ਲੋਕ ਹਿੱਤਕਾਰੀ ਯੁਗਪੁਰਸ਼
ਭਗਵਾਨ ਗੁਰੂ ਪ੍ਰਤਾਪ ਸਿੰਘ
ਜੀ ਦੀ

# ਅਦੁੱਤੀ ਸਿਮ੍ਰਤੀ









# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

In order to continue conserving, digitising and publishing our numerous literature online, we are asking for your support and involvement.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

Digitising our treasures is an ambitious undertaking. Every page, every object, must be photographed individually and with great care. The whole photographic process including lighting, colour temperature, and environmental controls must all be precisely regulated. Post processing is also done with meticulous care including orientation, de-skewing, sizing and finally quality control to ensure the documents reflect the true state of the originals.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information about the process or your contribution - please contact

Email: NamdhariElibrary@gmail.com

kirpal singh chana

੧ਓ

"ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ"

ਲੋਕ ਹਿੱਤਕਾਰੀ ਯੁਗ-ਪੁਰਸ਼

ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਦੀ

# ਅਨੰਤ ਸਿਮ੍ਰਤੀ


ਲੇਖਕ ਤੇ ਸੰਪਾਦਕ

ਪੀ. ਐਸ. 'ਕੰਵਲ'

ਐਚ. ਐਸ. 'ਕੰਵਲ'



ਪ੍ਰਕਾਸ਼ਕ

**H. S. Kanwal**

20 Trewint Close

Exhall Coventry CV7 9FG

England (U.K.) Tel. 0203-319483

**Price : Rs. 500/- 25 Pound**

BHAGWAN GURU PARTAP SINGH JI
DI
**ANANT SIMRITI**

ਸੰਮਤ ੨੦੪੯ ਬਿਕ੍ਰਮੀ, ਸੰਮਤ ਨਾਨਕਸ਼ਾਹੀ ੫੨੪
ਸੰਮਤ ਖਾਲਸਾ ੨੯੪, ਸੰਨ ਈ: ੧੯੯੨



ਪ੍ਰਕਾਸ਼ਕ

H. S. Kanwal
20 Trewint Close CV7 9FG, Exhall Coventry (U.K.)
England. Tel. 0203-319483

ਮਿਲਣ ਦੇ ਪਤੇ

Sant Sahawa Singh Ji
P.O.Box No. 45715
E.A.Nairobi
(Kenya)

P. S. Kanwal
WZ C-33, Om Vihar,
P.O. Uttam Nagar,
New Delhi 110059

K. S. Bhamra
22 Rutland Place,
Maidenhead Barks,
SL6 4JA England (UK)

ਸੰਤ ਏਕਮ ਸਿੰਘ ਜੀ ਸੌਂਦ
੪ ਵਿਕਟੋਰੀਆ ਹਾਊਸ ਲੈਂਗਲੇ, ਕੋਵੈਂਟਰੀ ਰੋਡ,
ਬਰਮਿੰਘਮ (UK) ਫੋਨ ਨੰ: 021-772-3618

ਛਾਪਕ
ਸੁੰਦਰ ਪ੍ਰਿੰਟਰਜ਼
2477,-79 ਨਲਵਾ ਗਲੀ
ਪਹਾੜ ਗੰਜ, ਨਵੀਂ ਦਿੱਲੀ–110 055
ਫੋਨ ਨੰ: 528478, 7772725

ਟਾਈਪ ਸੈਟਰਜ਼
CADCON
WZ 139 C, Varinder Nagar,
Jail Road, N.Delhi 110058
ਫੋਨ ਨੰ: 5505283

# ਧਿਆਨ ਯੋਗ

**ਪੀ.ਐਸ. ਕੰਵਲ**

ਇਸ ਪੁਸਤਕ ਅਨੰਤ ਸਿਮ੍ਰਤੀ ਦੀ (ਕੰਪੋਜ਼ਿੰਗ) ਕੰਪਿਊਟਰ ਦੁਆਰਾ ਜਿਸ ਨੂੰ ਬੜੀ ਸਧਰ ਤੇ ਰੀਝ ਨਾਲ, ਸ੍ਰ: ਹਰਸਿਮਰਨ ਸਿੰਘ ਨੇ ਸ਼ਿੰਗਾਰਿਆ ਹੈ। ਅਸੀ ਇਸਦਾ ਧਨਵਾਦ ਕਰਦੇ ਹਾਂ ਕਿਉ ਕਿ ਸਾਡੀ ਰੀਝ ਵੀ ਪੂਰੀ ਹੋਈ ਹੈ।

ਇਸ ਗੁਰੂ ਪ੍ਰਤਾਪ ਸਿੰਘ ਜੀ ਦੀ ਸਿਮ੍ਰਤੀ ਅੰਕ ਵਿਚ ਅਸੀਂ ਕੋਸ਼ਸ਼ ਕੀਤੀ ਹੈ ਕਿ ਗੁਰੂ ਨਾਨਕ ਦੇਵ ਜੀ ਦੀ ਤਿਆਰ ਕੀਤੀ ਪੰਜਾਬੀ ਲਿੱਪੀ ਗੁਰਮੁਖੀ ਵਿਚ, ਇਸਦੇ ਨਾਲ ਜੰਮੇ ਅੰਕ ਹੀ ਲਾਏ ਜਾਣ, ਨਾ ਕਿ ਧੱਗ ਦੇਸੀ ਤੇ ਟੋਪੀ ਅੰਗ੍ਰੇਜ਼ੀ ਰੱਖੀ ਜਾਵੇ। ਜਿਵੇਂ ਕਿ ਅਜ ਦੇ ਪੰਜਾਬੀ ਲੇਖਕਾਂ ਦੇ ਚਾਲੇ ਚਲੇ ਆ ਰਹੇ ਹਨ। ਲਿੱਪੀ ਪੰਜਾਬੀ ਤੇ ਅੰਕ ਅੰਗ੍ਰੇਜੀ। ਅਸੀ ਇਸ ਗੱਲ ਤੋਂ ਸੰਕੋਚ ਕੀਤਾ ਹੈ, ਕਿ ਗੁਰੂ ਨਾਨਕ ਦੇਵ ਜੀ ਦੀ ਸਿਰਜਨਾ ਛੈਲੀ ਨੂੰ ਉਹਨਾਂ ਦੇ ਚਲਾਏ ਬਣਾਏ ਰਸਤੇ ਤੇ ਹੀ ਅਮਲ ਕੀਤਾ ਜਾਵੇ, ਤਾਂ ਕਿ ਆਦਿ ਗੁਰੂ ਦੀ ਰਚਨਾ ਦਾ ਨਿਰਾਦਰ ਨਾ ਹੋਵੇ। ਇਹ ਸੋਚਕੇ ਹੀ ਅਸੀਂ ਗੁਰੂ ਪ੍ਰਤਾਪ ਸਿੰਘ ਜੀ ਦੀ ਅਨੰਤ ਸਿਮ੍ਰਤੀ ਵਿਚ ਗੁਰਮੁਖੀ ਵਿਚ ਨਾਲ ਜਨਮੇ ਪੰਜਾਬੀ ਅੰਕ ਹੀ ਸੁਸ਼ੋਭਤ ਕੀਤੇ ਹਨ।

ਅਸੀ ਆਪਦੇ ਨਿਜੀ ਤਜਰਬੇ ਦੇ ਅਧਾਰ ਤੇ ਜਿਸ ਭਾਸ਼ਾ ਵਿਖੇ ਅੱਖਰ ਪੰਜਾਬੀ, ਹਿੰਦੀ, ਉਰਦੂ ਤੇ ਅੰਕ ਗੈਰ ਬੋਲੀ ਦੇ ਲਾਏ ਗਏ ਹੋਣ ਉਹਨਾਂ ਕਿਰਤਾਂ ਨੂੰ ਅਸੀਂ ਨਾ ਮੁਕੰਮਲ ਅਤੇ ਗੁਰੂ ਸਾਹਿਬਾਂ ਦੀ ਕੀਤੀ ਹੋਈ ਰਚਨਾ ਦਾ ਨਿਰਾਦੁਰ ਸਮਝਦੇ ਹਾਂ।

ਸਿੱਖ ਪੰਥ ਦਾ ਆਧਾਰ ਗੁਰੂ ਨਾਨਕ ਤੋਂ ਲੈ ਕੇ ਅਜ ਤੀਕ ਚਲੀ ਆਈ ਗੁਰ ਪ੍ਰਣਾਲੀ ਅਤੇ ਖਾਲਸਾ ਪੰਥ ਨਾਲ ਸਬੰਧ ਹੈ, ਇਹਨਾਂ ਸੰਪਰਦਾਵਾਂ ਨੂੰ ਐਸੀਆਂ ਚਾਲਾਂ ਤੇ ਖਾਸ ਧਿਆਨ ਦੇਣ ਦੀ ਲੋੜ ਹੈ। ਕਿਉਂਕਿ ਇਹ ਆਪਣੀ ਅਪਣੱਤ ਦਾ ਸੁਵਾਲ ਹੈ। ਜੇਹੜੀ ਸੰਸਥਾ ਇਸ ਨੂੰ ਗਹਿਰਾਈ ਨਾਲ ਨਹੀਂ ਸੋਚਦੀ ਉਹ ਆਪਣਾ ਹੀ ਮੂਲ ਗਵਾ ਬਹਿੰਦੀ ਹੈ।

ਆਦਿ ਗੁਰੂ ਤੋ ਗੁਰੂ ਗੋਬਿੰਦ ਸਿੰਘ ਜੀ ਤੀਕ ਇਹਨਾਂ ਆਪਣੇ ਸਾਰੇ ਸਾਹਿਤ ਦੀ ਰਚਨਾ ਗੁਰਮੁਖੀ ਲਿੱਪੀ ਤੇ ਇਸਦੇ ਹੀ ਅੰਕਾਂ ਨਾਲ ਸਸ਼ੋਭਤ ਕੀਤੀ ਹੈ, ਅਤੇ ਬਾਦ ਵਿਚ ਖਾਲਸਾ ਪੰਥ ਦਾ ਇਤਿਹਾਸ ਯਾ ਪ੍ਰਚਾਰ ਵੀ ਏਸੇ ਹੀ ਅਧਾਰ ਤੇ ਜੁੜਿਆ ਚਲਾ ਆ ਰਿਹਾ ਹੈ।

ਮਹਾਰਾਜਾ ਰਣਜੀਤ ਸਿੰਘ ਜੀ ਤੇ ਬਾਦ ਅੰਗਰੇਜ਼ ਸ਼ਾਸਨ ਕਾਲ ਵਿਚ ਆਪੋ ਆਪਣੇ ਹਿੰਦੀ, ਉਰਦੂ ਅਤੇ ਹੋਰ ਭਾਸ਼ਾਵਾਂ ਦੇ ਅੱਖਰਾਂ ਨਾਲ ਅੰਕ ਵੀ ਇਹਨਾਂ ਨਾਲ ਦੇ ਹੀ ਲਾਏ ਜਾਂਦੇ ਰਹੇ ਹਨ। ਪਰ ਜਦ ਤੋਂ ਭਾਰਤ ਅਜਾਦ ਹੋਇਆ ਓਦੋਂ ਤੋਂ ਅਸੀ ਦੇਖਿਆ ਹੈ ਕਿ ਕੇਵਲ ਪੰਜਾਬੀ ਅੱਖਰਾਂ ਨਾਲ ਹੀ ਅੰਗਰੇਜ਼ੀ ਅੰਕ ਜੁੜਦੇ ਚਲੇ ਆ ਰਹੇ ਹਨ। ਦੈਨਿਕ ਅਖਬਾਰਾਂ ਵਾਲਿਆਂ ਨੇ ਵੀ "ਦੇਸੀ ਘੋੜਾ

ਤੇ ਦੁਲੱਤੇ ਅੰਗਰੇਜ਼ੀ" ਲੁਆਕੇ ਭਾਰਤਵਰਸ਼ੀ ਗੁਰਮੁਖ ਗੁਰੂ ਨਾਨਕ ਦੀ ਤਿਆਰ ਕੀਤੀ ਰਚਨਾ ਨੂੰ ਕੋਰੜ ਮੋਠ ਕਰ ਦਿਤਾ ਹੈ। ਇਹ ਸਮਝਣਾ ਚਾਹੀਦਾ ਹੈ ਕਿ ਯੂਰਪ ਯਾਂ ਹੋਰ ਦੇਸਾਂ ਨਾਲੋ ਭਾਰਤੀ ਸੱਭਯਤਾ ਅੱਛੀ ਮੰਨੀ ਗਈ ਹੈ, ਜਿਵੇ ਏਹਨਾਂ ਦੇਸ਼ਾਂ ਨੂੰ ਆਪਣੀ ਬੋਲੀ ਸਭਿਅਤਾ ਪਿਆਰੀ ਹੈ ਤਿਵੇ ਸਾਨੂੰ ਵੀ ਸਾਡੀ ਭਾਉਂਦੀ ਹੈ। ਜੈਸੇ ਸਾਨੂੰ ਅਪਣੀਂ ਜਨਮ ਦਾਤੀ ਮਾਂ ਦੀ ਗੋਦੀ ਪਿਆਰੀ ਅਤੇ ਸੁਖ ਦੇਊ ਹੈ ਤੈਸੇ ਮਤ੍ਰੇਈ ਮਾਂ ਦੀ ਗੋਦ ਦਾ ਸੁਖ ਨਹੀ ਮਿਲ ਸਕਦਾ। ਜੋ ਅਜ ਕਲ ਪੰਜਾਬ ਦਾ ਮਸਲਾ ਉਲਝਿਆ ਪਿਆ ਹੈ, ਇਹ ਕੇਵਲ ਭਾਸ਼ਾ ਤੇ ਹੀ ਪਿਆ ਹੈ, ਇਹ ਸਹੇਲੀ ਤੇ ਸਊਕਣ ਵਾਲੀ ਹੀ ਉਲਝਣ ਹੈ। ਤੇ ਜਾਣਕੇ ਪਾਈ ਹੋਈ ਹੈ ਇਸ ਨੂੰ ਨਜਿਠਣਾ ਐਨਾ ਮੁਸ਼ਕਲ ਹੋ ਗਿਆ ਹੈ ਜੋ ਕਹਿਣ ਸੁਨਣ ਤੋਂ ਪਰੇ ਹੈ।

ਅੰਤ ਵਿਚ ਮੈ ਭਾਰਤੀ ਅਖਬਾਰਾਂ ਪ੍ਰੈਸਾਂ ਛਾਪੇ ਖਾਨਿਆਂ ਲੇਖਕਾਂ ਨੂੰ ਸਨਿਮਰ ਬੇਨਤੀ ਕਰਾਂਗਾ ਕਿ ਲਿੱਪੀ ਅਨੁਸਾਰ ਹੀ ਅੰਕਾਂ ਦੀ ਵਰਤੋਂ ਕਰੋ, ਨਹੀਂ ਤਾਂ ਉਹ ਦਿਨ ਦੂਰ ਨਹੀਂ, ਜਦ ਕਿ ਗੁਰੂ ਗ੍ਰੰਥ ਜੀ ਦੇ ਅੰਕ ਵੀ ਅੰਗਰੇਜ਼ੀ ਦੇ ਹੀ ਹੋਣਗੇ। ਡੂੰਘੀ ਨਜਰੇ ਸੋਚੋ ਮਹਾਂਪੁਰਖ ਲਿਪੀ ਕਰਤਿਆਂ ਨੇ ਇਹਨਾਂ ਦੇ ਗਣਤ ਅੰਕ ਵੀ ਨਾਲ ਹੀ ਤਿਆਰ ਕੀਤੇ ਹਨ। ਅਸੀ ਗੈਰ ਕਿਸੀ ਦੇ ਦਬਾਓ ਵਿਚ ਆ ਕੇ ਆਪਣਾ ਆਪ ਕਿਉ ਛਡੀਏ।

ਸਾਡੇ ਸਤਿਗੁਰੂ ਹਰੇਕ ਬੋਲੀ (ਭਾਸ਼ਾ) ਦੇ ਗਿਆਤਾ ਸਨ, ਪਰ ਓਹਨੀ ਆਪਣੀਆਂ ਕਿਰਤਾਂ ਨੂੰ ਗੁਰਮੁਖੀ ਅਖਰਾਂ 'ਚ ਲਿਖਿਆ ਤੇ ਪ੍ਰਚਾਰਿਆ ਹੈ। ਦਸਮ ਗ੍ਰੰਥ ਜੀ ਦੀ ਬਾਣੀ ਦੀ ਭਾਸ਼ਾ ਹਿੰਦੀ, ਫਾਰਸੀ ਪੰਜਾਬੀ ਹੈ ਪਰ ਲਿਪੀ ਗੁਰਮੁਖੀ ਤੇ ਅੰਕ ਵੀ ਇਸ ਨਾਲ ਦੇ ਹਨ। ਲਾਲਾ ਦੌਲਤ ਰਾਏ ਜੀ ਦੇ ਕਥਨਾ ਅਨੁਸਾਰ, ਅਗਰ ਗੁਰੂ ਜੀ ਆਪਣੀਆਂ ਰਚਨਾਵਾਂ ਨੂੰ ਹਿੰਦੀ ਉਰਦੂ ਫਾਰਸੀ ਜੋ ਮੁਸਲਿਮ ਸ਼ਾਸ਼ਨ ਕਾਲ ਵਰਤੀ ਜਾਂਦੀ ਸੀ ਵਿਚ ਲਿਖਦੇ ਯਾ ਪ੍ਰਚਾਰਦੇ ਤਾਂ ਅਜ ਇਸ ਰਚਨਾ ਦੇ ਕਈ ਰੂਪ (ਭੰਨੇ ਤੋੜੇ) ਸਾਡੇ ਸਾਹਮਣੇ ਆ ਜਾਂਦੇ। ਫਿਰ ਬੀ ਹਿੰਦੀ ਵਿਚ ਗੁਰਬਾਣੀ ਦੇ ਸ਼ਬਦ ਅਸੀ ਦੇਖੇ ਹਨ ਉਹਨਾਂ ਵਿਚ ਕਾਫੀ ਭੰਨ ਤੋੜ ਨਜਰ ਪੈਂਦੀ ਹੈ।

*ਹੇਠਾਂ ਅਸੀ ਲਾਲਾ ਦੌਲਤ ਰਾਇ ਜੀ ਦੇ ਵਿਚਾਰ ਪੇਸ਼ ਕਰਦੇ ਹਾਂ :*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਧਰਮ ਉਪਦੇਸ਼ਾਂ ਨੂੰ ਪ੍ਰਚਾਰਨ ਲਈ ਆਪਣੀ ਮਾਂ ਬੋਲੀ ਵਰਤੀ। ਉਹਨਾਂ ਦੇ ਬਚਨਾਂ ਤੋਂ ਪਤਾ ਲਗਦਾ ਹੈ ਕਿ ਉਹ ਆਪਣੇ ਉਪਦੇਸ਼ ਨੂੰ ਦੇਸ਼ ਦੀ ਪ੍ਰਚਲਿਤ ਭਾਸ਼ਾ ਵਿਚ ਦੇਣਾ, ਨਾ ਕੇਵਲ ਅਯੋਗ ਸਮਝਦੇ ਸਨ ਸਗੋਂ ਹਾਨੀਕਾਰਕ ਤੇ ਖਤਰਨਾਕ ਵੀ ਪ੍ਰਤੀਤ ਕਰਦੇ ਸਨ, ਅਤੇ ਉਹਨਾਂ ਨੇ ਇਹ ਚੰਗੀ ਤਰਾਂ ਜਾਣ ਲਿਆ ਸੀ ਕਿ ਹਿੰਦੂਆਂ ਦੇ ਪਤਨ ਦਾ ਕਾਰਣ ਹਰ ਪਖੋਂ ਇਹ ਬ੍ਰਾਹਮਣੀ ਵਿਦਿਆ ਹੀ ਸੀ। ਬ੍ਰਾਹਮਣਾ ਨੇ ਬ੍ਰਹੱਮ ਵਿਦਿਆ ਸੰਸਕ੍ਰਿਤ ਤੇ ਆਪਣਾ ਪੱਕਾ ਕਬਜਾ ਕਰਕੇ ਨਿਰੋਲ ਆਪਣੇ ਹੀ ਹੱਥਾਂ ਵਿਚ ਸੀਮਤ ਰਖ ਛਡਿਆ ਸੀ ਅਤੇ ਕੌਮਾਂ ਨੂੰ ਜਾਹਲ ਤੇ ਉਜੱਡ ਬਣਾਕੇ ਰਖ ਦਿਤਾ ਸੀ, ਉਹ ਉਹਨਾਂ ਦੀ ਅਗਿਆਨਤਾ ਦਾ ਫਾਇਦਾ ਉਠਾਕੇ ਆਪਣਾ ਉਲੂ ਸਿੱਧਾ ਕਰਨ ਲਈ ਆਪਣੀ ਲੋੜ ਤੇ ਆਪਣੇ ਪੱਖ ਨੂੰ ਪੂਰਨ ਲਈ ਹੀ ਸਿਖਿਆ ਤੇ ਫਰਮਾਨ ਜਾਰੀ ਕਰ ਦੇਂਦੇ ਸਨ। ਜੇ ਗੁਰੂ ਗੋਬਿੰਦ ਸਿੰਘ ਜੀ ਵੀ ਆਪਣੇ ਪ੍ਰਚਾਰ ਦਾ ਮਾਧਿਅਮ ਸੰਸਕ੍ਰਿਤ ਭਾਸ਼ਾ ਨੂੰ ਹੀ ਬਣਾਉਂਦੇ ਤਾਂ ਓਹ ਉਕਾ ਹੀ ਕਾਮਯਾਬ ਨਾ ਹੁੰਦੇ। ਇਹ ਖਤਰਾ ਉਹਨਾਂ ਦੇ ਸਾਹਮਣੇ ਸੀ ਤੇ ਉਹਨਾਂ ਦੇ ਗਿਆਨ ਵਿਚ ਸੀ, ਜੋ ਸੰਸਕ੍ਰਿਤ ਜਾਂ ਕਿਸੇ ਹੋਰ ਇਜੇਹੀ ਬੋਲੀ ਦੀ ਵਰਤੋਂ ਨਾਲ ਆਪਣਾ ਪ੍ਰਚਾਰ ਲਈ ਹੋਣਾ ਸੀ। ਜਦੋਂ ਕਿ ਸੰਸਕ੍ਰਿਤ ਜ਼ਬਾਨ ਬ੍ਰਾਹਮਣਾ ਦੇ ਕਬਜੇ ਵਿਚ ਸੀ, ਇਸਤਰਾਂ ਤਾਂ ਸਭ ਕੁਛ ਹੀ ਬ੍ਰਾਹਮਣਾ ਦੇ ਅਖਤਿਆਰ ਵਿਚ ਚਲੇ ਜਾਂਦਾ, ਓਹਨਾਂ ਦਾ ਜਿਵੇ ਜੀ ਕਰਦਾ ਉਸਦੀ ਵਿਆਖਿਆ ਕਰਦੇ। ਚਾਹੁੰਦੇ ਤਾਂ ਜਨਮ ਤੋਂ ਹੀ ਪਹਿਲਾਂ ਉਸਦਾ ਗਲਾ ਘੁੱਟ ਦਿੰਦੇ। ਜਿਨਾਂ ਲੋਕਾਂ




ਪਿਆਰਾਂ ਨਾਲ ਦੀਦਾਰੇ ਕਰਲੋ, ਅਧਿਭੁੱਤ ਰੂਪ ਨੂਰਾਨੀ ਦੇ।
ਕੱਦ ਸਰੂ ਦਸਤਾਰਾ ਸਿੱਧਾ, ਨੈਣ ਰਸੀਲੇ ਜਾਨੀ ਦੇ।
ਜਿਸਦੀ ਛੋਹ ਚਰਨਾਂ ਦੀ ਪਾਕੇ, ਮਿਟ ਗਏ ਕਸ਼ਟ ਹਜ਼ਾਰਾਂ ਦੇ।
ਓਹੁ ਅਲਬੇਲਾ ਦੱਸ ਗਿਆ ਹੈ, ਹਰਫ "ਕੰਵਲ" ਕੁਰਬਾਨੀ ਦੇ।
ਗਊ ਗ੍ਰੀਬਾਂ ਪਾਲੀ ਹੈ ਇਹ, ਵਾਲੀ ਦੋਂਹ ਜਹਾਨਾਂ ਦਾ।
ਨਿਰਭਊ ਇਹ ਨਿਰਵੈਰ ਕਹੀਦਾ, ਰਾਖਾ ਸਭਦੀਆਂ ਜਾਨਾਂ ਦਾ।
ਉੱਚੀ ਸੁੱਚੀ ਸ਼ਾਨ ਏਸਦੀ, ਬ੍ਰਹਮ ਗਿਆਨੀ ਦਰਜਾ ਹੈ।
ਦੇਸ਼ ਅਜ਼ਾਦੀ ਦਾ ਹਮਰਾਹੀ, ਉਤਸ਼ਾਹੀ "ਕੰਵਲ" ਜੁਆਨਾ ਦਾ।

# ਤੀਨ ਲੋਕ ਦਾ ਵਾਲੀ ਹੈ ਤੂੰ

*ਸ੍ਰ: ਭੁਮੰਣ ਸਿੰਘ 'ਕੰਵਲ'*

ਪ੍ਰੀਤਮ ਮੇਰਾ ਚੜ੍ਹਿਆ ਘੋੜੇ ਵਾਗ ਹੱਥਾਂ ਵਿੱਚ ਫੜਕੇ।
ਕੰਵਲ ਨਜ਼ਾਰੇ ਦੇਖ ਰਿਹਾ ਹੈ ਨਦੀ ਕਿਨਾਰੇ ਖੜਕੇ।

ਪੰਛੀ ਮਸਤ ਫਲਕ ਵਿਚ ਉਡਦੇ ਝੂਮ ਝੂਮ ਰਲ ਗੌਂਦੇ।
ਦਰਸ਼ਨ ਕਰਕੇ ਪਿਆਰੇ ਦਾ ਓਹ ਚਰਨੀ ਸੀਸ ਨਿਵੌਂਦੇ।

ਸੂਰਜ ਚੜ੍ਹਿਆ ਵਿੱਚ ਜੁਆਨੀਂ ਠੈਹਰ ਗਿਆ ਸ਼ਰਮਾਕੇ।
ਕਈ ਹਜਾਰ ਗੁਣਾਂ ਵੱਧ ਜੋਤੀ ਤੱਕੀ ਨੀਝ ਲਗਾਕੇ।

ਟੁਟ ਗਿਆ ਅਭਿਆਨ ਤੇਜ ਦਾ ਚਰਨੀ ਡਿੱਗਾ ਆਕੇ।
ਕਿਹਾ ਪ੍ਰੀਤਮ ਬਖਸ਼ ਅਸਾਨੂੰ ਨਜ਼ਰ ਮੇਹਰ ਦੀ ਪਾਕੇ।

ਅੰਤ ਕਿਰਣ ਦਾ ਕਰਕੇ ਗੁੱਛਾ ਛਿਪਿਆ ਮੂੰਹ ਸ਼ਰਮਾਈ।
ਧੰਨ ਜਨਮ ਕਹੇ ਪਾਇਆ ਮੈਂ ਅੱਜ ਦਰਸ ਪਹਾੜੀਂ ਆਈ।

ਪ੍ਰਬੱਤ ਵੀ ਹੋ ਪ੍ਰੇਮ ਮਸਤ ਇੱਕ ਚਿੱਟੀ ਅੱਖ ਉਘਾੜੀ।
ਤੱਕਣ ਦਰਸ ਪਿਆਰੇ ਦਾ ਉਠ ਹੋਇਆ ਖੜਾ ਅਗਾੜੀ।

ਜੜੀ ਬੂਟੀਆਂ ਚਰਨ ਚੁੰਮਣ ਨੂੰ ਉਲਰ ਝੂਟੇ ਖਾਵਣ।
ਮੱਛਲੀ ਮੇਂਡਕ ਪ੍ਰੇਮ ਭਰੇ ਸਰ ਸੁੰਦਰ ਗੀਤ ਅਲਾਵਣ।

ਮੈਂ ਭੀ, ਖੁੱਲੇ ਕੇਸ ਖੜੀ ਬਾਂਹ ਭੀਖ ਦਰਸ ਦੀ ਮੰਗਾਂ।
ਸੇਵਾ, ਸੰਤੋਖ, ਦਯਾ, ਪ੍ਰਿਆ ਬਾਣੀ ਮਨ ਨਾਮ ਵਿੱਚ ਰੰਗਾਂ।

ਤੀਨ ਲੋਕ ਦਾ ਵਾਲੀ ਹੈ ਤੂੰ ਸਿਫਤ ਤੇਰੀ ਕੌਣ ਕੀਜ਼ੈ।
ਜੈਸਾ ਤੂੰ ਕੋਈ ਹੋਰ ਨਾ ਦਿਸਦਾ 'ਕੰਵਲ' ਕੀ ਉਪਮਾਂ ਦੀਜੈ।



ਅਰਧ ਜੁਆਨੀ ਦੇ ਵਿਚ ਪੁਜਾ, "ਕੰਵਲ" ਮਹਿਬੂਬ ਨੂਰਾਨੀ। ਕੁਰਸੀ ਹੇਠ ਸੁਲੱਖਣੀ ਉਤੇ, ਬੈਠਾ ਸਭ ਦਾ ਜਾਨੀ।
ਪੈਰੀ ਪਊਏ ਰੇਵ ਪਜਾਮਾਂ, ਕੁੜਤਾ ਕਲੀਆਂ ਦਾਰ। ਗਲ ਵਿਚ ਮਾਲਾ ਨੈਣ ਰਸੀਲੇ, ਸਿਰ ਸਿੱਧੀ ਦਸਤਾਰ।
ਮੋਹਣੀ ਮੂਰਤ ਮਨ ਨੂੰ ਭਾਵੇ ਮਾਨੋ ਹਰਿਕਾ ਦੁਆਰਾ। ਚਰਨ ਪਰਸ ਕੇ ਖਲਕਤ ਲੈ ਗਈ, ਅੱਧਭੂਤ ਸੁਰਗ ਨਜ਼ਾਰਾ।

ਪੁਸ਼ਪ ਸਿੰਘ 'ਕੰਵਲ'



ਕੇਹੜੀ ਸੋਚ ਵਿਚ ਤੂੰ ਬੈਠਾ, ਮੇਰੇ ਪਰਵਰਦਗਾਰਾ ਓ ਦਿਲਦਾਰਾ। ਸਚ ਦੱਸ ਤੂੰ "ਕੰਵਲ" ਪੁੱਛਦਾ, ਕੀ ਤੇਰਾ ਵਰਤਾਰਾ ਜੱਗ ਭਤਾਰਾ।
ਗੁਰੂ ਨਾਨਕ ਦੀ ਸੂਰਤ ਤੇਰੀ, ਮੂਰਤ ਮਨ ਨੂੰ ਭਾਵੇ ਬਲ ਬਲ ਜਾਵੇ। ਅਧਮ ਪਾਪੀ ਤੈਂ ਲੱਖਾਂ ਤਾਰੇ 'ਕੰਵਲ' ਸੱਦ ਸੁਣਾਵੇ ਢੋਲ ਵਜਾਵੇ।
ਸਿਮਰਨ ਤੇਰਾ ਹਰਦਮ ਚਲਦਾ ਅਠੋ ਪਹਿਰ ਜ਼ੁਬਾਨੀ ਇਹ ਕੁਰਬਾਨੀ, ਤੈਂ ਬੀ ਸਮਝੀ ਹੋਰਾਂ ਦੱਸੀ ਇਹ ਦੁਨੀਆ ਹੈ ਫਾਨੀ ਸਭ ਨੇ ਮਾਨੀ।

ਪਾਤਸ਼ਾਹਾਂ ਦੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ



ਮੇਰੇ ਸ਼ਾਹਨ ਸ਼ਾਹ ਦੇਖ ਸਰੂਪ ਤੇਰਾ, ਮਨ ਨੂੰ ਠੰਢ ਪੈਂਦੀ ਗੰਗ ਧਾਰ ਵਾਂਗੂ।
ਚੇਹਰਾ ਖਿੜਿਆ ਹੈ "ਕੰਵਲ" ਦੇ ਫੁਲ ਜੇਹਾ, ਕੱਦ ਸਰੂ ਬਹਿੱਸ਼ਤ ਗੁਲਜ਼ਾਰ ਵਾਂਗੂ।
ਪਲਿਆ ਮਖਣਾਂ ਨਾਲ ਸਰੀਰ ਤੇਰਾ, ਸੋਹਣਾ ਲਗਦਾ ਸੋਲਾਂ ਸ਼ਿੰਗਾਰ ਵਾਂਗੂ।
ਭੁੱਖਾਂ ਦੂਰ ਹੋਵਣ ਕਰਕੇ ਦਰਸ ਤੇਰਾ, ਸ੍ਵਾਦ ਆਂਵਦਾ ਰਸੇ ਅਨਾਰ ਵਾਂਗੂ।

ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਕੰਮ ਕਰਨਾ ਸੀ। ਉਹ ਸੰਸਕ੍ਰਿਤ ਵਿਚ ਉਪਦੇਸ਼ ਤੋਂ ਕੀ ਲਾਭ ਪ੍ਰਾਪਤ ਕਰ ਸਕਦੇ ਸੀ। ਇਹ ਕਾਰਨ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਸੰਸਕ੍ਰਿਤ ਦੀ ਸਿਖਿਆ ਵਲ ਖਾਸ ਧਿਆਨ ਨਹੀ ਦਿਤਾ। ਤੇ ਆਪਣੇ ਖਿਆਲਾਂ ਤੇ ਵਿਚਾਰ ਧਾਰਾ ਦੇ ਪ੍ਰਗਟਾਵਿਆਂ ਲਈ ਆਪਣੇ ਪਹਿਲੇ ਗੁਰੂਆਂ ਵਾਂਗ ਮਾਤਬੋਲੀ ਨੂੰ ਹੀ ਸਵੀਕਾਰ ਕੀਤਾ ਤੇ ਵਰਤਿਆ।

ਇਸ ਤੋ ਸਿੱਧ ਹੁੰਦਾ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਕਾਮਲ ਹਕੀਮ ਸਨ ਤੇ ਸਮੇਂ ਦੀ ਨਬਜ ਨੂੰ ਚੰਗੀ ਤਰਾਂ ਪਛਾਣਦੇ ਸਨ। ਜਿੱਥੇ ਓਹਨਾ ਨੇ ਹਿੰਦੂਆਂ ਦੀ ਇਸ ਮਰਜ ਦੀ ਤਸ਼ਖੀਸ਼ (ਪਛਾਣ) ਕੀਤੀ ਓਥੇ ਉਸਦਾ ਕਾਫੀ ਹੱਦ ਤਕ ਇਲਾਜ ਕਰਕੇ ਅਰੋਗ ਕਰ ਵਖਾਇਆ ਇਤਿ-

ਨੋਟ:- ਮੇਰੀ ਸਮੁੱਚੇ ਸਿੱਖ ਪੰਥ ਤਾਈ (ਜੋ ਗੁਰੂ ਨਾਨਕ ਸੰਪ੍ਰਦਾਈ ਹੈ) ਪ੍ਰਾਰਥਨਾ ਹੈ ਕਿ ਇਹਨਾਂ ਗੁਰੂਆਂ ਦੀ ਕਹਿਣੀ ਕਥਨੀ ਤੇ ਚਲਣਾ ਚਾਹੀਦਾ ਹੈ, ਤਦੇ ਹੀ ਅਸੀ ਜਗਤ ਵਿਚ ਪ੍ਰੇਮ ਪਿਆਰ ਪੈਦਾ ਕਰਿ ਸਕਾਂਗੇ, ਤੇ ਜਗਤ ਵਿਚ ਆਪਣਾ ਸਿਰ ਉਚਾ ਕਰ ਜੀ ਸਕਾਂਗੇ। ਦੂਜਾ ਆਪਣੇ ਗੁਰੂਆਂ ਤੋ ਮਿਲੇ ਹੋਇ ਵਿਰਸੇ ਨੂੰ ਸੰਭਾਲੋ ਪੰਜਾਬੀ (ਗੁਰਮੁਖੀ) ਪੜ੍ਹੋ ਤੇ ਇਸਦੇ ਅੰਕ ਲੋਣੇ ਨਾ ਭੁਲੋ। ਅਤੇ ਗੁਰਬਾਣੀ ਦਾ ਪ੍ਰਚਾਰ ਦਿਲ ਖੋਲ ਕੇ ਕਰੋ।



# ਵਿਖਯ ਸੂਚੀ

ੴ ਸਤਿਗੁਰੂ ਪ੍ਰਸਾਦਿ॥
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਅਕਾਲ ਪੁਰਖ ਮੰਗਲ।

ਇਕ ਓਅੰਕਾਰ ਅਕਾਰ ਕੀਯੋ ਤੱਦ,
ਬ੍ਰਹਮਾ, ਬਿਸ਼ਨ ਮਹੇਸ ਉਪਾਏ॥
ਪਾਣੀ, ਪਉਣ, ਬੈਸੰਤ੍ਰ ਧਰਤੀ,
ਸੂਰਜ ਚੰਦ ਸਿਤਾਰੇ ਉਗਾਏ॥
ਦਿਵਸ, ਰਾਤ, ਦੋ ਖੇਲਣ ਦੇ ਲਈ,
ਦਾਈ ਦਾਇਆ ਨਾਲ ਰਲਾਏ॥
ਕਰਮ, ਕੁਕਰਮ, ਘੋਖਣ ਦੇ ਕਾਰਣ,
ਚਿੱਤ ਗੁਪਤ ਦੋਨੋ ਸੰਗ ਲਾਏ॥
ਪ੍ਰਭ ਜੀ! ਤੂੰ ਬੇਅੰਤ ਤੇਰਾ ਅੰਤ ਨਾ ਆਵੈ,
'ਕੰਵਲ" ਭੇਦ ਕਿਮ ਸਕੇ ਸੁਨਾਏ॥
ਸਾਤ ਸਮੁੰਦ ਅਕਾਸ ਪਤਾਲ ਸੀ,
ਜੋ ਵਿਸ੍ਵਆਦਿਕ ਦਏ ਗਨਾਏ॥
ਨਾਰਦੇ ਸੇ ਚਤ੍ਰਾਨਨ ਸੇ,
ਸਨਕਾਦਿਕ ਸੇ ਛਿਵ ਧਿਆਨ ਲਗਾਏ॥
ਕਾਦਰ ਕੁਦਰਤ ਦਾ ਤੂੰ ਆਪੇ,
ਨਿਰਗੁਣ ਸਰਗੁਣ ਰੂਪ ਪ੍ਰਗਟਾਏ॥

ਦਸਮ ਗੁਰਵਾਕ :- *"ਨਿਰਗੁਣ ਆਪ ਸਰਗੁਣ ਭੀ ਓਹੀ*
*ਕਲਾ ਧਾਰ ਜਿਨ ਸਗਲੀ ਮੋਹੀ॥*

# ਇਸਟ ਗੁਰੂਦੇਵ ਮੰਗਲ

ਦੋਹਰੇ - ਨਮੋ ਨਮੋ ਗੁਰੂ ਦੇਵਕੋ ਪ੍ਰਉਪਕਾਰੀ ਨਾਥ॥
ਬੁਧਿ ਬਲ ਬਖਸੋ ਦਾਸਨੂੰ, "ਕੰਵਲ" ਜੋੜ ਖੜਾ ਹਾਥ।੧।
ਸੁਖ ਪਿਆਰ ਸੇ ਵਸਣ ਓਹ, ਜੋ ਗੁਰਿ ਚਲਣ ਪਾਥ॥
ਫਿਰ ਲੈ ਜਾਵਣ ਸੁਰਗ ਓਹ, ਧੁਰਦਾ ਦੇਵਣ ਸਾਥ॥

ਗੁਰਵਾਕ - *ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈ ਡੀਠ ਵਿਛੁੜਿਆਂ ਮੇਲੇ ਪ੍ਰਭੂ*
*ਹਰਿ ਦਰਗਹ ਕਾ ਬਸੀਠ* (ਸਲੋਕ ਮ: ੫ ਰਾਮਕਲੀ ਦੀ ਵਾਰ)

ਅਤੇ - *ਨਾਨਕ ਕੱਚੜਿਆਂ ਸਿਉਂ ਤੋੜਿ ਢੂਡਿ ਸਜਣ ਸੰਤ ਪਕਿਆਂ॥*
*ਓਦੇ ਜੀਵੰਦੇ ਵਿਛੁੜਹਿ, ਓਇ ਮੁਇਆਂ ਨਾ ਜਾਹੀ ਛੋੜਿ।੧॥*
(ਸਲੋਕ ਫੁਨਹੇ ਮ: ੫)

# ਸਮਰਪਣ

*ਪੀ. ਐਸ. ਕੰਵਲ*

## ਕਬਿੱਤ

ਚੁਣ ਚੁਣ ਸੇਵਕਾਂ ਲਿਖਾਰੀਆਂ ਦੀ ਫੂਲ ਮਾਲਾ
ਬੀਨ ਬੀਨ ਰੱਖੀਆਂ ਗਰੰਥੋਂ ਮੈ ਸੰਭਾਲ ਕੇ।।
ਪੜੋ ਜਸ ਗਾਵੋ "ਕੰਵਲ" ਕਰੁਣਾ ਨਿਧਾਨ ਗੁਰ,
ਏਰੇ ਮੇਰੇ ਮੀਤ ਚੀਤ ਰੱਖਣਾ ਸੁੰਵਾਰ ਕੇ।।
ਪੁਸ਼ਪ ਉਚਾਰੇ ਗੁਣ ਭਾਰੇ ਭਗਵਾਨ ਗੁਰ,
ਤਾਰੇ ਜਿਨ ਨਿਆਰੇ ਹੋਏ ਮੋੜੇ ਸੀ ਪਕਾਰਕੇ।।
ਨਾਮਧਾਰੀ ਪੰਥ ਨੂੰ ਕਰਤ ਮੈਂ ਸਮਰਪਣ,
ਗੁਰੂ ਪਰਤਾਪ ਸਿੰਘ ਜੱਸ ਨੂੰ ਉਚਾਰਕੈ।।



## ਸਵੈਯਾ

ਗੁਰਪ੍ਰਤਾਪ ਸੰਪੂਰਣ ਸਤਿਗੁਰ
ਧਰਤੀ ਧਰਮ ਚਲਾਵਣ ਆਦਿ।।
ਜ਼ੁਲਮ ਜ਼ਾਲਮਾਂ ਰੋਕਣ ਦੇ ਲਈ,
ਗਊ ਗ੍ਰਿਬ ਨੂੰ ਪਾਲਣ ਆਏ।।
ਦਸਮੇਸ਼ ਦੀ ਸਿੱਖੀ ਛੁਪਦੀ ਨੂੰ,
ਉਹ, ਫਿਰ ਮੁੜਿਕੇ ਜਣੁ ਭਾਲਣ ਆਏ।।
ਚੁਣਨੇ "ਕੰਵਲ" ਸੰਗੀਤ ਦੀਆਂ ਕਲੀਆਂ,
ਬਣਕੇ ਬਾਗ ਦੀ ਮਾਲਣ ਆਏ।।



# ਅਨੰਤ ਤੇਰੀ ਸਿਮ੍ਰਤੀ

*ਪੀ. ਐਸ. ਕੰਵਲ*

ਮਾਲਕ ਦਿਲਾਂ ਦਾ ਸੀ ਤੂੰ, ਪਾਲਕ ਗ੍ਰੀਬ ਗਊ
ਗੁਰੂ ਪਰਤਾਪ ਸਿੰਘ ਅਨੰਤ ਤੇਰੀ ਸਿਮ੍ਰਤੀ।
ਦੇਸਾਂ ਤੇ ਬਦੇਸਾਂ ਪਈ ਧਾਂਕ ਤੇਰੇ ਨਾਮ ਵਾਲੀ।
ਵਾਲੀ ਦੋ ਜਹਾਨ ਏ ਅਨੰਤ ਤੇਰੀ ਸਿਮ੍ਰਤੀ।
ਮੁਸਲਿਮ, ਹਿੰਦੂ ਤੇ ਇਸਾਈ, ਸਿੱਖ ਹੋਰ ਸਾਰੇ।
ਏਕਤਾ ਸਿਖਾਈ ਏ ਅਨੰਤ ਤੇਰੀ ਸਿਮ੍ਰਤੀ।
ਦੀਨਾਂ ਦਾ ਦਿਆਲੂ ਕਿਰਪਾਲੂ ਸਿੱਖ ਸੇਵਕਾਂ ਦਾ।
ਮੰਨ ਗਈ ਲੋਕਾਈ ਸੀ ਅਨੰਤ ਤੇਰੀ ਸਿਮ੍ਰਤੀ।
ਪਾਤਿਸ਼ਾਹਾਂ ਪਾਤਿਸ਼ਾਹ, ਸੱਚ ਸੀ ਸਫਾਈ ਤੇਰੀ,
ਜੀਵਨ ਦੇ ਲਾਲ ਏ ਅਨੰਤ ਤੇਰੀ ਸਿਮ੍ਰਤੀ।
'ਕਵੰਲ' ਨਿਆਸਰੇ, ਬਿਅੰਤ ਦਾ ਤੂੰ ਆਸਰਾ ਸੀ,
ਤਾਹੀਂ ਜੱਗ ਪ੍ਰਗਟੀ ਅਨੰਤ ਤੇਰੀ ਸਿਮ੍ਰਤੀ।
ਗੁਰਮਤਿ ਸੰਗੀਤ ਸਦਾ ਵਸਦਾ ਸੀ ਚੀਤ ਤੇਰੇ,
ਗੁਰੂ ਬਾਣੀ ਰੀਤ ਏ ਅਨੰਤ ਤੇਰੀ ਸਿਮ੍ਰਤੀ।
ਲੱਖਾਂ ਸੁੱਚ ਸੋਧ ਤੋਂ ਅਖੰਡ ਪਾਠ ਹੋਲੇ ਕੀਤੇ,
ਰੀਤ ਦਸਮੇਸ਼ ਦੀ ਅਨੰਤ ਤੇਰੀ ਸਿਮ੍ਰਤੀ।
ਹੋਮ, ਯੱਗ, ਧੂਪ, ਦੀਪ, ਪਾਠ ਚੰਡੀ ਵਾਰ ਵਾਲੇ,
ਲੱਖਾਂ ਹੀ ਉਪਾਓ ਏ ਅਨੰਤ ਤੇਰੀ ਸਿਮ੍ਰਤੀ।
ਕੂੜੇ ਗੁਣ ਗਾਵੇ "ਕਵੰਲ" ਛੰਦ ਦੇ ਸਰੂਪ ਸੇ,
ਉੱਜ੍ਹਲ ਤੇਰੀ ਬੁਧਿ ਦੀ ਅਨੰਤ ਤੇਰੀ ਸਿਮ੍ਰਤੀ।



# ਅਵਤਾਰ ਆਗਮਨ

**ਪੀ. ਐਸ. ਕੰਵਲ**

## ਬੈਂਤ

ਜਦੋਂ ਧਰਤੀ ਤੋਂ ਧਰਮ ਅਲੋਪ ਹੁੰਦਾ, ਬੁੱਲੇ ਪਾਪ ਦੇ ਧਰਤ ਤੇ ਬੁੱਲ ਪੈਂਦੇ॥
ਨਿਆਂ ਮੁੱਕਦਾ ਰਾਜ ਦਰਬਾਰ ਵਿਚੋਂ, ਵੱਢੀ ਖਾਣ ਵਾਲੇ ਬਾਹਲੇ ਪੁੱਲ ਪੈਂਦੇ॥
ਆਪੋ ਧਾਪ ਦੇ ਬੇਲਣੇ ਚੀਕ ਉਠਦੇ, ਸੱਚ ਛੁਪਦਾ ਝੁਠ ਦੇ ਮੁੱਲ ਪੈਂਦੇ॥
ਬਿਨਾ ਪਾਣੀਓ ਸੁੱਕੇ ਤਲਾਬ ਵਿਚੋਂ, ਉੱਗੇ "ਕਵੰਲ" ਦੇ ਝੜਨ ਨੂੰ ਫੁੱਲ ਪੈਂਦੇ॥
ਪੱਤ ਨਿਰਬਲਾ ਦੀ ਜਾਲਮ ਚੂਰ ਕਰਦੇ। ਜੇ ਕੋਈ ਰੋਕਦਾ ਬੜਾ ਤੁਫਾਨ ਮਚਦੇ॥
ਡਾਕੂ, ਚੋਰਾਂ, ਗੁਵਾਰਾਂ ਦਾ ਬੋਲ ਬਾਲਾ, ਝੂਠਾ ਓਹ ਜੋ ਅਦੱਲ ਦੀ ਗਲ ਕਰਦੇ॥

ਧਰਮ ਛਿਪਆਂ .ਕੂੜ ਪ੍ਰਧਾਨ ਹੋਯਾ, ਮਨ ਮੱਤੀਆਂ ਦਾ ਜੋਰ ਛਾਗਿਆਏ॥
ਸ਼ਤਿਜੁਗ, ਤ੍ਰੇਤਾਂ, ਦੁਆਪਰ, ਦਾ ਅੰਤ ਹੋਯਾ, ਜ਼ੋਰ ਕਲੂ ਵਿਚ ਕਲ੍ਹਾ ਦਾ ਆਗਆਏ॥
ਰਿਹਾ ਸੱਤ ਸੰਤੋਖ ਦਾ ਨਾਮ ਨਾਹੀ, ਕਰਮ ਧਰਮ ਮਨੁੱਖ ਦਾ ਢੋਹਗਿਆਏ॥
ਕਿਤੇ ਸੱਚ ਦੀ ਰਹੀ ਫਰਯਾਦ ਨਾਹੀ, ਕੂਕ ਕੂੜਦੀ ਸਭ ਅਪਨਾ ਗਿਆਏ॥
ਕੋਈ ਕੰਵਲ ਦੀ ਗੱਲ ਨਹੀ ਅੱਜ ਸੁਣਦੇ, ਤਾਣਾ ਉਲਝਿਆਂ ਜਗ ਬੁਣਾਆਣਿਆਂ ਦਾ॥
ਧਰਤ ਪਈ ਪੁਕਾਰਦੀ ਅਲਖ ਤਾਂਈ, ਕੋਈ ਭੇਜ ਅਵਤਾਰ ਜਰਵਾਣਿਆਂ ਦਾ॥

ਸੁਣ ਲਈ ਪੁਕਾਰ ਦੁਖੀਆਰਿਆਂ ਦੀ ਗੁਰੂ ਨਾਨਕ ਦਾ ਤਦੇ ਅਵਤਾਰ ਹੋਯਾ॥
ਚੜ੍ਹਿਆ ਸੂਰਜ ਤੇ ਪਾਪ ਦੀ ਧੁੰਦ ਮਿਟ ਗਈ, ਵਿਚ ਜੱਗ ਦੇ ਚਾਨਣ ਆਪਾਰਹੋਯਾ॥
ਜੁਲਮ, ਚੋਰੀ, ਠੱਗੀ, ਕੂੜ ਲੋਪ ਹੋਯਾ, ਮੁੜਿ ਧਰਮ ਦਾ ਫੇਰ ਪ੍ਰਚਾਰ ਹੋਯਾ॥
ਗੁਰੂ ਨਾਨਕ ਦੇ ਦਸਮ ਸਰੂਪ ਕੋਲੋ, ਡਰਕੇ ਖੰਡੇ ਤੋਂ ਜੁਲਮ ਫਰਾਰ ਹੋਯਾ॥
ਸਿੱਖ ਸਦਾ "ਕੰਵਲ" ਕਾਇਮ ਰਖਣੇ ਲਈ, ਭੈਣੀ ਸਿੰਘ ਪ੍ਰਤਾਪ ਅਵਤਾਰ ਆਇਆ॥
ਰਵੀਵਾਰ ਵਦੀ ਤੀਜ ਚੇਤ ਦੀ ਨੂੰ, ਯੁਗ ਪੁਰਸ਼ ਭਗਵਾਨ ਕਰਤਾਰ ਆਇਆ॥

ਈਸਟ ਅਫਰੀਕਾ ਦੀ ਧਰਤ ਮਲੇਛ ਦੀ ਨੂੰ, ਚਰਨ 'ਕੰਵਲ' ਪਾਂ ਦੇਸ ਸੁਧਾਰਆਏ॥
ਥਾਂ ਥਾਂ ਫਿਰਕੇ ਸਾਰੇ ਦੇਸ ਅੰਦਰ ਸਿੱਖਾਂ ਸੇਵਕਾਂ ਤਾਈਂ ਉਬਾਰਿਆਏ॥
ਭੁਲੀ ਭਟਕਦੀ ਹੋਈ ਨਿਡਾਲ ਜਨਤਾਂ, .ਅੰਮ੍ਰਿਤ ਰਸ ਦੇਕੇ ਸੀਨਾਂ ਠਾਰਿਆਏ॥
ਪਈ ਪੱਤਣਾਂ ਤੇ ਠੇਡੇ ਖੰਾਵਦੀ ਨੂੰ, ਚੱਪੂ ਨਾਮ ਲਾ ਪਾਰ ਉਤਾਰਿਆ ਏ॥
ਕਈ ਸੁਰਤਾਂ "ਕੰਵਲ" ਦੇ ਰੂਪ ਜੇਹੀਆਂ, ਸਿਮ੍ਰਣ ਸਕਤਿ ਦੇ ਜਨਮੁ ਸੁਧਾਰਿਆਸੀ॥
ਅੰਤ ਬੀਜ ਕੇ ਧਰਮ ਦਾ ਬੀਜ ਪੱਕਾ, ਆਸੁਣ ਸਦਾ ਬੈਕੁੰਠ ਵਿਚ ਲਾ ਲਿਆਸੀ॥



# ਸੰਖੇਪ ਗੁਰੂ ਪਦ ਨਿਰਣੈ

*ਪੀ. ਐਸ. ਕੰਵਲ*

ਗੁਰੂ, ਉਸਤਾਦ, ਮੁਰਸ਼ਦ, ਸਿਖਸ਼ਕ ਆਦੀ ਸਬਦ ਸਾਡੀ ਭਾਰਤੀ ਸੰਸਕ੍ਰਿਤੀ ਵਿਚ ਘੁਲੇ ਮਿਲੇ ਸ਼ਬਦ ਹਨ, ਜਿਨ੍ਹਾਂ ਸਾਰਿਆ ਦਾ ਭਾਵਰਥ ਇਕੋ ਹੀ ਨਿਕਲਦਾ ਹੈ, ਜੈਸੇ ਅਨਪੜ੍ਹ ਨੂੰ ਪੜ੍ਹੋਣਾ, ਅਗਿਆਨੀ ਨੂੰ ਗਿਆਨ ਦੇਣਾ, ਮੂਰਖ ਨੂੰ ਚਾਤ੍ਰਤਾ ਦੇਣੀ, ਕੁਰਾਹੇ ਪਏ ਨੂੰ ਰਾਹ ਦਸੋਣਾ ਆਦਿ। ਮੇਘ ਭੱਡਲੀ ਦਾ ਵਿਸ਼ਵਾਸ ਹੈ :- ਗੁਰ ਬਹੀਨ ਜਗ ਮੈ ਨਹਿ ਕੋਈ, ਮੂਰਖਿ ਪੰਡਤ ਕਰਤਾ ਜੋਈ। ਜਿਉ ਮੰਦਰ ਦੀਪਕ ਤਮ ਨਾਸੈ, ਗੁਰੂ ਗਿਆਨ ਅਗਿਆਨ ਬਿਨਾਸੈ।। ਆਦਿ।।

ਕਈ ਸਾਡੇ ਵਿਚੋਂ ਸਜਣ ਐਸੇ ਵੀ ਪਾਏ ਜਾਂਦੇ ਹਨ ਜੋ ਉਸਤਾਦ ਮੁਰਸ਼ਦ, ਨੂੰ ਤਾਂ ਮੰਨਦੇ ਹਨ, ਪਰੰਤੂ "ਗੁਰੂ" ਸ਼ਬਦ ਤੋਂ ਘਬਰੋਂਦੇ ਹਨ। ਉਹਨਾਂ ਦੇ ਖਿਆਲੇ ਕੇਵਲ ਇਕ ਤਰਫਾ ਹੈਨ, ਉਹਨਾਂ ਦੇ ਖਿਆਲ ਹਨ ਕਿ, ਗੁਰੂ ਨਾਨਕ ਅਤੇ ਇਹਨਾਂ ਦੇ ਜਾ ਨਸ਼ੀ ਦਸ ਗੁਰੂ ਸਾਹਿਬਾਨ ਹੀ ਗੁਰੂ ਪਦਵੀ ਨਾਲ ਸ਼ਸ਼ੋਭਤ ਕੀਤੇ ਜਾ ਸਕਦੇ ਹਨ। ਇਹਨਾਂ ਤੋਂ ਅਲਾਵਾ ਹੋਰ ਕਿਸੇ ਵਿਅੱਕਤੀ ਨੂੰ ਗੁਰੂ ਕਹਿਲੋਣ ਦਾ ਹਕ ਨਹੀਂ ਬਣਦਾ। ਯਾਂ ਆਦਿ ਗ੍ਰੰਥ ਸਾਹਿਬ ਜੀ ਨੂੰ ਗੁਰੂ ਪਦਵੀ ਨਾਲ ਸ਼ਸ਼ੋਭਤ ਕੀਤਾ ਗਿਆ ਹੈ ਕਿਉਂਕਿ ਇਸ ਨੂੰ ਦਸਮ ਗੁਰੂ ਜੀ ਨੇ ਅਪਣੇ ਜੋਤੀ ਜੋਤਿ ਸਮੋਣ ਤੋਂ ਬਾਦ ਕਿਹਾ ਹੋਇਆ ਹੈ ਕਿ : ਗੁਰੂ ਗ੍ਰੰਥ ਜੀ ਮਾਨਿਓ ਪ੍ਰਗਿੱਟ ਗੁਰਾਂ ਕੀ ਦੇਹ, ਨਾਲ ਇਸ ਗੁਰਬਾਣੀ ਦੀ ਤੁਕ ਦਾ ਉਦਾਹਰਣ ਦੇਂਦੇ ਹਨ :- ਕਿ "ਬਾਣੀ ਗੁਰੂ ਗੁਰੂ ਹੈ ਬਾਣੀ" ਅਤੇ ਸ਼ਬਦ ਨੂੰ ਗੁਰੂ ਵੀ ਮੰਨਦੇ ਹਨ, ਜੈਸੈ "ਸ਼ਬਦ ਗੁਰੂ ਸੁਰਤਿ ਧੁਨਿ ਚੇਲਾ" ਭਾਵ ਸ਼ਬਦ ਹੀ ਗੁਰੂ ਹੈ, ਏਥੇ ਪ੍ਰਸ਼ਨ ਏਹ ਉਠੋਂਦਾ ਹੈ ਕਿ ਬਾਣੀ ਯਾ ਸਬਦ ਦੀ ਉਤਿਪਤੀ ਕਿਥੋਂ ਹੁੰਦੀ ਹੈ। ਦੇਹ ਵਾਲੇ ਵਿਅਕਤੀ ਵਿਚੋਂ ਯਾਂ ਕਿਥੋਂ? ਅਗਿਆਨੀ ਆਦਮੀ ਦਸ ਨਹੀਂ ਸਕਦੇ, ਜੇਹੜੇ ਜਾਣ ਦੇ ਹਨ ਉਹ ਇਸਨੂੰ ਅਸਲੀ ਅਰਥਾਂ ਵਿਚ ਪ੍ਰਗਿਟ ਨਹੀਂ ਕਰਦੇ ਕਿਉਂਕਿ ਉਹਨਾਂ ਦੇ ਆਪਣੇ ਗਲਤ ਪ੍ਰਚਾਰ ਕੀਤੇ ਹੋਏ, ਪਾਪ, ਭਾਂਡਾ ਫੋੜਦੇਂਦੇ ਹਨ, ਕੀ ਕੋਈ ਏਹ ਦਸਣ ਦੀ ਖੇਚਲ ਕਰੇਗਾ ਕਿ ਦਸ ਗੁਰੂ (ਗੁਰੂ ਨਾਨਕ ਤੋਂ ਲੈ ਗੁਰੂ ਗੋਬਿੰਦ ਸਿੰਘ ਤਕ) ਦੇਹ ਧਾਰੀ ਨਹੀਂ ਹੋਏ? ਕੀ ਓਹਨੀ ਗੁਰੂ ਬਾਣੀ ਯਾ ਸ਼ਬਦ ਦਾ ਉਚਾਰਣ ਮੂਹ ਰਸਨਾ ਦੁਆਰਾ ਕੀਤਾ ਯਾ ਫਿਰ ਕਿਥੋਂ ਕੀਤਾਂ? ਜੇ ਇਸ ਤੁਕ ਨੂੰ ਵਿਚਾਰੀਏ, ਕਿ "ਹਉਂ ਆਪਾ ਬੋਲ ਨ ਜਾਣਦਾ ਕਹਿਆਂ ਸਭ ਹੁਕਮਾਓ ਜੀਉ" ਤਾਂ ਫਿਰ ਏਹ ਅਕਾਲ ਪੁਰਖ ਦਾ ਹੁਕਮ ਦੇਹਧਾਰੀ ਦੁਆਰਾ ਸਬਦ ਬਣਆਕਿ ਕਿਦਾਂ? ਅਸੀਂ ਅਟੱਲ ਸਚਾਈ ਮੰਨਦੇ ਹਾਂ ਕਿ ਜਿਮੇਂ ਦਸਮ ਗ੍ਰੰਥ ਜੀ ਵਿਚ ਚੋਵੀ ਅਵਿਤਾਰਾਂ ਦੀ ਕਥਾ ਹੈ, ਸਤਿਜੁਗ, ਤ੍ਰੇਤਾ, ਦੁਆਪਰ, ਦੇ ਅਵਿਤਾਰਾਂ ਦੀ ਤਿਵੇਂ ਕਲਯੁਗ ਵਿਚ ਕਥਾ ਹੈ:- ਦਸ ਗੁਰੂ ਸਾਹਿਬਾਨਾਂ ਦੀ, ਅਸੀਂ ਇਹਨਾਂ ਦਸਾਂ ਗੁਰੂਆਂ ਦੀ ਰਸਨਾ ਦੁਆਰਾ ਰਚਤ ਗੁਰੂਬਾਣੀ ਵਿਚੋਂ ਉਦਾਹਰਣ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ ਕਿ ਗੁਰੂ ਦੇਹ ਵਿਚ ਆਕੇ ਆਪਣੇ ਸਿੱਖਾਂ ਸੇਵਕਾਂ ਨੂੰ ਅਪਣੇ ਪਵਿਤ੍ਰ ਮੁੱਖ ਦੁਆਰਾ ਉਪਦੇਸ਼ ਦੇਂਦਾਂ ਹੈ। ਜੈਸੇ ਭਾਈਰੇ ਗੁਰਬਿਨ ਗਿਆਨ ਨ ਹੋਏ, ਪੁਛੋ ਬ੍ਰਹਮੇ ਨਾਰਦੇ ਵੇ ਦ ਵਿਆਸੇ ਕੋਏ' ਅਤੇ ਗੁਰੂ ਮਾਤਾਂ ਪਿਤਾ ਦੀ ਬਿੰਦ ਤੋਂ ਪੈਦਾ ਹੁੰਦਾ ਹੈ- ਗੁਰਬਾਣੀ ਹੈ ਮਾਤ

ਪਿਤਾ ਬਿਨ ਬਾਲ ਨਾ ਹੋਈਂ' ਅਤੇ ਮਾਂਕੀ ਰਕਤ ਪਿਤਾ ਬਿੰਦ ਧਾਰਾ। ਫਿਰ ਗਉੜੀ ਰਾਗ ਵਿਚ ਪਾਤਸ਼ਾਹੀ ਚਉਥੀ ਗੁਰੂ ਰਾਮਦਾਸ ਜੀ ਨੇ ਉਚਾਰਨ ਕੀਤਾ ਹੈ ਕਿ:

*'ਸਾ ਧਰਤ ਭਈ ਹਰਿਆਵਲੀ, ਜਿਥੇ ਮੇਰਾ ਸਤਿਗੁਰੁ ਬੈਠਾ ਆਏ।।*
*ਸੇ ਜੰਤ (ਸੇਵਕ) ਭਈ ਹਰਿ ਆਵਲੇ ਜਿਨੀ ਮੇਰਾ ਸਤਿਗੁਰੁ ਦੇਖਆ ਜਾਏ।।*

(ਅਤੇ)

*ਧੰਨ ਧੰਨ ਪਿਤਾ ਧੰਨ ਧੰਨ ਕੁਲ ਧੰਨ ਸੁ ਜਨਨੀ ਜਿਨ ਗੁਰੂ ਜਣਿਆ ਮਾਏ।*

(ਫਿਰ)

*ਧੰਨ ਧੰਨ ਗੁਰੂ ਜਿਨ ਨਾਮ ਆਰਾਧਿਆ,*
*ਆਪ ਤਰਿਆ ਜਿਨਾ ਡਿੱਠਾ ਤਿਨਾ ਲਏ ਛੁਡਾਏ।*

ਅੰਤ –

*ਹਰਿ ਪ੍ਰਭੁ ਮੇਲੋ ਦੈਇਆਂ ਕਰ ਜਨ ਨਾਨਕ ਧੋਵੈ ਪਾਏ।।*

ਇਸਦਾ ਭਾਵਾਰਥ ਕੋਈ ਡੂੰਘਾਂ ਨਹੀਂ ਛੋਤੀ ਸਮਝ ਵਿਚ ਆ ਜਾਂਦਾ ਹੈ। ਧੰਨ ਓਹ ਮਾਤਾ ਪਿਤਾ ਹੈ ਜਿਨਾਹ ਦੇ ਘਰ ਗੁਰੂ ਜਨਮ ਧਾਰਦਾ ਹੈ, ਅਤੇ ਧੰਨ ਓਹ ਗੁਰੂ ਹੈ ਜੋ ਜਨਮ ਧਾਰਕੇ ਕਰੜੀ ਤਪੱਸਿਆਂ ਕਰਦਾ ਨਾਮ ਜਪਦਾ ਹੈ। ਜੈਸੇ ਭਾ: ਗੁਰਦਾਸ ਜੀ ਨੇ ਲਿਖਿਆ ਹੈ, ਗੁਰੂ ਨਾਨਕ ਜੀ ਬਾਬਤ, *'ਰੇਤ ਅੱਕ ਅਹਾਰ ਕਰ ਰੋੜਾਂ ਦੀ ਗੁਰ ਕਰੀ ਵਿਛਾਈ, ਭਾਰੀ ਕਰੀ ਤਪੱਸਿਆ ਵਡੇ ਭਾਗ ਹਰਿ ਸਿਉਂ ਬਣ ਆਈ।।* ਫਿਰ ਉਹ ਗੁਰੂ ਆਪ ਨਾਮ ਜਪਦਾ ਹੈ ਤੇ ਹੋਰਾਂ ਨੂੰ ਜਪੱਣ ਦਾ ਉਪਦੇਸ਼ ਦੇਂਦਾ ਹੈ। ਅਤੇ ਗੁਰੂ ਕੱਪੜਾ ਪੇਹਨਦਾ ਹੈ, ਭੋਜਨ ਛਕਦਾ ਹੈ, ਇਸਨਾਨ ਕਰਦਾ ਹੈ: ਇਹ ਸਬਦ ਗੁਰੂਰਾਮ ਦਾਸ ਪਾ: ੪ ਥੀ ਨੇ ਮਲਹਾਰ ਰਾਗ ਗੁਰੂ ਗ੍ਰੰਥ ਪੰਨਾ ੧੨੬੪ ਵਿਚ ਦਰਜ ਹੈ। ਉਦਾਹਰਣ :-

*'ਭਰਮਿ ਭੂਲੇ ਅਗਿਆਨੀ ਅੰਧੁਲੇ, ਭ੍ਰਮ ਭ੍ਰਮ ਫੂਲ ਤੁਰਾਵੈ।। ਨਿਰ ਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗੁਵਾਵੈ।। ੩।। ਅਤੇ ਬ੍ਰਹਿਮ ਬਿੰਦੇ ਸੁ ਸਤਿਗੁਰ ਕਹੀਐ, ਹਰਿ ਹਰਿ ਕਥਾ ਸੁਣਾਵੈ।। ਤਿਸੁ ਗੁਰ ਕਉ ਛਾਦਨ, ਭੋਜਨ ਪਾਟ, ਪਟੰਬਰ, ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ ਤਿਸ ਪੁੰਨਕੀ ਫਿਰਿ ਤੋਟਿ ਨਾ ਆਵੈ।। ੪।। ਸਤਿਗੁਰੁ ਦੇਓ ਪ੍ਰਤੱਖ ਹਰਿ ਮੂਰਤਿ ਜੋ ਅੰਮ੍ਰਿਤ ਬਚਨ ਸੁਣਾਵੈ।। ਨਾਨਕ ਭਾਗ ਭਲੇ ਤਿਸੁ ਜਨਕੇ, ਜੋ ਹਰਿ ਚਰਣੀ ਚਿਤੁ ਲਾਵੈ।। ੪।।*

ਭਾਵ – ਉਹੁ ਕੇਹੜਾ ਸਿੱਖ ਹੈ ਜੋ ਇਹਨਾਂ ਗੁਰ ਬਚਨਾਂ ਨੂੰ ਨਾ ਮੰਨੇ?

ਗੁਰੂ ਚੇਲੇ ਦੀ ਪਰੰਪਰਾ ਤਾਂ ਪੁਰਾਤਨ ਯੁਗਾਂ ਤੋ ਹੀ ਚਲੀ ਆ ਰਹੀ ਹੈ। ਪੁਰਾਤਨ ਮਹਾ ਰਿਸ਼ੀਆਂ ਗੁਰੂ ਅਵਿਤਾਰਾਂ ਨੇ ਆਪਣਾ ਅਨੁਭਵ ਗਿਆਨ ਪੁਸਤਕਾਂ ਦੁਆਰਾਂ ਲਿਖਿਆ ਤਾਕਿ ਉਹਨਾਂ ਦੀ ਦਿਤੀ ਹੋਈ ਸਿਖਿਆ ਪ੍ਰਾਣੀ ਭੁੱਲ ਨਾ ਜਾਵੇ, ਅਤੇ ਬਾਰ ਬਾਰ ਪੁਸਤਕ ਅੱਧੈਨ ਕਰਨ ਲਈ ਜੋਰ ਇਸ ਲਈ ਦਿੱਤਾ ਗਿਆ ਹੈ ਕਿ ਗੁਰੂ ਗਿਆਨ ਸਿੱਖ ਨੂੰ ਕਦੇ ਵੀ ਨਾ ਵਿਸਰੇ।

ਸ੍ਰੀ ਗੁਰੂ ਗ੍ਰੰਥ ਜੀ ਦੀ ਗੁਰਬਾਣੀ ਸਾਡੇ ਸਿੱਖ ਜਗਤ ਲਈ ਇਕ ਚਾਨਣ ਮੀਨਾਰ ਹੈ, ਜੈਸੇ :- *"ਗੁਰ ਬਾਣੀ ਇਸ ਜਗ ਮਹਿ ਚਾਨਣ"* ਕਿਉਂਕਿ ਏਹ ਸਾਡੇ ਰਹਿਬਰ ਗੁਰੂਆਂ ਦਾ ਅਨਭਵੀ ਗਿਆਨ ਹੈ ਜਿਸਨੂੰ ਪੜ੍ਹਕੇ ਵਿਚਾਰ ਕੇ ਸਿਖਿਆ ਲੈ ਕੇ ਅਸੀਂ ਗਹਿਰ ਗੰਭੀਰ ਸੰਸਾਰ ਸਮੁੰਦਰ

ਨੂੰ ਅਸਾਨੀ ਨਾਲ ਲੰਘ ਸਕੀਏ, ਨਾਲ ਏਹ ਬੀ ਲਿਖ ਦਿਤਾ :- "ਗੁਰ ਕੀ ਬਾਣੀ ਗੁਰ ਤੇ ਜਾਤੀ" ਕਿਉਂਕਿ ਗੁਰੂਆਂ ਦੇ ਗੋਝ ਸ਼ਬਦ (ਬਚਨ) "ਦੂਸਰ ਹੋਏ ਤਾਂ ਸੋਝੀ ਪਾਵਣਆਂ" ਬਿਨਾਂ ਮੁਰਸ਼ਦਾਂ ਰਾਹ ਨ ਹੱਥ ਆਵੈ, ਦੁੱਧ ਬਾਝ ਨਾ ਰਿਝਦੀ ਖੀਰ ਮੀਆਂ (ਵਾਰਸਸ਼ਾਹ) "ਏਹ ਬਾਣੀ ਮਹਾਪੁਰਖਨ ਕੀ ਨਿਜ ਘਰ ਵਾਸਾ ਹੋਇ" ਇਸ ਬ੍ਰਹਮ ਗਿਆਨੀਆਂ ਦੇ ਗਿਆਨ ਉਪਦੇਸ਼ ਦਾ ਆਦਰ ਸਤਿਕਾਰ ਕਰਨਾ ਸਾਡਾ ਧਰਮ (ਫਰਜ) ਬਣਦਾ ਹੈ, ਕਿਉਂਕਿ ਇਨ੍ਹਾਂ ਗੁਰੂ ਵਾਕਾਂ ਨੂੰ ਪ੍ਰਕਾਸ਼ ਕਰਨ ਵੇਲੇ ਸੁਗੰਧਤ ਧੂਪ ਦੀਪ ਪੁਸ਼ਪ (ਫੁਲਾਂ) ਨਾਲ ਸੁਸਜਤ ਕਰੀਏ, ਗੁਰੂ ਅਰਜਨ ਦੇਵ ਜੀ ਨੇ ਜਦ ਬੀੜ ਤਿਆਰ ਕਰ ਲਈ ਸੀ ਤੇ ਇਸ ਦਾ ਪ੍ਰਕਾਸ਼ ਕਰਕੇ ਆਪ ਹਜੂਰ ਨੇ ਪਹਿਲਾਂ ਮੱਥਾ ਟੇਕਿਆ। ਇਸ ਲਈ ਬਾਣੀ ਗੁਰੂਆਂ ਦੀ ਗੁਰੂ ਹੈ। ਇਸਨੂੰ ਗੁਰੂ ਕਹਿ ਛਟਿਓਣਾ ਨਹੀਂ ਚਾਹੀਦਾ ਤੇ ਇਸ ਵਿਚ ਜੋ ਲਿਖਿਆ ਹੈ ਉਸਨੂੰ ਮੰਨਣਾ ਚਾਹੀਦਾ ਹੈ। ਨਾ ਮੰਨਣ ਵਾਲੇ ਗੱਲਾਂ ਬਹੁਤ ਕਰਦੇ ਹਨ ਪਰ ਕਰਦੇ ਹਨ ਗੁਰਬਾਣੀ ਦਾ ਨਿਰਾਦਰ ਏਹ ਲੋਕ ਗੁਰੂ ਗਿਆਨ ਤੇ ਹੀਣੇ ਹੁੰਦੇ ਹਨ। ਜੈਸੇ :-

*ਗੁਰੂ ਜਿਨ੍ਹਾਂ ਦਾ ਅੰਧੁਲਾ ਸਿੱਖ ਭੀ ਅੰਧੇ ਕੰਮ ਕਰੇਨ।।*
*ਓਇ ਭਾਣੇ ਚਲਣ ਆਪਣੇ, ਨਿਤ ਝੂਠੋ ਝੂਠ ਬੋਲੇਨ।।*
*ਕੂੜ ਕੁਸਤੋ ਕੁਮਾਂਵਦੇ ਪਰ ਨਿੰਦਾ ਸਦਾ ਕਰੇਨਿ।।*
*ਉਇ ਆਪ ਡੁਬੇ ਪਰ ਨਿੰਦਕਾਂ ਸਗਲੇ ਕੁਲ ਡੋਬੇਨਿ।।*
*ਨਾਨਕ ਜਿਤ ਓ ਲਾਇ ਤਿਤਿ ਲਗੇ, ਓਇ ਬਪੁੜੇ ਕਿਆਂ ਕਰੇਨਿ।। ਆਦਿ।।*

*ਰਾ. ਕ. ਵਾਰ (ਮ. ੩)*

ਮੈਂ ਕਿਸੇ ਸੰਪ੍ਰਦਾ ਨਾਲ ਜੁੜਕੇ ਗੁਰੂ ਮਨਣ ਦੀ ਗਲ ਨਹੀਂ ਕਰ ਰਿਹਾਂ, ਕੇਵਲ ਗੁਰਬਾਣੀ ਆਧਾਰ ਤੇ ਸੰਖੇਪ ਤੋਂ ਸੰਖੇਪ ਉਦਾਹਰਣ ਦਿੱਤੇ ਹਨ। ਕਿਉਂਕਿ ਸ੍ਰੇਸ਼ਟ ਪੁਰਸ਼ ਹੀ ਭੁੱਲੇ ਭਟਕੇ ਪ੍ਰਾਣੀ ਨੂੰ ਚੰਗੇ ਰਾਹ ਤੇ ਪਾ ਸਕਦਾ ਹੈ। ਜਿਸਨੂੰ ਆਪ ਗਿਆਨ ਨਹੀਂ ਉਹ ਦੂਸਰੇ ਨੂੰ ਕਿਵੇਂ ਕੁੱਝ ਦੇ ਸਕਦਾ ਹੈ। ਜੀਉਂਦੇ ਵਿਅਕਤੀਆਂ ਤੋਂ ਗਿਆਨ ਪ੍ਰਾਪਤ ਕਰਨ ਦੇ ਅਨੇਕਾਂ ਪ੍ਰਮਾਣ ਮਿਲਦੇ ਹਨ ਜੋ ਅਸੀਂ ਆਪਣੇ ਤੇ ਵੀ ਘਟਾਏ ਹਨ ਜੋ ਦੇਹਧਾਰੀਆਂ ਤੋਂ ਹੀ ਪ੍ਰਾਪਤ ਹੋਏ ਹਨ।

ਗੁਰੂ ਅਰਜਨ ਸਾਹਿਬ ਜੀ ਨੇ ਪੂਰਣ ਪੁਰਖ ਦੇ ਖੱਟ (ਛੇ) ਲੱਛਣ ਲਿਖੇ ਹਨ, ਜੈਸੇ :- "ਖੱਟ ਲਖਣ ਪੂਰਨ ਪੁਰਖ" (ਸਲੋਕ ਸੰਸਕ੍ਰਿਤੀ) ਏ ਹੈ ਅੱਧਿਆਤਮਿਕ ਪ੍ਰਾਣੀ ਦੇ ਗੁਣ, ਐਸਾ ਜਗਮਹਿ ਉਤਮ ਕਾਢੀਐ ਵਿਰਲੇ ਕੋਈ ਕੇਇ, ਕੋਈ ਵਿਰਲਾ ਹੀ ਹੁੰਦਾ ਹੈ। ਪਖੰਡੀ ਬਹੁਤ ਹਨ ਸੋ ਅਧਿਆਤਮਿਕਤਾ ਦੇ ਢੁਭਿਆਂਉਨ੍ਹੂੰ ਗੁਰੂ ਧਾਰਣ ਕਰਨ ਤੋਂ ਪਹਲਾਂ ਪਰਖ ਕਰਨੀ ਚਾਹੀਦੀ ਹੈ। ਕਿ ਇਸ ਵਿਚ (ਜੋ ਮੈ ਚਾਹਨਾਂਹਾਂ) ਲਛਣ ਹਨ, ਭਾ: ਗੁ: ਜੀ ਨੇ ਲਿਖਆ ਹੈ:- ਗਹਿਣੇ ਜਿਓ ਜਰਪੋਸ਼ (ਮਲੰਮੇ) ਦੇ ਨਹਿ ਸੋਇਨ ਸਾਖੇ, ਧਉਲੇ ਦਿਸਣ ਛਾਹ (ਲੱਸੀ) ਦੁੱਧ ਸੁਾਦੋਂ ਗੁਣ ਭਾਖੇ।। ਤਿਉਂ ਸਾਧ ਅਸਾਧ ਪਰੱਖਐ ਕਰਤੂਤ ਸੁਭਾਖੇ" ਅਤੇ ਜੇਹੜਾ ਗੁਰੂ ਕਹੌਂਦਾ ਹੋਵੇ ਅਤੇ ਕੇਵਲ ਆਪਣੀ ਉਪਜੀਵਕਾਂ ਹਿਤ ਹੀ ਸੇਵਕਾਂ ਪਾਸੋਂ ਧੰਨ ਵਟੋਰੇ ਉਸ ਲਈ ਲਿਖਆਂ ਹੈ। ਕਬੀਰ ਅਵਰਨ ਕਉ ਉਪਦੇਸਤੇ ਮੁਖਿ ਮਹਿ ਪਰੈਹਿ ਰੇਤ।। ਰਾਸ ਬਿਰਨੀ ਰਾਖਤੇ ਖਾਇਆਂ ਘਰ ਨਾ ਖੇਤੁ।। ਅਤੇ ਮਾਏ ਮੂੰਡਹੁ ਤਿਸ ਗੁਰੂ ਕੀ ਯਾ ਤੇ ਭਰਮ ਨਾ ਜਾਇ। ਆਪ ਡੁਬੇ ਚਹੁ ਬੇਦਮੇ ਚੇਲੇ ਦੀਏ ਬਹਾਇ" ।(੧੦੪)



# ਦੋ ਸ਼ਬਦ

*ਪੀ. ਐਸ. ਕੰਵਲ*

ਇਹ ਸਤਿਗੁਰ ਪ੍ਰਤਾਪ ਸਿੰਘ ਜੀ ਦੀ ਅਨੰਤ ਸਿਮ੍ਰਤੀ ਦਾ ਅੰਕ ਪ੍ਰਕਾਸ਼ਤ ਕਰਨ ਦਾ ਉੱਦਮ ਸ੍ਰੀ ਹਰਜਿੰਦ੍ਰ ਸਿੰਘ "ਕੰਵਲ" ਕੋਵੈਂਟਰੀ ਇੰਗਲੈਂਡ ਵਲੋਂ ਕੀਤਾ ਗਿਆ ਅਤੀ ਸ਼ਲਘਾ ਯੋਗ ਅਗੇ ਵਧੂ ਕਦਮ ਹੈ, ਵਿਦਵਾਨ ਲੇਖਕ ਨੇ ਅਤੀ ਉਤਮ ਖੋਜ ਕਰਕੇ ਮਹਾਨ ਸੇਵਕ ਵਿਦਵਾਨਾਂ ਜਿਨ੍ਹਾਂ ਨੇ ਸਚੇ ਪਾਤਿਸ਼ਾਹ ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਨੂੰ ਅਤਿਅੰਤ ਨੇੜਿਓ ਨੀਝ ਲਾ ਕੇ ਉਹਨਾਂ ਦੇ ਰਹਿਨ ਸਹਨ, ਅਤੇ ਸੱਚੀ ਤੇ ਸੁਚੀ ਪਵਿਤ੍ਰ ਆਤਮਾਂ ਨੂੰ ਤੱਕਿਆ ਹੈ। ਉਹਨਾਂ ਪ੍ਰੀਤ ਵਾਨਾਂ ਦੇ ਲੇਖਾਂ ਦਾ ਸੰਗ੍ਰਹਿ ਵੀ ਜਥਾ ਯੋਗ ਜਿਉਂ ਕੇ ਤਿਉਂ ਧੰਨਵਾਦ ਸਹਿਤ ਭਰ ਦਿਤੇ ਹਨ।

ਮਹਾਂ ਪੁਰਖ ਪ੍ਰਉਪਕਾਰੀ ਸਤਿਗੁਰੂ ਜੀ ਦੀ ਜੀਵਨੀ ਭਾਵੇਂ ਉਨ੍ਹਾਂ ਦੇ ਸਰਧਾਲੂ ਸਜਨਾ ਨੇ ਆਪਣੇ ਰਾਹਿਬਰ ਜੀ ਦਾ ਅਨੇਕ ਵਾਰੀ ਜੋਸ਼ ਲਿਖ ਛਾਪਕੇ ਪੁਸਤਕਾਂ ਵਿੱਚ ਉਜਾਗਰ ਕਰ ਰਖਿਆ ਹੋਵੇਗਾ, "ਪਰ ਤੇਰੀ ਮਹਿਮਾ ਅਪਰ ਅਪਾਰ" ਦਾ ਤਾਂ ਅੰਤ ਨਹੀਂ ਹੁੰਦਾ, ਇਸ ਕਰਕੇ ਉਹਨਾਂ ਬ੍ਰਹਮ ਗਿਆਨੀਆਂ ਦਾ ਜੱਸ ਜੀਵਨ ਬਾਰੰਬਾਰ ਲਿਖਣੂ ਕਰਨ ਪ੍ਰਚਾਰਨ ਨੂੰ ਜਿਤਨੀ ਵਾਰੀ ਵੀ ਉਜਾਗਰ ਕੀਤਾ ਜਾਵੇ ਸੁਭਾਏ ਮਾਨ ਹੁੰਦਾ ਹੈ। ਅਤੇ ਅਪਣੇ ਪਿਆਰੇ ਦੀ ਯਾਦ ਹੁਮੇਸਾਂ ਮਨ ਨੂੰ ਟੁਬੰਦੀ ਅਤੇ ਜਾਗ੍ਰਤੀ ਦੇਂਦੀ ਰਹਿੰਦੀ ਹੈ। ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੇਖ ਹੁਵਾਲਿਆਂ ਵਿਚ ਅੱਖੀਂ ਡਿਠੇ ਹਾਲ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭਗਵਾਨ ਦੇ ਸਿਰਲੇਖ ਹੇਠ. ਲਿਖਿਆ ਹੈ, ਇਸ ਲਈ ਕਿ ਮੈਂ ਉਸ ਮਹਾਨ ਕਲਾਧਾਰੀ ਯੁਗ ਪੁਰਸ਼ ਨੂੰ ਅਤਿਅੰਤ ਨੇੜਿਓ ਹੋਕੇ ਤੱਕਿਆ ਹੈ। ਤੇ ਉਹਨਾਂ ਦੇ ਪ੍ਰੇਮ ਪਿਆਰ ਦੀ ਝਲਕ ਅੰਤਸ਼ ਕਰਣ ਨੂੰ ਟੂੰਬਦੀ ਸੱਚੀ ਮਹਿਸੂਸ ਕੀਤੀ ਹੈ। ਕੁਝ ਸਾਖੀਆਂ ਸਿਆਣੇ ਮਹਾਪੁਰਖਾਂ ਪ੍ਰੇਮੀਆਂ ਪਾਸੋਂ ਸੁਣ ਸਰਵਣ ਕਰ ਇਸ ਅਨੰਤ ਸਿਮ੍ਰਤੀ ਵਿਚ ਦਰਜ ਕਰ ਦਿੱਤੀਆਂ ਹਨ, ਤਾਂ ਕਿ ਸੇਵਕਾਂ ਅਤੇ ਅਕਾਲਪੁਰਖ ਗੁਰੂ ਸਿੱਖਾਂ ਦਾ ਹੁਮੇਸ਼ਾਂ ਹੁਮੇਸ਼ਾਂ ਜੋੜ ਜੁੜਿਆ ਬਣਆ ਰਹੇ।

ਈਸਟ ਅਫਰੀਕਾ ਵਿਚ ਸਤਿਗੁਰੂ ਜੀ ਦੇ ਚਾਰ ਦੋਰੇ ਹੋਏ ਹਨ। ਪਹਲਾ ਦੋਰਾ ੧੯੫੩ ਜਨਵਰੀ ਵਿਚ ਤੇ ਦੂਜਾ ਇਸੇ ਸਾਲ ਦੇ ਅਖੀਰ ਗਿਆਰਾਂ ਨਵੰਬਰ ਵਿਚ ਤੇ ਤੀਸਰਾ ਬੰਸਤ ਪੰਚਮੀ ਪ੍ਰਕਾਸ ਸਤਿਗੁਰੂ ਰਾਮ ਸਿੰਘ ਜੀ ਦੇ ਅਠਵੰਜਾਂ ਵਿਚ ਤੇ ਚੋਥਾ ੫੯ ਉਨਾਹਟ ਵਿਚ ਜੋ ਯੁੰਗਾਂਡਾਂ ਕੰਪਾਲਾ ਅਫਰੀਕਾ ਵਿਖੇ ਹੋਇਆ, ਇਹ ਹੋਲੇ ਦਾ ਸਮਾਗਮ ਸੀ।

ਪਹਿਲਾ ਦੋਰਾ ਛੱਡਕੇ ਤਿਨੇ ਦੋਰੇ ਮੇਰੀ ਸਰਕਰਦੀ ਹੇਠ ਹੋਏ ਹਨ ਚੂਕਿ ਉਦੋਂ ਮੈਂ ਈ. ਏ. ਨਾਮਧਾਰੀ ਸੰਗਤ ਦਾ ਜਨਰਲ ਸਕੱਤ੍ਰ ਸੀ। ਏਹਨਾਂ ਚੋਹਾਂ ਅਫਰੀਕਾ ਫੇਰੀਆਂ ਦਾ ਈਸਟ ਅਫਰੀਕਾ ਦੇ ਤਿੰਨਾ ਟੈਰੀ ਟੋਰੀ (ਕੰਟਰੀਆਂ) ਦੇਸਾਂ ਤੇ ਜੋ ਕੀਨੀਆਂ ਯੁਗਾਂਡਾਂ (ਕੰਪਾਲਾ) ਟਾਂਗਾਨੀਕਾਂ (ਟੰਜਾਨੀਆਂ) ਦਾਰਾ ਸਲਾਮ ਆਦਿ ਥਾਂਈ ਗੁਰੂ ਜੀ ਦੇ ਮਿਲਵਰਤਣ ਹਿੰਦੂ ਸਿੱਖ, ਮੁਸਲਮ, ਇਸਾਈ,

ਆਦ ਤੇ ਇਤਨਾਂ ਪ੍ਰਚਾਰ ਦਾ ਅਸਰ ਪਿਆ ਉਹਨਾਂ ਨੇ ਇਸ ਮਹਾਨ ਆਤਮਾ ਨੂੰ ਆਪਣੇ ਸ਼ੁਧ ਹਿਰਦੇ ਵਿਚ ਸਭਨੇ, ਆਪਣਾ ਹੀ ਇਸ਼ਟ ਸਮਝ ਪੂਜਾ ਕੀਤੀ, ਤੇ ਮੰਨਿਆ।

ਜੈਸਾ ਵਾਕ ਕਵੀ ਦਾ ਹੈ:-

## ਕਬਿੱਤ

*ਗੁਰੂ ਪ੍ਰਤਾਪ ਸਿੰਘ ਦੇਖ ਪ੍ਰਤਾਪ ਤੇਰਾ,*
*ਹਿੰਦੂ ਭਾਈ ਜਾਣ ਲਿਆਂ ਕ੍ਰਿਸਨ ਭਗਵਾਨ ਹੈ।*
*ਮੁਸਲਮਾਂ ਨੇ ਜਾਣਿਆਂ ਮੁਹੰਮਦ ਦਾ ਸਹੀ ਰੂਪ,*
*ਮੁਲਾਣੇ ਮੱਕੇ ਵਾਲਿਆਂ ਨੇ ਪੀਰ ਦਾ ਨਿਸ਼ਾਨ ਹੈ।*
*ਇਸਾਈ ਮਤ ਵਾਲਿਆਂ ਯਿਸੂ ਦਾ ਸਰੂਪ ਜਾਤਾ*
*ਗਿਯਾਨੀਆਂ ਨੇ ਗਿਯਾਤਾਂ ਜਾਤਾ ਦੇਵ ਬ੍ਰਹੰਮ ਗਿਯਾਨ ਹੈ।*
*ਸਿੱਖ ਸੇਵਕਾਂ ਨੇ ਜਾਤਾਂ ਗੁਰੂ ਜਗ ਤਾਰਕ ਹੈ,*
*"ਕੰਵਲ" ਦੇ ਪ੍ਰਕਾਸ ਵਾਲਾਂ ਗੁਰੂ ਤੇਜ ਭਾਨ ਹੈ।*



# ਪ੍ਰਵੇਸ਼ਕਾ

*ਹਰਜਿੰਦਰ ਸਿੰਘ 'ਕੰਵਲ' ਕੋਵੈਂਟਰੀ ਯੂ ਕੇ ਇੰਗਲੈਂਡ*

ਇਸ ਸੰਗ੍ਰਹਿ ਨੂੰ ਸੰਪਾਦਨ ਕਰਦਿਆ, ਜਿਥੇ ਮੈਨੂੰ ਅਥਾਹ ਖੁਸ਼ੀ ਪ੍ਰਾਪਤ ਹੋਈ ਉਥੇ ਮੇਰੇ ਅੰਤਰ ਆਤਮੇ ਵਸੀ ਉਸ ਨਿਰੰਜਨੀ ਜੋਤ ਦਾ ਵਿਯੋਗ ਮੇਰੇ ਜੀਵਨ ਦੇ ਹਰ ਪਲ ਤੇ ਇਕ ਅਥਰੂ ਬਣ ਕੇ ਰਹਿ ਗਿਆ ਹੈ। ਅਟੱਲ ਪਰਤਾਪੀ ਦੀ ਯਾਦ ਮੇਰੇ ਬਚਪਨ ਦਾ ਓਹ ਸੁਨਹਿਰੀ ਪੱਤਾ ਹੈ, ਜਿਹੜਾ ਸੰਨ ੧੯੫੯ ਵਿਚ ਅਫਰੀਕਾ ਦੇ ਹੌਲੇ ਵਿਖੇ ਲਿਖਿਆ ਗਿਆ। ਉਸ ਹੋਲੇ ਦਾ ਦ੍ਰਿਸ਼, ਸਤਿਗੁਰੂ ਜੀ ਦਾ ਅਥਾਹ ਪਿਆਰ ਅਤੇ ਰਹਿਮਤ ਦਾ ਸਦਕਾ ਹੀ ਹੈ ਜੋ ਇਹ ਸਿਰਜਨਾਂ ਕਲਮਬੰਦ ਹੋਈ ਹੈ।

ਸਤਿਗੁਰੂ ਜੀ ਦਾ ਤਲਿਸਮ ਜਿਸ ਜਿਸ ਪ੍ਰਾਣੀ ਮਾਤਰ ਦੇ ਜ਼ਹਿਨ ਵਿਚ ਉਤਰਿਆ ਉਸ ਦਾ ਵਰਨਣ ਕਰਨਾ ਮੇਰੀ ਇਸ ਕਲਮ ਤੋਂ ਬਾਹਰ ਹੈ। ਹਜ਼ਾਰਾਂ ਹੀ ਮਨੁੱਖਾ ਨੂੰ ਗੁਰਬਾਣੀ ਅਤੇ ਨਾਮ ਨਾਲ ਜੋੜਨਾ ਅਤੇ ਮਨੁਖਤਾ ਤੇ ਚਲਣ ਦਾ ਪਵਿਤਰ ਉਪਦੇਸ਼ ਉਨ੍ਹਾਂ ਦੀ ਦੈਵੀ ਦੇਣ ਹੈ। ਅਧਰਮ ਦੇ ਅਨ੍ਹੇਰੇ ਚੋਂ ਭੁਲੇ ਭਟਕਿਆਂ ਨੂੰ ਗਿਆਨ ਦੇ ਸੂਰਜਮਈ ਉਜਾਲੇ ਨਾਲ ਪ੍ਰਜੁਵਲਤ ਕਰਕੇ ਉਨ੍ਹਾਂ ਵਿਚ ਜੀਵਨ ਜੋਤ ਜਗੋਣੀ ਉਨ੍ਹਾਂ ਦਾ ਮੂਲ ਉਦੇਸ਼ ਸੀ।

ਮੇਰਾ ਜਨਮ ਵੀ ਉਸੇ ਹੀ ਧਰਤੀ ਦਾ ਹੈ ਜਿਥੇ ਸਿਖੀ ਦਾ ਪ੍ਰਚਾਰ ਤਾਂ ਭਾਂਵੇ ਆਪਣੇ ਹੀ ਢੰਗ ਦਾ ਬਥੇਰਾ ਸੀ, ਪਰ ਜਿਸ ਸਿਖੀ ਦੀ ਲੋੜ ਇਕ ਸੱਚੇ ਜਗਿਆਸੂ ਨੂੰ ਹੈ, ਉਸ ਸਿਖੀ ਦਾ ਪ੍ਰਚਾਰ ਅਤੇ ਪ੍ਰਉਤਸਾਹਨ ਸਤਿਗੁਰੂ ਪਰਤਾਪ ਸਿੰਘ ਜੀ ਨੇ ਹੀ ਕੀਤਾ।

ਭਾਵੇਂ ਕੁਝ ਕੁ ਸਿੱਖ ਸੰਸਥਾਵਾਂ ਵਲੋਂ ਗੁਰੂ ਜੀ ਦਾ ਵਿਰੋਧ ਬੜ੍ਹ ਚੜ੍ਹ ਕੇ ਕੀਤਾ ਗਿਆ ਪਰ ਫਿਰ ਵੀ ਵੇਖਣ ਵਿਚ ਆਇਆ ਕੇ ਸਭ ਤੋਂ ਪਹਿਲਾਂ ਗੁਰੂ ਜੀ ਦੇ ਚਰਨਾਂ ਤੇ ਝੁਕਣ ਅਤੇ ਪ੍ਰਿਣਾਮ ਕਰਨ ਵਾਲੇ ਵੀ ਉਹੋ ਹੀ ਸਨ। ਇਹ ਕੋਈ ਸੁਣੀਆਂ ਸੁਣਾਈਆਂ ਗਲਾਂ ਨਹੀਂ ਬਲਕੇ ਹਕੀਕਤ ਅਤੇ ਅਖੀਂ ਡਿਠੇ ਹਾਲ ਹਨ ਜਿਨ੍ਹਾਂ ਦਾ ਵਰਨਣ ਪਾਠਕ ਅਗੇ ਵਿਸਥਾਰ ਪੂਰਬਕ ਪੜ੍ਹ ਸਕਦੇ ਹਨ।

ਇਸ ਪੁਸਤਕ ਵਿਚ ਓਹ ਤਸਵੀਰਾਂ ਹਨ ਜੋ ਸਤਿਗੁਰੂ ਜੀ ਦੇ ਅਫਰੀਕਾ ਦੇ ਦੋਰਿਆਂ ਦੀਆਂ ਹਨ ਅਤੇ ਪਹਿਲਾ ਕਦੇ ਵੀ ਪ੍ਰਕਾਸ਼ਤ ਨਹੀਂ ਹੋਇਆਂ। ਇਨ੍ਹਾਂ ਤਸਵੀਰਾਂ ਦਾ ਸੰਖੇਪ ਵੇਰਵਾ ਮੇਰੇ ਪਿਤਾ ਜੀ ਸ੍ਰ: ਭੂਮਣ ਸਿੰਘ ਕੰਵਲ ਜੀ ਨੇ ਲਿਖਿਆ ਹੈ, ਜੇਹੜੇ ਉਸ ਵੇਲੇ ਨਾਮਧਾਰੀ ਸੰਗਤ ਦੇ ਜਨਰਲ ਸਕੱਤਰ ਸਨ ਅਤੇ ਜਿਨ੍ਹਾਂ ਦੀ ਅਗੁਵਾਈ ਹੇਠ ਸਤਿਗੁਰੂ ਜੀ ਦੇ ਤਿੰਨ ਦੋਰੇ ਹੋਏ ਅਤੇ ਇਸੇ ਹੀ ਦੋਰਾਨ ਨਾਮਧਾਰੀ ਧਰਮਸਾਲ ਨੈਰੋਬੀ ਦੀ ਨੀਂਹ ਰਖੀ ਗਈ।

ਸਤਿਗੁਰੂ ਜੀ ਦੇ ਦੋਰੇ ਬੜੇ ਹੀ ਪ੍ਰਭਾਵਸ਼ਾਲੀ ਹੋਇਆ ਕਰਦੇ ਸਨ। ਪੰਦਰਾਂ ਵੀਹਾਂ ਕਾਰਾਂ ਦੇ ਕਾਫਿਲੇ ਨਾਲ ਕਾਫੀ ਸੰਗਤ ਕੇਨੀਆ, ਯੁਗੰਡਾ ਅਤੇ ਟਨਜਾਨੀਆਂ ਦੇ ਛੋਟੇ ਵੱਡੇ ਸ਼ਹਿਰਾਂ ਵਿਚੋਂ ਦਿਵਾਨ ਲਗਦੇਂ ਹੋਏ ਲੰਘਦੇ ਅਤੇ ਨਾਮ ਬਾਣੀ ਦੇ ਅਬੇਹਯਾਤ ਨਾਲ ਲੋੜ ਵੰਦਾ ਨੂੰ ਸਰਸ਼ਾਰ ਕਰਦੇ।

ਇਹ ਬਖਸ਼ਿਸ਼ ਸਤਿਗੁਰੂ ਜੀ ਦੀ ਹੀ ਹੈ ਕੇ ਹਜ਼ਾਰਾਂ ਹੀ ਨਾਮ ਲੇਵਾ ਅੱਜ ਸਤਿਗੁਰੂ ਜੀ

ਦੀਆਂ ਖੁਸ਼ੀਆਂ ਲੈ ਰਹੇ ਹਨ। ਜੋ ਨਾਮਧਾਰੀ ਜਗਤ ਅਰਦਾਸ ਵੇਲੇ ਸਤਿਗੁਰੂ ਜੀ ਦੇ ਨਾਮ ਨਾਲ ਸੰਬੰਧਤ ਮੰਗਲ ਇਸਤੇਮਾਲ ਕਰਦੇ ਹਨ ਯਥਾ:-

"ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ, ਜਿਨ੍ਹਾਂ ਕਲਿਯੁਗ ਵਿਚ ਸੁੱਚ, ਸੋਧ ਅਤੇ ਨਾਮਬਾਣੀ ਦਾ ਪਰਵਾਹ ਦਿਤਾ ਚਲਾਇ"

ਇਸ ਵਿਚ ਜੋ ਨਾਮਬਾਣੀ ਦਾ "ਪਰਵਾਹ" ਸਤਿਗੁਰੂ ਜੀ ਨੇ ਚਲਾਇਆ, ਸ਼ਾਇਦ ਹੀ ਪਹਿਲਾਂ ਕਿਸੇ ਹੋਰ ਸਤਿਗੁਰੂ ਦੇ ਸਮੇਂ ਵਿਚ ਚਲਿਆ ਹੋਵੇ। ਆਪਣੇ ਜੀਵਨ ਕਾਲ ਵਿਚ ਆਪ ਜੀ ਨੇ ਲਖਾਂ ਹੀ ਅਖੰਡ ਪਾਠ ਅਤੇ ਬੇਅੰਤ ਸਾਧਾਰਨ ਪਾਠਾਂ ਦੇ ਭੋਗ ਪਵਾਏ ਜਿਸ ਦੀ ਮਿਸਾਲ ਮਿਲਣੀ ਬਹੁਤ ਮੁਸ਼ਕਲ ਹੈ।

ਸਤਿਗੁਰੂ ਜੀ ਦੇ ਸਨੇਹ ਦਾ ਨਿੱਘ ਨੇੜੇਉਂ ਮਾਨਣ ਦਾ ਸੁਭਾਗ ਮੈਨੂੰ ਪਰਾਪਤ ਹੋਇਆ ਅਤੇ ਮੈਂ ਆਪਣੇ ਆਪ ਨੂੰ ਬੜਾ ਹੀ ਖੁਸ਼ ਨਸੀਬ ਸਮਝਦਾ ਹਾਂ ਕੇ ਉਸ ਨਿਰੰਕਾਰ ਦੇ ਨੂਰ ਦੀਆਂ ਝਲਕੀਆਂ ਮੇਰੇ ਤਸਵਰ ਵਿਚ ਵਸ ਗਈਆਂ।

ਕੀ ਆਖਾਂ ਤੇ ਕੀ ਨਾ ਆਖਾਂ ! ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਦੇ ਕੁਝ ਸ਼ਬਦ ਯਾਦ ਆ ਗਏ:-

"ਸ੍ਰੀ ਨਾਨਕ ਜੋ ਹਮਰੇ ਸ੍ਵਾਮੀ
ਜੋਸਿ ਸੋਸਿ ਹੈ ਅਤੰਰਯਾਮੀ।
ਜੋ ਉਪਮਾਨ ਤਾਰਤਮ ਉਪਮਾ
ਹੁਇ ਹਾਸੀ ਤਿਹ ਕਵਿ ਕੀ ਭਵਮਾ।"

ਇਹੋ ਹੀ ਦਸ਼ਾ ਮੇਰੀ ਹੈ। ਇਸ ਲਈ ਜ਼ਿਆਦਾ ਕੁਝ ਨਾ ਲਿਖਦਾ ਹੋਇਆ

੧. ਮੈਂ ਧਨਵਾਦੀ ਹਾਂ ਡਾ: ਚਨਣ ਸਿੰਘ 'ਚੰਨ' ਦਾ ਜਿਨ੍ਹਾਂ ਨੇ ਮੇਰੇ ਨਾਲ ਮਿਲਕੇ ਲੇਖ ਸੰਗ੍ਰਹਿ ਇਕੱਤਰ ਕੀਤਾ ਅਤੇ ਸਭ ਤੋਂ ਮਨੋਹਰ ਨਾਮ ਇਸ ਕਿਤਾਬ ਦਾ "ਅਨੰਤ ਸਿਮ੍ਰਤੀ" ਤਜਵੀਜ਼ ਕੀਤਾ।

੨. ਮੈਂ ਧਨਵਾਦੀ ਹਾਂ ਨਾਮਧਾਰੀ ਦਰਬਾਰ ਅਤੇ ਸ੍ਰ. ਹਰਵਿੰਦਰ ਸਿੰਘ ਹੰਸਪਾਲ ।। ਦਾ : ਸਰਬ ਸੰਪਾਦਕ ਸਤਿਜੁਗ, ਸੰਤ ਜਗਦੀਸ਼ ਸਿੰਘ 'ਵਰਿਆਮ' , ਸੰਤ ਦਲੀਪ ਸਿੰਘ ਜੀ 'ਨਿਰਇਖਯਕ' ਦਾ ਅਤੇ ਹੋਰ ਸੰਪਾਦਕ, ਅਤੇ ਰਚੇਤਾ ਜਿਨ੍ਹਾਂ ਦੇ ਵਡਮੁਲੇ ਖਜ਼ਾਨਿਆਂ ਵਿਚੋਂ ਰਚਨਾਵਾਂ ਪਰਾਪਤ ਹੋਈਆਂ।

੩. ਮੈਂ ਧਨਵਾਦੀ ਹਾਂ ਸ੍ਰ. ਦਵਿੰਦਰ ਸਿੰਘ 'ਗਿਲ' ਦਾ ਜਿਨ੍ਹਾਂ ਦੇ ਇਸ ਸਮੇਂ ਬੜੇ ਖੋਜ ਭਰਪੂਰ ਲੇਖਛਪਣ ਵਿਚ ਆ ਰਹੇ ਹਨ ਅਤੇ ਜਿਨ੍ਹਾਂ ਨੇ ਇਸ ਕਿਤਾਬ ਲਈ ਇਕ ਵਸ਼ੇਸ਼ ਲੇਖ ਭੇਜਿਆ ਹੈ।

੪ ਮੈਂ ਧਨਵਾਦੀ ਹਾਂ ਚਿਤਰਕਾਰ ਪਰਕਾਸ਼ 'ਆਜ਼ਾਦ' ਦਾ ਜੋ ਸਰਵ ਉਤਮ ਲਿਖਾਰੀ ਅਤੇ ਕਵੀ ਅਤੇ ਜਿਹੜੇ ਸਤਿਗੁਰੂ ਪਰਤਾਪ ਸਿੰਘ ਤੋਂ ਵਰੋਸਾਏ ਸ੍ਰ: ਅਵਤਾਰ ਸਿੰਘ 'ਆਜ਼ਾਦ' ਦੇ ਪੁਤਰ ਹਨ।

੫ ਮੈਂ ਧਨਵਾਦੀ ਹਾਂ ਸੰਤ ਏਕਮ ਸਿੰਘ 'ਸੌਦ' ਦਾ ਜਿਨ੍ਹਾਂ ਦੇ ਉਦਮ ਅਤੇ ਵਿਸ਼ਾਲ ਹਿਰਦੇ ਨੇ ਮੈਨੂੰ ਉਤਸ਼ਾਹਤ ਕੀਤਾ।

੬ ਮੈਂ ਧਨਵਾਦੀ ਹਾਂ ਸੰਤ ਖੜਗ ਸਿੰਘ ਜੀ ਕੁਮਰਾ ਦਾ ਜਿਹੜੇ ਇਕ ਮਿਤ੍ਰ ਹੋਣ ਦੇ ਨਾਤੇ ਤੇ ਇਕ ਸੁਲਝੇ ਹੋਏ ਸਜਨ ਹੁਦੇਂ ਹੋਏ, ਉਹਨਾਂ ਦੀ ਮੈਨੂੰ ਇਸ ਕਿਤਾਬ ਲਈ ਅਪਾਰ ਦੇਣ ਹੈ।

੭ ਮੈ ਧਨਵਾਦੀ ਹਾਂ ਆਪਣੇ ਪਿਤਾ ਸੰਤ ਡੂਮਣ ਸਿੰਘ 'ਕੰਵਲ' ਦਾ ਜਿਨ੍ਹਾਂ ਨੇ ਤਸਵੀਰਾਂ ਅਤੇ ਅਫਰੀਕਾ ਦੇ ਹਾਲਾਂ ਦਾ ਵਿਸਥਾਰ ਕੀਤਾ, ਕੰਪੋਜ਼ਿਗ ਕਰਵਾਈ ਅਤੇ ਕਿਤਾਬ ਛਪੋਣ ਦਾ ਉਪਰਾਲਾ ਕੀਤਾ।

੮ ਮੈਂ ਧਨਵਾਦੀ ਹਾਂ ਸ੍ਰ:ਤਨਦੀਪ ਸਿੰਘ ਜੀ ਵਿਰਦੀ ਦਾ ਜਿਸਨੇ ਇਸ ਪੁਸਤਕ ਲਈ ਟਾਈਟਲ ਕਵਰ ਤਿਆਰ ਕਿਤਾ।

੯ ਮੈਂ ਧਨਵਾਦੀ ਹਾਂ ਸ੍ਰ:ਅਵਿਤਾਰ ਸਿੰਘ ਜੀ ਦਾ ਜਿਸਨੇ ਇਸ ਪੁਸਤਕ ਦੀ ਕਾਮਯਾਬੀ ਲਈ ਸਹਿਯੋਗ ਦਿਤਾ।

ਅੰਤ ਵਿਚ ਉਹਨਾਂ ਦਾ ਧਨਵਾਦ ਕਰਦਾ ਹਾਂ ਜਿਨ੍ਹਾਂ ਦਾ ਕਦੇ ਵੀ ਕੀਤਾ ਨਹੀਂ ਜਾ ਸਕਦਾ। ਮੇਰੇ ਸਿਰਤਾਜ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੀ ਦਾ।

*ਪਾਠਕਾਂ ਦੇ ਹੁਗਾਰੇ ਦਾ ਅਭਿਲਾਸ਼ੀ*
***ਹਰਜਿੰਦਰ ਸਿੰਘ ਕੰਵਲ***
*20 ਟਰਿਵਿੰਟ ਕਲੋਜ਼*
*ਐਕਸਹਾਲ*
*ਕਵੈਂਟਰੀ CV79FG*
*Phone (0203) 319483*



# ਸੁਧਾਰਕ ਗੁਰੂ

*ਪੀ. ਐਸ. ਕੰਵਲ*

ਗੁਰੂ ਜੀ ਪੰਥ ਦੀ ਬਿਗੜੀ ਮਰਯਾਦਾ ਨੂੰ ਸੁਧਾਰਨ ਲਈ ਦੇਸਾਂ ਪ੍ਰਦੇਸਾਂ ਵਿਚ ਜਾਕੇ ਪੰਥ ਦੀ ਡਿਗੀ ਪਈ ਕਮਜੋਰ ਹਾਲਤ ਨੂੰ ਆਪਣੇ ਪਵਿਤ੍ਰ ਵਿਚਾਰ ਉਪਦੇਸ਼ਾਂ ਰਾਹੀਂ ਸੋਧਿਆ ਅਤੇ ਏਕਤਾ ਭਾਈ ਚਾਰੇ ਦਾ ਸੰਦੇਸ਼ ਦਿਤਾ ਤੇ ਕਿਹਾ ਕਿ ਅਸਾਂ ਸਾਰੇ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਯਥਾਂ ਸੁਕਤ ਪਾਲਨ ਕਰਦੇ ਹਾਂ, ਫਿਰ ਜਦ ਅਸੀਂ "ਏਕ ਪਿਤਾ ਇਕਸ ਕੇ ਹਮ ਬਾਰਕ" ਹਾਂ, ਕੀ ਵਝਾ ਕਿ ਆਪੋ ਆਪਣੀ ਮਨਮਤ ਦੀ ਡੁਗ ਡੁਗੀ ਬਜਾਈਏ ਤੇ ਦੂਜੇ ਮਤ ਅਵਿਲੰਬੀਆਂ ਨੂੰ ਕਿੰਤੂ ਕਰਨ ਦਾ ਮੌਕਿਆਂ ਦੇਵੀਏ। ਕੂਕੇ ਕੋਈ ਇਸਾਈ ਮੁਸਲਮ ਯਾਂ ਕਿਸੇ ਹੋਰ ਗੁਰੂ ਨਾਨਕ ਤੋਂ ਬਿਨਾਂ ਕਿਸੇ ਹੋਰ ਮਜਹਬ ਦੇ ਧਾਰਨੀ ਨਹੀਂ ਕੇਵਲ ਗੁਰੂ ਨਾਨਕ ਅਤੇ ਉਸਦੇ ਜਾਂ ਨਸ਼ੀਨ ਗੁਰੂਆਂ ਦੀ ਰਚਤ ਗੁਰਬਾਣੀ ਨੂੰ ਆਪਣਾ ਸਹਾਰਾ ਤੇ ਮੁਕਤੀ ਦਾਤਾ ਮੰਨਦੇ ਹਨ।

ਅੰਗ੍ਰੇਜ਼ ਸ਼ਾਸਨ ਕਾਲ - ਅੰਗ੍ਰੇਜ਼ੀ ਹਕੂਮਤ ਨੂੰ ਕੂਕਿਆਂ ਕੋਲੋ ਭਾਰਤ ਆਜਾਦ ਕਰੋਣ ਲਈ ਅਜਾਦੀ ਦੀ ਬੂ ਆ ਗਈ ਏਹ ਇਹਨਾਂ (ਕੂਕਿਆਂ) ਨੂੰ ਆਪਣਾ ਵੈਰੀ ਸਮਝਣ ਲਗੀ ਤੇ ਆਪਣੇ ਬੂਟ ਚਟੂਆਂ ਨੂੰ ਮੋਹਰੇ ਲਿਆਂ ਉਹਨਾਂ ਤੋਂ ਕੂਕੇ ਸਿੱਖ ਨਹੀਂ ਦੇ ਫਤਵੇ। ਦੁਆਕੇ ਗੁਰ ਨਾਨਕ ਪੰਥੀ ਸਿੱਖਾਂ ਨੂੰ ਧਨ ਦਾ ਲਾਲਚ ਦੇਕੇ ਵਖੋ ਵਖੱਰੀਆਂ ਪੋਲੀਆਂ ਵਿਚ ਵੰਡ ਦਿਤਾ। ਸੋਚ ਹੀਨ ਦੇਸ ਗਦਾਰ ਬੰਦਆਨੇ ਸਦਾ ਲਈ ਪਾਟੋ ਧਾੜ ਦਾ ਬੀ ਬੀਜ ਦਿਤਾ ਜੋ ਅਜ ਤੀਕਰ ਵੀ ਸਾਡੇ ਮਨੋਭਾਵਾਂ ਵਿਚੋਂ ਏਹ ਬਨਾਵਟੀ ਤੱਥ ਨਹੀਂ ਨਿਕਲੇ।

ਕੂਕੇ ਨਹੀਂ ਚਾਹੁੰਦੇ ਸਨ ਕਿ ਸਾਡੇ ਦੇਸ਼ (ਭਾਰਤ) ਤੇ ਕੋਈ ਗੈਰ ਬਾਹਰੋਂ ਆਈ ਗੈਰ ਭਾਵਨਾਂ ਵਾਲੀ ਲੁਕਾਈ ਰਾਜ ਕਰੇ। ਇਸ ਲਈ ਏਹਨਾਂ ਨਾਮਧਾਰੀ ਕੂਕਾ ਪੰਥ ਨੇ ਅਨੇਕ ਕੁਰਬਾਨੀਆਂ ਕੀਤੀਆਂ। ਤੋਂਪਾ ਨਾਲ ਬੰਨ੍ਹ ਉਡਾਏ ਗਏ, ਫਾਸੀਆਂ ਤੇ ਲਟਕਾਏ ਅਨੇਕਾਂ ਤਰਾਂ ਜੇਹਲਾਂ ਦੇ ਕਸ਼ਟ ਸਹਾਰੇ ਗਲ ਕੀ, ਕੂਕਆਂ ਲਈ ਅਖੰਡ ਪਾਠ ਕਰਨੇ ਵੀ ਏਹ ਹਕੂਮਤ ਜਰ ਨਾ ਸਕੀ ਤੇ ਪਾਠ ਕਰਦਿਆਂ ਨੂੰ ਪਕੜਕੇ ਜੇਹਲੀ ਬੰਦ ਕੀਤਾ ਉਮਰ ਕੈਦਾਂ ਦੇ ਤਸੀਹੇ ਦੇ ਕੇ ਦੇਸ ਨਕਾਲੇ ਦਿਤੇ ਏਸੇ ਹੀ ਵਝਾ ਕਾਰਨ ਸਤਿਗੁਰੂ ਰਾਮ ਸਿੰਘ ਜੀ ਨੂੰ ਵੀ ਦੇਸ਼ ਨਿਕਾਲਾ ਦਿਤਾ ਗਿਆ। ਪਰ ਫਿਰਬੀ ਸ਼ਾਬਾਸ਼ ਨਾਮਧਾਰੀ ਮਰਜੀਵੜੇ ਭੌਰਆਂ ਦੇ ਇਨੀ ਗੁਰਬਾਣੀ ਦਾ ਨਿਰਾਦਰ ਨਹੀਂ ਹੋਣ ਦਿਤਾਂ ਭਾਵੇ ਆਪ ਤਬਾਹ ਹੋ ਗਏ। ਤੇ ਅਨੇਕਾਂ ਅਖੰਡ ਪਾਠ, ਸਹਜ ਪਾਠ, ਸੁੱਚ ਸੋਧ ਮਰਯਾਦਾ ਨਾਲ ਕਰਦੇ ਰਹੇ, ਜੋ ਹੋਰ ਕਿਸੇ ਪੰਥ ਦੇ ਹਿਸੇ ਵਿਚ ਨਹੀਂ ਪਾਏ ਜਾਂਦੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਥ (ਸਮੁੱਚੇ) ਵਿਚ ਏਕਤਾ ਪੈਦਾ ਕਰਨ ਲਈ ਕਈ ਹਿੰਦੂ-ਸਿੱਖ ਮਿਲਾਪ ਕਾਨਫਰੰਸਾਂ ਕੀਤੀਆਂ, ਅਤੇ ਹਰੇਕ ਨਾਨਕ ਪੰਥੀ ਨਾਨਕ ਨਾਮ ਲੇਵਾਂ ਨੂੰ ਸ੍ਰੀ ਭੈਣੀ ਸਾਹਿਬ (ਜਿਲਾ ਲੁਧਿਆਣਾ) ਵਿਖੇ ਅਨੰਤ ਧਨਖਰਚ ਕਰਕੇ ਸਭ ਨੂੰ ਇਕ ਮੰਚ ਤੇ ਇਕਠਿਆਂ ਕੀਤਾ, ਤੇ ਆਪਣੀ ਮਨੋਰਥ ਸਿਧੀ ਸਚਾਈ ਦਾ ਸਬੂਤ ਦਿਤਾ। ਪਰ ਇਸ ਕਹਾਵਤ ਅਨੁਸਾਰ :- "ਪੰਚਾਇਤ ਦਾ ਕਹਿਣਾ ਸਿਰ ਮੱਥੇ ਤੇ, "ਪ੍ਰਨਾਲਾ ਉਥੇ ਹੀ" ਰਿਹਾ। "ਹੋਰ ਰਾਮ ਰਾਮ ਸੱਤਿ

ਹੈ" ਜਿਤਨਾ ਚਿਰ ਮੁਰਦਾ ਹੱਥ ਹੈ। ਏਕਤਾਂ ਮੰਚ ਤੇ ਤਾਂ ਸਭ ਕੁਛ ਮੰਨਿਆਂ ਪਰ ਮੁੜਿ ਉਹੀ ਬੇ ਸੁਰੇ ਰਾਗ ਦੀਆਂ ਤਾਨਾਂ ਭੌਂਦੀਆਂ ਜਾਰੀ ਰਹੀਆਂ। ਸਿੱਟਾ ਏਹ ਨਿਕਲਿਆ ਹੁਣ ਤਕ ਬੀ ਅੰਗ੍ਰੇਜ਼ ਚੇਲਿਆਂ ਨੇ, ਗੁਰੂ ਨਾਨਕ ਦੇਵ ਜੀ ਦੀ ਤਿਆਰ ਕੀਤੀ ਪੰਜਾਬੀ ਬਣਤਰ ਨੂੰ ਤੋੜ ਮਰੋੜ ਕਰ ਛਡਿਆ ਹੈ, ਜੇਹੜੀ ਚੀਜ ਨੂੰ ਅਸੀਂ ਅਪਣੀ ਮੰਨਦੇ ਹਾਂ ਉਸਨੂੰ ਗੈਰ ਤੇ ਗੈਰ ਨੂੰ ਅਪਨਾਲਿਆ ਹੈ, ਕੀ ਏਹ ਆਪਣੀ ਸਭੱਯਤਾ ਅਤੇ ਮਾਂ ਬੋਲੀ ਨੂੰ ਉਖੇੜਨ ਦਾ ਦਾਉ ਨਹੀ? ਪੰਜਾਬੀ ਲਿਪੀ ਗੁਰੂ ਨਾਨਕ ਕ੍ਰਿਤ ਨੂੰ ਵੀ ਤਲਾਂਜਲੀ ਦੇ ਦਿਤੀ ਜਾਵੇ ਅਤੇ ਆਦਿ ਗੁਰੂ ਗ੍ਰੰਥ ਜੀ ਦੇ ਹਿਣਸੇ (ਅੰਕਾਂ) ਨੂੰ ਵੀ ਬਦਲਨਾ ਪਵੇ?

ਵਿਦਆ ਜਿਨੀਆਂ ਵੀ ਸਿੱਖੀਆਂ ਜਾਣ ਚੰਗੀਆਂ ਹੁੰਦੀਆਂ ਹਨ ਪਰ ਅਪਣੀ ਅਪਣਤ ਨੂੰ ਕਦੇ ਨਹੀਂ ਭੁਲੌਣਾ ਚਾਹੀਦਾ, ਜੇਹੜੇ ਲੋਗ ਆਪਣੀ ਸਗੀ ਮਾਂ ਨੂੰ ਛੌਡਕੇ ਮਤ੍ਰੇਈ ਮਾਂ ਨੂੰ ਮਾਂ ਬਣੇਦੇਂ ਹਨ ਉਹ ਅਸਲ ਨਹੀਂ ਹੁੰਦੀ। ਅੰਗ੍ਰੇਜ਼ ਨੇ ਆਪਣੀ ਮਾਂ ਬੋਲੀ ਅੰਗ੍ਰੇਜ਼ੀ ਨੂੰ ਆਪਣੇ ਸ਼ਾਸ਼ਨ ਕਾਲ ਵੇਲੇ ਹੋਰ ਸਾਰੀਆਂ ਭਾਸ਼ਾਵਾਂ ਨੂੰ ਛਿਕੇ ਤੇ ਟੰਗ ਦਿਤਾ ਤੇ ਆਪਣੀ ਅੰਗ੍ਰੇਜ਼ੀ ਨੂੰ ਅਨੇਕਾਂ ਧਨ ਖਰਚ ਕਰਕੇ ਅੱਗੇ ਲਿਆਦਾਂ ਜੋ ਅੱਜ ਸਭ ਦੇਸ਼ਾਂ ਵਿਚ ਸਿਰਮੌਰ ਬਣ ਠਹਰੀ। ਕੀ ਭਾਰਤ ਵਾਸੀ ਗੁਰੂ ਪਿਆਰਿਓ ਕਲਗੀਧਰ ਗੁਰੂ ਦੇ ਸਪੂਤੋਂ ਤੁਸੀਂ ਏਦਾਂ ਨਹੀਂ ਕਰ ਸਕਦੇ। ਪਰ ਏਦਾਂ ਕਰਨ ਲਈ ਏਕਤਾ ਦੀ ਖਾਸ ਲੋੜ ਹੈ। ਅਤੇ ਅਪਣਤ ਨੂੰ ਬਚਾਣ ਲਈ ਕੁਰਬਾਨੀ ਦੀ ਲੋੜ ਹੈ, ਅਤੇ ਗੁਰੂ ਨਾਨਕ ਦੇ ਉਦੇਸ਼ ਨੂੰ ਉਜਾਗਰ ਕਰਨਦੀ।

ਗੁਰੂ ਨਾਨਕ ਦੇਵ ਜੀ ਨੇ ਪਹਲਾਂ ਹੀ ਸੂਚਨਾ ਦਿਤੀ ਹੋਈ ਹੈ :- ਕਿ "ਖਤ੍ਰੀਆਂ ਤਾ ਧਰਮ ਛੋੜਿਆਂ ਮਲੇਛ ਭਾਖਿਆ ਗਾਹੀ" ਸ੍ਰਿਸਟ ਸਭ ਇਕ ਵਰਨ ਹੋਈ ਧਰਮ ਕੀ ਗਤਿ ਰਹੀ", ਦੂਸਰੀ ਭਾਸ਼ਾ ਨੂੰ ਗੁਰੁ ਜੀ ਨੇ ਮਲੇਛ ਭਾਸ਼ਾ ਕਿਹਾ ਹੈ। ਕਿਉਂ ਸਾਨੂੰ ਏਹ ਸਹੀ ਤਜਰਬਾ ਹੈ ਕਿ ਭਾਸ਼ਾ ਸਭੱਯਤਾ ਨੂੰ ਬਦਲ ਦੇਂਦੀ ਹੈ। ਗੁਰਮੁਖ ਦੀ ਬੋਲੀ (ਭਾਖਾ) ਗੁਰਮੁਖਤਾਈ ਪੈਦਾ ਕਰਦੀ ਹੈ, ਅਤੇ ਮਲੇਛਾਂ ਦੀ ਬੋਲੀ ਸਭੱਯਤਾ ਹੀਨ ਕਰ ਦਿੰਦੀ ਹੈ, ਅਸੀਂ ਈਸਟ ਅਫਰੀਕਾ ਵਿਚ ਜਾਕੇ ਅਫਰੀਕਨਾਂ ਦੀਆਂ ਬੋਲੀਆਂ ਸਿਖੀਆਂ ਕਿਉਂਕਿ ਏਨਹਾਂ ਸਿਖਣ ਤੋਂ ਬਿਨਾਂ ਉਸ ਦੇਸ਼ ਵਿਚ ਕੰਮ ਕਾਰ ਨਹੀਂ ਚਲ ਸਕਦੇ ਸਨ, ਪ੍ਰਤੂੰ ਅਸੀਂ ਦੇਖਿਆਂ ਕਿ ਸਾਡੀ ਮਰਯਾਦਾ ਸੁਭਾਉ ਤੇ ਬੜਾ ਡੂੰਘਾਂ ਅਸਰ ਪੈਂਦਾ ਹੈ। ਮਹਾਂਪੁਰਖ ਇਸ ਅਸੱਭਯਤਾਂ ਨੂੰ ਰੋਕਣ ਲਈ ਹੀ ਦੇਸਾਂ ਪ੍ਰਦੇਸਾਂ ਦੇ ਚੱਕਰ ਲਾਉਂਦੇ ਹਨ। ਤਾਂ ਕਿ ਸਾਡਾ ਧਰਮ ਕਾਇਮ ਰਹੇ। ਜਿਸ ਪ੍ਰਾਣੀ ਵਿਚੋਂ ਧਰਮ (ਅਸੂਲ) ਦਾ ਅਭਾਵ ਹੋ ਜਾਂਦਾ ਹੈ, ਉਸ ਕੋਲ ਕੁਛ ਭੀ ਨਹੀਂ ਰਹਿੰਦਾ। ਸਾਡੇ ਸਿੱਖ ਧਰਮ ਦਾ ਪ੍ਰਚਾਰ ਖਤਮ ਹੋ ਗਿਆ ਧਾਰਮਿਕ ਵਿਦਆਂ ਖਤਮ ਹੁੰਦੀ ਜਾਰਹੀ ਹੈ। ਸਿਖੀ ਦੇ ਗੁਰਮਤ ਦਾ ਪ੍ਰਚਾਰ ਕਰਨ ਵਾਲਾ ਅੱਜ ਵਿਰਲਾ ਕੋਈ ਨਜ਼ਰ ਪੈਂਦਾ ਹੈ। ਜੋ ਕੁਈ ਹੈ ਤਾਂ ਉਸਦਾ ਪ੍ਰਚਾਰ ਪੰਥ ਨੂੰ ਜੋੜਦਾ ਨਹੀਂ ਤੋੜਦਾ ਹੈ ਕਿਉਂ ਉਹ ਗੁਰੂ ਨਾਨਕ ਦੀ ਗੁਰਮਤ ਨੂੰ ਸਹੀ ਨਹੀਂ ਸਮਝ ਪਾ ਰਿਹਾ।

ਗੁਰੂ ਪ੍ਰਤਾਪ ਸਿੰਘ ਜੀ ਨੇ ਪੰਥ ਏਕਤਾ ਲਈ ਅਨੇਕਾਂ ਯਤਨ ਕੀਤੇ ਬੇਅੰਤ ਧਨ ਖਰਚ ਕੀਤਾ, ਸਨਾਤਨ ਰੀਤ ਅਨੁਸਾਰ ਅਨੇਕਾਂ ਜੀਵ ਜੰਤਾਂ ਪ੍ਰਾਣੀਆਂ ਨੂੰ ਅੰਤਕਘਾਮ ਤੋਂ ਬਚੋਣ ਲਈ ਯਗ ਹਮਨ ਕੁਰਵਾਏ। ਪਰ ਆਪ ਹੁਦਰੇ ਫੁਟਪਾਊਆਂ ਨੇ ਨਾਕਾਮੀ ਨੂੰ ਹੀ ਅਗੇ ਰਖਿਆ। ਕੋਸ਼ਸ਼ ਕਰੋ ਪੰਥਕ ਪ੍ਰਚਾਰਕ ਪੈਦਾ ਕਰਨ ਲਈ ਜੋ ਜਾਣਦੇ ਹੋਣ ਗਿਆਨ ਅਤੇ ਸਭ, ਮਤ ਮਤਾਤ੍ਰਾਂ ਦੇ ਪੁਸਤਕਾਂ ਦਾ ਤੱਤ ਸਾਰ ਅਤੇ ਕਿਸੇਦੀ ਬੁਰਾਈ ਨਹੀਂ ਆਪਣੀ ਸਚਾਈ ਦੱਸਣ ਤੋਂ ਸੰਕੋਚ ਨਾ ਕਰਨ।

ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ ਸੀ ਕਿ ਦੇਸ਼ ਸੇਵਕ ਦਾ ਦਰਜਾ ਗੁਰੂਆਂ ਤੋਂ ਵੀ ਉਚਾ ਹੁੰਦਾ ਹੈ। ਕਿਉਂਕਿ ਦੇਸ਼ ਸੇਵਕ ਸਾਰੇ ਦੇਸ਼ ਦਾ ਹਿਤਕਾਰੀ ਅਤੇ ਸਾਂਝਾਂ ਨਿਰਪੱਖ ਸੇਵਕ ਹੁੰਦਾ

ਹੈ। ਤੇ ਜਦ ਉਹ ਦੇਸ਼ ਤੋਂ ਕੁਰਬਾਨ ਹੋ ਜਾਂਦਾ ਹੈ, ਤਾਂ ਮੋਜੂਦਾ ਦੇਸ਼ ਦੀ ਸਰਕਾਰ ਉਸਦੇ ਸਤਿਕਾਰ ਵਜੋਂ ਆਪਣਾ ਅਜ਼ਾਦ ਨਿਸ਼ਾਨ (ਝੰਡਾ) ਨੀਵਾਂ ਕਰ ਦੇਂਦੀ ਹੈ। ਅਤੇ ਬਨਾਵਟੀ ਗੁਰੂ ਯਾ ਸਾਧ ਮਰੇ ਤੇ ਨਹੀਂ ਹੁੰਦਾ ਸਾਡੇ ਸਾਰੇ ਗੁਰੂ ਗੁਰੂ ਨਾਨਕ ਦੇਵ ਜੀ ਤੋਂ ਲੈ ਗੁਰੂ ਰਾਮ ਸਿੰਘ ਜੀ ਗੁਰੂ ਪ੍ਰਤਾਪ ਸਿੰਘ ਜੀ ਤੀਕਰ ਇਨ੍ਹੀ ਦੇਸ ਹਿਤ ਹੀ ਕੰਮ ਕੀਤੇ ਤੇ ਦੇਸ਼ ਦੀ ਗੁਲਾਮੀ ਨੂੰ ਦੂਰ ਕਰਨ ਹਿਤ ਹੀ ਆਪਣੇ ਤਨ ਮਨ ਧਨ ਸਭ ਵਾਰ ਦਿਤੇ। ਇਸ ਲਈ ਗੁਰਬਾਣੀ ਹੈ ਕਿ "ਸਭ ਤੋਂ ਵੱਡਾ ਸਤਿਗੁਰੂ ਨਾਨਕ ਜਿਨ ਕਲ ਰਾਖੀ ਮੇਰੀ" ਏਸੇ ਸਾਡੇ ਸੰਪ੍ਰਦਾਈ ਆਗੂ ਗੁਰੂ ਨਾਨਕ ਨੇ ਕਿਹਾ ਸੀ " ਨੀਲ ਬਸਤ੍ਰ ਲੈ ਕਪੜੇ ਪਹਰੇ ਤੁਰਕ ਪਠਾਣੀ ਅਮਲ ਕੀਆ" ਭਾਵ ਤੁਰਕਾਂ ਦਾ ਬਾਣਾ ਪਹਿਨ ਤੁਰਕਾਂ ਨੂੰ ਸਹੀ ਈਸਵਰੀ ਗਿਆਨ ਦਸਿਆ ਤੇ ਬਾਣਾ ਇਸਲਈ ਬਦਲਿਆ ਸੀ ਕਿ ਤੁਰਕ ਰਾਜ ਦਾ ਪ੍ਰਭਾਓ ਦੱਸਣਾ ਸੀ ਤੇ ਮੰਨ ਨਹੀਂ ਬਦਲਿਆ ਅਪਣਾ ਸਹੀ ਗਿਆਨ ਦੱਸਣਾ ਸੀ। ਦਸਮ ਗੁਰੂ ਜੀ ਨੇ ਕਿਹਾ ਸੀ:- "ਨੀਲ ਬਸਤ੍ਰ ਲੇ ਕੱਪੜੇ ਫਾੜੇ ਤੁਰਕ ਪਠਾਣੀ ਅਮਲ ਗਿਆ"। ਏਥੇ ਆਕੇ ਗੁਰੂ ਜੀ ਨੇ ਅਪਣੀ ਕਾਮਯਾਬੀ ਦਰਸਾਈ ਤੁਰਕ ਰਾਜ ਖਤਮ ਹੋ ਗਿਆ ਖਾਲਸਾ ਪੰਥ ਪੈਦੇ ਹੋਯਾ।

ਖਾਲਸਾ ਪੰਥ ਨੂੰ ਚਾਹੀਦਾ ਹੈ ਕਿ ਉਹ ਆਪਣਾ ਇਕ ਆਗੂ ਪੈਦਾ ਕਰਕੇ ਉਸਦੇ ਝੰਡੇ ਹੇਠ ਚਲਣ ਨਹੀਂ ਤਾਂ ਸ਼ਾਹ ਮੁਹੰਮਦ ਦੇ ਲਿਖਣਨੁਸਾਰ ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ ਫੋਜਾਂ ਜਿੱਤ ਕੇ ਅੰਤ ਨੂੰ ਹਾਰੀਆ ਜੀ। ਭਾਵ ਬਿਨਾ ਸੁਚੱਜੇ ਆਗੂ ਤੋਂ ਜੋ ਨਿਰਪੱਖ ਨਿਰਵੈਰ ਤੇ ਨਿਰਭਉ ਸਚੀ ਕਰਣੀ ਕਥਨੀ ਵਾਲਾ ਹੋਵੇ, ਉਹੋ ਹੀ ਪੰਥ ਦੀ ਬਿਗੜੀ ਹਾਲਤ ਨੂੰ ਬਚਾ ਸਕਦਾ ਹੈ। ਵਰਨਾ ਨਹੀਂ।

## ਗੁਰੂ ਪ੍ਰਤਾਪ ਸਿੰਘ ਜੀ ਇਕ ਮਹਾਨ ਪੁਰਖ ਲੇਖਕਾਂ ਦੀਆਂ ਨਜ਼ਰਾਂ ਵਿੱਚ :

ਹਰਜਿੰਦ੍ਰ ਸਿੰਘ ਕੰਵਲ ਨੇ ਕੁੱਛ ਗੁਰੂ ਪ੍ਰਤਾਪ ਸਿੰਘ ਨਾਲ ਮੇਲ ਖਾਂਦੇ ਲੇਖਾਂ ਦਾ ਸੰਗ੍ਰਹਿ ਕੀਤਾ ਹੈ, ਜਿਨਾਂ ਵਿਚ ਡਾਕਟਰ ਕਰਮ ਸਿੰਘ ਜੀ ਕਪੂਰ ਐਮ. ਏ., ਪੀ. ਐਚ. ਡੀ. (ਐਮ. ਏ. ਅੰਗ੍ਰੇਜ਼ੀ, ਹਿੰਦੀ, ਪੰਜਾਬੀ) ਪ੍ਰਭਾਕਰ ਅਦੀਬ ਫਾਜ਼ਲ ਸਹਾਇਕ ਡਾਏਰੈਕਟਰ ਭਾਸ਼ਾ ਵਿਭਾਗ ਪੰਜਾਬ ਨੇ ਸਤਿਗੁਰੂ ਪ੍ਰਤਾਪ ਸਿੰਘ"- ਇਕ ਯੁਗ ਪੁਰਸ਼ ਵਿਚ ਆਪਣੀ ਲਿਖੀ ਪੁਸਤਕ ਨੂੰ ਚਹੁ ਭਾਗਾਂ ਵਿਚ ਵੰਡਿਆ ਹੈ। ਇਕ ਮਹਾਨ ਸਤਿਗੁਰੂ (੨) ਲੋਕ ਹਿਤਕਾਰੀ ਸਤਿਗੁਰੂ (੩) ਇੱਕ ਯੁਗ ਪੁਰਸ਼ ਅਤੇ (੪) ਪਵਿਤ੍ਰ ਜੀਵਨ ਦੀ ਇਕ ਝਲਕ। ਇਸ ਪੁਸਤਕ ਨੂੰ ਪੜਨ ਤੋਂ ਇਉਂ ਭਾਸਦਾ ਹੈ ਜਿਵੇਂ ਡਾਕਟਰ ਸਾਹਿਬ ਨੇ ਆਪਣੇ ਲੇਖਾਂ ਵਿਚ ਅੰਮ੍ਰਿਤ ਰਸ ਭਰ ਦਿੱਤਾ ਹੈ। ਪਾਠਕ ਨੂੰ ਪੜ੍ਹਦਿਆਂ ਹੀ ਇਸਦੇ ਲੇਖਾਂ ਦਾ ਅਨੰਦ ਆਉਂਦਾ ਹੈ ਮਾਨੋਂ ਗੁਰੂ ਜੀ ਦਾ ਜੀਵਨ ਇੱਕ ਅਧਿਭੁਤ ਸਿਮਰਣ ਨਾਲ ਭਰਪੂਰ ਜੀਵਨ ਅਤੇ ਅਨੰਤ ਸ਼ਕਤੀਆਂ ਦਾ ਵਜੂਦ ਸਾਂਝਾਂ ਅਤੇ ਪਿਆਰ ਵਾਲਾ ਹਿਰਦਾ, ਦੇਸ਼ ਹਿਤਾਂ ਦਾ ਪਾਰਖੂ, ਮਨ ਵਿਚ ਗ੍ਰੀਬਾਂ ਦੀ ਤੜਪ ਰਖਣ ਵਾਲਾ ਅਵਿਤਾਰੀ ਸਰੀਰ, ਸੱਚ ਦੀ ਮੂਰਤੀ ਸਭ ਨੂੰ ਅਨੰਦ ਕਰਨ ਵਾਲੀ ਪ੍ਰਿਤਮਾਂ ਜਾਗਦੀ ਜੋਤਿ ਹੀ ਭਾਸਦੀ ਹੈ।

ਮੈਂ ਐਸੇ ਨਿਰਪੱਖ ਲਿਖਾਰੀਦਾ ਤਹਿ ਦਿਲੋਂ ਧਨਵਾਦ ਕਰਦਾ ਹਾਂ, ਭਾਵੇਂ ਐਸੀ ਪਵਿਤ੍ਰ ਆਤਮਾ ਦਾ ਸੁਵਰਗੀ ਵਾਸ ਹੋ ਗਿਆ ਹੈ, ਪਰੰਤੂ ਉਸ ਮਹਾਨ ਲਿਖਾਰੀ ਦੀ ਲੇਖਣੀ ਦਾ ਪਾਠਕ ਸਦਾ ਹੀ ਅਨੰਦ ਮਾਣਦੇ ਰਹਿਣਗੇ। (ਪੁਸਪ ਸਿੰਘ ਕੰਵਲ)

ਏਹ ਇਕ ਅਟੱਲ ਸਚਾਈ ਹੈ ਕਿਉਕਿ ਜਿਨਾਹ ਸੱਜਣ ਪੁਰਸ਼ਾਂ ਨੂੰ ਗੁਰੂ ਜੀ ਦੇ ਨੇੜਿਓ ਹੋਕੇ ਤੱਕਣ ਦਾ ਅਉਸਰ ਮਿਲਆ ਹੈ, ਤੇ ਓਹਨਾਂ ਨਾਲ ਵਾਰਤਾਲਾਪ (ਵਿਚਾਰ ਵਿਮ੍ਰਸ਼) ਕੀਤਾ ਹੈ, ਓਹਨਾਂ ਨੂੰ ਹਰ ਪਖੋਂ ਸੰਤੁਸ਼ਟੀ ਮਿਲੀ ਹੈ। ਓਹ ਜਾਣੀ ਜਾਣ ਤੇ ਅੱਕਰਖਣ ਸ਼ਕਤੀ ਦੇ ਮਾਲਕ ਸਨ।

ਏਸੇ ਤ੍ਰਾਂ ਹੀ ਸ੍ਰ. ਅਵਿਤਾਰ ਸਿੰਘ ਜੀ 'ਆਜਾਦ' ਸਨ ਜਿਨਾਹ ਨੇ ਆਪਣੇ ਲੇਖਾਂ ਵਿਚ

ਗੁਰੂ ਜੀ ਨਾਲ ਹੋਇ ਮਲਾਪ ਸਦਕਾਂ ਅੱਖੀ ਡਿਠਿਆਂ ਦੇ ਸਹੀ ਵਾਕਿਆਤ ਦਰਜ ਕੀਤੇ।

ਗੁਰਬਖਸ਼ ਸਿੰਘ ਜੀ ਪ੍ਰੀਤ ਲੜੀ ਦੇ ਵੀ ਲੇਖ ਉਪਮਾ ਯੋਗ ਹਨ। ਮਹਾਰਾਜ ਬੀਰ ਸਿੰਘ ਜੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਛੋਟੇ ਸਾਹਿਬ ਜਾਦੇ ਹਨ। ਇਨ੍ਹੀ ਜੋ ਕੁਛ ਆਪਣੇ ਲੇਖਾਂ ਵਿਚ ਜਾਣ ਕਾਰੀਆਂ ਦਿਤੀਆ ਹਨ ਓਹ ਬਹੁਤ ਸਲਾਘਾ ਯੋਗ ਹਨ। ਇਸ ਲਈ ਨਹੀਂ ਕਿ ਓਹੁ ਸਤਿਗੁਰੂ ਜੀ ਦੇ ਸਾਹਿਬ ਜਾਦੇ ਹਨ, ਤਾਂ ਕਰਕੇ ਨਹੀ, ਓਹਨਾਂ ਦਾ ਹਿਰਦਾ ਵੀ ਨਾਮ ਸਿਮਰਣ ਨਾਲ ਭਰਪੂਰ ਅਤੇ ਸਚਾਈ ਨਾਲ ਸਨਿਗੱਧ ਹੈ, ਪੁੱਤ੍ਰ ਨਾਤੇ ਨਹੀ ਇੱਕ ਨਿਰਪੱਖ ਲੇਖਕ ਨਾਤੇ। ਮੇਰੇ ਕੋਲੋਂ ਇਨਾਹ ਦਾ ਧਨਵਾਦ ਨਹੀਂ ਬਣਦਾ ਕਿਉਂਕਿ ਏਹ ਤਾਂ ਮੇਰੇ ਜੈਸਿਆਂ ਨੂੰ ਧਨਵਾਦੀ ਬਣੌਣ ਵਾਲੇ ਹਨ। "ਕੰਵਲ"

ਸ੍ਰ. ਹਰਿਜਿੰਦਰ ਸਿੰਘ ਕੰਵਲ ਕੋਵੈਂਟਰੀ (ਇੰਗਲੈਂਡ ਯੂ ਕੇ) ਵਾਲੇ ਨੇ ਜੋ ਗੈਰ ਨਾਮਧਾਰੀ ਮਾਨੈ ਨਾਹਰ ਸਿੰਘ ਐਮ. ਏ. ਅਤੇ ਡਾ. ਇੰਦ੍ਰ ਸਿੰਘ ਜੀ ਨੇ ਜੋ ਲੰਡਨ ਤੋਂ ਆਪਣੀ ਡਾਇਰੀ ਵਿਚ, ਕੁਛ ਨੋਟ ਚੁਣਿ ਕੇ ਲਿਖੇ ਹਨ ਉਹ ਨਾਮਧਾਰੀ ਭਾਰਤੀ ਇਤਿਹਾਸ ਦੀ ਮੂਹ ਬੋਲਦੀ ਤਸਵੀਰ ਹਨ। ਡਾਕਟਰ ਜੀ ਦੇ ਸ੍ਰ. ਨਾਹਰ ਸਿੰਘ ਐਮ. ਏ. ਦੇ ਨਾਲ ਵੀ ਗਹਰੇ ਸੰਬੰਧ ਹਨ। ਏਹ ਸਾਰਾ ਥੋੜੇ ਸ਼ਬਦਾਂ ਵਿਚ ਲੇਖ ਹੇਠ ਅੰਦਰ ਦਿੱਤਾ ਗਿਆ ਹੈ। ਤਾਕਿ ਪਾਠਕ ਇਤਿਹਾਸ ਦੇ ਸਹੀ ਤੱਥਾਂ ਤੋਂ ਜਾਣੂ ਹੋ ਸੱਕਣ।

ਸੰਤ ਇੰਦ੍ਰ ਸਿੰਘ "ਚਕਰ ਵਰਤੀ" ਜੀ ਦੇ ਕੁਝ ਲੇਖ ਜੋ ਇਨਹੀ ਸਤਿਗੁਰੂ ਜੀ ਦੇ ਬੈਕੁੰਠ ਗਾਮੀ ਹੋਣ ਪੁਰ (ਅੱਟਤ ਪ੍ਰਤਾਪੀ) ਪੁਸਤਕ ਵਿਚ ਦਿਤੇ ਹਨ। ਜਿਸ ਵਿਚ ਗੁਰੂ ਜੀ ਦੀ ਉਦਾਰਤਾ ਦੀ ਮੂਹ ਬੋਲਦੀ ਤਸਵੀਰ ਨਜਰੀ ਆਉਂਦੀ ਹੈ। ਅਤੇ ਗੁਰੂ ਜੀ ਦੀ ਸਿੱਖ ਪੰਥ ਪ੍ਰਤੀ ਏਕਤਾ ਭਾਵਨਾ ਦਾ ਡੂੰਘਾਂ ਸਬੂਤ ਮਿਲਦਾ ਹੈ। ਗੁਰੂ ਜੀ ਨੇ ਗੁਰੂ ਨਾਨਕ ਦੇਵ ਜੀ ਦੇ ਇਨਾਹ ਵਾਂਕਾਂ ਨੂੰ ਮੂਰਤੀ ਮਾਨ ਕੀਤਾ ਹੈ

*"ਹੋਇ ਇਕੱਤ੍ਰ ਮਿਲਹੁ ਮੇਰੇ ਭਾਈ, ਦੁਬਿਦਾ ਦੂਰ ਕਰੋ ਲਿਵ ਲਾਇ"।*
*ਹਰਿ ਨਾਮੈ ਕੀ ਹੋਵਹੁ ਜੋੜੀ ਗੁਰਮੁਖ ਬੈਠੋ ਸਫਾ ਵਿਛਾਇ।।*

ਸਨਖੜਾ ਜੀ ਨੇ ਵੀ ਆਪਣੇ ਸਮਕਾਲੀ ਅਨਭਵ ਦੁਆਰਾ ਤਜਰਬੇ ਦੇ ਲੇਖ ਲਿਖੇ ਹਨ ਜੋ ਧਨਤਾ ਯੋਗ ਹਨ। ਸ੍ਰੀ ਮਾਨ ਤੇਜਾ ਸਿੰਘ 'ਕੰਵਲ' ਦਾ ਵੀ ਲੇਖ ਸਲਾਹਣ ਯੋਗ ਬੇਹਤਰ ਧਾਰਨਾਵਾ ਵਾਲੇ ਹਨ। ਏਹਨਾਂ ਨੇ ਵੀ ਆਪਣੇ ਪਿਆਰੇ ਪ੍ਰੀਤਮ ਗੁਰੂ ਜੀ ਦੇ ਦੌਰਿਆਂ ਸੰਬੰਧੀ ਲੋ ਉਜਾਗਰ ਕੀਤੀ ਹੈ। ਧਨਵਾਦ, ਸ੍ਰੀ ਮਾਨ ਡਾ. ਧਿਆਨ ਸਿੰਘ ਜੀ ਨੇ ਨਾਮਧਾਰੀ ਦਰਬਾਰ ਦੇ ਸਕੱਤ੍ਰ ਪ੍ਰਧਾਨ ਵੀ ਰਹੇ ਹਨ। ਅੱਖੀ ਡਿਠੇ ਹਾਲ ਲਿਖਕੇ ਅਪਣੀ ਸੁਹਿਰਦ ਸਚਾਈ ਦਾ ਸਬੂਤ ਦਿੱਤਾ ਹੈ। ਧਨਵਾਦ, ਸੰਤ ਗਿਆਨ ਸਿੰਘ ਜੀ ਰੈਣੂ ਬਲੋਵਾਲੀ ਦਾ ਵੀ ਧਨਵਾਦ ਹੈ ਜਿਨਾਹ ਨੇ ਪਾਕਸਤਾਨ ਵਲੋਂ ਆਕੇ ਦੁੱਖੀ ਹੋਕੇ ਸਤਿਗੁਰੂ ਪ੍ਰਤਾਪ ਸਿੰਘ ਪਾਸ ਸਰਨ ਲੈ ਕੇ ਸੰਕਟ ਕਟਿਆ ਸੁਖ ਪ੍ਰਾਪਤ ਕੀਤਾ ਹੁਕਮ ਮੰਨਿਆ।

ਬੀਬੀ ਬੇਅੰਤ ਕੋਰ ਜੀ ਪ੍ਰਿੰਸੀਪਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਮਾਨਸ੍ਰੋਵਰ ਗਾਰਡਨ ਦਾ ਵੀ ਤੈਹ ਦਿਲੋਂ ਧੰਨਵਾਦੀ ਹਾਂ ਜਿਨਾਂ ਨੇ ਆਪਣੀ ਕਵਿਤਾ ਦੇ ਕੇ ਇਸ ਪੁਸਤਕ ਦੀ ਸ਼ਾਨ ਨੂੰ ਚਾਰ ਚੰਨ ਲਾਏ ਹਨ।

ਸੰਤ ਸੁਵਰਨ ਸਿੰਘ ਜੀ "ਸਨੈਹੀ" ਦਾ ਲੇਖ ਬੀ ਸਲਾਹਤਾ ਯੋਗ ਹੈ, ਭਾਵੇਂ ਇਸਦਾ ਵਿਸਤਾਰ ਲੇਬਾਂ ਹੈ ਪਰ ਪੜਨ ਦੇ ਯੋਗ ਹੈ। ਇਸਨੂੰ ਕਿਸੇ ਲਿਖਾਰੀ ਨੇ ਅਜੇ ਤੀਕ ਯੋਗ ਮਾਨਤਾ ਨਹੀਂ ਦਿੱਤੀ, ਅਸੀਂ ਵਿਦਵਾਨਤਾ ਦੀ ਕਦਰ ਕਰਨੀ ਯੋਗ ਸਮਝੀ ਹੈ, ਸਨੈਹੀ ਜੀ ਦੀ ਪ੍ਰੋੜਤਾ ਸੰਤ ਤੇਜਾ ਸਿੰਘ ਕੰਵਲ ਨੇ ਵੀ ਕੀਤੀ ਹੈ।

# " ਅਨੰਤ ਸਿਮ੍ਰਤੀ "

*ਹਰਜਿੰਦਰ ਸਿੰਘ ਕੰਵਲ*

ਹਿੰਦੁਸਤਾਨ ਗੁਲਾਮੀ ਅਤੇ ਦਹਿਸਤ ਦੀ ਅਗਨੀ ਵਿਚ ਸੜ ਸੁਆਹ ਹੋ ਰਿਹਾ ਸੀ। ਓਹ ਜੋਹੜੀ ਅਜ਼ਾਦੀ ਦੀ ਮਿਸਾਲ ਸਤਿਗੁਰੂ ਰਾਮ ਸਿੰਘ ਨੇ ਜਗਾਈ ਸੀ ਉਸਦੀ ਲੋ ਨੂੰ ਬੁਝੋਣ ਦੀ ਪੂਰੀ ਪੂਰੀ ਕੋਸ਼ਸ਼ ਕੀਤੀ ਜਾ ਰਹੀ ਸੀ। ਅਜ਼ਾਦੀ ਦੇ ਪਰਵਾਨਿਆਂ ਨੂੰ ਅਥਾਹ ਅਤਿਆਚਾਰ ਦੀ ਅੱਗ ਵਿਚ ਝੋਕਿਆ ਜਾ ਰਿਹਾ ਸੀ। ਅੰਗਰੇਜ਼ ਦੇ ਜ਼ੁਲਮਾਂ ਦੀ ਹਦ ਹੱਦਾਂ ਤੋ ਬਾਹਰ ਹੋ ਰਹੀ ਸੀ।

ਓਸ ਵੇਲੇ ਅਮਾਵਸ ਨੂੰ ਪੂਨਮ ਕਰਨ ਵਾਲਾ, ਦਾਰਸ਼ਨਿਕ, ਅਧਿਆਤਮਕ, ਸਾਹਿਤਕ ਅਤੇ ਸੰਗੀਤ ਖੇਤਰਾਂ ਵਿਚ ਇਕ ਵਸ਼ਿਸ਼ਟ ਵਿਲੱਖਣ ਅਤੇ ਸਰਬ ਗੁਣ ਸਪੰਨ ਮਹਾਂਬਲੀ,ਰੂਹਾਨੀਅਤ ਦੀ ਦੁਨੀਆਂ ਵਿਚੋਂ ਇਸ ਧਰਤੀ ਤੇ ਪ੍ਰਕਾਸ਼ਮਾਨ ਹੋਇਆ।

ਹਾਂ—ਅਟੱਲ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਹੀ ਮੈ ਗਲ ਕਰ ਰਿਹਾ ਹਾਂ। ਉਨ੍ਹਾਂ ਦੇ ਆਉਣ ਨਾਲ ਵੀਰਾਨੇ ਵਿਚ ਬਹਾਰ, ਅਖੀਆਂ ਵਿਚ ਖੁਮਾਰ ਅਤੇ ਵਾਤਾਵਰਨ ਵਿਚ ਪਿਆਰ ਹੀ ਪਿਆਰ ਸਮੋ ਗਿਆ। ਚਾਰੋ ਪਾਸੇ ਖੁਸ਼ੀਆਂ ਦੇ ਸੋਮੇ ਫੁਟ ਪਏ ਅਤੇ ਓਸ ਦਿਬ ਮੂਰਤ ਦੇ ਸੁਾਗਤਮ ਲਈ ਬਹਿਸ਼ਤਾਂ ਤੋਂ ਦੇਵਤਿਆਂ ਵੀ ਫੁਲ ਬਰਖਾ ਨਾਲ ਇਸ ਧਰਤੀ ਨੂੰ ਮਹਿਕਾ ਦਿਤਾ।

ਇਸ ਪ੍ਰਭੂ ਸਰੂਪ ਨੂਰਾਨੀ ਬਾਲਕ ਦੇ ਬਚਪਨ ਦੇ ਚੋਜ ਹੋਰ ਦੁਨੀਆਂ ਨਾਲੋ ਨਿਰਾਲੇ ਅਤੇ ਵਿਲੱਖਣ ਹੀ ਸਨ। ਇਸ ਨਿਰੰਕਾਰੀ ਜੋਤ ਦੇ ਜੋ ਭੀ ਦੀਦਾਰ ਕਰਦਾ ਓਹ ਇਸ ਸੂਰਜ ਮੁਖੀ ਮੁਖੜੇ ਦੀ ਅਨੋਖੀ ਮੁਸਕਾਨ ਨਾਲ ਚੁੰਧਿਆ ਜਾਂਦਾ ਅਤੇ ਉਸਦੀ ਆਤਮਾ ਇਕ ਵਿਸਮਾਦੀ ਦਸ਼ਾ ਵਿਚ ਗਦ ਗਦ ਹੋ ਉਠਦੀ।

ਸਤਿਗੁਰੂ ਦਾ ਬਚਪਨ ਆਮ ਬਾਲਕਾਂਵਰਗਾ ਨਹੀ ਸੀ, ਉਸ ਵਿਚ ਵਖਰੀ ਕਿਸਮ ਦਾ ਪ੍ਰਤੈ ਸੀ, ਇਕ ਰੱਬੀ ਜਲਾਲ ਸੀ, ਤੇਜੱਸਵੀ ਚੇਹਰਾ ਸੀ, ਮਨਮੋਹਣ ਵਾਲੇ ਕੰਵਲ ਨੈਣ ਸਨ ਅਤੇ ਜਿਧਰ ਵੀ ਓਹ ਤਕਦਾ ਸੀ ਨਜ਼ਾਰੇ ਝੂਮ ਉਠਦੇ ਸਨ, ਖਿਜਾ ਮਹਿਕ ਉਠਦੀ ਸੀ, ਅਗੱਮੀ ਸੁਆਦ ਵਿਚ ਹਵਾ ਲੋਰੀਆਂ ਦੇ ਵਾਤਾਵਰਨ ਨੂੰ ਸੁਖਾਈਂ ਕਰੀ ਜਾ ਰਹੀ ਸੀ।

ਫੁਰਤੀਲੇ ਉਦਮ ਅਤੇ ਉਤਸਾਹਕਤਾ ਭਰਪੂਰ ਸਤਿਗੁਰੂ ਤੜਕਸਾਰ ਉਠਕੇ ਹੀ ਠੰਢੇ ਜਲ ਦਾ ਇਸ਼ਨਾਨ ਕਰਕੇ ਪਿਤਾ ਸਤਿਗੁਰੂ ਦੇ ਦਰਬਾਰ ਵਿਚ ਪਹੁੰਚ ਜਾਂਦੇ ਅਤੇ ਚੌਕੜਾ ਮਾਰ, ਮਾਲਾ ਹਥ ਫੜ ਵਾਹਿਗੁਰੂ ਰੂਪ , ਵਾਹਿਗੁਰੂ ਬਣ ਜਾਂਦੇ।

ਜੀਵਨ ਦੇਣ ਵਾਲੀ ਜਗਤ ਮਾਤ ਮਾਤਾ ਜੀਵਨ ਕੋਰ ਜਦੋ ਸਤਿਗੁਰੂ ਹਰੀ ਸਿੰਘ ਜੀ ਅਗੇ ਅਰਜ਼ ਗੁਜਾਰੀ ਕੇ ਪੁਤਰ ਨੂੰ ਪੜ੍ਹਨੇ ਪਾਈਏ ਤਾਂ ਗੁਰੂ ਜੀ ਹੱਸ ਫੁਰਮਾਇਆ "ਇਹ ਤਾਂ ਸਾਰੇ ਇਲਮ ਪਹਿਲਾਂ ਹੀ ਪੜ ਕੇ ਆਇਆ ਹੈ" ਫਿਰ ਵੀ ਦੁਨੀਆਵੀ ਰੀਤ ਤਾਂ ਪੂਰੀ ਕਰਨੀ ਹੀ ਪਵੇਗੀ।

ਪਾਠਸ਼ਾਲਾ ਨੂੰ ਭਾਗ ਲੌਣ ਛੋਟੇ ਜਹੇ ਸਾਹਿਬਜਾਦੇ ਗੁਰੂ ਨਾਨਕ ਵਾਲੇ ਹੀ ਚੋਜ ਦੁਹਰਾਂਦੇ।

ਤੀਖਣ ਬੁਧੀ, ਚਕ੍ਰਿਤ ਕਰਨ ਵਾਲੀ ਯਾਦ ਸ਼ਕਤੀ ਨਾਲ ਉਸਤਾਦਾਂ ਨੂੰ ਹੈਰਾਨ ਕਰ ਦਿੰਦੇ। ਅੰਗਰੇਜ਼ੀ, ਉਰਦੂ, ਪੰਜਾਬੀ, ਹਿੰਦੀ ਪੜਨ ਦੇ ਇਲਾਵਾ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਭਾਈ ਗੁਰਦਾਸ ਦੀਆਂ ਵਾਰਾਂ ਆਦਿ ਮੂੰਹ ਜਬਾਨੀ ਕੰਠ ਕਰ ਲਏ। ਜਿਕਰ ਕਰਦੇ ਹੁੰਦੇ ਸਨ ਕਿ ਗੁਰੂ ਹਰੀ ਸਿੰਘ ਦੇ ਵੇਲੇ ਦੇ ਚਾਲੀ ਪੰਤਾਲੀ ਸਾਲ ਪਹਿਲਾਂ ਦੇ ਸਾਰੇ ਵਾਕਿਯਾਤ ਹਾਲੇ ਤਕ ਉਨਾਂ ਨੂੰ ਯਾਦ ਹਨ।

ਗੁਰੂ ਜੀ ਆਪਣੇ ਹਸਤ ਕੰਵਲਾਂ ਦੁਆਰਾ ਜਦੋ ਸੰਗੀਤ ਦੀਆਂ ਤਾਰਾਂ ਨੂੰ ਛੇੜਦੇ ਤਾਂ ਸਾਜ਼ਾਂ ਦੀ ਗੂੰਜ ਸੁਣ ਕੇ ਕੁਦਰਤੀ ਕ੍ਰਿਸ਼ਮੇ ਆਪਣੀ ਜਗਾ ਤੇ ਵਿਸਮਾਦ ਹੋ ਜਾਂਦੇ। ਸਵਰਗ ਲੋਕ ਦੇ ਗਾਣ, ਗੰਧਰਬ ਅਤੇ ਇੰਦਰ ਵੀ ਆਪਣਾ ਆਸਣ ਛਡ ਇਸ ਮਹਾਨ ਕਲਾਕਾਰ ਦੇ ਦਰਬਾਰ ਦੇ ਆਤਮਕ ਸ੍ਰੋਤ ਬਣ ਬਹਿੰਦੇ। ਜੈਸਾ ਦਸਮੇਸ਼ ਜੀ ਨੇ ਲਿਖਿਆ ਹੈ:-

*ਮੇਘ ਮਲ੍ਹਾਰ ਅਉ ਦੇਵ ਗੰਧਾਰ, ਭਲੇ ਗਵਰੀ ਕਰਕੈ ਹਿਤ ਗਾਵੈ।।*
*ਜੈਤਸਿਰੀ ਅਰ ਮਾਲਸਿਰੀ, ਨਟ ਨਾਇਕ ਸੁੰਦਰ ਭਾਂਤ ਬਸਾਵੈ।।*
*ਰੀਝ ਰਹੀ ਬ੍ਰਿੰਜ ਕੀ ਸਭ ਗ੍ਵਾਰਨਿ ਰੀਝ ਰਹੇ ਸੁਰ ਜੋ ਸੁਨਿ ਪਾਵੈ।।*
*ਔਰ ਕੀ ਬਾਤ ਕਹਾਂ ਕਹੀਐ, ਤਜ ਇੰਦ੍ਰ ਸਭਾ ਸਭ ਆਸਨ ਆਵੈ।।੫੬੪।।*

ਜਿਸਮ ਦੀ ਮਜ਼ਬੂਤੀ ਨੂੰ ਅਖਾੜਿਆਂ ਅਤੇ ਘੋੜ ਸਵਾਰੀਆਂ ਨਾਲ ਸ਼ਿੰਗਾਰਦੇ ਸਨ। ਗੁਰੂ ਹਰਗੋਬਿੰਦ ਅਤੇ ਗੁਰੂ ਗੋਬਿੰਦ ਸਿੰਘ ਦਾ ਪਰਤਾਪ ਉਨ੍ਹਾਂ ਦੇ ਹੀ ਨਕਸ਼ੇ ਕਦਮ ਤੇ ਚਲਦਾ ਹੋਇਆ ਸ਼ਸਤਰਾਂ ਅਸਤਰਾਂ ਵਿਚ ਵੀ ਪ੍ਰਬੀਨਤਾ ਦੀ ਸੀਮਾ ਲੰਘ ਗਿਆ।

ਯੁਵਾ ਅਵੱਸਥਾ ਦਾ ਪੌਡਾ ਪੂਰਾ ਕਰ ਮਹਾਂਬਲੀ ਨੂੰ ਜਵਾਨੀ ਗਲਵਕੜੀ ਪਾ ਮਿਲੀ। ਇਹ ਇਕ ਇਹੋ ਜਿਹਾ ਮਿਲਾਪ ਸੀ ਜਿਸਦਾ ਮੋਹ ਜਲਾਲ ਅਕੱਥਨੀਯ ਹੈ ਅਤੇ ਇਸ ਕਲਮ ਦੇ ਬਿਆਂ ਤੋਂ ਬਾਹਰ ਹੈ।

ਆਂਤਰਿਕ ਪਵਿਤ੍ਰਤਾ, ਅਜਾਦੀ, ਭਾਈਚਾਰਾ ਅਤੇ ਪਿਆਰ ਦੇ ਮਹਾਨ ਉਦੇਸ਼, ਉਨਾਂ ਦੇ ਮੁਖ ਮੰਤਵ ਸਨ। ਸਮੂਚੀ ਮਾਨਵਤਾ ਦੀ ਏਕਤਾ, ਬਰਾਬਰੀ ਅਤੇ ਭ੍ਰਾਤਰੀ ਭਾਵ ਦੇ ਸਿਧਾਂਤ ਨੂੰ ਅਪਨਾਉਂਦਿਆਂ, ਜਾਤ ਪਾਤ ਨੂੰ ਪ੍ਰੰਪਰਾਗਤ ਅਰਥਾਂ ਵਿਚੋਂ ਕਢਿਆ ਅਤੇ ਆਪਣੇ ਇਨਕਲਾਬੀ ਪ੍ਰਭਾਵਾਂ ਨਾਲ ਅਧਿਆਤਮਕਤਾ ਅਤੇ ਲੌਕਿਕ ਸਹਿਹੋਂਦ ਦੀ ਸੰਭਾਵਨਾ ਨੂੰ ਵਿਦਮਾਨ ਕੀਤਾ।

ਹਿੰਦੁਸਤਾਨ ਤੇ ਅਗਰੇਜੀ ਹਕੂਮਤ ਇਕ ਗੁਲਾਮੀ ਦੀ ਐਸੀ ਪੀੜਾ ਸੀ ਜਿਸ ਦਾ ਮਨ ਦ੍ਰਵ ਕਰਨ ਵਾਲਾ ਦੌਰ ਗੁਰੂ ਜੀ ਬੜੀ ਸਹਿਨਸ਼ੀਲਤਾ ਨਾਲ ਤਕਦੇ ਰਹੇ ਅਤੇ ਭਾਰਤ ਦੀ ਗੁਲਾਮੀ ਦਾ ਜੂਲਾ ਆਪਣੇ ਗਲੋਂ ਲਾਹੁਣ ਲਈ ਆਪਣੇ ਸਿਖਾਂ ਨੂੰ ਕੁਰਬਾਨੀਆਂ ਦੇਣ ਦਾ ਇਕ ਅੰਤਰੀਵ, ਅਸਗਾਹ ਅਤੇ ਨਿਰੰਤਰ ਸੋਮਾ ਬਣਾਂਦੇ ਗਏ।

ਗੁਰੂ ਜੀ ਓਸ ਕਰਾਂਤੀਕਾਰੀ ਵੰਸ਼ ਵਿਚੋ ਸਨ ਜਿਸ ਵੰਸ਼ ਦਾ ਨਾਮ ਸੁਣਦਿਆਂ ਹੀ ਅੰਗਰੇਜ ਸਾਮਰਾਜ ਦੀਆਂ ਜੜ੍ਹਾਂ ਹਲੂਣੇ ਖਾਣ ਲਗ ਪੈਂਦੀਆਂ ਸਨ। ਇਸ ਤੇਜਸਵੀ ਦਿੱਬਯ ਮੂਰਤ ਦਾ ਜਾਹੋ ਜਲਾਲ ਅੰਗਰੇਜ ਦੀ ਅੱਖ ਵਿਚ ਨਾਸੂਰ ਬਣ ਕੇ ਰਹਿ ਗਿਆ ਸੀ। ਫਿਰ ਵੀ ਜਿਸ ਦਰਿਆ ਦਿਲੀ ਅਤੇ ਰਾਜਨੀਤੀ ਨਾਲ ਆਪ ਜੀ ਨੇ ਆਪਣਾ ਫਰਜ, ਸਰਬ ਸਾਂਝੇ ਰਹਿ ਕੇ ਨਿਭਾਇਆ ਉਸ ਦੀ ਪ੍ਰੋੜਤਾ ਅੰਗਰੇਜ ਵੀ ਕਰਨੋ ਗੁਰੇਜ ਨਹੀ ਸੀ ਕਰਦਾ।

ਨਿਮਰਤਾ ਸਹਿਨਸ਼ੀਲਤਾ, ਕਰੁਣਾ, ਦਇਆ, ਉਦਾਰਤਾ ਸਭੇ ਸਰਬ ਗੁਣ ਸਪੰਨ ਸਤਿਗੁਰ, ਆਤਮਕ ਉਚਾਈਆਂ ਦੀ ਪੌੜੀ ਚੜ੍ਹਦਿਆਂ ਨਿਰੰਕਾਰ ਨਾਲ ਇਕ ਮਿਕ ਹੋ ਰਹਿੰਦੇ ਸਨ। ਸਾਦਾ ਖਾਣਾ ਅਤੇ ਸਵੱਛ ਪਹਿਨਣ ਨੂੰ ਗੁਰੂ ਜੀ ਦਾ ਫੁਰਮਾਨ ਸੀ ਕਿ ਉਨਾਂ ਚੀਜਾਂ ਵਿਚ ਸੁਹਜ ਦੀ

ਝਲਕ ਹੋਣੀ ਚਾਹੀਦੀ ਹੈ ਅਤੇ ਜੋਹੜਾ ਕੰਮ ਰੋਜ ਕੀਤਾ ਜਾਵੇ ਉਹ ਹੁਨਰ ਦੀ ਤਰਾਂ ਪੇਸ਼ ਹੋਣਾ ਚਾਹੀਦਾ ਹੈ।

ਬੇਫਿਕਰ ਬਚਪਨ ਅਤੇ ਮਖਮੂਰ ਜਵਾਨੀ ਤੇ ਬਾਦ ਓਹ ਸਮਾਂ ਵੀ ਆਇਆ ਜੋ ਸਭ ਉਤੇ ਭਾਰੀ ਹੈ। ਪਿਤਾ ਗੁਰੂ ਹਰੀ ਸਿੰਘ ਜੀ ਦੀ ਦੇਹ ਦਾ ਅਲੋਪ ਹੋਣਾ। ਇਹ ਸਦਮਾ ਆਪ ਜੀ ਦੇ ਵਿਸ਼ਾਲ ਹਿਰਦੇ ਨੇ ਬੜੇ ਹੀ ਠਰੰਮੇ ਨਾਲ ਜਰਿਆ।

ਗੁਰੂ ਪਿਤਾ ਦਾ ਤਖਤ ਨਾ ਚਾਹੁਣ ਪਰ ਵੀ ਆਪ ਨੂੰ ਸਵੀਕਾਰ ਕਰਨਾ ਪਿਆ। ਨਾਮਧਾਰੀ ਪੰਥ ਨੂੰ ਇਕ ਐਸਾ ਮਹਾਨ ਸਤਿਗੁਰੂ ਮਿਲਿਆ ਜਿਸ ਦੇ ਨੂਰਾਨੀ ਮੁਖੜੇ ਤੇ ਅਲੌਕਿਕ ਜਮਾਲ, ਬੁਲ੍ਹਾਂ ਤੇ ਰਸ ਭਿਨੀ ਮੁਸਕਾਨ ਅਤੇ ਆਤਮਕ ਸੁੰਦਰਤਾ ਹਮੇਸ਼ਾਂ ਜੋਬਨ ਤੇ ਰਹਿੰਦੀਆਂ ਸਨ।

ਆਪ ਜੀ ਦੇ ਦਿਵਾਨਾਂ ਵਿਚ ਸੁਰਮਈ ਕੀਰਤਨ ਦੀਆਂ ਗੂੰਜਾਰਾਂ ਜਦੋ ਅਰਸ਼ਾਂ ਅਤੇ ਫਰਸ਼ਾਂ ਵਿਚ ਗੂੰਜਦੀਆਂ ਤਾਂ ਇਕ ਇਹੋ ਜਿਹਾ ਰਹੱਸਮਈ ਵਾਤਾਵਰਣ ਵਾਯੂਮੰਡਲ ਵਿਚ ਵਰਤਦਾ ਜਿਸ ਦੀ ਭਾਲ ਸਵਰਗ ਲੋਕ ਵੀ ਨਾ ਸੀ ਬਲ ਸਕਦਾ। ਨਾਮ ਬਾਣੀ ਦਾ ਪਰਵਾਹ ਓਸ ਅਰਦਾਸ ਨੂੰ ਸਾਖਯਾਤ ਕਰ ਗਿਆ ਜੋ ਅਜ ਕਲ ਨਾਮਧਾਰੀ ਅਰਦਾਸ ਵਿਚ ਕਹਿੰਦੇ ਹਨ:

**ਸਤਿਗੁਰੂ ਪਰਤਾਪ ਸਿੰਘ ਸਿਮਰੀਏ ਜਿਨ ਨਾਮ ਬਾਣੀ ਦਾ ਪਰਵਾਹ ਦੀਆ ਚਲਾਏ।"**

ਇਹ ਨਾਮ ਬਾਣੀ ਭੈਣੀ ਸਾਹਿਬ ਦੀ ਤਪੋ ਭੂਮੀ ਤੇ ਹੀ ਨਹੀ ਬਲਕੇ ਜੀਵਨ ਨਗਰ, ਸੁਹੇਵਾ ਸਾਹਿਬ ਅਤੇ ਹੋਰ ਕਈ ਥਾਵਾਂ ਬੱਕੋਕ,ਸਿਆਮ,ਈਸਟ ਅਫਰੀਕਾ ਆਦਿ ਥਾਈ ਪਹੁੰਚਕੇ ਅਕਾਲ ਪੁਰਖ ਦੀ ਹੋਂਦ ਨੂੰ ਮਨੁੱਖਤਾ ਵਿਚ ਦੇਖਣ ਦਾ ਅਧਿਆਤਮਿਕ ਤੱਤ ਦ੍ਰਸਾਇਆ ਤਾਂ ਸਤਿਗੁਰੂ ਜੀ ਨੇ ਗੁਰੂ ਜੱਸ ਦੀ ਨਿਰੰਤਰ ਅਰਾਧਨਾ ਕੀਤੀ।

ਸਰਬ ਕਲਾ ਸਮਰੱਥ ਸਤਿਗੁਰੂ ਨੇ ਇਕ ਮਹਾਨ ਨਾਯਕ ਦੀ ਤਰ੍ਹਾਂ ਆਪਣਾ ਦਬ ਦਬਾ ਅੰਗਰੇਜ ਹਕੂਮਤ ਤੇ ਪਾਇਆ ਅਤੇ ਬੰਦੀ ਛੋੜ ਕਹਿਲਾਏ। ਭੈਣੀ ਦੀ ਉਹ ਧਰਤੀ ਜੇਹੜੀ ਵਰਿਆਂ ਤੇ ਅੰਗਰੇਜ ਦੀ ਅੱਖ ਵਿਚ ਇਕ ਤੀਰ ਦੀ ਤਰ੍ਹਾਂ ਚੁਭ ਰਹੀ ਸੀ, ਅੱਜ ਅਜਾਦੀ ਦੋੜ ਵਿਚ ਅਗਰਸਰ ਹੈ।

ਇਹ ਕਮਾਲ ਸਤਿਗੁਰੂ ਪਰਤਾਪ ਸਿੰਘ ਦੀ ਹੀ ਇਕ ਅੰਸ਼ ਮਾਤਰ, ਐਪਰ ਵਿਆਪਕ ਦੇਣ ਹੈ।

ਅਨੰਤ ਸਿਮ੍ਰਤੀ ਦਾ ਇਹ ਉਪਹਾਰ ਉਕਤ ਸੰਕਲਪਾਂ, ਭਾਵਨਾਵਾਂ ਅਤੇ ਸ਼ਰਧਾਂਜਲੀਆਂ ਦਾ ਹੀ ਸੰਗ੍ਰਹਿ ਹੈ ਜੋ ਲੇਖਕ ਦੇ ਅੰਤਹਿ ਕਰਨ ਵਿਚੋ ਇਸ ਮਹਾਨ ਸ਼ਤਾਬਦੀ ਦੇ ਅਵਸਰ ਉਤੇ ਸ਼ਬਦਾਂ ਦਾ ਰੂਪ ਧਾਰਨ ਕਰ ਗਿਆ।



# ਅਨੰਤ ਸ਼ਿਮ੍ਰਤੀ ਲਈ ਵਿਚਾਰ ਮੰਚ ਦੀ ਭੇਟਾ

*ਹਰਜਿੰਦਰ ਸਿੰਘ 'ਕੰਵਲ' ਕੋਵੈਂਟਰੀ (ਯੂ.ਕੇ.)*

ਸੁਰਗਵਾਸੀ ਡਾ: ਇੰਦਰ ਸਿੰਘ ਜੀ ਨੇ ਲੰਡਨ ਤੋਂ ਇਹ ਨੋਟਸ ਆਪਣੀ ਡਾਇਰੀ ਦੇ ਉਨ੍ਹਾਂ ਪੰਨਿਆਂ ਵਿਚੋਂ ਚੁਣ ਚੁਣ ਕੇ ਕੱਢੇ ਸਨ ਜਿਨ੍ਹਾਂ ਵਿਚੋਂ ਵੀਹਵੀਂ ਸਦੀ ਦਾ ਮੂੰਹ ਬੋਲਦਾ ਭਾਰਤੀ ਇਤਿਹਾਸ, ਨਿਤਾ ਪ੍ਰਤੀ ਦੇ ਹੰਢਾਏ ਵਰਤੀਦੇ ਜੀਵਨ ਅਤੇ ਘਟਨਾ ਪਰਵਾਹ ਨਾਲ ਓਤ ਪੋਤ ਯਾਦਾਂ, ਸਿਮ੍ਰਤੀਆਂ ਅਤੇ ਸੰਕੇਤਾਂ ਦੀ ਲੜੀ ਸਾਡੇ ਲਈ ਅਥਾਹ ਗਿਆਨ ਅਤੇ ਚਾਨਣ ਪ੍ਰਸਤੁਤ ਕਰਨ ਦੀ ਸਮ੍ਰਥਾ ਰਖਦਾ ਹੈ। ਡਾਕਟਰ ਸਾਹਿਬ ਨੇ ਅਧਿਆਤਮਵਾਦ (MYSTICISM) ਉੱਤੇ ਬਹੁਤ ਕੁਝ ਇਕਤ੍ਰ ਕੀਤਾ ਹੋਇਆ ਸੀ। ਉੱਚ ਕੋਟੀ ਦੇ ਵਿਦਵਾਨਾਂ ਅਤੇ ਅਧਿਆਤਮਵਾਦੀਆਂ ਨਾਲ ਆਪ ਜੀ ਦਾ ਗਹਿਰਾ ਅਤੇ ਅਤਿਅੰਤ ਨਿਕਟਵਰਤੀ ਮੇਲ ਮਿਲਾਪ ਰਿਹਾ ਸੀ। ਪੰਜਾਬੀ ਦੇ ਪ੍ਰਸਿੱਧ ਨਾਵਲਿਸਟ ਸ੍ਰ. ਨਾਨਕ ਸਿੰਘ, ਪ੍ਰਮੁੱਖ ਚਿਤਰਕਾਰ ਸ੍ਰ. ਸੋਭਾ ਸਿੰਘ ਅਤੇ ਅਧਿਆਤਮਵਾਦੀ ਸ੍ਰ. ਸਰਦੂਲ ਸਿੰਘ ਕਵੀਸ਼ਰ ਅਤੇ ਹੋਰ ਬੇਅੰਤ ਸਮਕਾਲੀਨ ਮਹਾਂ ਪੁਰਖ ਆਪ ਜੀ ਦੇ ਦਿੱਲੀ ਮਿੱਤ੍ਰ ਮੰਡਲ ਵਿਚੋਂ ਸਨ। ਆਪ ਜੀ ਨੇ ਸੰਤ ਵਿਨੋਵਾ ਭਾਵੇ ਦੇ ਚਲਾਏ ਸਰਵੋਦੀਆ ਸੰਗ੍ਰਾਮ ਵਿਚ ਵੀ ਢੇਰ ਹਿੱਸਾ ਲਿਆ ਸੀ।

ਹੈਰਾਨੀ ਅਤੇ ਖੁਸ਼ੀ ਦੀ ਗੱਲ ਹੈ ਕਿ ਉਚ ਕੋਟੀ ਦੇ ਇਤਿਹਾਸਕਾਰ ਸ੍ਰ. ਨਾਹਰ ਸਿੰਘ ਐਮ. ਏ. ਨਾਲ ਵੀ ਆਪ ਜੀ ਦੇ ਗਹਿਰੇ ਦੋਸਤਾਨਾਂ ਸੰਬੰਧ ਸਨ। ਸ੍ਰ. ਨਾਹਰ ਸਿੰਘ ਜੀ ਭਾਰਤੀ ਸੁਤੰਤਰਤਾ ਦੇ, ਪੰਜਾਬ ਪ੍ਰਦੇਸ਼ ਨਾਲ ਸੰਬੰਧਤ ਇਤਿਹਾਸ ਖੋਜ ਬੋਰਡ ਦੇ, ਕੌਮੀ ਪੱਧਰ ਉੱਤੇ ਸਥਾਪਤ, ਉੱਚ ਕੋਟੀ ਦੇ ਅਦਾਰੇ ਦੇ ਸਿਰਕੱਢ ਮੈਂਬਰ ਰਹੇ ਹਨ ਜਿਨ੍ਹਾਂ ਨਾਮਧਾਰੀ ਇਤਿਹਾਸ ਤੋਂ ਇਲਾਵਾ ਅਨੇਕਾਂ ਖੋਜ ਭਰਪੂਰ ਕਿਰਤਾਂ ਰਚੀਆਂ। ਆਪ ਦੀ ਖੋਜ ਦਾ ਇਕ ਭਾਗ The Sikh Heritage ਨਾਮੀ ਪੁਸਤਕ ਵਿਚ ਵੀ ਦਰਜ ਹੈ। ਅਸੀਂ ਇਹ ਨੋਟਸ ਪਾਠਕਾਂ ਦੀ ਦਿਲਚਸਪੀ ਲਈ ਇਥੇ ਦੇ ਰਹੇ ਹਾਂ।

ਲੰਡਨ ਵਾਲੇ ਬਾਬਾ ਇੰਦਰ ਸਿੰਘ ਜੀ ੧੯੫੨/੫੩ ਦੀ ਆਪਣੀ ਡਾਇਰੀ ਵਿਚੋਂ ਇਹ ਟਿਪਣੀ ਨਕਲ ਕਰਦੇ ਹੋਏ ਦਸਦੇ ਹਨ ਕਿ ਸ੍ਰ. ਨਾਹਰ ਸਿੰਘ ਅਤੇ ਸ੍ਰ. ਸਰਦੂਲ ਸਿੰਘ ਕਵੀਸ਼ਰ ਨਾਲੋਂ ਵੱਡਾ ਕਲਮ ਦਾ ਧਨੀ ਹੁਣ ਮੌਜੂਦ ਨ੍ਹਹੀਂ। ਇਹ ਨੋਟਸ ਕੂਕਾ ਲਹਿਰ ਦੇ ਇਤਿਹਾਸ ਲਈ ਤਿਆਰ ਕੀਤੇ ਜਾ ਰਹੇ ਹਨ:

"ਜਗਤ ਪ੍ਰਸਿੱਧ ਕੋਸ਼ ਗ੍ਰੰਥ "ਐਨਸਾਈਕਲੋਪੀਡੀਆ ਬ੍ਰਿਟੈਨੀਕਾ" ਵਿਚ ਸਿੱਖਾਂ ਸੰਬੰਧੀ ਲੇਖ ਦੇ ਕਰਤਾ ਨੇ ਕੂਕੇ ਅਥਵਾ ਨਾਮਧਾਰੀ ਸਿੱਘਾਂ ਬਾਰੇ ਕੁਝ ਨੁਕਤੇ ਖਾਸ ਤੌਰ ਤੇ ਦਰਜ ਕੀਤੇ ਹਨ:-

'ਕੂਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕਟੱੜ ਪੈਰੋਕਾਰ ਹਨ। ਕੂਕੇ ਅੰਗ੍ਰਜ਼ੀ ਹਕੂਮਤ ਦੇ ਵੈਰੀ ਹਨ। ਉਨ੍ਹੀਵੀਂ ਸਦੀ ਵਿਚ ਜਦ ਸਿੱਖ ਜਨਤਾ ਅਰ ਸਿੱਖ ਸੰਪ੍ਰਦਾਵਾਂ ਅਸਲੀ ਸਿੱਖੀ ਤੋਂ ਦੁਰੇਡੇ ਜਾ ਰਹੀਆਂ ਸਨ, ਤਦ ਕੂਕੇ ਆਪਣੇ ਉੱਚੇ ਸਿੱਧਾਤਾਂ ਉੱਤੇ ਪੂਰਨ ਖਾਲਸੇ ਵਾਗੂੰ ਕਾਇਮ

ਰਹੇ, ਭਾਵੇਂ ਉਨ੍ਹਾਂ ਦੀ ਗਿਣਤੀ ਕਾਫੀ ਘਟ ਹੋ ਗਈ।"

**– ਐਨਸਾਈਕਲੋਪੀਡੀਆ ਬ੍ਰਿਟੈਨਿਕਾ**
**ਯੂਨੀਵਰਸਿਟੀ ਆਫ ਸਿਕਾਗੋ ਐਡੀਸ਼ਨ,**
**੧੯੪੬ – ਜਿਲਦ ੨੦ ਪੰਨਾ ੬੪੯।**

ਇਸੇ ਐਂਟਰੀ ਦੇ ਅਧੀਨ ਕਰਤਾ ਅਗਾਂਹ ਚਲਕੇ ਮਲੇਰ ਕੋਟਲੇ ਦੇ ਖੂਨੀ ਸਾਕੇ ਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ, ਕਿ "ਜੇਕਰ ਕੂਕਿਆਂ ਨਾਲ ਇਤਨੀ ਸਖਤੀ ਦਾ ਵਰਤਾਓ ਨਾ ਕੀਤਾ ਜਾਂਦਾ, ਤਦ ਹੋ ਸਕਦਾ ਸੀ ਕਿ ਅਖੀਰ ਵਿਚ ਵੱਡਾ ਖੂਨ ਖਰਾਬਾ ਹੁੰਦਾ।"

ਇਹ ਹਨ ਭਾਵ ਜੋ ਇਕ ਨਿਰਪੱਖ, ਦੂਰ ਬੈਠੇ, ਸੰਪ੍ਰਦਾਈ ਈਰਖਾ ਤੋਂ ਮੁਕਤ, ਲਿਖਾਰੀ ਨੇ ਕੂਕਿਆਂ ਦੇ ਮੁੱਤਲਕ ਦੁਨੀਆਂ ਦੀ ਪੜ੍ਹੀ ਲਿਖੀ, ਸਿਆਣੀ, ਸੋਚ ਸਮਝ ਰਖਣ ਵਾਲੀ ਸ਼ਰੇਣੀ ਅੱਗੇ ਪੇਸ਼ ਕੀਤੇ ਹਨ। ਸਾਰੇ ਵੇਰਵੇ ਵਿਚ ਭਾਵੇਂ ਕਈ ਪ੍ਰਕਾਰ ਦੀਆਂ ਇਤਿਹਾਸਕ ਗਲਤੀਆਂ, ਹਵਾਲੇ ਦੀਆਂ ਊਣਤਾਈਆਂ ਅਤੇ ਹੋਰ ਤਰੁਟੀਆਂ ਮੌਜੂਦ ਹਨ, ਪਰ ਕਰਤਾ ਨੇ ਪ੍ਰਾਪਤ ਇਤਿਹਾਸਕ ਸਮੱਗਰੀ ਨੂੰ ਬਹੁਤ ਹੀ ਸੁਚੱਜੇ ਤਰੀਕੇ ਨਾਲ ਵਰਤ ਕੇ, ਕੁਝ ਖਾਸ ਨਤੀਜੇ ਕੱਢੇ ਹਨ ਜੋ ਸਾਡੇ ਸਮਕਾਲੀ ਪਾਠਕ ਲਈ ਲਾਹੇਵੰਦ ਸਾਬਤ ਹੋਣਗੇ।

ਭਾਰਤੀ ਜਨਤਾ ਵਲੋਂ ਵਦੇਸ਼ੀ ਅੰਗ੍ਰਜ਼ੀ ਸਾਮਰਾਜ ਦੇ ਵਿਰੁਧ ਸੰਨ ੧੮੫੭ ਜਾਂ ਸੰਮਤ ੧੯੧੪ ਬਿਕਰਮੀ ਵਾਲੀ ਆਜ਼ਾਦੀ ਹਾਸਲ ਕਰਨ ਦੀ ਨਾਕਾਮਯਾਬ ਲੜਾਈ ਪਿਛੋਂ ਨਾਮਧਾਰੀ ਸਿੱਖ ਅੰਗ੍ਰੇਜ਼ਾਂ ਦੀ ਵਿਦੇਸ਼ੀ ਹਕੂਮਤ ਦੇ ਬਦਤਰੀਨ ਦੁਸ਼ਮਨਾਂ ਦੀਆਂ ਕਤਾਰਾਂ ਵਿਚ ਸਭ ਤੋਂ ਅਗਲੀ ਕਤਾਰ ਵਿਚ ਖਲੋਤੇ ਸਨ। ਖੁਲ੍ਹੇ ਤੌਰ ਤੇ ਖੋਟਿਆਂ ਦੇ ਮੇਲੇ ਸੰਨ ੧੮੬੩ ਤੋਂ ਲੈ ਕੇ ੧੪ ਅਗਸਤ ੧੯੪੭ ਜਾਂ ਭਾਰਤ ਨੂੰ ਰਾਜਸੀ ਆਜਾਦੀ ਮਿਲਣ ਤਕ ਨਾਮਧਾਰੀ ਸਿੱਖਾਂ ਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਦੀ ਅਗੁਵਾਈ ਹੇਠ, ੮੩ ਸਾਲ ਆਪਣੀ ਇਸ ਥਾਂ ਨੂੰ ਤਸੀਹੇ ਝੱਲਕੇ ਅਤੇ ਕੁਰਬਾਨੀਆਂ ਦੇ ਕੇ ਕਾਇਮ ਰੱਖਿਆ। ਅੰਗ੍ਰੇਜ਼ੀ ਹਕੂਮਤ ਦੇ ਕਰਮਚਾਰੀਆਂ ਨੇ, ਅੰਗ੍ਰੇਜ਼ ਹਾਕਮਾਂ ਦੇ ਜੂਠੇ ਟੁਕੜਿਆਂ ਉਤੇ ਪਲਣ ਵਾਲੇ ਸਿੱਖ, ਹਿੰਦੂ, ਮੁਸਲਮਾਨ ਅਤੇ ਇਸਾਈ ਟੋਡੀਆਂ ਅਤੇ ਬੂਟ-ਚਟੂਆਂ ਨੇ, ਸਿੱਖ ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਨੇ, ਅੰਗ੍ਰੇਜ਼ੀ ਹਾਕਮਾਂ ਦੀ ਹਮਾਇਤ ਨਾਲ ਅਤੇ ਉਹਨਾਂ ਦੀ ਸ਼ਹਿ ਅਤੇ ਗੂੜ੍ਹੇ ਤਰੀਕੇ ਨਾਲ ਦਿੱਤੀ ਗਈ ਮਾਲੀ ਮਦਦ ਨਾਲ ਬਣੀਆਂ ਹੋਈਆਂ ਸਿੰਘ ਸਭਾਵਾਂ ਅਤੇ ਦੀਵਾਨਾਂ ਨੇ, ਸਿੱਖੀ ਧਰਮ ਦੇ ਅਸੂਲਾਂ ਦੇ ਦਾਹਵੇਦਾਰ ਸਿੱਖ ਤਖਤਾਂ ਅਤੇ ਇਤਿਹਾਸਕ ਗੁਰਦੁਆਰਿਆਂ ਦੇ ਸਰਕਾਰੀ ਜਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ, ਕੂਕਿਆਂ ਨੂੰ ਮੂਲੋਂ ਹੀ ਤਬਾਹ ਅਤੇ ਬਰਬਾਦ ਕਰਨ ਲਈ ਹਰ ਪ੍ਰਕਾਰ ਦੇ ਹੀਲੇ, ਵਸੀਲੇ, ਹਥਕੰਡੇ, ਬਹਾਨੇ, ਹੋਛੀਆਂ ਊਜਾਂ ਝੂਠੀਆਂ ਬਦਨਾਮੀਆਂ, ਸਭਿਅਤਾ ਅਤੇ ਇਖਲਾਕ ਤੋਂ ਗਿਰੇ ਹੋਏ ਗੰਦੀ ਕਿਸਮ ਦੇ ਪ੍ਰਾਪੇਗੰਡੇ ਦੇ ਹਥਿਆਰ ਵਰਤੇ ਪਰ ਕੂਕਿਆਂ ਨੇ ੮੩ ਸਾਲ ਦੇ ਲੰਮੇ ਅਰਸੇ ਵਿਚ ਧਰਮ ਅਤੇ ਆਜ਼ਾਦੀ ਦੀਆਂ ਕੂਕਾਂ ਮਾਰ ਮਾਰ ਕੇ, ਸੁੰਨੀਆਂ ਭੈੜੀਆਂ ਅੰਦਰ ਗੁਲਾਮੀ ਦੀਆਂ ਨੀਂਹਾਂ ਵਿਚ ਘੂਕ ਸੁੱਤੀ ਪਈ ਬੇਹੋਸ਼ ਹਿੰਦੂਸਤਾਨੀ ਜਨਤਾ ਨੂੰ 'ਹੁਸ਼ਿਆਰ ਖ਼ਬਰਦਾਰ' ਰਹਿਣ ਦੀਆਂ ਆਵਾਜ਼ਾਂ ਕੰਨੀ ਪਾ ਪਾ ਕੇ ਖੁਦਾਈ ਪਹਿਰੇਦਾਰਾਂ ਦੇ ਕਰੜੇ ਫਰਜ਼ ਨੂੰ ਨਿਭਾਇਆ। ਅਸੀਂ ਅੱਖੀਂ ਵੇਖਿਆ ਹੈ ਕਿ ਕਿਵੇਂ ਅੱਧੀ ਸਦੀ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਰਜੀਵੜੇ ਸੰਤ ਸਿਪਾਹੀ ਇਹ ਫਰਜ਼ ਤਨੋ ਮਨੋ ਧਨੋ ਨਿਭਾ ਰਹੇ ਹਨ।

ਅੱਜ ਭਾਰਤ ਨੂੰ ਆਜ਼ਾਦ ਹੋਇਆਂ ਪੰਜ ਵਰ੍ਹੇ ਤੋਂ ਉਪਰ ਹੋ ਚੁੱਕੇ ਹਨ। ਮਾਤ੍ਰੀ ਭੂਮੀ ਦੇ ਦੀਵਾਨੇ ਕੂਕੇ ਅਤੇ ਸ਼ਮ੍ਹਾ ਆਜ਼ਾਦੀ ਦੇ ਪਰਵਾਨੇ ਨਾਮਧਾਰੀ, ਵਿਦੇਸ਼ੀ ਹਕੂਮਤ ਵਲੋਂ ਲਾਏ ਗਏ ਫੱਟਾਂ, ਜਾਨ-ਮੁਕਾਊ ਵਾਰਾਂ ਅਤੇ ਉਹਨਾਂ ਤੋਂ ਵਿਗੜ ਕੇ ਬਣੇ ਹੋਏ ਨਾਸੂਰਾਂ ਉਤੇ ਬੰਨ੍ਹੀਆਂ

ਹੋਈਆਂ ਪੁਰਾਣੀਆਂ ਟਾਕੀਆਂ ਨੂੰ, ਜੋ ਹੁਣ ਟੁਟੀਆਂ ਹੋਈਆਂ ਹੱਡੀਆਂ ਅਤੇ ਵਗੇ ਹੋਏ ਲਹੂ ਦਾ ਹਿੱਸਾ ਬਣ ਚੁੱਕੀਆਂ ਹਨ, ਸਰੀਰਾਂ ਨਾਲੋਂ ਆਪਣੇ ਆਪ ਲਾਹੁਣ ਦੀਆਂ ਕੋਸ਼ਿਸ਼ਾਂ ਵਿਚ ਲਗੇ ਹੋਏ ਹਨ। ਉਨ੍ਹਾਂ ਲਈ ਵਿਦੇਸ਼ੀ ਹਕੂਮਤ ਦੀ ਗੁਲਾਮੀ ਮਹਾਂ ਪਾਪ ਸੀ। ਇਸ ਮਹਾਂ ਪਾਪ ਤੋਂ ਛੁਟਕਾਰਾ ਪਾਉਣ ਲਈ ਕਰੜੀਆਂ ਤੋਂ ਕਰੜੀਆਂ ਸਜ਼ਾਵਾਂ ਅਤੇ ਰਾਜ ਦੰਡਾਂ ਨੂੰ ਉਹ ਈਸ਼ਵਰ ਭਗਤੀ ਦਾ ਅੰਗ ਜ਼ਰੂਰ ਸਮਝਦੇ ਹਨ। ਕੂਕਿਆਂ ਦੇ ਉਦੇਸ਼ ਅਤੇ ਮੰਤਵ ਆਪਣੀ ਮਾਤ੍ਰੀ-ਭੂਮੀ ਨੂੰ ਆਜ਼ਾਦ ਕਰਾਉਣ ਦੇ ਸਨ। ਰਾਜਸੀ ਹਕੂਮਤ ਵਿਚ ਵੰਡਵਾਂ ਹਿੱਸਾ ਲੈਣਾ ਉਨ੍ਹਾਂ ਦਾ ਨਿਸ਼ਾਨਾ ਨਹੀਂ ਸੀ। ਫਿਰਕਾ ਪ੍ਰਸਤੀ ਅਤੇ ਫਿਰਕੂ-ਪਣੇ ਦੀ ਲਾਹਣਤ ਦੇ ਕੋੜ੍ਹ ਤੋਂ ਉਹ ਉਪਰ ਸਨ ਅਤੇ ਅੱਜ ਭੀ ਹਨ। ਅਤੇ ਸਾਡੀ ਅਕਾਲ ਪੁਰਖ ਵਾਹਿਗੁਰੂ ਅੱਗੇ ਇਹ ਅਰਦਾਸ ਹੈ ਕਿ ਓਹ ਹਮੇਸ਼ਾ ਹੀ ਇਸ ਗੰਦ ਤੋਂ ਦੂਰ ਰਹਿ ਸਕਣ।

ਲਗਭਗ ਇਕ ਸਦੀ ਦੇ ਸਮੇਂ ਵਿਚ ਅੰਗ੍ਰੇਜ਼ ਹਾਕਮ ਜਾਂ ਉਨ੍ਹਾਂ ਦੇ ਚਾਟੜੇ ਪਿਠੂ, ਕਿਸੇ ਨਾਮੀ ਨਾਮਧਾਰੀ ਨੂੰ ਅਹੁਦਿਆਂ ਜਾਂ ਰੁਤਬਿਆਂ ਦੇ ਲਾਲਚ, ਮਾਇਆ ਦੀ ਛਣਕਾਰ, ਅਤੇ ਸਖ਼ਤ ਸਜ਼ਾਵਾਂ ਦੇ ਡਰਾਵੇ ਦੇਕੇ ਕੌਮੀ ਸੇਵਕਾਂ ਅਤੇ ਮੁਕਤੀ-ਲਹਿਰਾਂ ਦੇ ਵਿਰੁਧ ਨਹੀਂ ਵਰਤ ਸਕੇ। ਹਿੰਦੁਸਤਾਨ ਦੀ ਕਿਸੇ ਦੂਸਰੀ ਰਾਜਸੀ, ਧਾਰਮਿਕ ਜਾਂ ਸਮਾਜ-ਸੁਧਾਰ ਪਾਰਟੀ ਨੂੰ ਇਹੋ ਜਿਹਾ ਉੱਚ ਅਤੇ ਨਿਛੋਹ ਮਾਨ ਪ੍ਰਾਪਤ ਨਹੀਂ। ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਜਦ ਕਦੀ ਵੀ ਅੰਗ੍ਰੇਜ਼ ਹਾਕਮਾਂ ਨੇ ਆਪਣੀ ਦਾਤ ਦੇਣ ਲਈ ਹੱਥ ਅੱਗੇ ਵਧਾਇਆ, ਐਸੀਆਂ ਪਾਰਟੀਆਂ ਦੇ ਲੀਡਰ, ਕਈ ਹਾਲਤਾਂ ਵਿਚ ਜਨਤਾ ਨੂੰ ਰੁਲਦੀ ਛਡ ਕੇ ਅੰਗ੍ਰਜ਼ਾਂ ਦੀ ਬਖਸ਼ੀ ਕੁਰਸੀ ਤੇ ਜਾ ਬਰਾਜੇ, ਹਕੂਮਤ ਦੇ ਨਸ਼ੇ ਵਿਚ ਮਸਤ ਹੋ ਕੇ ਅੰਗ੍ਰੇਜ਼ਾਂ ਨਾਲੋਂ ਵੱਧ ਹਕੂਮਤ ਪ੍ਰਸਤ ਬਣ ਗਏ, ਅਤੇ ਆਜ਼ਾਦੀ ਦੀਆਂ ਲਹਿਰਾਂ ਦੇ ਗਲ ਵੱਢ ਘਾਤਕ ਸਿੱਧ ਹੋਏ। ਨਾਮਧਾਰੀ ਸਿੱਖ ਖੁਸ਼ ਹਨ ਕਿ ਹਿੰਦੁਸਤਾਨ ਵਿਦੇਸ਼ੀ ਹਕੂਮਤ ਦੀ ਗੁਲਾਮੀ ਤੋਂ ਆਜ਼ਾਦ ਹੋਇਆ ਹੈ। ਉਨ੍ਹਾਂ ਦੀ ਖੁਸ਼ੀ ਉਸ ਸਿਪਾਹੀ ਦੀ ਸੱਚੀ ਖੁਸ਼ੀ ਵਰਗੀ ਹੈ ਜੋ ਆਪਣੇ ਪਿਆਰੇ ਦੇਸ਼ ਅਤੇ ਆਪਣੀ ਪਿਆਰੀ ਕੌਮ ਦੇ ਬਾਹਰਲੇ ਅਤੇ ਅੰਦਰਲੇ ਦੁਸ਼ਮਣਾਂ ਤੋਂ ਸੈਂਕੜੇ ਘਾਉ ਖਾ ਕੇ, ਵੈਰੀਆਂ ਨਾਲ ਸਨਮੁਖ ਲੜਦਾ ਹੋਇਆ ਮੈਦਾਨੇ ਜੰਗ ਵਿਚ ਇਹ ਸੁਣ ਲਵੇ ਕਿ ਉਸ ਦੇ ਦੇਸ਼ ਦੀ ਜਿੱਤ ਹੋਈ ਹੈ। ਉਸ ਲਈ ਵਕਤੀ ਤੌਰ ਤੇ ਇਨਾਮ ਤਗਮੇ ਲੈਣੇ, ਜਾਂ ਤਾਕਤ ਹਾਸਲ ਕਰਕੇ ਭਰਾਵਾਂ ਉਤੇ ਹਕੂਮਤ ਕਰਨੀ- ਫਜ਼ੂਲ ਅਤੇ ਘਟੀਆ ਖਿਆਲ ਹੈ - ਇਸ ਗੱਲੋਂ ਸ਼ਾਬਾਸ਼ੇ ਨਾਮਧਾਰੀਆਂ ਦੇ।

ਨਾਮਧਾਰੀ ਸਿੰਘਾਂ ਨੇ ਅਜ ਤੋਂ ੮੫ ਸਾਲ ਪਹਿਲਾਂ ਅੰਗ੍ਰੇਜ਼ਾਂ ਨੂੰ ਹਿੰਦੁਸਤਾਨ ਚੋਂ ਕਢੱਣ ਲਈ, ਵਦੇਸ਼ੀ ਹਕੂਮਤ ਨਾਲ, ਹਰ ਪ੍ਰਕਾਰ ਦਾ ਮੁਕੰਮਲ ਨਾਮਿਲਵਰਤਣ ਕਰਨ, ਖਦੱਰ ਪਹਿਨਣ, ਸਵਦੇਸ਼ੀ ਵਸਤਾਂ ਵਰਤਣ, ਦੇ ਪ੍ਰਣ ਚੁਕੇ, ਅਤੇ ਅਖੀਰ ਤਕ ਇਨ੍ਹਾਂ ਪ੍ਰਣਾਂ ਨੂੰ ਧਰਮ ਸਮਝ ਕੇ ਨਿਭਾਇਆ। ਅੱਜ ਭੀ ਸਹੀ ਅਰਥਾਂ ਵਿਚ ਕੇਵਲ ਨਾਮਧਾਰੀ ਘਰਾਨਿਆਂ ਵਿਚ ਹੀ ਅਸਲੀ ਖੱਦਰ ਅਤੇ ਸ਼ੁਧ ਸਵਦੇਸ਼ੀ ਵਸਤਾਂ ਦੀ ਵਰਤੋਂ ਧਰਮ ਦਾ ਹਿੱਸਾ ਸਮਝ ਕੇ ਕੀਤੀ ਜਾਂਦੀ ਹੈ।

ਭਾਰਤੀ ਜਨਤਾ ਦੀ ਅੰਗ੍ਰੇਜ਼ੀ ਸਾਮਰਾਜ ਦੇ ਵਿਰੁਧ ਆਜ਼ਾਦੀ ਹਾਸਲ ਕਰਨ ਲਈ ਕੀਤੀ ਜਦੋ ਜਹਿਦ ਦਾ ਇਤਿਹਾਸ ਲਿਖਿਆ ਜਾ ਰਿਹਾ ਹੈ। ਹਰ ਇਕ ਪ੍ਰਦੇਸ਼ ਵਿਚ ਇਤਿਹਾਸਕ ਸਮੱਗਰੀ ਇਕੱਠੀ ਕਰਨ ਲਈ ਕਮੇਟੀਆਂ ਬਣਾਈਆਂ ਗਈਆਂ ਹਨ, ਜੋ ਇਸ ਸੰਬੰਧ ਵਿਚ ਚੰਗਾ. ਕੰਮ ਕਰ ਰਹੀਆਂ ਹਨ। ਇਸ ਇਤਿਹਾਸ ਵਿਚ ਨਾਮਧਾਰੀ ਸੰਪਰਦਾ ਅਤੇ ਲਹਿਰ ਦੀ ਇਕ ਖਾਸ ਗੌਰਵਤਾ ਅਤੇ ਅਸਥਾਨ ਹੈ। ਇਸ ਲਹਿਰ ਦੀਆਂ ਇਤਿਹਾਸਕ ਦਸਤਾਵੇ

ਜਾਂ ਅਤੇ ਹੋਰ ਸਮੱਗਰੀ ਅਥਵਾ ਜ਼ਰੂਰੀ ਵਸਤਾਂ, ਛਪੀਆਂ, ਅਣਛਪੀਆਂ ਪੁਸਤਕਾਂ ਬਿਰਧਾਂ ਦੇ ਬਿਆਨ, ਕੂਕਿਆਂ ਵਿਰੁਧ ਮੁਕਦੱਮਿਆਂ ਦੀਆਂ ਮਿਸਲਾਂ, ਹਾਕਮਾਂ ਦੇ ਹੁਕਮ, ਸਿੱਖ ਰਾਜਿਆਂ ਦੇ ਫਰਮਾਨ, ਇਸ ਲਹਿਰ ਨਾਲ ਸੰਬੰਧ ਰਖਣ ਵਾਲੀਆਂ ਥਾਵਾਂ, ਕੋਟਲੇ ਦੀ ਕਤਲਗਾਹ, ਸ਼ੇਰ ਪੁਰ ਦੀ ਗੜ੍ਹੀ, ਮਲੌਦ ਦਾ ਕਿਲ੍ਹਾ, ਰਥੋਂ ਦਾ ਖੂਹ, ਰਾਮ ਬਾਗ ਅੰਮ੍ਰਿਤਸਰ ਦਾ ਬੋਹੜ, ਰਾਏ ਕੋਟ ਵਿਖੇ ਫਾਂਸੀਆਂ ਦੇਣ ਵਾਲੀ ਥਾਂ, ਅਲਮਾਬਾਦ ਦਾ ਕਿਲ੍ਹਾ, ਰੰਗੂਨ ਵਿਖੇ ਨਜ਼ਰ ਬੰਦੀ ਵਾਲੀ ਕੋਠੀ, ਅਤੇ ਮਰਗੋਈ ਦੀ ਜਿਹਲ ਆਦਿ ਹਨ। ਹਰ ਇਕ ਅਸਥਾਨ ਅਤੇ ਘਟਨਾ ਲੜੀ ਬਾਰੇ ਹਰ ਇਕ ਇਤਿਹਾਸਕ ਪ੍ਰੇਮੀ ਦਾ ਅਤੇ ਦੇਸ਼ ਸੇਵਕ ਦਾ ਫਰਜ਼ ਬਣਦਾ ਹੈ ਕਿ ਉਹ ਇਸ ਮਸਾਲੇ ਨੂੰ ਇਕੱਤ੍ਰ ਕਰਨ ਵਿਚ ਵਧ ਤੋਂ ਵਧ ਮਦਦ ਕਰੇ।

੧੭ ਅਤੇ ੧੮ ਜਨਵਰੀ ੧੮੭੨ ਜਾਂ ਅੱਜ ਤੋਂ ੮੦ ਸਾਲ ਪਹਿਲਾਂ, ਮਲੇਰ ਕੋਟਲੇ ਦੇ ਕੱਲਰ ਵਿਚ, ੬੬ ਨਾਮਧਾਰੀ ਸਿੰਘ ਭਾਰਤ ਵਿਚ ਅੰਗ੍ਰੇਜ਼ੀ ਸਾਮਰਾਜ ਵਿਰੁਧ ਬਗਾਵਤ ਕਰਨ ਦੇ ਜੁਰਮ ਵਿਚ ਖੁਲ੍ਹੇ ਮੈਦਾਨ ਅੰਦਰ ਜਨਤਾ ਸਾਹਮਣੇ ਤੋਪਾਂ ਨਾਲ ਉਡਾਏ ਗਏ। ਅੰਗ੍ਰੇਜ਼ਾਂ ਦੀ ਹਕੂਮਤ ਸੀ। ਸਿੱਖ ਰਾਜੇ ਮਹਾਂਰਾਜੇ ਉਨ੍ਹਾਂ ਦੇ ਆਗਿਆਕਾਰ ਪੁਤੱਰ ਅਤੇ ਹੱਥ ਬੱਧੇ ਗੁਲਾਮ ਸਨ। ਕਿਸੇ ਦੀ ਕੀ ਤਾਕਤ ਸੀ, ਕਿ ਇਨ੍ਹਾਂ ਕੌਮੀ ਪ੍ਰਵਾਨਿਆਂ ਦੀਆਂ ਖਿੰਡੀਆਂ ਪਈਆਂ ਹੱਡੀਆਂ ਵਾਲੀ ਥਾਂ ਤੇ ਜਾ ਕੇ ਚੁਪ ਚੁਪੀਤੇ ਵੀ ਦੋ ਹੰਝੂ ਕੇਰ ਸਕਦਾ।

ਨੀਲੇ ਅਸਮਾਨ ਦੀ ਛੱਤ ਹੇਠ ਪਈਆਂ ਸ਼ਹੀਦਾਂ ਦੀਆਂ ਹੱਡੀਆਂ, ਦੇਸ਼ ਸੇਵਾ ਦੇ ਰਾਹ ਜਾਂਦੇ ਰਾਹੀਆਂ ਨੂੰ ਇਹ ਆਵਾਜ਼ਾਂ ਦਿਆ ਕਰਦੀਆਂ ਸਨ:-

ਸਾਡੀ ਮੜ੍ਹੀ ਗਰੀਬਾਂ ਦੀ ਹੈ,
ਨਾ ਫੁੱਲ ਚੜ੍ਹਨ ਨਾ ਦੀਵੇ ਬਲਦੇ।
ਬੁਲਬੁਲ ਮਾਰੂ ਰਾਗ ਨਹੀਂ ਗਾਂਦੀ,
ਖੰਘ ਪਰਵਾਨੇ ਦੇ ਨਹੀਂ ਸੜਦੇ।
ਖ਼ਫੱਣ ਟਾਕੀ ਮਿਲੀ ਨਾ ਸਾਨੂੰ,
ਧਰਤੀ ਦੇ ਗਜ਼ ਵਿਹਲ ਨਾ ਦਿੱਤਾ।
ਵਾਹ ਵਾਹ ਵਾਯੂ ਸਦ ਬਲਿਹਾਰੇ,
ਸਿਰ ਆਪਣੇ ਸਾਨੂੰ ਚੁਕ ਲਿੱਤਾ।

ਰੱਕੜ ਦੇ ਇਰਦ ਗਿਰਦ ਦੇ ਪਿੰਡਾਂ ਵਿਚ ਇਹ ਰਵਾਇਤਾਂ ਅਜੇ ਤੀਕ ਚਲੀਆਂ ਆਉਂਦੀਆਂ ਹਨ, ਕਿ ਏਥੇ ਬਹੁਤ ਵਾਰੀ ਕੂਕੇ ਸ਼ਹੀਦਾਂ ਦੇ ਹਾੜ, ਬੋਲਿਆ ਕਰਦੇ ਸਨ। ਢੋਲਕ, ਛੈਣੀਆਂ ਨਾਲ ਸ਼ਬਦ ਪੜ੍ਹਦੇ ਸ਼ਹੀਦਾਂ ਦੀਆਂ ਆਵਾਜ਼ਾਂ ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਗੂੰਜਾਂ ਆਕਾਸ਼ ਵਿਚੋਂ ਟਿਕਿਆਂ ਰਾਤਾਂ ਵਿਚ ਸਾਫ ਸੁਣਾਈ ਦਿਆ ਕਰਦੀਆਂ ਸਨ। ਭਾਵੇਂ ਲੇਖਕ ਅਤੇ ਇਤਿਹਾਸਕਾਰਾਂ ਲਈ ਇਹ ਕੇਵਲ ਮਨੋਕਲਪਤ ਵਹਿਮ ਹੀ ਹੋਣ ਪਰ ਇਸ ਨਾਲ ਆਮ ਜਨਤਾ ਦੇ ਮਨਾਂ ਉਤੇ ਪਏ ਪਰਭਾਵਾਂ ਦਾ ਅੰਦਾਜ਼ਾ ਲਗ ਸਕਦਾ ਹੈ:-

ਇਟ ਚੂਨੇ ਤੇ ਗੱਚ ਪੱਥਰ ਦੀ
ਸਾਡੀ ਯਾਦ ਨਾ ਕੋਈ।
ਨਾ ਸਮਾਧ ਨਾ ਛਤਰੀ, ਗੁੰਬਦ,
ਨਾ ਹੈ ਮੜ੍ਹੀ ਮਟੋਈ।

ਇਕੋ ਤਾਂਘ ਰਹੀ ਮਨ ਸਾਡੇ,
ਤੜਪ ਰਹੀ ਤੜਪਾਂਦੀ।
ਗੋਰੇ ਸ਼ਾਹੀ ਸਾਮਰਾਜ ਦੀ,
ਕਦ ਜੜ੍ਹ ਪੁਟੀ ਜਾਂਦੀ।
ਦਰਸ਼ਨ ਕਾਰਨ ਦੇਸ਼ ਸੇਵਕਾਂ,
ਅਸਾਂ ਇਹ ਵੇਸ ਬਣਾਏ।
ਪਿਆਰਿਆਂ ਨੂੰ ਜੀ ਆਇਆਂ ਕਹੀਏ,
ਹੱਡੀਆਂ ਫਰਸ਼ ਵਛਾਏ।
ਦੇਸ਼ ਆਜ਼ਾਦ ਹੋਵੇ ਕਦ ਸਾਡਾ,
ਸਫਲ ਹੋਵੇ ਕੁਰਬਾਨੀ।
ਕਦੇ ਕਦਾਈ ਚੇਤੇ ਆਈਏ,
ਏਹੋ ਜਗਤ ਨਿਸ਼ਾਨੀ।

ਬਾਬਾ ਇੰਦਰ ਸਿੰਘ ਦੀ ਡਾਇਰੀ ਭਾਰਤ ਦਾ ਅਣਲਿਖਿਆ ਇਤਿਹਾਸ ਹੈ। ਇਸ ਵਿਚ ਅਨੇਕਾਂ ਫਾਇਲਾਂ, ਪ੍ਰੈਸ ਕਟਿੰਗਜ਼ ਅਤੇ ਰਿਸਾਲਿਆਂ ਦੇ ਪੁਲੰਦੇ ਸ਼ਾਮਲ ਹਨ।

ਆਪ ਨੇ ਇਕ ਹੋਰ ਸਮੇਂ ਸ੍ਰ. ਨਾਹਰ ਸਿੰਘ ਦੇ ਹਵਾਲੇ ਨਾਲ ਇਹ ਦਰਜ ਕੀਤਾ ਹੋਇਆ ਹੈ:

'ਮੈਨੂੰ ਇਕ ਇਤਿਹਾਸਕ ਲੇਖ ਲਿਖਣ ਲਈ ਭੈਣੀ ਸਾਹਿਬ ਤੋਂ ਹੁਕਮ ਆਇਆ ਹੈ। ਇਸ ਬਾਰੇ ਕੋਈ ਸਮੱਗਰੀ ਜੋ ਲਾਹੋਰ ਤੋਂ ਲਿਆਂਦੀ ਸੀ, ਭੇਜਣ ਦੀ ਕੋਸ਼ਸ਼ ਕਰਨੀ। ੧੭ ਅਤੇ ੧੮ ਜਨਵਰੀ ੧੯੫੫ ਨੂੰ ਨਾਮਧਾਰੀ ਸੰਪਰਦਾਇ ਦੇ ਸਰਵਉੱਚ ਮੁਖੀ ਅਤੇ ਮੁਹਾਣੇ ਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਸ਼ਹੀਦਾਂ ਦੀ ਯਾਦ ਵਿਚ ਇਕ ਕੌਮੀ ਪੱਧਰ ਦਾ ਸਮਾਗਮ ਉਲੀਕਿਆ ਹੈ।

ਨੋਟ: ਅਸੀਂ ਕੋਸ਼ਸ਼ ਕਰਕੇ ਸ੍ਰ. ਨਾਹਰ ਸਿੰਘ ਐਮ. ਏ. ਰਚਤ ਸਾਹਿਤ ਹੁਣ ਇਕੱਤ੍ਰ ਕਰ ਲਿਆ ਹੈ। ਗਹਿਰ ਗੰਭੀਰ ਇਤਿਹਾਸਕਾਰਾਂ ਨੂੰ ਇਹ ਸਮੱਗਰੀ ਸੁਲੱਭ ਕਰਨ ਵਿਚ ਸਾਨੂੰ ਹਾਰਦਕ ਖੁਸ਼ੀ ਹੋਵੇਗੀ।



# ਭਗਵਾਨ ਗੁਰੂ ਪ੍ਰਤਾਪ ਸਿੰਘ

*ਪੁਸ਼ਪ ਸਿੰਘ 'ਕੰਵਲ'*

ਮੈਂ ਗੁਰੂ ਪ੍ਰਤਾਪ ਸਿੰਘ ਜੀ ਨੂੰ ਭਗਵਾਨ ਕਿਉਂ ਲਿਖਿਆ। ਇਸ ਲਈ ਕਿ ਏਹਨਾਂ ਵਿਚ ਭਗਵਾਨ ਦੇ ਪੂਰੇ ਲਛੱਣ ਸਨ। ਉਦਾਹਰਣ:- "ਜੱਸ, ਐਸਵਰਯ, ਵੈਰਾਗ, ਉਦਾਰ, ਲਛੱਮੀ, ਗਿਆਨ ਸੰਪੂਰਨ ਧਾਰ, ਈਸੁਰ ਦੇ ਗੁਣ ਖੱਟ ਏ ਜਾਣ ਯਾ ਤੇ ਕਹੀਅਤ ਹੈ ਭਗਵਾਨ" (ਸੂਰਜ ਪ੍ਰਕਾਸ਼) ਅਤੇ ਗੁਰੂ ਅਰਜਨ ਦੇਵ ਜੀ ਨੇ ਆਦਿ ਗ੍ਰੰਥ ਵਿਖੇ ਲਿਖਿਆ ਹੈ:- "ਖੱਟ ਲਖਣ ਪੂਰਣ ਪੁਰਖ" ਭਾਵ- ਛੇਆਂ ਲਕੱਸ਼ਣਾਂ ਵਾਲੇ ਪ੍ਰਾਨੀ ਨੂੰ ਭਗਵਾਲ ਦੀ ਉਪਾਧੀ ਨਾਲ ਸਨਮਾਨਿਆਂ ਹੈ। ਜਿਸ ਪ੍ਰਾਣੀ ਦਾ "ਜਸ" ਹੈ, "ਐਸ੍ਰਰਜ" ਜੋ ਧਨ ਸੰਪਤੀ ਪਦਾਰਥਾਂ ਨਾਲ ਭਰਪੂਰ ਹੈ। ਵੈਰਾਗ, ਜੋ ਨਾਮ ਦਾ ਵੈਰਾਗੀ ਹੈ। "ਉਦਾਰ" ਜੋ ਨਿਰਧਨ ਕੰਗਲੇ ਨੂੰ ਧਨੀ ਬਣਾ ਦੇਂਦਾ ਹੈ। ਲੱਛਮੀ, ਸੁੰਦਰ ਇਸਤਰੀ ਹੈ। ਗਿਆਨ, ਗਿਆਨੀਆਨ ਗਿਆਤਾ ਕੈ ਵਧਾਤਾ ਕੇ ਸਮਾਨ ਹੈ। ਸੁ ਉਪ੍ਰੋਕਤ ਲੱਛਣ ਗੁਰੂ ਪ੍ਰਤਾਪ ਸਿੰਘ ਜੀ ਵਿਚ ਮੋਜੂਦ ਸਨ।

ਗੁਰੂ ਪ੍ਰਤਾਪ ਸਿੰਘ ਮਹਾਰਾਜ ਦਾ ਪਹਲਾ ਦੋਰਾ ਪ੍ਰਦੇਸ਼ ਜਨਵਰੀ ੧੯੫੩ ਵਿਚ, ਈਸਟ ਅਫਰੀਕਾ ਦਾ ਹੋਇਆ(ਕੀਨੀਆਂ ਵਿਖੇ) ਗੁਰੂ ਜੀ ਦੇ ਇਸ ਦੋਰੇ ਦਾ ਉਥੋਂ ਦੀ ਸਾਧ ਸੰਗਤ ਤੇ (ਗੁਰੂ ਜੀ ਦੀ ਸਖਸੀਅਤ ਦਾ) ਬੜਾ ਡੂੰਘਾਂ ਪ੍ਰਭਾਵ ਪਿਆ। ਮਾਨੋ ਪਿਆਸੇ ਪਪੀਹਿਆਂ ਨੂੰ ਗੁਰੂ ਜੀ ਦੇ ਮੁੱਖ ਤੇ ਉਚਾਰੇ ਹੋਏ ਸਾਂਝੇ ਬਚਨ ਉਪਦੇਸ਼ਾਂ ਨਾਲ ਕਲਜੁਗੀ ਜੀਵਾਂ ਨੂੰ ਅੰਮ੍ਰਿਤ ਭਰੀ ਸ੍ਵਾਂਤ ਬੂੰਦ ਪ੍ਰਾਪਤ ਹੋ ਗਈ ਜੇਹੜੇ ਲੋਕ ਨਾਮਧਾਰੀਆਂ ਦਾ ਨਾਮ ਸੁਣਕੇ ਕ੍ਰੋਧਾਗਨੀ ਨਾਲ ਜਲ-ਬਲ ਜਾਂਦੇ ਸਨ ਉਹਨਾਂ ਲੋਕਾਂ ਦੀ ਗੁਰੂ ਜੀ ਤੇ ਅਤੁੱਟ ਸ਼ਰਧਾ ਬੱਝ ਗਈ।

ਉਹਨਾਂ ਦਿਨਾਂ ਵਿਚ ਈਸਟ ਅਫਰੀਕਨ ਨਾਮਧਾਰੀ ਸੰਗਤ ਦੇ ਸ੍ਰੀ ਲਾਲ ਸਿੰਘ ਜੀ ਸੂਬਾ ਜੀ ਸਥਾਪਤ ਸਨ। ਸਤਿ ਸੰਗ ਵੀ ਸੂਬਾ ਜੀ ਦੇ ਪਲਾਟ ਵਿਚ ਹੀ ਹੁੰਦਾ ਸੀ। ਏਹਨਾਂ ਦੇ ਇੱਕ ਕਮਰੇ ਵਿਚ ਗੁਰੂ ਗ੍ਰੰਥ ਦਾ ਪ੍ਰਕਾਸ਼ ਹੁੰਦਾ ਸੀ ਤੇ ਉਥੇ ਹੀ ਸੰਗ੍ਰਾਂਦ ਅਤੇ ਹਫਤਾਵਾਰ ਦੀਵਾਨ ਆਦਿ ਦਿਨ ਮਨਾਏ ਜਾਂਦੇ ਸਨ। ਸਤਿਗੁਰੂ ਜੀ ਦੇ ਇਸ ਦੋਰੇ ਕਾਰਣ ਸਾਧ ਸੰਗਤ ਦਾ ਪ੍ਰਭਾਉ ਬੜਾ ਵਧ ਗਿਆ ਸੀ ਅਤੇ ਹਰੇਕ ਦਾ ਮਨ ਚਹੁੰਦਾ ਸੀ ਕਿ ਗੁਰੂ ਜੀ ਨੂੰ ਫਿਰ ਬੁਲਾਇਆ ਜਾਵੇ। ਇਸਤਰਾਂ ਸਾਧ ਸੰਗਤ ਦੀ ਬਹੁਤੀ ਖਿਚ ਕਾਰਣ ਦੂਸਰੇ ਦੋਰੇ ਦਾ ਪ੍ਰੋਗਰਾਮ ੧੯੫੩ ਦੇ ਗਿਆਰਵੇਂ ਮਹੀਨੇ ਨਵੰਬਰ ਵਿਚ ਹੀ ਕਰ ਲਿਆ ਗਿਆ। ਭਾਵੇਂ ਸਤਿਗੁਰੂ ਜੀ ਭਾਰਤ ਵਿਚ ਬਹੁਤ ਰੁਝੇਵਿਆਂ ਵਿਚ ਸਨ ਫਿਰਬੀ ਉਹਨੀ ਈਸਟ ਅਫਰੀਕਾ ਦੇ ਦੋਰੇ ਦੀ ਮਨਜੂਰੀ ਦੇ ਦਿਤੀ।

ਏਹਨਾ ਦੋਰਿਆਂ ਵਿਚ ਸਾਧ ਸੰਗਤ ਦਾ ਆਪਣਾ ਅਸਥਾਨ ਕੋਈ ਨਹੀਂ ਸੀ। ਗੁਰੂ ਜੀ ਦੇ ਦੀਵਾਨਾਂ ਦਾ ਪ੍ਰਬੰਧ ਸੂਬਾ ਜੀ ਦੇ ਵੱਡੇ ਪਲਾਟ(ਪਾਰਕ ਲੈਂਡਜ) ਵਿਖੇ ਅਤੇ ਰਾਮਗੜ੍ਹੀਆ ਬੋਰਡ ਹਾਲ ਵਿਚ ਕੀਤਾ ਜਾਂਦਾ ਸੀ। ਇਸ ਸਮੇਂ ਗੁਰੂ ਜੀ ਨਾਲ ਪ੍ਰਚਾਰਕ ਸੰਤ ਨਿਧਾਨ ਸਿੰਘ ਜੀ "ਆਲਮ" ਤੇ ਪੰ: ਗੁਪਾਲ ਸਿੰਘ ਜੀ ਸਨ ਅਤੇ ਹਜ਼ੂਰੀ ਕੀਤਨੀਏ ਸ੍ਰ: ਦਰਸ਼ਨ ਸਿੰਘ ਤੇ ਸ੍ਰ: ਖਜਾਨ ਸਿੰਘ ਜੀ ਸਨ। ਵਾਰਾਂ ਲੋਣ ਵਾਲੇ ਸ੍ਰ: ਪ੍ਰੀਤਮ ਸਿੰਘ ਜੀ ਪੱਦੀ। ਦਿਆਲ ਸਿੰਘ ਜੀ, ਗਿਆਨ ਸਿੰਘ ਜੀ, ਢੋਲਕ ਵਾਲੇ ਏਹ ਪੂਰਾ ਜੱਥਾ ਸੀ ਸਾਰੇ ਹੀ ਅੰਮ੍ਰਿਤ ਵੇਲੇ ਕੀਰਤਨ ਦਾ

ਰਸ ਬੰਨ੍ਹ ਦੇਂਦੇ ਸੰਗਤ ਦੀ ਗਿਣਤੀ ਬੇ-ਸ਼ੁਮਾਰ ਹੋਣ ਲਗ ਪਈ। ਜਦ ਗੁਰੂ ਜੀ ਦੇ ਤਾਊਸ ਦੀਆਂ ਤ੍ਰਬਾਂ ਵਿਚੋਂ ਗੁਰਮਤ ਸੰਗੀਤ ਸ਼ਬਦ ਦਾ ਆਲਾਪ ਹੁੰਦਾ ਤਾਂ ਉਸ ਵੇਲੇ ਮੰਦ ਬੁਧਿ ਸੁੱਤਿਆਂ ਦਾ ਵੀ ਮਨ ਮਸਤੀ ਨਾਲ ਝੂਮ ਉਠਦਾ ਸੀ। ਏਹ ਤਾਂ ਕੀ ਮਾਨੋਂ ਇੰਦ੍ਰ ਸਭਾ ਦਾ ਸਿੰਘਾਸਣ ਸਮੇਤ ਗੰਧ੍ਰਬ ਅਪਸਰਾ ਨਾਲ ਗੁਰੂ ਜੀ ਦੇ ਅਲਾਪ ਸੁਰਾਂ ਨਾਲ ਮੋਹਿਤ ਹੋਕੇ ਉਪਰੋਂ ਧਰਤੀ ਤੇ ਆ ਉਤ੍ਰਿਆ ਸੀ।

ਸੁਗੰਧੀ ਸੁੰਘਣ ਵਾਲੇ ਮਸਤ ਭੌਰਿਆਂ ਲਈ ਸੰਗੀਤ ਇਕ ਗੁਲਾਬ ਦੇ ਫੁੱਲਾਂ ਦਾ ਇਤਰ ਹੈ। ਜੋ ਇਹਨਾਂ ਦੇ ਅੰਦਰ ਬੈਠੀ ਆਤਮ ਜੋਤਿ ਨੂੰ ਪ੍ਰਮਾਤਮਾਂ ਨਾਲ ਮਿਲਾ ਦੇਂਦਾ ਹੈ। ਕਬੀਰ ਕਹਿੰਦਾ ਹੈ:- "ਕਹਿ ਕਬੀਰ ਔਬ ਕਹੀਏ ਕਹਿ। ਸਾਧ ਸੰਗਤ ਬੈਕੁੰਠੇ ਆਹਿ।" ਬੈਕੁੰਠ ਉਹ ਸੰਗੀਤ ਹੁੰਦਾ ਹੈ ਜੋ ਬ੍ਰਹਮ ਬਾਣੀ ਗੁਰੂ ਨਾਨਕ ਦੀ ਗ੍ਰੰਥ ਜੀ ਵਿਖੇ ਉਚਾਰੀ ਤੇ ਲਿਖੀ ਗਈ ਹੈ। ਤੇ ਉਸ ਅਨੁਸਾਰ ਹੀ ਗਾਇਆਂ ਬਜਾਇਆਂ ਜਾ ਸਕੇ ਸਤਿਗੁਰੂ ਜੀ ਨੇ ਅਪਣੇ ਹਜ਼ੂਰੀ ਰਾਗੀਆਂ ਨੂੰ ਐਸੇ ਹੀ ਗੁਰ ਬਾਣੀ ਨੂੰ ਰਾਗ ਤਾਲ ਵਿਚ ਗਾਵਣ ਦੀ ਸੂਚਨਾਂ ਦਿਤੀ। ਅਰ ਉਹ ਆਪਵੀ ਗਾਉਂਦੇ ਸਨ।

ਭਗਵਾਨ ਸਤਿਗੁਰੂ ਜੀ ਨੂੰ ਗੁਰਮਤ ਸੰਗੀਤ ਨਾਲ ਬਹੁਤਾ ਗਾਹੜਾ ਪ੍ਰੇਮ ਸੀ ਜੈਸਾ ਗੁਰੂ ਨਾਨਕ ਦੇਵ ਜੀ ਤੋਂ ਲੈ ਕਿ ਗੁਰੂ ਅਰਜਨ ਦੇਵ ਜੀ ਨੇ ਤੇ ਨੌਵੇਂ ਗੁਰੂ ਤੇਗ ਬਹਾਦਰ ਜੀ ਨੇ ਸਾਰੀ ਬਾਣੀ ਸ਼ਾਸਤ੍ਰੀ ਰਾਗਾਂ ਤਾਲਾਂ ਵਿਚ ਲਿਖੀ ਅਤੇ ਗਾਈ ਹੈ। ਗੁਰਮਤ ਸੰਗੀਤ ਐਨਾ ਉਚਾ ਸੁੱਚਾ ਹੈ ਕਿ ਜਿਸ ਨੂੰ ਗੁਰੂ ਗ੍ਰੰਥ ਜੀ ਵਿਚ ਸਤਾਰਾ ਤਾਲਾ ਤੀਕ ਗਾਵਿਆ ਤੇ ਲਿਖਿਆ ਹੈ। ਯਕੀਨ ਕਰਨ ਲਈ ਪੜੋ ਮੇਰੀ ਲਿਖੀ ਪੁਸਤਕ "ਗੁਰਬਾਣੀ ਅਤੇ ਭਗਤ ਬਾਣੀ ਦੇ ਸੂਖਸ਼ਮ ਭੇਦ ਦਾ ਵਿਵੇਚਨ"।

ਇਸ ਗੁਰਮਤਿ ਸੰਗੀਤ ਨੂੰ ਕਾਇਮ ਰੱਖਣ ਹਿਤ ਹੀ ਭਗਵਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਾਰਤ, ਸ੍ਰੀ ਭੈਣੀ ਸਾਹਿਬ (ਜਿਲਾ ਲੁਧੀਆਣਾ) ਵਿਖੇ ੧੯੩੩ ਈਸਵੀ ਵਿਚ ਅੱਸੂ ਦੇ ਮਹੀਨੇ ਗੁਰਮਤਿ ਸੰਗੀਤ ਸਮੇਲਨ ਕਰਨ ਦਾ ਫੈਸਲਾ ਕੀਤਾ ਜਿਸ ਵਿਚ ਏਹ ਸ਼ਰਤ ਰੱਖੀ ਗਈ ਸੀ ਕਿ ਬਿਨਾਂ ਤੰਤੀ ਸਾਜ ਤੋਂ ਹੋਰ ਹਰਮੋਨੀਅਮ ਆਦਿ ਨਹੀਂ ਵਜੇਗਾ ਅਤੇ ਜੇਹੜਾ ਰਾਗ ਤਾਲ ਗੁਰਬਾਣੀ ਵਿਖੇ ਜਿਸ ਢੰਗ ਗੁਰੂ ਜੀ ਨੇ ਸਬਦਾਂ ਦਾ ਉਚਾਰਣ ਕੀਤਾ ਹੈ ਉਸੀ ਸੁਰ ਤਾਲ ਵਿਚ ਹੀ ਗਾਇਆ ਬਜਾਇਆ ਜਾਵੇ ਏਹ ਫੈਸਲਾ ਸੀ।

ਇਸ ਵਿਚ ਭਾਰਤੀ ਸੰਗੀਤ ਕਾਰਾਂ ਨੇ ਵਧ ਚੜ੍ਹ ਕੇ ਹਿੱਸਾ ਲਿਆ। ਗੁਰੂ ਜੀ ਨੇ ਸੰਗੀਤ ਕਲਾ ਨੂੰ ਪਰਖਾਣ ਲਈ ਚਾਰ ਜੱਜ (ਪਾਰਖੂ) ਨੀਯਤ ਕੀਤੇ ਜਿਨ੍ਹਾਂ ਦੇ ਨਾਮ ਏਹੈਂਨ- ਭਾ: ਕਾਹਨ ਸਿੰਘ ਜੀ (ਨਾਭਾ), ਸ੍ਰ. ਮੁਕੰਦ ਸਿੰਘ ਜੀ ਰਈਸ ਸਿਮਲਾਂ, ਸ੍ਰ. ਹੀਰਾ ਸਿੰਘ ਜੀ ਲੰਮੇ ਜਗੀਰ ਅਤੇ ਭਾ: ਨਿਹਾਲ ਸਿੰਘ ਜੀ ਪਟਿਆਲਾ ਆਦਿ।

## ਭਗਵਾਨ ਗੁਰੂ ਜੀ ਦੀ ਉਦਾਰਤਾ:-

ਸੰਗੀਤ ਕਲਾ ਵਿਚੋਂ ਅਬੱਲ ਰਹਿਣ ਵਾਲੇ ਨੂੰ, ਇਕ ਅੱਛੀ ਨਸਲ ਦੀ ਘੋੜੀ ਅਤੇ ੫੦੦ - ਪੰਜ ਸੌ ਰੁਪਇਆਂ ਤੇ ਇਕ ਵਧੀਆ ਦੁਸ਼ਾਲਾ, ਨੰ. ੨ ਨੂੰ ਇਕ ਤਾਜੀ ਸੂਈ ਹੋਈ ਮੱਝ ਤੇ ਦੁਸ਼ਾਲਾ ਤੇ ੨੫੦ ਰੁਪਏ ਢਾਈ ਸੋ ਰੁਪਏ। ਨੰ. ੩ ਨੂੰ ਇਕ ਚੰਗੀ ਦੁਧਾਰੂ ਗਊ ਤੇ ੧੦੦ ਰੁਪਏ ਸੌ ਰੁਪਏ ਦੁਸ਼ਾਲਾ ਅਤੇ ਇਹਨਾਂ ਤੋ ਅਲਾਵਾ ਜਿਨਾਹ ਜਿਨਾਹ ਕਲਾਕਾਰਾਂ ਨੇ ਇਸ ਗੁਰਮਤਿ ਸੰਗੀਤ ਵਿਚ ਹਿੱਸਾ ਲਿਆ ਉਹਨਾਂ ਸਭਨਾਂ ਨੂੰ ਇਕ ਇਕ ਦੁਧਾਰੂ ਗਊ ਚੰਗੀ ਨਸਲ ਦੀ ਦਿੱਤੀ ਤੇ ਆਵਣ ਜਾਣ ਦਾ ਖਰਚਾ ਭਾੜਾ ਤੇ ਸਿਰੋਪਾ ਦੇ ਕੇ ਵਿਦਾ ਕੀਤਾ ਇਸ ਕਾਂਨਫਰੰਸ ਨੂੰ ਦੇ ਖਣ ਵਾਲੇ ਗੈਰ ਨਾਮਧਾਰੀ ਵੀ ਉਚੇਚੇ ਚਾਉ ਨਾਲ ਆਏ ਸਨ।

## ਆਪ ਬੀਤੀ ਘਟਨਾ (ਗੁਰੂ ਜੀ ਦੀ ਅੰਤ੍ਰਯਾਮਤਾ)

ਏਸੇ ਤ੍ਰਵੰਜਾ ਦੇ ਦੌਰੇ ਤੇ ਰਾਮਗੜ੍ਹੀਆਂ ਬੋਰਡ ਹਾਲ ਵਿਖੇ ਦੀਵਾਨ ਲਗਾ ਹੋਇਆ ਰਾਤ ਦਾ ਵਕਤ ਸੀ। ਮੈ ਕਿਸੇ ਉਲਝੇਵੇ ਕਾਰਣ ਉਥੇ ਵਕਤ ਸਿਰ ਨਾ ਪਹੁੰਚ ਸਕਿਆ। ਜਦ ਮੈ ਪਛੜੇਵੇ ਕਾਰਣ ਜਲਦੀ ਜਲਦੀ ਓਥੇ ਪਹੁੰਚਾ ਤਾਂ ਦੀਵਾਨ ਸੰਗਤ ਨਾਲ ਗਹਿਮਾ ਗਹਿਮ ਸੀ। ਸਤਿਗੁਰੂ ਜੀ ਵੀ ਵਰਾਜਮਾਨ ਸਨ। ਦਰਸ਼ਣ ਸਿੰਘ ਖਜਾਨ ਸਿੰਘ ਜੀ ਦਾ ਕੀਰਤਨ ਸੰਗਤ ਨੂੰ ਮੋਹਿਤ ਕਰੀ ਜਾ ਰਿਹਾ ਸੀ। ਮੈ ਹਾਲ ਦੇ ਕੋਲ ਖਲੋਕੇ ਦੇਖਿਆ ਤਾਂ ਉਥੇ ਦੋਹੁ ਗੁਰੂਆਂ ਦੇ ਆਸਣ ਲਗੇ ਹੋਏ ਸਨ, ਇਕੋ ਗੁਰੂ ਗ੍ਰੰਥ ਜੀ ਦਾ ਤੇ ਦੂਸਰਾ ਗੁਰੂ ਪ੍ਰਤਾਪ ਸਿੰਘ ਜੀ ਦਾ, ਪਾਸ ਬੈਠੇ ਸੂਬਾ ਲਾਲ ਸਿੰਘ ਜੀ ਭਾ:ਵਜੀਰ ਸਿੰਘ ਅਤੇ ਹੋਰ ਪਤਵੰਤੇ ਸੱਜਣ ਗੁਰੂ ਜੀ ਦੇ ਆਸਣ ਕੋਲ ਸ਼ਸੋਭਤ ਸਨ। ਸੰਗਤ ਹਾਲ ਵਿਚ ਭਰਚੱਕ ਭਰੀ ਹੋਈ ਸੀ ਤਿਲ ਸਿੱਟਣ ਨੂੰ ਥਾਂ ਖਾਲੀ ਨਹੀ ਸੀ। ਮੈ ਅੰਦਰ ਲੰਘਣ ਲਗਾ ਰੁਕ ਗਿਆ ਤੇ ਖਿਆਲ ਆਇਆ ਕਿ ਅੰਦਰ ਤਾਂ ਦੋ ਗੁਰੂਆਂ ਦੇ ਆਸਣ ਲਗੇ ਹੋਏ ਸਨ। ਤੇ ਜੇ ਮੈਂ ਪਹਲਾਂ ਮਥਾ ਭਗਵਾਨ ਗੁਰੂ ਨੂੰ ਟੇ ਕਿਆ ਤਾਂ ਗੁਰੂ ਗ੍ਰੰਥ ਜੀ ਦਾ ਨਿਰਾਦਰ ਸਮਝਿਆ ਜਾ ਸਕਦਾ ਹੈ, ਤੇ ਜੇ ਗੁਰੂ ਗ੍ਰੰਥ ਜੀ ਨੂੰ ਟੇਕਿਆ ਤਾਂ ਮੇਰੇ ਗੁਰੂ ਪ੍ਰਤਾਪ ਸਿੰਘ ਜੀ ਦਾ ਅਪਮਾਨ ਹੋਵੇਗਾ।

ਮੈਂ ਇਹ ਸੋਚ ਓਥੇ ਦਰਵਾਜੇ ਬਾਹਰ ਹੀ ਖੜਾ ਹੋ ਗਿਆ ਤੇ ਦਿਲ ਵਿਚ ਖਿਆਲ ਉਠਿਆ ਗੁਰੂ ਜੀ ਏਥੇ ਆਉਣਗੇ ਤਾ ਮਥਾ ਟੇਕ ਲਵਾਂਗਾ। ਗੁਰੂ ਜੀ ਸਮਾਧੀ ਸਥਿੱਤ ਸਨ ਓਹਨੀ ਮੈਨੂੰ ਖੜੇ ਨੂੰ ਦੇਖਿਆ ਤੱਕ ਨਾ ਸੀ, ਪਰ ਜਦ ਮੇਰੇ ਦਿਲ ਦੀ ਆਵਾਜ (ਤਾਰ) ਓਥੇ ਪਹੁੰਚੀ ਗੁਰੂ ਜੀ ਦੀ ਸਮਾਧੀ ਖੁਲੀ ਤਾਂ ਝੱਟ ਹੀ ਕਿਸੇ ਬਹਾਨੇ ਤੇ, ਬਿਨਾਂ ਸਾਥੀ, ਇਕੱਲੇ ਹੀ ਉਠਕੇ ਬਾਹਰ ਆ ਜਿਥੇ ਮੈ ਆਸ਼ਾਵੰਦ ਖਲੋਤਾ ਸਾਂ ਸਰਦਲੋਂ ਬਾਹਰ ਗੁਰੂ ਅੰਤ੍ਰਯਾਮੀ ਓਥੇ ਆਕੇ ਮੇ ਰੇ ਪਾਸ ਖਲੋਂ ਗਏ ਤੇ ਮੈ ਬੀ ਬਿਨਾਂ ਦੇਰੀ ਚਰਨ ਪਰਸ ਆਪਣੀ ਇੱਛਾ ਪੂਰੀ ਕਰ ਲਈ। ਗੁਰੂ ਜੀ ਓਸੇ ਵੇਲੇ ਹੀ ਪਿਛਾ ਮੁੜਿ ਆਪਣੇ ਆਸਣ ਤੇ ਜਾ ਬਿਰਾਜੇ। ਮੈਂ ਬੀ ਓਸੇ ਵੇਲੇ ਅੰਦਰ ਜਾਕੇ ਸਟੇਜ ਤੇ ਟਾਈਮ ਲਿਆ ਕਿਓ ਸਟੇਜ ਆਪਣੀ ਹੀ ਸੀ, ਕੀਰਤਨ ਬੰਦ ਹੋ ਗਿਆ ਸੀ, ਮੈ ਗੁਰੂ ਅੰਤ੍ਰਯਾਮੀ ਦੀ ਉਪਮਾ ਵਿਚ ਏਹ ਹੇਠ ਲਿਖੇ ਕਵਿਤਾ ਵਿਚ ਚੰਦ ਸ਼ਬਦ ਪੜ੍ਹਕੇ ਸੁਣਾਏ:

*ਜਾਮ ਗੁਰੂ ਹੋਇ ਵਲ ਲੱਖ ਬਾਹੇ ਕਿਆ ਕਿਜੈ॥*

*ਜਾਮ ਗੁਰੂ ਹੋਇ ਵੱਲ ਧਨੇ ਕਿਆ ਗਾਰਬ ਦਿਜੈ।*

ਅਤੇ ਏਹ ਕਵਿਤਾ ਪੜੀ:

ਯਥਾ:-

*ਜੀਵਨ ਦਾ ਲਾਲ ਆਇਆ ਜੀਵਨ ਦਾ ਦਾਨ ਦੇਣ।*
*ਜੀਵਨ ਬਤੌਣ ਤੇ ਜੀਵਨ ਸਖੋਣ ਲਈ।*
*ਜਮਾਨੇ ਦੇ ਜੀਵਨ 'ਚ ਜੀਵਨ ਪ੍ਰੇਮ ਲੈਕੇ।*
*ਜੀਵਨ ਪ੍ਰਵਾਹ ਵਿਚੋ ਜੀਵਨ ਬਚੌਣ ਲਈ॥*
*ਕਾਇਰਤਾ ਦਾ ਜੀਵਨ ਉਖੇੜ ਵਿਚੋ ਜੀਵਨ ਦੇ।*
*ਜੀਵਨ ਸ੍ਰੈਐ ਰੁਖ ਜੀਵਨ ਪਲਟੌਣ ਲਈ॥*

ਜੀਵਨ ਮਾਤਾ ਦਾ "ਕੰਵਲ" ਜੀਵਨ ਵਸਾਇਆ ਨਗਰ।
ਏਕਤਾ ਸਿਖੌਣ ਗ੍ਰਿਸੱਤ ਜੀਵਨ ਚਲੈਣ ਲਈ।।

ਅਤੇ

ਹਰੀ ਪ੍ਰਤਾਪ ਅਗੇ ਸੂਰਜ ਪ੍ਰਤਾਪ ਤੁੱਠ।
ਮਿਠੀ ਬਾਣੀ ਆਗੇ ਮੁੜਿ ਜਾਣ ਬਣ ਅਣੀਆਂ।।
ਦੈਯਾ ਦੇ ਫੁਹਾਰੇ "ਕੰਵਲ" ਨੇਤ੍ਰਾਂ ਚੋ ਝਰਨ ਜਦ।
ਕੁਬੇਰ ਦੇ ਖਜਾਨਿਓਂ ਜਿਉਂ ਬਰਸ ਪੈਣ ਮਣੀਆਂ।।
ਮਰੇ ਪਏ ਕਾਇਰਾਂ ਨੂੰ ਕਰੀ ਸੁਰਜੀਤ ਜਾਣ।
ਮੇਹਰ ਬ੍ਰਸਾਤ ਦੀਆਂ ਪੈਣ ਜਦੋਂ ਕਣੀਆਂ।।
ਓਹੋ ਗੁਰੂ ਪਾਪੀਆਂ ਦੇ ਤਾਰਨੇ ਨੂੰ ਆਯਾ ਦੇਖ।
ਜੋਧੇ ਕੋਲੋਂ ਗੀਤਾ ਗ੍ਰੰਥ ਗੂੰਗਿਆਂ ਨੇ ਭਣੀਆਂ।।

ਨੋਟ:- ਏਹੁ ਕਵਿਤਾ ਅਫਰੀਕਾ ਐਕ ਦੇ ਪੈਨਾ (੪੦) ਤੇ ਛਪੀ ਹੋਈ ਹੈ।

## ਗੁਰੂ ਜੀ ਦੀ ਸ਼ਖਸੀਅਤ ਦਾ ਪ੍ਰਭਾਓ।

ਏਸੇ ਹੀ ਰਾਮਗੜ੍ਹੀਆ ਬੋਰਡ ਹਾਲ ਨੈਰੋਬੀ ਕੀਨੀਆਂ ਵਿਚ ਦੀਵਾਨ ਸੀ। ਦਰਸ਼ਣ ਸਿੰਘ ਤੇ ਖਜਾਨ ਸਿੰਘ ਜੀ ਕੀਰਤਨ ਕਰ ਰਹੇ ਸਨ। ਸੰਗਤ ਹੁੰਮ ਹੁਮਾ ਚਲੀ ਆ ਰਹੀ ਸੀ। ਕੁਛ ਪੰਦਰਾਂ ਵੀਹ ਗੈਰ ਨਾਮਧਾਰੀ ਸੱਜਣ ਬਾਹਰ ਖਲੋਤੇ ਆਪਸ ਵਿਚ ਗੁਰੂ ਜੀ ਦੇ ਬਿਪਰੀਤ ਮਸ਼ਵਰੇ ਝਾੜ ਰਹੇ ਸਨ। ਕੋਈ ਕਹੇ ਓ! ਉਹਨਾਂ ਨੂੰ ਮੱਥਾ ਨਹੀ ਟੇਕਣਾ ਚਾਹੀਦਾ ਕਿਉਂ, ਏਹੁ ਆਪਣੇ ਆਪ ਨੂੰ ਗੁਰੂ ਕਹੌਦੇ ਹਨ। ਸਿਰ ਚੌਰੀ ਕਰੌਯਦੇ ਹਨ। ਇਤਆਦਿ ਗਲਾਂ ਕਰ ਰਹੇ ਸਨ ਤਾਂ ਗੁਰੂ ਜੀ ਦੀ ਕਾਰ ਵੀ ਆ ਪਹੁੰਚੀ, ਜਿਓਂ ਹੀ ਗੁਰੂ ਜੀ ਕਾਰ ਦੀ ਖਿੜਕੀ ਵਿਚੋ ਬਾਹਰ ਨਿਕਲੇ ਤਾਂ ਸੱਭ ਤੋ ਪਹਲਾਂ ਉਹਨਾਂ ਬੰਦਿਆਂ ਨੇ ਹੀ ਮੱਥਾ ਟੇਕਿਆ ਚਰਨ ਪਰਸੇ ਤੇ ਆਸ਼ੀਰਵਾਦ ਲਿਆ।

ਪੁਰਾਣੀ ਯਾਦ! ਐਸੀ ਇਕ ਘਟਨਾ ਭਾਰਤ ਵਿਚ ਪਿੰਡ ਮੁਠੱਡਾਂ ਕਲਾਂ (ਜਲੰਧਰ) ਵਿਖੇ ਹੋਈ। ਏਹ ਓਦੋ ਦੀ ਗਲ ਹੈ, ਜਦ ਚੱਕ੍ਰਵਰੈਤੀ ਜੀ ਦਾ ਹਾਲੇ ਵਿਆਹ ਹੋਇਆ ਹੀ ਸੀ। ਏਸ ਪਿੰਡ ਦਾਂ ਸੂਬਾ ਸ: ਸਹੀਆਂ ਸਿੰਘ ਜੀ ਸਨ, ਦੀਵਾਨ ਇਕ ਜਟਾਂ ਦੀ ਹਵੇਲੀ ਖੁਲੀ ਜਗਾ ਵਿਚ ਇੰਤਜਾਮ ਸੀ। ਅੰਦਰ ਜਾਣ ਲਈ ਕੇਵਲ ਇਕੋ ਹੀ ਫਾਟਕ ਲਗਾ ਹੋਇਆ ਸੀ।

ਮੇਰਾ ਸਾਥੀ ਬਾਬਾ ਜੀ ਗੁਰਦਿਤ ਸਿੰਘ ਪਿੰਡ ਸਾਹਨੀ (ਕਪੂਰਥਲਾ) ਦਾ ਸੀ ਕੀਰਤਨ ਹੋ ਰਿਹਾ ਸੀ ਹਾਲੇ ਸਤਿਗੁਰੂ ਪ੍ਰਤਾਪ ਸਿੰਘ ਆਏ ਨਹੀ ਸਨ। ਬਾਬਾ ਗੁਰਦਿੱਤ ਸਿੰਘ ਜੀ ਨੇ ਮੈਨੂੰ ਪੁੱਛਿਆ ਕਿ ਏਥੇ ਸਾਨੂੰ ਵੀ ਮੱਥਾ ਟੇਕਣਾ ਪਵੇਗਾ? ਮੇਰਾ ਉਤ੍ਰ ਸੀ ਕਿ ਜਦ ਹੋਰ ਸੰਗਤ ਟੇਕੇਗੀ ਤਾਂ ਸਾਨੂੰ ਵੀ ਚਾਹੀਦਾ ਹੈ ਕਿ ਟੇਕੀਏ। ਉਸਦਾ ਉਤਰ ਸੀ ਕਿ ਮੈ ਤਾਂ ਮੱਥਾ ਟੇਕੂੰਗਾ ਜੇ ਉਹ ਮੈਨੂੰ ਫਤੇਹ ਬੁਲੈਣਗੇ। ਅਸੀ ਅੰਦਰ ਜਾਣ ਵਾਲੇ ਦਰਵਾਜੇ ਦੇ ਕੋਲ ਹੀ ਖੜੇ ਸਾਂ ਤਾਂ ਸਤਿਗੁਰੂ ਅੰਤਰਯਾਮੀ ਦੀ ਕਾਰ ਸਣੇ ਸਤਿਕਾਰਯੋਗ ਸੰਤਾ ਨਾਲ ਭਰੀ ਆ ਗਈ। ਗੁਰੂ ਜੀ ਜਿਉਂ ਹੀ ਅੰਦਰ ਲੰਘਣ ਲਗੇ ਤਾਂ ਉਹਨੀ ਬਾ:ਗੁਰਦਿੱਤ ਸਿੰਘ ਅਕਾਲੀ ਨੂੰ ਮੁਖਾਤਬ ਹੋ

ਫਤੇ ਬੁਲਾਈ। ਬਸ ਅਕਾਲੀ ਜੀ ਤਾਂ ਮੰਨਤ ਹੋ ਗਏ ਮਥਾ ਵੀ ਟੇਕਿਆ ਤੇ ਕੀਰਤਨ ਵੀ ਸਾਰਾ ਹੀ ਸੁਣਿਆ।

ਓਥੇ ਓਦੋਂ ਬਾ:ਜਗਜੀਤ ਸਿੰਘ ਦਾ ਅਨੰਦ ਕਾਰਜ ਵੀ ਹੋਇਆ ਸੀ।

## ਗੁਰੂ ਜੀ ਦੇ ਭਵਿੱਖਤ ਵਾਕ

ਲਿਖਣ ਤੇ ਭਾਵ ਏ ਹੈ ਕਿ ਗੁਰੂ ਪ੍ਰਤਾਪ ਸਿੰਘ ਜੀ ਪੂਰਨ ਗੁਰੂ ਸਨ, ਘਟ ਘਟ ਦੀ ਜਾਨਣਆਰੇ ਸਨ। ਓਨ੍ਹੀਂ ਸਾਨੂੰ ਖਾਸ ਕਰ ਏਹ ਗਲ ਕਹੀ ਸੀ ਕਿ ਅਸੀ ਦੀਵਾਨਾਂ ਵਿਚ ਏਦਾਂ ਦੀਆਂ ਗਲਾਂ ਨਹੀ ਕਹਿ ਸਕਦੇ। ਏਥੇ ਤੁਹਾਨੂੰ ਦਸਦੇ ਹਾਂ ਖਿਆਲ ਰਖਿਓ, ਏਥੇ ਬੜਾ ਭਿਆਨਕ ਸਮਾਂ ਔਣ ਵਾਲਾ ਹੈ ਬਚਕੇ ਰਿਹੋ ਅਕਾਲ ਪੁਰਖ ਨੂੰ ਸਦਾ ਯਾਦ ਰਖਣਾ ਸਿਮ੍ਰਣ ਕਰੀ ਜਾਣਾ ਫਿਰ ਤੁਹਾਡਾ ਵਾਲ ਵਿੰਗਾ ਵੀ ਨਹੀ ਹੋਵੇਗਾ। ਜੋ ਨਾਮ ਦੀ ਕਿੱਲੀ ਨਾਲ ਜੁੜੇਗਾ ਉਹ ਪੀਸਿਆ ਨਹੀ ਜਾਵੇਗਾ।

ਓਹਨਾਂ ਦਿਨਾਂ ਵਿਚ ਕੀਨੀਆਂ ਦੇ ਯੋਮੋ ਕੰਇਆਟਾਂ ਦੀ ਪਾਰਟੀ ਕਬੀਲਾ ਕਿਕੂਈਓ ਅੰਗ੍ਰੇਜਾਂ ਨੂੰ ਦੇਸੋ ਕੱਢਣ ਦੇ ਆਹਰ ਲਗੀ ਹੋਈ ਸੀ। ਗੁਰੂ ਜੀ ਤਾਂ ਭਾਰਤ ਮੁੜ ਗਏ ਮਗਰੋ ਓਥੇ ਐਸਾ ਘਲੂਘਾਰਾ ਮਚਿਆ, ਲੁੱਟਾਮਾਰਾਂ, ਮਾਰ ਵੱਢ ਚਾਲੂ ਹੋ ਗਈ।ਕਈ ਸਾਡੇ ਬੇਵਿਸ਼ਵਾਸੇ ਬੰਦੇ ਵੀ ਮਾਰੇ ਗਏ। ਅੰਗ੍ਰੇਜਾਂ ਨੂੰ ਤਾਂ ਮਾਰਨਾ ਹੀ ਸੀ ਪਰ ਭਾਰਤੀ ਲੱਕੜੀ ਦੇ ਘੁਣ ਵਾਂਗ ਵਿਚੇ ਹੀ ਪੀਸੇ ਗਏ।(ਜਲ ਗਏ) ਬਜਾਰਾਂ ਵਿਚ ਤੁਰੇ ਜਾਂਦਿਆਂ ਦੀਆਂ ਘੜੀਆ ਗਹਿਣੇ ਆਦਿ ਦਿਨ ਦਿਹਾੜੇ ਲੁਟੇ ਜਾਣ ਲਗੇ, ਅੰਗ੍ਰੇਜਾਂ ਨੇ ਬਥੇਰੀ ਕੋਸ਼ਸ਼ ਕੀਤੀ ਪਰ ਕਾਮਯਾਬੀ ਨਹੀ ਮਿਲੀ ਆਖੀਰ ੧੯੬੩ (ਈਸਵੀ) ਵਿਚ ਰਾਜ ਓਨੀ ਨੇਟਵਾਂ ਦੇ ਹਵਾਲੇ ਕਰਨਾ ਹੀ ਪਿਆ।

## ਭਗਵਾਨ਼ ਗੁਰੂ ਜੀ ਦੀ ਦਿਆਲਤਾ

ਇਕ ਦਿਨ ਮੈ ਪੰ: ਗੁਪਾਲ ਸਿੰਘ ਗ੍ਰੰਥੀ ਲਾਲ ਸਿੰਘ ਜੀ ਚੀਮਆਂ, ਜਲੰਧਰ ਵਾਲੇ ਸਤਿਗੁਰੂ ਪ੍ਰਤਾਪ ਜੀ ਨਾਲ ਨੈਰੋਬੀ ਸਿਟੀ ਪਾਰਕ ਵਿਖੇ ਭੂਲ ਭੁਲੈਈਆਂ ਦੇਖਣ ਗਏ ਜਦ ਵਿੱਚੋ ਬਾਹਰ ਆਏ ਤਾਂ ਗੁਰੂ ਜੀ ਨੇ ਬਚਨ ਕੀਤਾ ਇਸ ਜਪੁਜੀ ਦੀ ਤੁਕ ਦਾ ਕੀ ਅਰਥ ਹੈ? ਤੁੱਕ ਸੀ "ਨਾਨਕ ਨਿਰਗੁਣ ਗੁਣ ਕਰੇ, ਗੁਣ ਵੰਤਿਆਂ ਗੁਣ ਦੇਹ" ਆਦਿ। ਸਾਰਿਆਂ ਨੇ ਆਪੋ ਆਪਣੀ ਬੁਧ ਅਨੁਸਾਰ ਅਰਥ ਕੀਤੇ, ਭਾਵੇਂ ਇਸ ਤੁੱਕ ਦੇ ਅਰਥ ਕੁਝ ਗੁੰਝਲਦਾਰ ਨਹੀ ਪਰ ਉਸ ਵੇਲੇ ਸੂਰਜ ਪ੍ਰਤਾਪ ਅਗੇ ਦੀਵੇ ਦੀ ਲੋਹ ਮੱਧਮ ਪੈ ਗਈ। ਕਿਸੇ ਤੋ ਵੀ ਤਸਲੀ ਬਖਸ਼ ਅਰਥ ਨਹੀ ਸੀ ਹੋਇਆ। ਏਹ ਤੁੱਕ ਗੁਰੂ ਜੀ ਨੇ ਮੇਰੇ ਤੇ ਘਟਾਈ ਜਾਪਦੀ ਸੀ: ਮੈਨੂੰ ਬਾਅਦ ਵਿੱਚ ਇਸਦਾ ਅਨੁਭਵ ਹੋਇਆ ਤੇ ਅਰਥ ਫੁਰ ਪਿਆ ਜੋ ਐਸੇ ਹੈ:- ਗੁਰੂ ਦੀ ਕ੍ਰਿਪਾ (ਮੇਹਰ) ਹੋਵੇ ਤਾਂ ਗੁਰੂ ਜਿਸ ਵਿਚ ਕੋਈ ਗੁਣ ਨਹੀ ਉਸ ਵਿੱਚ ਗੁਣ ਭਰ ਦਿੰਦਾ ਹੈ, ਅਤੇ ਜਿਸ ਵਿਚ ਕੁਛ ਗੁਣ ਹੋਣ ਉਸਨੂ ਹੋਰ ਗੁਣ ਦੇਦਾਂ ਹੈ। ਇਸ ਲਈ ਮੈ ਸਤਿਗੁਰੂ ਪ੍ਰਤਾਪ ਸਿੰਘ ਜੀ ਮਾਂਹਾਰਾਜ ਦੀ ਮੇਹਰ ਨਾਲ ਕੁਛ ਥੀ ਪ੍ਰਾਪਤ ਕਰ ਸਕਿਆਂ ਹਾਂ, ਜਿਵੇ ਕੁਰਛੇਤਰ ਵਿਖੇ ਸ੍ਰੀ ਗੁਰੂ ਹਰਿਕ੍ਰਿਸ਼ਨ ਜੀ ਨੇ ਛੱਜੂ ਗੂੰਗੇ ਝੀਵਰ ਤੋਂ ਗੀਤਾ ਅਤੇ ਵੇਦਾਂ ਦੇ ਸਿਰ ਤੇ ਛੜੀ ਰਖਕੇ ਅਰਥ ਕਰਵਾ ਦਿਤੇ ਸਨ।

ਨੈਰੋਬੀ (ਕਿਨੀਆਂ) ਦੇ ਸਿੱਖ ਯੂਨੀਅਨ ਵਿਖੇ ਹਾਕੀ ਦਾ ਮੇਚ ਹੋਈਆ ਤਾਂ ਯੂਨੀਅਨ ਨੇ ਕਪ ਜਿੱਤ ਲਿਆ ਉਹਨਾਂ ਮੁੰਡਿਆਂ ਦੀ ਟੀਮ ਨੇ ਕੱਪ ਜਿੱਤਣ ਦੀ ਖੁਸ਼ੀ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਮੰਤ੍ਰਿਤ ਕੀਤਾ, ਗੁਰੂ ਜੀ ਤੇ ਸਿੱਖ ਸੇਵਕ ਤੇ ਹੋਰ ਸਾਧ ਸੰਗਤ ਕਾਫੀ ਉਥੇ

ਪਹੁੰਚ ਗਏ, ਯੂਨੀਅਨ ਦੇ ਪ੍ਰਬੰਧਕਾਂ ਪਤਿਵੰਤੇ ਸਜਣਾਂ ਨੇ ਗੁਰੂ ਜੀ ਦੀ ਸਖਸ਼ੀਅਤ ਦੀ ਆਪਣੀ ਸਪੀਚ ਦੁਆਰਾ ਬੜੀ ਰੱਜ ਕੇ ਪ੍ਰਸ਼ੰਸ਼ਾ ਕੀਤੀ, ਕਿਉਂਕਿ ਮੈਨੂੰ ਸਕੱਤਰ ਦੀ ਸੇਵਾ ਮਿਲੀ ਹੋਈ ਸੀ, ਮੇਰੇ ਦਿੱਲ ਨੇ ਵੀ ਉਥੇ ਗੁਰੂ ਜੀ ਦਾ ਜੱਸ ਕਹਿਣ ਲਈ ਮਜਬੂਰ ਕੀਤਾ, ਤਾਂ ਮੈ ਇਹ ਗਜ਼ਲ ਪੜੀ:-

*ਸੋਹਣੀ ਸ਼ਾਂਤਿ ਮੂਰਤ ਹੈ ਜਿਓਤੀ ਦੇਵ ਸੰਤਨ ਕੀ,*
*ਮਾਨੋ ਅਰਸ ਤੋਂ ਆ ਕਰ ਇੰਦ੍ਰ ਸਭਾ ਲਗਾਈ ਹੈ।*
*ਸਿਤਾਰੋ ਕੀ ਭਰੀ ਮਹਿਫਲ ਮੇਂ ਰੌਸ਼ਨ ਚਾਂਦ ਚੌਦਸ ਕਾ,*
*ਅਤਾਰਦ ਨੇਂ ਮਨੁੱਵਰ ਸੂਰਤ ਆਪਣੀ ਆ ਦਿਖਾਈ ਹੈ।*
*ਜਿਸਕੇ ਨਾਮ ਸਿਮਰਣ ਕੀ ਗੂੰਜ ਚਾਰੋ ਕੂੰਟ ਮੇਂ ਗਰਜੀ,*
*ਸਮਝ ਕਰਿ ਸਕਤਿ ਬਿਸ਼ਨੂੰ ਕੀ ਝੁਕੀ ਜਾਤੀ ਲੁਕਾਈ ਹੈ।*
*ਹਰੀ ਪ੍ਰਤਾਪ ਸੂਰਜ ਹੈ ਭਾਰਤ ਕਾ ਹਰਨ ਦੁਖ ਆਇਆ,*
*ਬਚਾਨੇ ਕਾਲ ਸੇ ਦੁਨੀਆਂ ਗਲੇ ਮੇ ਮਾਲਾ ਪਾਈ ਹੈ।*
*ਇਸ ਕੀ ਬਾਣੀ ਕੇ ਬਾਣੋ ਸੇ ਸ਼ੋਹਲੇ ਸੀਤ ਹਿੰਮ ਬਣ ਗਏ,*
*ਕੋਧ੍ਰ ਕੀ ਜਲਨ ਜੀਵੋਂ ਕੀ ਸੁਧਾਸੀ ਕਰ ਦਿਖਾਈ ਹੈ।*
*ਜਿਸ ਕੋ ਢੂੰਡਤੀ ਹੈ ਦੁਨੀਆਂ "ਕੰਵਲ" ਵਹਿ ਯੇਹ ਸਤਿਗੁਰੂ ਹੈ,*
*ਕਿ ਜਿਸਮੇਂ ਦਿੱਲ ਕੱਸ਼ੀ ਹੈ, ਦਿਲਬਰੀ ਹੈ, ਦਿਲ ਰੁਬਾਈ ਹੈ।*

ਇਸ ਦੀ ਪ੍ਰਸੰਸਾ ਮੇਰੇ ਪਿਛੋਂ ਬੈਠੇ ਸੰਤ ਖਜਾਨ ਸਿੰਘ ਜੀ ਰਾਗੀ ਨੇ ਵਨਸ ਮੋਰ (ਇਕ ਵਾਰ ਹੋਰ) ਕਹਿਕੇ ਦੁਬਾਰਾ ਸੁਣੀ।

ਭਗਵਾਨ ਸਤਿਗੁਰੂ ਜੀ ਨੇ ਹਾਕੀ ਪਲੇਰਾਂ ਨੂੰ ਪੰਜ ਸੋ ਰੁਪੇਆ ਕੇਵਲ ਘਿਓ ਬਦਾਮਾਂ ਲਈ ਭੇਟਾ ਕੀਤਾ ਤੇ ਕਿਹਾ ਮੈ ਬੀ ਘੁਲਦਾ ਰਿਹਾਂ ਦੰਗਲਾਂ 'ਚ ਨਹੀਂ ਪਰ ਤੁਹਾਡੇ ਪੱਟ ਮੈਨੂੰ ਕਮਜੋਰ ਮਲੂਮ ਹੁੰਦੇ ਹਨ ਮੇਹਨਤ ਕਰਿਆ ਕਰੋਗੇ ਤਾਂ ਹਮੇਸ਼ਾਂ ਜਿਤਾਂ ਪ੍ਰਾਪਤ ਕਰੋਗੇ। ਇਹ ਵਰੁ ਦਿੱਤਾ।

ਗੁਰੂ ਪ੍ਰਤਾਪ ਜੀ ਦੀ ਹਾਕੀ ਪਲੇਰਾ ਨਾਲ ਫੋਟੋ "ਸਤਿਜੁਗ" ਦੇ ਅਫਰੀਕਾ ਅੰਕ ਵਿਚ ਛਪੀ ਹੋਈ ਹੈ। ਜਿਸ ਵਿਚ ਮੇਰੀ ਲਿਖੀ "ਕੀਨੀਆਂ ਦੇ ਭੂਗੋਲ ਸਹਿਤ ਦੋਰੇ ਦੀ ਰਪੋਟ ਵੀ ਦੇਖੋ ਪੰਨਾਂ ੭੬ -ਤੇ ਫੋਟੋ"

***ਆਪਣੇ ਸੇਵਕ ਕੀ ਆਪੇ ਰਾਖੇ ਆਪੇ ਨਾਮ ਜਪਾਵੈ।।***
***ਜਹ ਜਹ ਕਾਜ ਕਿਰਤਿ ਸੇਵਕ ਕੀ ਤਹਾ ਤਹਾ ਉਠਿ ਧਾਵੈ ।। ੧।***
***ਸੇਵਕ ਕਉ ਨਿਕਟੀ ਹੋਇ ਦਿਖਾਵੈ।। (ਆਸਾ ਮਹਲਾ ੫)***

ਸੂਬਾ ਲਾਲ ਸਿੰਘ ਜੀ ਨੇ ਮੈਨੂੰ ਇਕ ਆਪ ਬੀਤੀ ਗੱਲ ਸੁਣਾਈ, ਕਿਹਾਂ ਕਿ ਮੈ ਰਾਏ ਕੋਟ (ਲੁਧਿਆਣੇ) ਰਹਿੰਦਾ ਸੀ, ਜਿਥੇ ਇਹੁ ਵਾਰਦਾਤ ਹੋਈ ਮੈਨੂੰ ਥਾਂ ਯਾਦ ਨਹੀ ਰਹੀ। ਕਾਫੀ ਦੇਰ ਦੀ ਗੱਲ ਹੈ। ਸੂਬਾ ਜੀ ਨੇ ਕਿਹਾ ਉਸ ਥਾਂ ਧਰਮਸ਼ਾਲਾ ਵਿਚ ਮੈ ਕੁਛ ਲੈਣ ਲਈ ਗਿਆ। ਮੈ ਆਪਣੇ ਕਿਸੇ ਰਿਸ਼ਤੇਦਾਰ ਨਾਲ ਉਥੇ ਸਾਧਾਂ ਦੀ ਧਰਮਸ਼ਾਲਾ ਵਿਚ ਗਿਆ। ਸਾਧਾਂ ਨੇ ਆਪਣੀ ਜਾਦੂਗਿਰੀ ਨਾਲ ਲੋਕਾਂ ਤੇ ਕਾਫੀ ਪ੍ਰਭਾਵ ਪਾਇਆ ਹੋਇਆ ਸੀ। ਮੇਰੇ ਨਾਲ ਵੀ ਉਸ ਸਾਧ ਦੀ ਨੋਕ ਝੋਕ ਹੋ ਗਈ ਉਸ ਨੇ ਮੈਨੂੰ ਵੀ ਮਾਰਨੇ ਦੀ ਧਮਕੀ ਦਿੱਤੀ ਮੈ ਲੋਕਾਂ ਦੀਆਂ ਗਲਾਂ

ਸੁਣ ਕੇ ਘਬਰਾ ਗਿਆ, ਜਿੱਥੇ ਮੇਰਾ ਸੋਣ ਦਾ ਕਮਰਾ ਸੀ ਉਸ ਅੱਗੇ ਪਿਪਲ ਦਾ ਦਰਖੱਤ ਲੱਗਾ ਹੋਇਆ ਸੀ, ਮੈ ਰਾਤ ਫਿਕਰ ਵਿੱਚ ਪੈ ਕੇ ਸੱਚੇ ਪਾਤਿਸ਼ਾਹ ਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕਰਨ ਲੱਗਾ ਮੈ ਮੰਜੇ ਤੇ ਬੈਠਾ ਮਾਲਾ ਫੇਰੀ ਜਾਵਾਂ, ਨੀਂਦ ਆਵੇ ਨਾਂ, ਕੁਛ ਰਾਤ ਗਈ ਤਾਂ ਮੈ ਕੀ ਦੇਖਦਾ ਹਾਂ ਕਿ ਮੇਰੇ ਬੂਹੇ ਅਗੇ ਬਲਦੀ ਹੋਈ ਅਗ ਦੀ ਲਾਟ ਅੰਦਰ ਆਉਣ ਲੱਗੀ ਤਾਂ ਸਾਹਮਣੇ ਮੈਨੂੰ ਗੁਰੂ ਪ੍ਰਤਾਪ ਸਿੰਘ ਜੀ ਆਏ ਦਿਸੇ, ਉਹਨਾਂ ਅਗ ਨੂੰ ਫੜ ਕੇ ਪਿੱਪਲ ਦੀਆਂ ਜੜ੍ਹਾਂ ਵਿਚ ਮਾਰਿਆ, ਤਾਂ ਕੁਛ ਦੇਰ ਠਹਿਰ ਅੱਗ ਫਿਰ ਬੜੇ ਜੋਰ ਸ਼ੋਰ ਨਾਲ ਆਈ। ਗੁਰੂ ਜੀ ਨੇ ਫਿਰ ਪਕੜ ਕਰ ਐਸਾ ਭੁਆਂ ਕੇ ਪਿਪਲ ਦੀਆਂ ਜੜ੍ਹਾਂ ਵਿਚ ਮਾਰਿਆ। ਮੁੜਿ ਉਹ ਨਹੀ ਉਠ ਸਕੀ। ਮੈ ਉਠ ਕੇ ਸਤਿਗੁਰੂ ਜੀ ਨੂੰ ਨਮਸਕਾਰ ਕਰਨ ਬਾਹਰ ਆਇਆ ਤਾਂ ਗੁਰੂ ਜੀ ਗਾਇਬ ਸਨ। ਮੈ ਪਿਪਲ ਦੀਆਂ ਜੜ੍ਹਾਂ ਦਾ ਥਾਂ ਸੜਿਆ ਹੋਇਆ ਦੇਖਿਆ।

ਫਿਰ ਜਦ ਮੈ ਦੂਸਰੇ ਦਿਨ ਉਥੇ ਸਾਧੂ ਕੋਲ ਗਿਆ ਤਾਂ ਉਹ ਕਹਿਣ ਲਗਾ ਸੰਤ ਜੀ ਭੈਣੀ ਵਾਲੇ ਗੁਰੂ ਨੇ ਤੈਨੂੰ ਬਚਾ ਲਿਆ ਨਹੀ ਤਾਂ ਤੂੰ ਖਤਮ ਸੀ, ਤੇਰਾ ਗੁਰੂ ਬੜਾ ਡਾਢਾ ਪੂਰਨ ਹੈ। ਹੁਣ ਤੇਰੇ ਗੁਰੂ ਤੇ ਤੈਨੂੰ ਪ੍ਰਣਾਮ ਕਰਦਾ ਹਾਂ, ਜੋ ਲੈ ਜਾਣਾ ਲੈ ਜਾ ਏਦਾਂ ਮੈਨੂੰ ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਦੁਸ਼ਟ ਸਾਧ ਕੋਲੋ ਮੇਰੀ ਰਖੀਆ ਕੀਤੀ ਸੀ।

ਇਕ ਹੋਰ ਸੂਬਾ ਜੀ ਨੇ ਮੈਨੂੰ ਬੰਬਈ ਵਿਖੇ ਹੋਈ ਘਟਨਾ ਦਾ ਜਿਕਰ ਕੀਤਾ ਕਿਹਾ ਕਿ ਮੈ ਪੰਜਾਬ ਤੋਂ ਅਫਰੀਕਾ ਜਾਣ ਲਈ ਬੰਬਈ ਪੁਜਾ, ਜਦ ਮੈ ਆਪਣਾ ਪਾਸਪੋਰਟ ਬੰਬਈ ਐਮੀਗ੍ਰੇਸ਼ਨ ਵਿਚ ਦਿਖਾਇਆ ਤਾਂ ਉਹਨਾਂ ਮੈਨੂੰ ਵੀਜਾ ਦੇਣ ਤੋਂ ਨਾਂਹ ਕਰ ਦਿੱਤੀ ਉਹਨਾਂ ਕਿਹਾ ਇਸ ਵਿਚ ਪੰਜਾਬ ਐਮੀਗ੍ਰੇਸ਼ਨ ਦੀ ਮੋਹਰ ਨਹੀ ਇਸ ਲਈ ਤੂੰ ਇਸ ਜਹਾਜ ਨਹੀ ਜਾ ਸਕਦਾ। ਮੈ ਮਿਨਤ ਵੀ ਕੀਤੀ ਅਤੇ ਖਰਚਾ ਵੀ ਕਰਨਾ ਚਾਹਿਆ ਉਥੋ ਨਾਹ ਹੀ ਮਿਲੀ। ਮੈ ਡੇਰੇ ਦਲਾਲ ਨਾਲ ਗਲ ਕੀਤੀ ਉਸਨੇ ਬੀ ਨਾਂਹ ਕੀਤੀ, ਮੈ ਦੂਸਰੇ ਦਿਨ ਫਿਰ ਕੋਸ਼ਸ਼ ਕੀਤੀ ਗਲ ਨਹੀ ਬਣੀ ਮੈ ਪਾਸਪੋਰਟ ਓਥੇ ਹੀ ਛੱਡ ਡੇਰੇ ਆ ਗਿਆ ਤੇ ਸੋਚਿਆ ਕਿ ਪੰਜਾਬ ਨੂੰ ਵਾਪਸ ਚਲੇ ਜਾਵਾਂ ਤੇ ਮੋਹਰ ਲੁਵਾ ਕੇ ਹੋਰ ਕਿਸੇ ਜਹਾਜ ਵਿਚ ਚਲਾ ਜਾਂਵਾਂਗਾ। ਮੈ ਤੀਸਰੇ ਦਿਨ ਡੇਰੇ ਤੋ ਨਿਕਲ ਪੱਟੜੀ ਤੇ ਤੁਰ ਪਿਆ ਨਿਰਾਸ ਹੋਇਆ, ਕੀ ਦੇਖਦਾ ਹਾਂ ਕਿ ਸੜਕ ਦੀ ਦੂਸਰੀ ਪਟੜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਤੁਰੇ ਜਾਂਦੇ ਨਜ਼ਰ ਪਏ। ਮੈਨੂੰ ਹੌਸਲਾ ਹੋ ਗਿਆ ਕਿ ਹੁਣ ਮੇਰਾ ਕੰਮ ਬਣ ਜਾਵੇਗਾ। ਐਸੇ ਸ਼ਸੋ ਪੰਜ ਵਿਚ ਮੈ ਐਮੀਗ੍ਰੇਸ਼ਨ ਜਾ ਕੇ ਪਾਸਪੋਰਟ ਮੰਗਿਆ ਤਾਂ ਮੈਨੂੰ ਓਹਨੀ ਕੰਪਲੀਟ ਕਰਕੇ ਪਾਸਪੋਰਟ ਦਿਤਾ ਮੈ ਸੱਚੇ ਪਾਤਿਸ਼ਾਹ ਦਾ ਲੱਖ ਲੱਖ ਸ਼ੁਕਰ ਕੀਤਾ, ਅਰ ਓਸੇ ਜਹਾਜ ਚੜ ਕੇ ਅਫਰੀਕਾ (ਕੀਨੀਆ) ਪਹੁੰਚ ਗਿਆ। ਇਸ ਲਈ ਮੈ ਉਹਨਾਂ ਨੂੰ ਸਾਖਿਆਤ ਭਗਵਾਨ ਅਕਾਲ ਪੁਰਖ ਮੰਨਦਾ ਹਾਂ।

## ਬੜੀ ਪੁਰਾਣੀ ਯਾਦ ਭੈਣੀ ਸਾਹਿਬ ਮਸਤਾਨਿਆਂ ਨੂੰ ਤਾੜਨਾ ਦੀ ਸਾਖੀ।

ਬਹੁਤ ਸਮਾਂ ਪਹਿਲਾਂ ਦੀ ਗਲ ਹੈ, ਮੇਰੀ ਉਮਰ ਓਦੋ ਬਾਰਾਂ ਤੇਰਾਂ ਸਾਲ ਦੀ ਹੋਵੇਗੀ। ਮੈ ਆਪਣੇ ਮਾਮਾਂ ਜੀ ਨਾਲ ਫੀਰੋਜਪੁਰ ਤੋ ਭੈਣੀ ਸਾਹਿਬ ਮੇਲੇ ਨਿਮਾਣੀ ਦੇ ਤੇ ਆਏ। ਓਹਨਾਂ ਦਿਨਾਂ ਵਿਚ ਦੀਵਾਨ ਗੋਲ ਚੱਕ੍ਰ ਵਿਚ ਲਗਦਾ ਸੀ। ਭਾਵ ਗੋਲ ਦਾਇਰੇ ਵਿਚ। ਇਸ ਵਿਚ ਬੜਾ ਖਾਲੀ ਥਾਂ ਮਸਤਾਨੇ ਮਸਤਾਨੀਆਂ ਲਈ ਮਸਤੀ ਨਾਲ ਝੂਮਣ ਲਈ ਹੁੰਦਾ ਸੀ। ਅਸੀ ਸਤਿਗੁਰੂ ਜੀ ਨੂੰ ਨਮਸਕਾਰ ਕਰਕੇ ਇਕ ਸਜਗਾ ਥਾਂ ਦੇਖਕੇ ਖਲੋ ਗਏ। ਬੜੀ ਭੀੜ ਸੀ, ਸਾਡੇ ਪਾਸ ਹੀ ਰਾਗੀਆਂ ਸਿੰਘਾਂ ਦੀ ਸਟੇਜ ਸੀ। ਕੀਰਤਨ ਬੜੇ ਮਿਠੇ ਸੁਰਾਂ ਵਿਚ ਹੋ ਰਿਹਾ ਸੀ। ਓਧਰ ਸਤਿਗੁਰੂ ਜੀ ਸ਼ਬਦ ਦਾ ਉਚਾਰਣ ਕਰਦੇ ਸਨ ਤੇ ਏਧਰ ਰਾਗੀ ਸਿੰਘ ਸਨ ਮਾਨੋ ਧਰਤੀ ਤੇ

ਸੁਵਰਗ ਉਤਰ ਆਇਆ ਸੀ। ਇਸਦੀ ਉਪਮਾ ਤਾਂ ਕਹੀ ਨਹੀ ਜਾਂਦੀ ਦੇਖਾ ਹੀ ਪ੍ਰਮਾਣ ਹੈ। ਰਾਗੀ ਸਿੰਘਾਂ ਦੇ ਸਾਜ ਤਾਨਪੂਰੇ ਤੇ ਤਾਊਸ ਹੀ ਸਨ, ਇਹਨਾਂ ਵਿਚੋ ਧੁਨਾਂ ਦੇ ਅਲਾਪ ਨੇ ਲੱਖਾਂ ਸੰਗਤਾਂ ਨੂੰ ਪ੍ਰੇਮ ਮੁਘਧ ਕਰਿ ਰਖਿਆ ਸੀ। ਸੂਈ ਜੈਸੀ ਹਲਕੀ ਡਿਗੀ ਵਸਤੂ ਵੀ ਸੁਣਾਈ ਦੇ ਸਕਦੀ ਸੀ ਕਿਉਂਕਿ ਐਸੀ ਗੁਰਮਤ ਸੰਗੀਤ ਦਾ ਪ੍ਰਭਾਓ ਪੈ ਚੁੱਕਾ ਸੀ, ਜਦ ਸਤਿਗੁਰੂ ਜੀ ਸ਼ਬਦ ਦਾ ਉਚਾਰਣ ਕਰਨ ਤਾਂ ਮਸਤਾਨੇ ਚੀਕਾਂ ਮਾਰ ਨੱਚਣ ਲਗ ਪਏ ਤੇ ਖੇਖਨ ਨਾਚ ਕਰਦੇ ਰਾਗੀ ਸਿੰਘਾਂ ਉਪਰ ਆ ਡਿੱਗੇ. ਤੇ ਮਾਨੋ ਰੰਗ ਵਿਚ ਭੰਗ ਦਾ ਅਸਰ ਪਿਆ। ਰਾਗੀ ਸਿੰਘਾਂ ਨੇ ਬੜੀ ਮੁਸ਼ਕਲ ਨਾਲ ਸਾਜ ਬਚਾਏ। ਤੇ ਓਧਰ ਇਸ ਕੁਲਾਹਲ ਨੇ ਸਤਿਗੁਰੂ ਜੀ ਦੀ ਸਮਾਧੀ ਨੂੰ ਹੀਨ ਕਰ ਦਿਤਾ। ਏਹ ਦੇਖ ਗੁਰੂ ਜੀ ਨੇ ਆਪਦੇ ਪਵਿੱਤ੍ਰ ਮੁਖਾਰਬਿੰਦ ਚੋਂ ਇਹ ਸ਼ਬਦ ਕਹੇ:-

*ਸਭਨਾਂ ਮਨ ਮਾਣਕ ਠਾਹਣ ਮੂਲ ਮਚਾਂਗਵਾ॥*
*ਜੇ ਤਉ ਪ੍ਰਿਆ ਦੀ ਸਿੱਕ ਹਿਆਉ ਨਾ ਠਾਹੇ ਕਹੀਦਾ॥(ਸਲੋਕ ਫਰੀਦ)*

ਭਾਵ ਏਹ ਸੀ ਜੇ ਤੈਨੂੰ ਪ੍ਰਮਾਤਮਾ ਦੇ ਮਿਲਣ ਦੀ ਸਿੱਕ (ਲੋੜ) ਹੈ ਤਾਂ ਤੂੰ ਕਿਸੇ ਦਾ ਦਿਲ ਨਾ ਦੁਖਾ। ਏਹ ਗੁਰੂ ਜੀ ਦੇ ਬਚਨ ਮੇਨੂੰ ੬੦ ਸੱਠ ਸਾਲ ਬਾਦ ਵੀ ਯਾਦ ਰਹੇ ਭੁਲੇ ਨਹੀ। ਧਨ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ।

ਜੇ ਅਸੀ ਗੁਰੂ ਜੀ ਦੇ ਕ੍ਰਿਸ਼ਮੇ ਲਿਖਣ ਲਗੀਏ ਤਾਂ ਇਕ ਵੱਡਾ ਗ੍ਰੰਥ ਬਣ ਸਕਦਾ ਹੈ, ਪਰ ਖਰਚ ਕੌਣ ਕਰੇ?

## ਗੁਰੂ ਪ੍ਰਤਾਪ ਸਿੰਘ ਦੀ ਦੂਰ ਅੰਦੇਸ਼ੀ

ਈ. ਅਫਰੀਕਾ ਦੇ ਤੀਸਰੇ ਦੌਰੇ ਮੇਰੀ ਮੁਖਾਲਫ ਪਾਰਟੀ ਨੇ ਸਤਿਗੁਰੂ ਜੀ ਨੂੰ ਮਜਬੂਰ ਕਰਕੇ ਨਾਮਧਾਰੀ ਸੰਗਤ ਦੀ ਮੈਨੇਜਿੰਗ ਕਮੇਟੀ ਦੀ ਚੋਣ ਕਰਵਾਈ। ਇਸਦਾ ਪ੍ਰਧਾਨ ਸ੍ਰ:ਭਗਤ ਸਿੰਘ ਪਨੇਸਰ ਤੇ ਸਕੱਤਰ ਬਾਬੂ ਮੇਹਰਬਾਨ ਸਿੰਘ ਜੀ ਨੂੰ ਨੀਯਤ ਕੀਤਾ। ਖਜਾਨਚੀ ਸ੍ਰ:ਹਰਨਾਮ ਸਿੰਘ ਜੀ ਥਾਪੇ। ਹੋਰ ਮੈਂਬਰ ਏਹਨੀ ਆਪਦੀ ਮਰਜੀ ਦੇ ਪਾਂ ਲਏ। ਮੈ "ਕੰਵਲ" ਤੇ ਸੂਬਾ ਜੀ ਨੂੰ ਇਸ ਵਿਚ ਨਹੀ ਲਿਆ ਗਿਆ।

ਗੁਰੂ ਜੀ ਨੇ ਕਿਹਾ ਕਿ ਇਹ ਨਵੀ ਕਮੇਟੀ ਕੇਵਲ ਕੀਨੀਆਂ ਦੀ ਨਾਮਧਾਰੀ ਸੰਗਤ ਦੀ ਹੀ ਦੇਖ-ਰੇਖ ਕਰੇਗੀ। ਏਹ ਕਹਕੇ ਸਤਿਗੁਰੂ ਜੀ ਨੇ ਇਕ ਹੋਰ ਕਮੇਟੀ (ਜਿਸ ਦਾ ਈਸਟ ਅਫਰੀਕਨ ਸੁਪ੍ਰੀਮ ਕੌਂਸਲ ਨਾਮ ਦਿਤਾ) ਦੀ ਸਥਾਪਨਾ ਕਰ ਦਿਤੀ। ਇਸਦਾ ਪ੍ਰਧਾਨ ਸੂਬਾ ਲਾਲ ਸਿੰਘ ਜੀ ਅਤੇ ਮੈਨੂੰ "ਕੰਵਲ" ਨੂੰ ਇਸਦਾ ਜਨਰਲ ਸੈਕਟਰੀ ਥਾਪ ਦਿਤਾ। ਇਸ ਕੌਂਸਲ ਕਮੇਟੀ ਦਾ ਕਾਰਜ ਕਰਮ, ਕੀਨੀਆਂ, ਯੁਗੰਡਾ, ਟੰਜਾਨੀਆਂ ਆਦਿ ਨੂੰ ਆਪਣੀ ਦੇਖ ਰੇਖ ਹੇਠ ਰੱਖਣ ਦਾ ਸੀ। ਕੀਨੀਆਂ ਦੀ ਕਾਰਜ ਕਾਰਣੀ ਕਮੇਟੀ ਆਪਣੇ ਕਾਰਜ ਕਰਮ ਦੀ ਰਿਪੋਰਟ ਉਪਰਲੀ ਕਮੇਟੀ ਤੋ ਪਾਸ ਕਰਾਕੇ ਹੀ ਅਗੇ ਹੋਰ ਕਾਰਵਾਈ ਕਰੇਗੀ। ਇਸਤੇ ਸਾਰੇ ਬੜੇ ਹੈਰਾਨ ਹੋਏ, ਮੈਨੂੰ ਆਖਣ ਲੱਗੇ ਕਿ ਅਸੀ ਤਾਂ ਤੁਹਾਨੂੰ ਹਟੌਣ ਦੀ ਕੋਸ਼ਿਸ਼ ਕੀਤੀ ਸੀ ਪਰ ਸਤਿਗੁਰੂ ਜੀ ਨੇ ਤੁਹਾਨੂੰ ਹੋਰ ਉਚੇ ਤਖਤ ਤੇ ਬਿਠਾ ਦਿਤਾ ਤੇ ਸਾਡੇ ਸਾਰਿਆਂ ਦਾ ਸ਼੍ਰੋਮਣੀ ਸਥਾਪਤ ਕਰ ਦਿਤਾ। ਭਾਵ ਕੀ ਗੁਰੂ ਜੀ ਜਾਣੀ ਜਾਣ ਜਾਣਦੇ ਸਨ ਕਿ ਪੰਥ ਦਾ ਕੰਮ ਕੌਣ ਕਰ ਸਕਦਾ ਹੈ? ਕਿਉਂਕਿ ਮੈਂ ਤਾਂ ਇਸ ਪੰਥ ਦੀ ਉਨਤੀ ਖਾਤਰ ਆਪਣੀ ਫੋਟੋਗ੍ਰਾਫੀ ਦੀ ਦੁਕਾਨ ਬੰਦ ਕਰਕੇ ਆਪਣਾ ਸਾਰਾ ਸਮਾਂ ਪੰਥ ਹਿਤਾਂ ਲਈ ਕੁਰਬਾਨ ਕਰ ਦਿਤਾ ਸੀ। ਅੰਤ ਸਤਿਗੁਰਾਂ ਦੇ ਚੋਥੇ ਦੌਰੇ ੧੯੫੯ ਈਸਵੀ ਦੇ ਸਤਿਗੁਰੂ ਜੀ ਨੇ ਮੁੜਿ ਨਾਮਧਾਰੀ ਸੰਗਤ ਦੀ ਜੁਮੇਵਾਰੀ ਮੈਨੂੰ ਸੋਂਪ ਦਿਤੀ ਸੀ-ਇਤਿ।

## ਮੇਰੇ ਹਿਤਕਾਰੀ

ਮੇਰੇ ਲਉ ਬਾਲੀ ਸਤਿਗੁਰੂ ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਨੇ ਈਸਟ ਅਫਰੀਕਾ ਦੇ ੧੯੫੮ ਦੇ ਤੀਸਰੇ ਦੌਰੇ ਨੈਰੋਬੀ (ਨਗਾਰਾ ਪੰਡਾਲ) ਵਿਖੇ ਲਗਭਗ ਪੰਜ ਹਜਾਰ ਦੀ ਸੰਗਤ ਦੀ ਹਾਜਰੀ ਵਿਚ ਮੇਰੇ ਮੁਖਾਲਫ ਜੁਝਣੇ ਵਾਲਿਆਂ ਪ੍ਰਤੀ ਸੰਬੋਧਨ ਕਰਕੇ ਏਹ ਬਚਨ ਕਹੇ ਸਨ।

ਓ ਤੁਸੀ ਤਾਂ ਚਾਹੁੰਦੇ ਹੋ ਕਿ ਸਾਡੀਆਂ ਚਾਰ ਚਾਰ ਮੰਜਲਾਂ ਬਣ ਜਾਣ ਤੇ "ਕੰਵਲ" ਦੀ ਇਕ ਵੀ ਨਾ ਬਣੇ। ਨਾਲ ਬਚਨ ਕੀਤੇ ਮੈਂ ਇਸਨੂੰ ਹਟਾ ਦੇਂਦਾ ਹਾਂ ਪਰ ਤੁਸੀਂ ਮੈਨੂੰ ਏਧੇ ਨਾਲ ਦਾ (ਜੇਹਾ) ਕੰਮ ਕਰਨ ਵਾਲਾ ਵਿਦਵਾਨ ਦਿਓ?

ਏਹ ਅੰਤ੍ਰਯਾਮੀ ਸਤਿਗੁਰੂ ਜੀ ਦੇ ਮੁਖ ਵਾਕ ਹਜਾਰਾਂ ਦੀ ਸਾਧ ਸੰਗਤ ਦੀ ਹਾਜਰੀ ਵਿਚ ਸਾਦਰ ਕੀਤੇ ਸਨ। ਕੋਈ ਗੁਪਤ ਖਾਤੇ ਦੀ ਗਲ ਨਹੀ।

ਅਜ ਮੈ ਜਿਮੇ:

(੧) ਕੁਲ ਸੁੰਵੀ ਬਿਨ ਪੂਤ, ਪਾਤ ਬਿਨ ਤਰਵਰ ਸੁਨਾ।

(੨) ਸਸ਼ਿ ਬਿਨਿ ਸੁੰਵੀ ਰੈਣ ਗਿਆਨ ਬਿਨ ਹਿਰਦਾ ਸੁੰਨਾ।

ਮੈ ਆਪਣੇ ਹਿਤਕਾਰੀ ਗੁਰੂ ਭਗਵਾਨ ਬਿਨਾਂ ਆਪਣੇ ਆਪ ਨੂੰ ਖਾਲੀ ਸੁੰਵਾ ਮਹਿਸੂਸ ਕਰਦਾ ਹਾਂ, ਪਰ ਅੰਤ੍ਰ ਆਤਮੇ ਵਿਚੋ ਨਹੀ ਜਾਣ ਦੇਂਦਾ। ਇਸ ਲਈ ਓਹ ਮੇਰੇ ਸਦਾ ਸਹਾਈ ਹੈ। ਮੈ ਓਹਨਾਂ ਦੀ ਕਿਰਪਾ ਦ੍ਰਿਸਟੀ ਦਾ ਪਾਤਰ ਹਾਂ।

ਇਸ ਲਈ ਆਖਦਾ ਹਾਂ:-

*ਕਿਉਂ ਕਰ ਤੇਰੇ ਗੁਣ ਨਾ ਗਾਵਾਂ,*
*ਕਿਉ ਕਰਿ ਭੁਲਾਂ ਤੈਨੂੰ।।*
*ਤੇਰੇ ਮਿੱਠੇ ਪਿਆਰਾਂ ਨੇ ਜਦ*
ਮੋਹ ਘੱਤਿਆ ਮੈਨੂੰ।।



# ਗਊ-ਗਰੀਬ ਦੇ ਪਾਲਕ

*ਸ੍ਰੀ ਮਹਾਰਾਜ ਬੀਰ ਸਿੰਘ ਜੀ ਸ੍ਰੀ ਭੈਣੀ ਸਾਹਿਬ*

ਸਿੱਖ ਗੁਰੂਆਂ ਦੇ ਜੀਵਨ ਅਤੇ ਸਿੱਖ ਧਰਮ ਦੀ ਪ੍ਰੰਪਰਾ ਵਿਚ ਗਊ ਗਰੀਬ ਦੀ ਰਖਿਆ ਦਾ ਵਿਸ਼ੇਸ਼ ਵਰਣਨ ਹੈ। ਗੁਰੂ ਨਾਨਕ ਦੇਵ ਜੀ ਦੇ ਪ੍ਰਗਟ ਹੋਣ ਤੋਂ ਜਰਾ ਪਹਿਲਾਂਭਾਰਤ ਵਿਚ ਕਈ ਪ੍ਰਕਾਰ ਦੇ ਉਪੱਦ੍ਰਵ ਹੋ ਰਹੇ ਸਨ। ਉਸ, ਸਮੇਂ ਦੇ ਉਪਦ੍ਰਵ ਲਿਖਦੇ ਹੋਏ ਭਾਈ ਗੁਰਦਾਸ ਜੀ ਨੇ ਗਊ ਗਰੀਬ ਦਾ ਵਿਸ਼ੇਸ਼ ਵਰਣਨ ਕੀਤਾ ਹੈ:-

*" ਮਾਰਨ ਗਊ ਗਰੀਬ ਨ ਧਰਤੀ ਉਪਰ ਪਾਪ ਬਿਥਾਰਾ।"*

ਇਸੇ ਦੀ ਪੁਸ਼ਟੀ ਗਿਆਨੀ ਗਿਆਨ ਸਿੰਘ ਜੀ ਦੀਆਂ ਨਿਮਨ ਲਿਖਤ ਤੁਕਾਂ ਤੋਂ ਹੁੰਦੀ ਹੈ ਜੋ ਉਨ੍ਹਾਂ ਨੇ ਗੁਰੂ ਨਾਨਕ ਦੇਵ ਜੀ ਦੇ ਆਗਮਨ ਸਮੇਂ ਦੇ ਉਪਦ੍ਰਵਾਂ ਦਾ ਵਰਣਨ ਕਰਦਿਆਂ ਲਿਖੀਆਂ ਹਨ -

*ਗੋ ਗਰੀਬ ਕੋ ਬਧ ਕਰ ਸੁਟੈਂ।।*

*ਧਨੀ ਦੇਖ ਤਾਂ ਕਾ ਧਨ ਲੁਟੈਂ।।*

ਕਿਤਨੇ ਹੀ ਪਸ਼ੂ ਸੁਭਾਉ ਵਾਲੇ ਮਨੁੱਖਾਂ ਨੂੰ ਦੇਵਤਾ ਸੁਭਾਉ ਵਿਚ ਪ੍ਰਵਿਰਤ ਕਰਕੇ ਗੁਰੂ ਜੀ ਨੇ ਉਸ ਸਮੇ ਦਾ ਵਾਤਾਵਰਣ ਸ਼ੁਧ ਕੀਤਾ। ਗੁਰੂ ਹਰਗੋਬਿੰਦ ਜੀ ਨੇ ਸਮੇਂ ਦੀ ਲੋੜ ਅਨੁਸਾਰ ਸਿੱਖਾਂ ਨੂੰ ਸ਼ਸਤ੍ਰ ਧਾਰੀ ਬਣਾਇਆ ਅਤੇ ਉਸ ਵੇਲੈ ਦੀ ਮੁਗਲ ਸਰਕਾਰ ਵਿਰੁਧ ਚਾਰ ਜੰਗ ਜਿਤੇ। ਇਤਿਹਾਸ ਅਨੁਸਾਰ ਆਪਦੇ ਸਮੇਂ ਇਕ ਵਾਰੀ ਇਕ ਗਊ ਮਾਰੀ ਜਾਣ ਦੀ ਖਬਰ ਆਪ ਨੂੰ ਉਸ ਵੇਲੈ ਮਿਲੀ ਜਦ ਆਪ ਪ੍ਰਸ਼ਾਦ ਛਕਣ ਲਗੇ ਸਨ। ਆਪ ਜੀ ਨੇ ਪ੍ਰਸ਼ਾਦਾ ਨਹੀਂ ਛਕਿਆ ਉਸੇ ਵੇਲੇ ਜਾ ਕੇ ਗਊ ਦੇ ਕਾਤਲਾਂਨੂੰ ਕਰੜਾ ਡੰਨ ਦਿਤਾ ਅਤੇ ਫਿਰ ਵਾਪਸ ਆਏ। ਆਪਦੇ ਸਮੇਂ ਤੋਂ ਘੋੜਿਆਂ ਨਾਲ ਪਿਆਰ, ਘੋੜਿਆਂ ਦੀ ਪਰਖ ਅਤੇ ਕਦਰ ਵੀ ਗੁਰੂ ਘਰ ਦਾ ਇਕ ਕਰਤੱਵਯ ਬਣੀ ਚਲੀ ਆ ਰਹੀ ਹੈ।

ਦਸਮੇਸ਼ ਜੀ ਦੀ ਸਵਾਰੀ ਦੇ ਘੋੜਿਆਂ ਵਿਚ ' ਦਲ ਬਿਡਾਰ ' ਘੋੜੇ ਦਾ ਨਾਮ ਵਿਸ਼ੇਸ਼ ਸਥਾਨ ਰੱਖਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਸਵਾਰੀ ਵ੍ਾਲੀਆਂ ਦੋ ਖਾਸ ਘੋੜੀਆਂ 'ਚੀਨੀ' ਅਤੇ 'ਸੁਰਖੀ' ਸਨ। ਪਰ ਦੋਹਾਂ ਵਿਚੋ ਆਪ ਜੀ ਦੀ ਸਵਾਰੀ ਹੇਠ 'ਚੀਨੀ' ਬਹੁਤਾ ਸਮਾਂ ਰਹਿੰਦੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਮੇ ਪੰਜਾਬ ਵਿਚ ਰਾਜ ਪ੍ਰੀਵਰਤਨ ਹੋਇਆ। ਪੰਜਾਬ ਵਿਚ ਆਏ ਨਵੇਂ ਅੰਗਰੇਜੀ-ਸ਼ਾਸਕਾਂ ਨੇ ਧਨੀਆਂ ਨੂੰ ਰਾਜ ਭਗਤ ਬਣਾਕੇ ਆਪਣੇ ਨਾਲ ਜੋੜਿਆ ਅਤੇ ਗਰੀਬ ਕਿਰਤੀ ਅਤੇ ਕਿਸਾਨਾਂ ਨੂੰ ਦਬਾਓ ਹੇਠ ਰਖਣਾ ਚਾਹਿਆ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਸ ਸਮੇ ਮਰ ਚੁੱਕੀ ਹੋਈ ਸਿੱਖੀ ਨੂੰ ਜਾਗ੍ਰਤੀ ਦੇ ਕੇ - ਚਾਹੇ ਉਹ ਕੋਈ ਵਿਹਾਰ ਕਰਨ ਵਾਲੇ ਸਨ ਗਰੀਬ ਸ਼ਰੇਣੀ ਨੂੰ ਉਪਰ ਚੁਕਿਆ। ਧਨੀਆਂ ਨੂੰ ਵੀ ਏਹ ਅਨੁਭਵ ਕਰਾ ਦਿਤਾ ਕ੍ਰਿ ਧਨ ਬਹੁਤਾ ਹੋਣਾ ਕੋਈ ਵਿਸ਼ੇਸ਼ਤਾ ਨਹੀਂ। ਧਰਮ ਦੀ ਪ੍ਰਪਕਤਾ ਅਤੇ ਆਚਰਣ ਉਚਾ ਹੋਣਾ ਮਨੁੱਖ ਦੇ

ਵਿਸ਼ੇਸ਼ ਗੁਣ ਹਨ। ਆਪ ਜੀ ਦੇ ਸਮੇਂ ਅੰਗਰੇਜੀ ਰਾਜ ਸਤਾਧਾਰੀਆਂ ਅਤੇ ਉਨਾਂ ਦੇ ਸਹਿਯੋਗੀਆਂ ਨੇ ਸਿੱਖ ਧਰਮ ਦੇ ਪ੍ਰਮੁਖ ਸ਼ਹਿਰ ਅੰਮ੍ਰਿਤਸਰ ਵਿਚ ਗਊਆਂ ਦੀ ਕਤਲਗਾਹ, ਸਿੱਖਾਂ ਦੇ ਪ੍ਰਮੁਖ ਧਰਮ ਸਥਾਨ ਦਰਬਾਰ ਸਾਹਿਬ ਪਾਸ ਬਣਾਕੇ ਪ੍ਰੀਖਿਆ ਕਰਨੀ ਚਾਹੀ ਕਿ ਸਿੱਖਾਂ ਵਿਚ ਆਪਣੇ ਧਰਮ ਦੀ ਰਖਿਆ ਵਾਸਤੇ ਕੋਈ ਅਣਖ ਹੈ? ਇਸ ਪ੍ਰੀਖਿਆ ਵਿਚ ਉਸ ਸਮੇਂ ਕੇਵਲ ਨਾਮਧਾਰੀ ਸਿੰਘ ਹੀ ਪੂਰੇ ਉਤਰੇ।

ਸਿੱਖ-ਸਤਿਗੁਰੂ ਅਪਣੇ ਅਪਣੇ ਸਮੇਂ, ਸਮੇਂ ਦੀ ਲੋੜ ਦੇਖਦਿਆਂ ਯੋਗ ਵਿਧੀ ਅਨੁਸਾਰ ਗਊਆਂ ਅਤੇ ਗਰੀਬਾਂ ਦੀ ਰਖਿਆ ਅਤੇ ਪਾਲਣ ਕਰਦੇ ਚਲੇ ਆ ਰਹੇ ਹਨ ਅਤੇ ਉਨ੍ਹਾਂ ਦੇ ਉਪਦੇਸ਼ ਵਿਚ ਵੀ ਇਹ ਸਿਧਾਂਤ ਸਦਾ ਹੀ ਪ੍ਰਮੁੱਖ ਰਹਿੰਦਾਰਿਹਾ ਹੈ ਅਤੇ ਹੁਣ ਵੀ ਇਸੇ ਤੇ ਬਲ ਦਿਤਾ ਜਾਂਦਾ ਹੈ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਭਯੰਕਰ ਕਾਲ ਗ੍ਰਸਤ ਲੋਕਾਂ ਨੇ ਸਤਿਗੁਰੂ ਜੀ ਦੇ ਲੰਗਰ ਦਾ ਆਸਰਾ ਲਿਆ। ਆਪ ਜੀ ਨੇ ਉਨ੍ਹਾਂ ਨੂੰ ਐਸਾ ਨਿਵਾਜਿਆ ਕਿ ਅੰਗਰੇਜ ਅਫਸਰ ਨੇ ਪ੍ਰਭਾਵਿਤ ਹੋ ਕੇ ਆਪ ਜੀ ਨੂੰ ਜ਼ਮੀਨ ਦੇਣੀ ਚਾਹੀ ਜੋ ਆਪ ਜੀ ਨੇ ਠੁਕਰਾ ਦਿਤੀ ਅਤੇ ਉਸਦੇ ਏਹ ਪੁੱਛਣ ਤੇ ਕਿ ਜੇ ਤੁਹਾਡਾ ਇਹ ਅੰਨ ਮੁਕ ਗਿਆ ਤਦ ਕੀ ਕਰੋਗੇ, ਆਪ ਜੀਨੇ ਉਤਰ ਦਿਤਾ ਕਿ ਅਸੀਂ ਵੀ ਏਨ੍ਹਾਂ ਦੇ ਨਾਲ ਹੀ ਚਲੇ ਜਾਵਾਂਗੇ।

ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਦਾ ਅਵਤਾਰ ਬਿਕ੍ਰਮੀ ੧੯੪੬ ਚੇਤਰ ਵਦੀ ਤੀਜ ਨੂੰ ਹੋਇਆ। ਉਦੋਂ ਸ੍ਰੀ ਭੈਣੀ ਸਾਹਿਬ ਗੁਰਦਵਾਰਾ ਅਰਧ-ਬੰਦੀ ਖਾਨੇ ਦੇ ਰੂਪ ਵਿਚ ਸੀ। ਯੁਵਾ ਅਵਸਥਾ ਵਿਚ ਹੀ ਆਪ ਜੀ ਨੂੰ ਘੋੜੇ ਦੀ ਸਵਾਰੀ ਦਾ ਸ਼ੌਕ ਸੀ। ਇਕ ਵਾਰੀ ਆਪ ਜੀ ਦਾ ਘੋੜਾ ਕੋਈ ਹੋਰ ਸਿੰਘ ਲੈ ਗਿਆ, ਜਦੋਂ ਇਸ ਦੀ ਸ਼ਕਾਇਤ ਆਪ ਜੀ ਨੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਪਾਸ ਕੀਤੀ। ਤਦ ਹੁਕਮ ਹੋਇਆ ਕਿ " ਤੂੰ ਹੁਣ ਮੇਰੇ ਵਾਲੇ ਘੋੜੇ ਤੇ ਚੜ੍ਹ ਜਾਇਆ ਕਰ " ਸਜੇ ਹੱਥ ਨਾਲ ਖੱਬਾ ਅਤੇ ਖੱਬੇ ਨਾਲ ਸੱਜਾ ਕੰਨ ਫੜਕੇ ਖੜੇ ਖੜੋਤੇ ਜ਼ਮੀਨ ਤੋਂ ਛਾਲ ਮਾਰ ਕੇ ਆਪ ਘੋੜੇ ਤੇ ਚੜ੍ਹ ਜਾਂਦੇ। ਇਕ ਵਾਰ ਘਰੋ ਭਜ ਗਏ ਹੋਏ ਇਕ ਊਠ ਨੂੰ ਘੋੜੇ ਤੇ ਚੜ੍ਹ ਕੇ, ਆਪ ਜੀ ਨੇ, ਘੋੜਾ ਹੇਠੋਂ ਛਡ ਕੇ ਅਤੇ ਊਠ ਤੇ ਚੜ੍ਹਕੇ, ਮੋੜ ਕੇ ਲਿਆਂਦਾ।

ਬਿਕ੍ਰਮੀ ੧੯੯੬ ਵਿਚ ਲਹੌਰ ਵਿਚ ਬਹੁਤ ਵੱਡਾ ਬੁਚੜਖਾਨਾ ਲਾਉਣ ਦੀ ਤਜਵੀਜ ਅੰਗਰੇਜ ਸਰਕਾਰ ਨੇ ਪ੍ਰਸਤੁਤ ਕੀਤੀ। ਇਸ ਤੋਂ ਧਰਮ ਭਾਵਨਾਂ ਵਾਲੇ ਬਹੁਤ ਸਾਰੇ ਪੰਜਾਬੀ ਘਾਬਰ ਗਏ। ਕਈਆਂ ਨੇ ਸ੍ਰੀ ਸਤਿਗੁਰੂ ਜੀ ਪਾਸ ਆ ਕੇ ਅਰਜਾਂ ਕੀਤੀਆਂ ਕਿ ਆਪ ਕਿਰਪਾ ਕਰਕੇ ਕੋਈ ਉਪਾਉ ਕਰੋ। ਆਪ ਜੀ ਨੇ। ਸ਼ੁਧ ਘਿਓ ਨਾਲ ਹਵਨ ਯੱਗ ਕੀਤਾ ਚੰਡੀ ਦੀ ਵਾਰ ਦੇ ਸਵਾ ਲੱਖ ਪਾਠ ਕਰਾਏ। ਸਰਕਾਰ ਨੇ ਉਹ ਤਜਵੀਜ ਬੰਦ ਕਰ ਦਿਤੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਮੇ ਪਿੰਡ ਬਾਮ੍ਹਣ ਮਾਜਰਾ (ਸਰਹੰਦ ਦੇ ਰੇਲ ਫਾਟਕ ਦੇ ਨੇੜੇ) ਦੇ ਇਕ ਸ਼ਰਧਾਲੂ ਸਿਖ ਨੇ ਇਕ ਗਊ ਮੱਥਾ ਟੇਕੀ ਸੀ। ਇਹ ਚੰਗਾ ਦੁਧ ਦੇਣ ਵਾਲੀ ਹੋਣ ਕਰਕੇ ਅਗੋ ਇਸ ਦੇ ਵਛੇ ਵੱਛੀਆਂ ਦੀ ਚੰਗੀ ਸੰਭਾਲ ਹੁੰਦੀ ਰਹੀ। ਇਸ ਰਵੇ ਦੀਆਂ ਗਊਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇ ਉਨਤ ਹੁੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਨੂੰ ਪਸ਼ੂਆਂ ਦੀ ਐਸੀ ਪਰਖ ਸੀ ਕਿ ਦੇਖਦਿਆਂ ਹੀ ਆਪ ਉਨਾਂ ਦੇ ਗੁਣ ਔਗੁਣ ਦਸ ਦਿੰਦੇ। ਗਊਆਂ ਅਤੇ ਘੋੜਿਆਂ ਨਾਲ ਆਪ ਜੀ ਦਾ ਵਿਸ਼ੇਸ਼ ਸਨੇਹ ਸੀ। ਆਪ ਜੀ ਦੀ ਸਵਾਰੀ ਦਾ ਘੋੜਾ ਹੋਵੇ ਜਾਂ ਘੋੜੀ ਉਸ ਤੇ ਆਮ ਸਵਾਰ ਨਹੀਂ ਬੈਠ ਸਕਦਾ ਸੀ। ਸੁਸਤ ਘੋੜੇ ਦੀ ਸਵਾਰੀ ਆਪ ਜੀ ਕਦੇ ਪਸੰਦ ਨਹੀਂ ਸਨ ਕਰਦੇ।

੧੯੯੬ ਵਿਚ ਸਟੇਟ ਪੀਪਲਜ਼ ਕਾਨਫਰੰਸ ਵਿਚ ਲੁਧਿਆਣੇ ਜਲੂਸ ਵਿਚ ਪੰਡਿਤ ਜਵਾਹਰ ਲਾਲ ਜੀ ਨੂੰ ਆਪ ਨੇ ਆਪਣੀ ਸਵਾਰੀ ਵਾਲੀ ਸੁੰਦਰ ਘੋੜੀ ਦਿਤੀ। ਜਦ ਜਲੂਸ ਵਿਚ ਗੋਲੇ ਚਲੇ ਤਾਂ ਘੋੜੀ ਤਲਖ ਹੋਈ। ਪੰਡਤ ਜੀ ਪਾਸੋਂ ਘੋੜੀ ਨਾ ਸੰਭਲੀ ਗਈ। ਉਸੇ ਵਕਤ ਆਪ ਜੀ ਨੇ ਸੁਸਤ ਤਬੀਅਤ ਵਾਲੀ ਇਕ ਘੋੜੀ ਪੰਡਿਤ ਜੀ ਨੂੰ ਦਿਤੀ ਅਤੇ ਆਪ ਉਸ ਤੇ ਸਵਾਰ ਹੋਏ। ਆਪ ਜੀ ਦੀ ਸਵਾਰੀ ਹੇਠ ਉਹ ਘੋੜੀ ਸਾਰੇ ਜਲੂਸ ਵਿਚ ਪੂਰੀ ਤਰ੍ਹਾਂ ਕਾਬੂ ਵਿਚ ਰਹੀ।

ਉਸ ਸਮੇਂ ਦੇਸੀ ਨਸਲ ਦੀਆਂ ਕਈ ਗਊਆਂ ੨੦-੨੦ ਸੇਰ ਦੁਧ ਦੇਣ ਵਾਲੀਆਂ ਵੀ ਦੇਖਣ ਵਿਚ ਆਉਂਦੀਆਂ ਸਨ। ਐਸੀਆਂ ਗਊਆਂ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਗੁਰਦੁਵਾਰੇ ਰਹਿੰਦੀਆਂ ਰਹੀਆਂ। ਸ੍ਰੀ ਸਤਿਗੁਰੂ ਜੀ ਕਈ ਵਾਰੀ ਸ਼ੌਕ ਨਾਲ ਆਪ ਗਊਆਂ ਦਾ ਦੁਧ ਚੋਂਦੇ। ਸੰਭਾਲ ਦਾ ਆਪ ਨੂੰ ਬਹੁਤ ਸ਼ੌਕ ਸੀ।

ਆਪਣੇ ਘਰ ਵਿਚ ਕਦੀ ਕੋਈ ਪਸ਼ੂ ਜੇ ਲਿੱਸਾ ਹੋ ਜਾਵੇ ਤਦ ਸੰਭਾਲਨ ਵਾਲੇ ਨੂੰ ਸਖਤ ਤਾੜਨਾ ਕਰਦੇ ਸਨ। ਪਸ਼ੂ ਚਕਿਤਸਾ ਦੇ ਨੁਸਖੇ ਆਪ ਜੀ ਨੇ ਲਿਖ ਕੇ ਆਪਣੇ ਪਾਸ ਰਖੇ ਹੋਏ ਸਨ । ਆਮ ਕਰਕੇ ਉਹ ਪਏ ਹੀ ਰਹਿੰਦੇ ਆਪ ਜੀ ਆਪਣੀ ਯਾਦਾਸ਼ਤ ਤੋਂ ਹੀ ਦਵਾਈਆਂ ਦਸਦੇ ਅਤੇ ਕਰਵਾਉਂਦੇ।

ਦੇਸ਼-ਵੰਡਾਰੇ ਤੋਂ ਕਰੀਬ ੧੦ ਸਾਲ ਪਹਿਲਾਂ ਮਿੰਟ ਗੁਮਰੀ ਅਤੇ ਮੁਲਤਾਨ ਦੇ ਆਸ ਪਾਸ ਦੇ ਮੁਸਲਮਾਨਾਂਨੇ ' ਸਾਹੀਵਾਲ ' ਨਸਲ ਦੀਆਂ ਗਊਆਂ ਬਹੁਤ ਉਨਤ ਕੀਤੀਆਂ। ਆਪ ਜੀ ਉਚੇਚ ਕਰਕੇ ਓਥੇ ਜਾਂਦੇ। ਸਾਹੀਵਾਲ ਨਸਲ ਦੀਆਂ ਗਊਆਂ ਉਨਤ ਕਰਨ ਵਾਲੇ ਅਲਾਦਾਦ ਖਾਂ ਅਤੇ ਜਹਾਂਗੀਰਾਂ ਬਾਦ ਫਾਰਮ ਵਰਨਣ ਯੋਗ ਹਨ। ਇਕ ਵਾਰੀ ਅਲਾਦਾਦ ਖਾਂ ਫਾਰਮ ਤੋਂ ਆਪ ਜੀ ਨੇ ਕੁਛ ਗਊਆਂ ਖਰੀਦੀਆਂ। ਉਸ ਫਾਰਮ ਦੇ ਮੁਸਲਮਾਨ ਮਾਲਿਕ ਨੇ ਆਪ ਜੀ ਨੂੰ ਆਖਿਆ ਕਿ ਇਕ ਵਹਿੜ ਮੈਂ ਆਪਣੀ ਪਸੰਦ ਦੀ ਦੇਣੀ ਚਾਹੁੰਦਾ ਹਾਂ। ਆਪ ਜੀ ਨੇ ਮੰਨ ਲਿਆ। ਉਸ ਨੇ ਇਕ ਸਧਾਰਣ ਵਹਿੜ ਦਿੱਤੀ। ਫੇਰ ਆਪ ਜੀ ਨੇ ਉਸ ਨੂੰ ਆਖਿਆ ਕਿ ਪੈਸੇ ਜਿਨੇ ਮਰਜੀ ਹੈ ਲੈ ਲਵੀਂ, ਇਕ ਵਹਿੜ ਸਾਨੂੰ ਵੀ ਆਪਣੀ ਪਸੰਦ ਦੀ ਚੁਗ ਲੈਣ ਦੇਹ। ਉਸ ਦੇ ਮੰਨ ਜਾਣ ਤੇ ਜਦੋਂ ਇਕ ਵਹਿੜ ਤੇ ਆਪ ਜੀ ਨੇ ਹੱਥ ਰਖਿਆ ਤਦ ਇਉਂ ਹੋਇਆ ਜਿਵੇਂ ਉਸਦੇ ਦਿਲ ਨੂੰ ਹੱਥ ਪੈ ਗਿਆ ਹੁੰਦਾ ਹੈ। ਉਸ ਨੇ ਆਖਿਆ ਮੈਂ ਬਚਨ ਕਰ ਬੈਠਾ ਹਾਂ, ਇਸ ਕਰਕੇ ਤੁਸ਼ੀਂ ਲੈ ਜਾਓ ਨਹੀਂ ਤਾਂ ਮੈਂ ਇਸ ਦੇ ਨੇੜੇ ਨਹੀਂ ਕਿਸੇ ਨੂੰ ਆਉਣ ਦਿੰਦਾ। ਇਹ ਦੋਵੇਂ ਸ੍ਰੀ ਭੈਣੀ ਸਾਹਿਬ ਆ ਕੇ ਸੂਈਆਂ, ਜੋ ਉਸ ਨੇ ਦਿਤੀ ਸੀ ਉਸ ਦਾ ਦੁਧ ੮-੯ ਸੇਰ ਹੀ ਰਿਹਾ। ਸ੍ਰੀ ਸਤਿਗੁਰੂ ਜੀ ਦੀ ਚੁਣੀ ਹੋਈ ਗਊ ਨੇ ਪਹਿਲੇ ਸੂਏ ੧੨-੧੩ ਸੇਰ ਦੁਧ ਦਿਤਾ ਬਾਦ ਵਿਚ ੧੭-੧੮ ਸੇਰ ਤਕ ਪਹੁੰਚ ਗਈ ਸੀ।

ਸ੍ਰੀ ਜੀਵਨ ਨਗਰ ਦੀ ਸਥਾਪਨਾ ਤੇ ਬਾਦ ਆਪ ਜੀ ਨੇ ਸਾਹੀਵਾਲ ਅਤੇ ਹਰਿਆਣਾ ਨਸਲ ਦੀਆਂ ਗਊਆਂ ਅਲੱਗ ਉਨਤ ਕੀਤੀਆਂ, ਆਪ ਜੀ ਦਾ ਗਊ ਪਾਲਣ ਵਲ ਇਸ ਤਰ੍ਹਾਂ ਦਾ ਧਿਆਨ ਸੀ ਕਈ ਵਾਰ ਡੇਢ-ਦੋ-ਦੋ ਮਹੀਨੇ ਬਾਦ ਘਰ ਆਉਣਾ। ਦੋਰੇ ਵਿਚ ਰਹਿੰਦਿਆਂ ਵੀ ਯਾਦ ਰਖਣਾ ਕਿ ਫਲਾਣੀ ਦੇ ਸੂਣ ਵਿਚ ਇਤਨੇ ਦਿਨ ਬਾਕੀ ਹਨ - ਅਮਕੀ ਦੇ ਦੁਧ ਦੇ ਇਤਨੇ ਦਿਨ ਹੋ ਚੁਕੇ ਹਨ, ਉਹ ਇਤਨਾਂ ਦੁਧ ਕਰ ਚੁਕੀ ਹੋਏਗੀ। ਕਿਤਨੇ ਚਿਰ ਪਿਛੋਂ ਵੀ ਆਪ ਸ੍ਰੀ ਜੀਵਨ ਨਗਰ ਆਉਂਦੇ, ਪਿਛੋਂ ਦੇ ਜੰਮੇ ਹੋਏ ਵਛੇ ਵੱਛੀਆਂ ਦੀ ਸ਼ਕਲ ਦੇਖਕੇ ਕਹਿ ਦਿੰਦੇ ਕਿ ਇਹ ਫਲਾਣੇ ਸਾਨ੍ਹ ਅਤੇ ਜਾਂ ਫਲਾਣੀ ਗਊ ਦਾ ਹੈ। ਆਪ ਜੀ ਨੇ ਸਾਹੀਵਾਲ ਨਸਲ ਦੀਆਂ ਗਊਆਂ ਵਿਚੋ ਆਪਣੇ ਘਰ ਪੈਦਾ ਕੀਤੀ ਇਕ ਗਊ ਦਾ ਨਾਮ 'ਨੌਲੱਖੀ' ਰਖਿਆ।

'ਤਮੀਲੀ' ਨਾਮ ਦੀ ਗਊ ਭਾਰਤ ਸਰਕਾਰ ਦੇ ਪੂਸਾ ਫਾਰਮ, ਦਿੱਲੀ ਵਿਚ ਬਹੁਤ ਪ੍ਰਸਿਧ ਹੋਈ ਹੈ, ਜਿਸ ਨੇ ਅਪਣੇ ਸਮੇਂ ਇਕ ਸੂਏ (੩੦੦ ਦਿਨਾਂ) ਵਿਚ ੧੩੦੦੪ ਪੌਂਡ ਦੁਧ ਦਿਤਾ ਸੀ। ਪਰ ਨੌਲਖੀ ਨੇ ੧੩੧੫੦ ਪਾਊਂਡ ਏਨੇ ਹੀ ਦਿਨਾਂ ਵਿਚ ਕਰਕੇ ਨਵਾਂ ਰਿਕਾਰਡ ਸਥਾਪਿਤ ਕੀਤਾ। ਨਾਲ ਹੀ ਇਕ ਦਿਨ ਦਾ ਵਧ ਤੋ ਵਧ ੭੫ ਪਾਊਂਡ, ੩ ਪਾਊਂਡ ਰੋਜਾਨਾ ਮੱਖਣ ਦੀ ਔਸਤ ਅਤੇ ਗਰਮ ਕੀਤਾ ਘਿਓ ੧ ਸੇਰ ਦਸ ਛਟਾਂਕ ਦਾ ਰਿਕਾਰਡ ਕਾਇਮ ਕੀਤਾ। " ਨੌਲਖੀ " ਦੀ ਸੇਵਾ ਕਰਨ ਵਾਲਾ ਗੁਰਮੁਖ ਸਿੰਘ ਸੀ ਜੋ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕਾਰ ਡਰਾਇਵਰ ਹੈ। ਆਪ ਜੀ ਦੇ ਘਰ ਪੈਦਾ ਹੋਈ ਸਾਹੀਵਾਲ ਨਸਲ ਦੀ ਵੱਛੀ ਬਾਦ ਵਿਚ " ਨੌ ਕਰਨ " ਨਾਮ ਨਾਲ ਦੁਧ ਦਿੰਦੀ ਰਹੀ ਅਤੇ ਹਿਸਾਬ ਵਿਖੇ ਹੋਈ ੨੦੧੯ (੧੯੧੨ ਈ:) ਸਰਵ ਹਿੰਦੂ ਪਸ਼ੂ ਪ੍ਰਦਰਸ਼ਨੀ ਵਿਚ ਸਰਵੋਤਮ ਸੁੰਦਰ ਪ੍ਰਵਾਣਿਤ ਹੋਈ।

ਹਰਿਆਣਾ, ਹਿਸਾਰ ਅਤੇ ਨਾਗੋਰ ਨਸਲ ਦੀਆਂ ਗਊਆਂ ਭਾਵੇਂ ਪਸ਼ੂ ਪ੍ਰਦਰਸ਼ਨੀ ਵਿਚ ਅਪਣੀ ਅਪਣੀ ਸ਼ਰੇਣੀ ਵਿਚ ਆਉਂਦੀਆਂ ਪਰ ਇਨ੍ਹਾਂ ਦੇ ਰੂਪ ਅਤੇ ਚਰਿਤਰ ਵਿਚ ਬਹੁਤ ਮਾਮੂਲੀ ਫਰਕ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਜੀਵਨ ਨਗਰ ਵਿਖੇ ਹਰਿਆਣਾ ਨਸਲ ਨੂੰ ਵਿਸ਼ੇਸ਼ ਕਰਕੇ ਉਨਤ ਕੀਤਾ, ਹਿਸਾਰ ਦੇ ਸਰਕਾਰੀ ਫਾਰਮ ਵਿਚ ਦੇਰ ਤੋਂ ਇਸ ਨਸਲ ਦੀਆਂ ਗਊਆਂ ਰਖੀਆਂ ਜਾਂ ਰਹੀਆਂ ਸਨ ਉਹ ਖੁਲੀਆਂ ਹੀ ਰਹਿੰਦੀਆਂ ੧੯੫੦-੫੧ ਈ: ਦੇ ਕਰੀਬ ਇਕ ਕਮੇਟੀ ਇਸ ਫਾਰਮ ਦੀ ਉਨਤੀ ਵਾਸਤੇ ਬਣੀ। ਸ੍ਰੀ ਸਤਿਗੁਰੂ ਜੀ ਮੈਂਬਰ ਦੇ ਰੂਪ ਵਿਚ ਕਮੇਟੀ ਦੀਆਂ ਇਕੱਤ੍ਰਤਾਵਾਂ ਵਿਚ ਭਾਗ ਲੈਂਦੇ ਰਹੇ। ਆਪ ਜੀ ਨੇ ਇਨ੍ਹਾਂ ਗਊਆਂ ਨੂੰ ਬੰਨ੍ਹ ਕੇ ਸੰਭਾਲਣ ਵਲ ਸਰਕਾਰ ਨੂੰ ਪ੍ਰੇਰਿਤ ਕੀਤਾ। ਉਸ ਤੋਂ ਬਾਦ ਇਹ ਗਊਆਂ ਬਹੁਤ ਉਨਤ ਹੋਈਆਂ ਹਨ।

ਆਪ ਜੀ ਦੇ ਫਾਰਮ ਵਿਚ ਹਰਿਆਣਾ ਨਸਲ ਦੀ 'ਭੋਡੀ' ਨਾਮ ਦੀ ਗਊ ਬਹੁਤ ਪ੍ਰਸਿਧ ਹੋਈ ਹੈ। ਆਪ ਇਸ ਨਾਲ ਬਹੁਤ ਪਿਆਰ ਕਰਦੇ, ਇਹ ਅਗੋਂ ਥੋੜਾ ਥੋੜਾ ਸਿਰ ਹਿਲਾਵੁੰਦੀ ਰਹਿੰਦੀ। ਇਕ ਵਾਰੀ ਇਹ ਬੀਮਾਰ ਹੋ ਗਈ। ਜਦ ਸ੍ਰੀ ਸਤਿਗੁਰੂ ਜੀ ਤਬੇਲੇ ਵਿਚ ਆਏ ਤਾਂ ਏਹ ਖੁਲ੍ਹੀ ਫਿਰਦੀ ਸੀ। ਇਸ ਨੇ ਆ ਕੇ ਸ੍ਰੀ ਸਤਿਗੁਰੂ ਜੀ ਦੇ ਹੱਥ ਉਤੇ ਆਪਣਾ ਮੂੰਹ ਰਖ ਦਿਤਾ। ਸ੍ਰੀ ਸਤਿਗੁਰੂ ਜੀ ਨੇ ਪਿਆਰ ਦਿਤਾ ਪਰ ਇਸ ਤੋਂ ਚਿੰਤਾਤੁਰ ਹੋਏ ਕਿ ਜੋ ਸਿਰ ਤੇ ਹੱਥ ਫਿਰੋਣ ਵੇ ਲੇ ਥੋੜਾ ਥੋੜਾ ਸੰਕੋਚ ਕਰਦੀ ਸੀ ਅਜ ਇਤਨੀ ਨਿਢਾਲ ਕਿਉਂ ਹੈ ਕਿ ਮੇਰੇ ਹੱਥ ਉਤੇ ਆਪਣਾ ਮੂੰਹ ਰੱਖ ਦਿਤਾ ਹੈ। ਉਸੇ ਵੇਲੇ ਅਖੰਡ ਪਾਠ ਦਾ ਹੁਕਮ ਦਿਤਾ। ਅਖੰਡ ਪਾਠ ਕੀਤਾ ਗਿਆ ਅਤੇ ਗਊ ਅਰੋਗ ਹੋ ਗਈ। ਇਸ ਗਊ ਵਿਚ ਅਦੁੱਤੀ ਸੁੰਦਰਤਾ ਸੀ। ਹਰਿਆਣਾ ਨਸਲ ਦੀ ਇਹ ਚਿਤ੍ਰ ਰੂਪ ਸੀ। ਇਸੇ ਦਾ ਪੁਤਰ ਸਾਨ੍ਹ ਹੋਇਆ ਹੈ। ਜਿਸਦਾ ਨਾਮ ਆਪ ਜੀ ਨੇ "ਹੀਰਾ" ਰਖਿਆ ਸੀ। ਇਕ ਵਾਰੀ ਪਿੰਜਰਾ ਪੋਲ ਗਊ ਸ਼ਾਲਾ, ਕਲਕਤਾ ਦੇ ਮੈਨੇਜਰ ਸ੍ਰੀ ਚੱਕਰਵਰਤੀ, ਗਊਆਂ ਖਰੀਦਣ ਆਏ ਉਨ੍ਹਾਂ ਸਾਨ੍ਹ ਵੀ ਲੈਣਾ ਸੀ। ਜਦੋਂ ਉਨ੍ਹਾਂ 'ਹੀਰੇ' ਬਾਬਤ ਪੁਛਿਆਂ ਤਾਂ ਸ੍ਰੀ ਸਤਿਗੁਰੂ ਜੀ ਨੇ ਉਤਰ ਦਿੱਤਾ ਕਿ ਤਕੜੀ ਵਿਚ ਇਕ ਪਾਸੇ 'ਹੀਰਾ' ਖਲਾਰ ਦਿਓ ਦੂਜੇ ਪਾਸੇ ਬਰਾਬਰ ਦੇ ਤੋਲ ਦੀਆਂ ਮੋਹਰਾਂ ਪਾ ਕੇ ਮੈਨੂੰ ਦੇਣੀਆਂ ਚਾਹੋ 'ਹੀਰਾ' ਤਦ ਵੀ ਨਹੀ ਦਿਆਂਗਾ। ਹੀਰੇ ਦੀਆਂ ਬੱਚੀਆਂ ਪਹਿਲੇ ਸੂਏ ੧੨-੧੪ ਸੇਰ ਦੁੱਧ ਸਾਧਾਰਣ ਸੇਵਾ ਕਰਨ ਨਾਲ ਹੀ ਦੇ ਦਿੰਦੀਆਂ ਸਨ।

ਆਪ ਜੀ ਨੇ ਸ੍ਰਕਾਰੀ ਫਾਰਮ ਕਰਨਾਲ ਤੋਂ 'ਥਾਰਪਾਰਕਰ' ਨਸਲ ਦੀਆਂ ਗਊਆਂ ਵੀ ਲਿਆ ਕੇ, ਉਸੇ ਨਸਲ ਦਾ ਸਾਨ੍ਹ ਲਿਆ ਕੇ ਉਨ੍ਹਾਂ ਨੂੰ ਵਖਰੀਆਂ ਉਨਤ ਕਰਨ ਦਾ ਯਤਨ ਵੀ ਕੀਤਾ ਸੀ।

ਕਈ ਸਾਲਾਂ ਤੋਂ ਪੰਜਾਬ ਦੇ ਸ਼ਹਿਰਾਂ, ਬਟਾਲਾ, ਲੁਧਿਆਣਾ ਅਤੇ ਰੋਹਤਕ ਆਦਿ ਤੋਂ ਚੰਗੀਆਂ ਗਊਆਂ ਕਲਕਤਾ ਬੰਬਈ ਆਦਿ ਸ਼ਹਿਰਾਂ ਨੂੰ ਵਪਾਰੀ ਲੈ ਜਾ ਰਹੇ ਹਨ ਜੋ ਕਿ ਆਮ ਕਰ

ਕੇ ਦੁਧੋਂ ਸੁਕ ਜਾਣ ਤੇ ਮਾਰੀਆਂ ਜਾਂਦੀਆਂ ਹਨ। ਦੁਧੋਂ ਸੁਕੀਆਂ ਗਊਆਂ ਕਲਕਤੇ ਤੋਂ ਵਾਪਸ ਲਿਔਣ ਵਾਸਤੇ ਸ੍ਰਕਾਰ ਵਲੋਂ ਕਰਾਏ ਵਿਚ ੪੦ ਪ੍ਰਤਿਸ਼ਤ ਰਿਆਇਤ ਮਿਲਦੀਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਲੇ ਕਲਕਤੇ ਤੋਂ ਦੁਧੋਂ ਸੁਕੀਆਂ ਦੀ ਇਕ ਗੱਡੀ (੮ ਗਊਆਂ) ਲਿਆਂਦੀਆਂ ਜਿਨ੍ਹਾਂ ਵਿਚੋਂ ਕਿਤਨੀਆਂ ਨੇ ੮-੧੦ ਸੇਰ ਦੇ ਕਰੀਬ ਇਕ ਦਿਨ ਦਾ ਦੁਧ ਕੀਤਾ ਪਰ ਇਕ ਨੇ ੧੭ ਸੇਰ ਵੀ ਕੀਤਾ। ਇਹ ਆਪ ਜੀ ਦੀ ਪਰਖ ਦਾ ਹੀ ਫਲ ਸਰੂਪ ਸੀ। ਜੋ ਗਊ ਆਪ ਪਸੰਦ ਕਰ ਲੈਂਦੇ ਤਾਂ ਉਹ ਲੈ ਹੀ ਲੈਂਦੇ।

ਭਾਰਤ ਗੋ ਸੇਵਕ ਸਮਾਜ ਦੇ ਪ੍ਰਮੁਖ ਸੇਵਕ, ਸਲਾਲਾ ਹਰਿਦੇਵ ਸਹਾਇ ਨਾਲ ਆਪ ਜੀ ਦਾ ਬਹੁਤ ਸਨੇਹ ਸੀ। ਗਊ ਰਖਿਆ ਦੇ ਕੰਮਾਂ ਵਾਸਤੇ ਕਿਤਨੀ ਵਾਰੀ ਮਹੀਨਾ ਮਹੀਨਾਂ ਆਪ ਜੀ ਨੇ ਆਪਣੀ ਜੀਪ ਸਮੇਤ ਟਰੇਲਰ ਲਾਲਾ ਜੀ ਨੂੰ ਦਿਤੀ ਰੱਖੀ। ਹੋਰ ਵੀ ਕੋਈ ਸੰਸਥਾ ਗਊ ਰਖਿਆ ਵਾਸਤੇ ਪ੍ਰਯਾਸ ਕਰਦੀ ਤਦ ਸ੍ਰੀ ਸਤਿਗੁਰੂ ਜੀ ਉਨ੍ਹਾਂ ਨਾਲ ਪੂਰਾ ਸਹਿਯੋਗ ਦਿੰਦੇ।

ਇਕ ਵਾਰੀ ਗਊ ਰੱਖਿਆ ਸੰਬੰਧੀ ਹੋ ਰਹੇ ਜਨ-ਸੰਘ ਦੇ ਸਮਾਗਮ ਵਿਚ, ਲੁਧਿਆਣੇ ਆਪ ਦਰਸ਼ਨ ਦੇ ਰਹੇ ਸਨ, ਕਿਸੇ ਨੇ ਕਿਹਾ ਕਿ ਆਪ ਜਨਸੰਘ ਦੇ ਸਮਾਗਮ ਵਿਚ ਬੈਠੇ ਹੋ ਪੰਡਿਤ ਜਵਾਹਰ ਲਾਲ ਜੀ ਨਰਾਜ ਨਾ ਹੋ ਜਾਣ। ਅਗੋਂ ਆਪ ਜੀ ਨੇ ਤੁਰੰਤ ਉਤਰ ਦਿਤਾ ਕਿ ਕੋਈ ਸੰਸਥਾ ਵੀ ਹੋਵੇ ਜੋ ਗਊ ਰਖਿਆ ਸੰਬੰਧੀ ਪ੍ਰਯਾਸ ਕਰੇ, ਮੈਂ ਉਥੇ ਜਰੂਰ ਜਾਵਾਂਗਾ, ਚਾਹੇ ਕੁਛ ਵੀ ਹੋਵੇ।

ਜੋ ਲੋਕ ਪੰਜਾਬ ਤੋਂ, ਗਊਆਂ ਦੇ ਵੱਗ ਪੈਦਲ ਉਤਰ-ਪ੍ਰਦੇਸ਼, ਬਿਹਾਰ ਦੇ ਰਾਹੀਂ ਕਲਕੱਤੇ ਨੂੰ ਚੋਰੀ ਲੈ ਜਾਣ ਦਾ ਵਿਹਾਰ ਕਰਦੇ ਸਨ। ਉਨ੍ਹਾਂ ਪਾਸੋਂ ਕਈ ਵਾਰੀ ਸ੍ਰ ਬੰਤਾ ਸਿੰਘ ਮੁਠੱਡੇ ਅਤੇ ਸਰਵਣ ਸਿੰਘ ਲੁਧਿਆਣਾ ਆਦਿ ਗਊ-ਪ੍ਰੇਮੀਆਂ ਨੇ ਗਊਆਂ ਛੁਡਾਈਆਂ ਅਤੇ ਆ ਕੇ ਸ੍ਰੀ ਸਤਿਗੁਰੂ ਜੀ ਪਾਸੋ ਹਰ ਪ੍ਰਕਾਰ ਦਾ ਸਹਿਯੋਗ ਅਤੇ ਸ਼ਰਨ ਲੈਂਦੇ ਰਹਿੰਦੇ ਸੀ।

ਸ੍ਰੀ ਜੀਵਨ ਨਗਰ ਦੀ ਧਰਤੀ ਦੀ ਚੋਣ ਤਾਂ ਆਪ ਜੀ ਨੇ ਕਰੀਬ ੧੯੯੭-੯੮ ਬਿ:ਵਿਚ ਹੀ ਕਰ ਲਈ ਸੀ। ਆਪ ਜੀ ਦਾ ਸ਼ੇਖੂ ਪੁਰ ਬੈਦਾਦ ਦੇ ਸੰਮਤ ੨੦੦੪ ਹੋਲੇ ਵਿਚ ਨਾਮਧਾਰੀ ਸਾਧ ਸੰਗਤ ਵਿਚ ਖੁਲ੍ਹਾ ਐਲਾਨ ਕਰਨਾ ਕਿ ਆਪਣੇ ਬਾਲ ਬੱਚੇ ਅਤੇ ਜਰੂਰੀ ਸਮਾਨ ਇਥੋ ਕਢ ਲਵੋ, ਤੁਸੀਂ ਏਥੇ ਰਹਿ ਨਹੀਂ ਸਕੋਗੇ, ਅੱਖਰ ਅੱਖਰ ਹੀ ਸੱਚਾ ਹੋਇਆ। ਸ੍ਰੀ ਜੀਵਨ ਨਗਰ ਦੀ ਜਮੀਨ ਦਾ ਸੌਦਾ ਦੇਸ਼ ਵੰਡਾਰੇ ਤੋਂ ਕਰੀਬ ਇਕ ਸਾਲ ਪਹਿਲਾਂ ਤੋਂ ਹੋਣਾ ਸ਼ੁਰੂ ਹੋ ਗਿਆ ਸੀ ਅਤੇ ਰਜਿਸਟਰੀ ਕਰੀਬ ੮ ਮਹੀਨੇ ਪਹਿਲਾਂ ਹੋਈ। ਪੱਛਮੀ ਪੰਜਾਬ ਤੋ ਉਜੜ ਕੇ ਆਏ ਸ਼ਰਨਾਂਰਥੀਆਂ ਨੂੰ ਆਪ ਜੀ ਨੇ ਇਸੇ ਜਮੀਨ ਵਿਚ ਹੀ ਆਬਾਦ ਕੀਤਾ। ਇਹ ਆਪ ਜੀ ਦੀ ਦੂਰ-ਦ੍ਰਿਸ਼ਟੀ ਦਾ ਸਦਕਾ ਹੀ ਸੀ। ਆਪ ਜੀ ਦੀ ਪ੍ਰੇਰਣਾ ਨਾਲ ਬਹੁਤ ਸਾਰੇ ਪਰਿਵਾਰਾਂ ਨੇ ਇਥੇ ਪਹਿਲਾਂ ਤੋ ਹੀ ਜਮੀਨਾਂ ਮੁੱਲ ਲੈ ਰੱਖੀਆਂ ਸਨ। ਏਹ ਸਾਰਾ ਰਕਬਾ ੧੯੮੯ ਵਿਘੇ ਸੀ। ਇਸ ਵਿਚੋ ਚੋਥਾ ਹਿੱਸਾ ਜਮੀਨ ਤਿਹਾਈ ਦੀ ਬਟਾਈ ਦੀ ਮੋਰੂਸ ਸੀ। ਮੁਸਲਮਾਨ ਮਜਾਰਿਆਂ ਦੇ ਛਡ ਕੇ ਚਲੇ ਜਾਣ ਨਾਲ ਇਹ ਰਕਬਾ ਵੀ ਮੁਸਲਿਮ ਮਲਕੀਅਤ ਮੰਨਿਆਂ ਗਿਆ। ਜੋ ਇਸੇ ਜਮੀਨ ਦੇ ਖਰੀਦਾਰ ਪੱਛਮੀ ਪੰਜਾਬ ਵਿਚ ਆਪਣੀ ਜਮੀਨ ਛੱਡ ਆਏ ਸਨ, ਉਸਦੀ ਬਦਲ ਵਿਚ ਸ੍ਰੀ ਸਤਿਗੁਰੂ ਜੀ ਨੇ ਸ੍ਰਕਾਰ ਪਾਸੋ ਏਹ ਰਕਬਾ ਉਨਾਂ ਨੂੰ ਅਲਾਟ ਕਰਵਾ ਦਿਤਾ।

ਇਸ ਅਲਾਟਮੈਂਟ ਦੇ ਖਸਰਾ ਨੰਬਰ ਪਾਉਣ ਦਾ ਅਧਿਕਾਰ ਸ੍ਰਕਾਰ ਵਲੋਂ ਸ੍ਰੀ ਸਤਿਗੁਰੂ ਜੀ ਨੂੰ ਦਿਤਾ ਗਿਆ ਸੀ ਆਸ ਪਾਸ ਦੇ ਪਿੰਡ ਔਮ੍ਰਿਤਸਰ, ਨਕੋੜਾ ਅਤੇ ਕਰੀਵਾਲਾ ਦੀ ਜਮੀਨ ਜੋ ਨਾਮਧਾਰੀ ਸਿੰਘਾਂ ਨੂੰ ਅਲਾਟ ਹੋਈ, ਇਸਦੇ ਖਸਰੇ ਨੰਬਰ ਦੇਣ ਦਾ ਅਧਿਕਾਰ ਵੀ ਸ੍ਰੀ ਸਤਿਗੁਰੂ ਜੀ ਦਾ ਹੀ ਸੀ।

ਕਰੀਵਾਲੇ ਦੇ ਕੁਝ ਸਿੰਘਾਂ ਨੇ ਚੁਕਣਾ ਵਿਚ ਆ ਕੇ ਬੇ-ਸ਼ਰਧਕ ਬਣ ਕੇ ਜਮੀਨ ਦੀ ਅਲਾਟਮੈਂਟ ਸ੍ਰੀ ਸਤਿਗੁਰੂ ਜੀ ਤੋਂ ਕਰਵੋਣ ਦੀ ਬਜਾਏ ਸ੍ਰਕਾਰ ਪਾਸੋਂ ਕਰਵਾਈ। ਇਸ ਅਸ਼ੁਭ ਕੰਮ ਵਿਚ ਚੋ: ਦੇਵੀ ਲਾਲ ਨੇ ਨਾਮਧਾਰੀ ਪੰਥ ਦੀ ਵਿਰੋਧਤਾ ਵਧ ਚੜ ਕੇ ਕੀਤੀ। ਕਰੀਵਾਲਾ ਪਿੰਡ ਦੋ ਹਿਸਿਆਂ ਵਿਚ ਇਕ ਚੜ੍ਹਦੇ, ਦੂਜਾ ਲਹਿੰਦੇ ਵਲ ਹੈ।

ਸਰਕਾਰੀ ਅਲਾਟਮੈਂਟ ਨਾਲ ਚੜ੍ਹਦੇ ਪਿੰਡ ਰਹਿਣ ਵਾਲਿਆਂ ਨੂੰ ਲਹਿੰਦੇ ਪਿੰਡ ਤੋਂ ਵੀ ਲਹਿੰਦੇ ਵਲ ਅਤੇ ਲਹਿੰਦੇ ਪਿੰਡ ਵਾਲਿਆਂ ਨੂੰ ਚੜ੍ਹਦੇ ਪਿੰਡ ਤੋਂ ਚੜ੍ਹਦੇ ਵਲ ਜਮੀਨਾਂ ਅਲਾਟ ਹੋ ਚੁਕੀਆਂ ਹਨ। ਫਲ ਸਰੂਪ ਲਹਿੰਦੇ ਵਲ ਰਹਿਣ ਵਾਲੇ ਆਪਣੇ ਪਸ਼ੂ ਚੜ੍ਹਦੇ ਵਲ ਪਿੰਡ ਕੋਲੋਂ ਦੀ ਅਤੇ ਚੜ੍ਹਦੇ ਪਾਸੇ ਪਿੰਡ ਵਾਲੇ ਲਹਿੰਦੇ ਦੇ ਵਿਚ ਦੀ ਜਦੋ ਲੈ ਕੇ ਲੰਘਦੇ ਹਨ ਤਾਂ ਭਾਰੀ ਪਸ਼ਚਾਤਾਪ ਕਰਦੇ ਹਨ ਕਿ ਉਦੋ ਸ੍ਰੀ ਸਤਿਗੁਰੂ ਜੀ ਦਾ ਵਚਨ ਕਿਉ ਨਾ ਮੰਨਿਆਂ।

## ਅਲਾਟਮੈਂਟ (ਜ਼ਮੀਨ ਦੀ ਵੰਡ ਦਾ ਤਰੀਕਾ):-

ਸਰਕਾਰੀ ਵੰਡ, ਅਖਰ-ਕਰਮ ਅਨੁਸਾਰ ਜਮੀਨ ਮਾਲਕਾਂ ਨੂੰ ਦਿੱਤੀ ਜਾਂਦੀ ਸੀ ਪਰ ਆਪ ਜੀ ਨੇ ਇਸ ਢੰਗ ਨੂੰ ਠੀਕ ਨਾ ਮੰਨਦਿਆਂ ਹੋਇਆਂ ਵਡੇ ਮਾਲਕਾਂ ਨੂੰ ਪਿੰਡ ਤੋਂ ਦੂਰ ਅਤੇ ਛੋਟਿਆਂ ਨੂੰ ਨੇੜੇ , ਉਨ੍ਹਾਂ ਵਿਚ ਇਕੱਠੇ ਰਹਿ ਸਕਣ ਵਾਲਿਆਂ ਦੇ ਛੋਟੇ ਛੋਟੇ ਜਥੇ ਬਣਾ ਕੇ ਜਮੀਨ ਵੰਡੀ। ਉਹਨਾਂ ਦਿਨਾਂ ਵਿਚ ਬਹੁਤ ਜਮੀਨ ਬੇਆਬਾਦ ਸੀ ਅਤੇ ਪਾਣੀ ਦੀ ਥੁੜ ਵੀ ਸੀ। ਆਪ ਜੀ ਨੇ ਪਿੰਡਾਂ ਦੇ ਨੇੜੇ ਖੂਹਾਂ ਪਾਸ ਦੀ ਜਮੀਨ ਗਰੀਬਾਂ ਅਤੇ ਬਿਲਕੁਲ ਛੋਟੇ ਮਾਲਕਾਂ ਨੂੰ ਦਿਤੀ। ਵਡਿਆਂਨੂੰ ਕੁਝ ਬੇ-ਆਬਾਦ ਅਤੇ ਕੁਝ ਆਬਾਦ ਪਰ ਪਿੰਡੋ ਦੂਰ ਦਿਤੀ।

ਕਈਆਂ ਨੂੰ ਸਵਾਰਥੀਆਂ ਨੇ ਵਰਗਲਾਇਆ। ਸ੍ਰੀ ਸਤਿਗੁਰੂ ਜੀ ਦੀ ਕੀਤੀ ਹੋਈ ਇਸ ਵੰਡ ਦੇ ਵਿਰੁਧ ਸਰਕਾਰ ਪਾਸ ਜਾ ਕੇ ਅਰਜੀ ਦੁਆ ਦਿਤੀ। ਇਸ ਤੇ, ਉਸ ਵਕਤ ਦੇ ਮੁੜ-ਵਸਾਊ ਮਹਿਕਮੇ ਦੇ ਡਾਇਰੈਕਟਰ ਠਾਕੁਰ ਵਿਕਰਮ ਸਿੰਘ ਨੇ ਸ੍ਰੀ ਜੀਵਨ ਨਗਰ ਜਿਥੇ ਸ੍ਰੀ ਸਤਿਗੁਰੂ ਜੀ ਵਲੋਂ ਲਗਾਏ ਹੋਏ ਪਟਵਾਰੀ ਅਤੇ ਹੋਰ ਸੇਵਕ ਕੰਮ ਕਰ ਰਹੇ ਸਨ, ਅਚਾਨਕ ਛਾਪਾ ਮਾਰਿਆ। ਬਾਂਗਾ ਰਾਮ ਪਟਵਾਰੀ ਅਤੇ ਸੂ:ਅਵਤਾਰ ਸਿੰਘ ਝੱਬਰ ਨੇ ਜਦੋਂ ਠਾਕਰ ਵਿਕਰਮ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਦੀ ਕੀਤੀ ਹੋਈ ਵੰਡ ਦਿਖਾਈ ਤਾਂ ਉਨਾਂ ਦੇ ਮੂੰਹੋਂ ਆਪੇ ਹੀ ਇਹ ਸ਼ਬਦ ਨਿਕਲੇ ਕਿ "ਇਸ ਤਰ੍ਹਾਂ ਦੀ ਸੋਹਣੀ ਵੰਡ ਤਾ ਸਰਕਾਰ ਵੀ ਨਹੀ ਕਰ ਸਕੀ।" ਸ੍ਰਕਾਰ ਦੀ ਵੰਡ ਤਾਂ ਅਖਰ-ਕਰਮ ਅਨੁਸਾਰ ਹੈ। ਜੇ ਕਿਸੇ ਗਰੀਬ ਨੂੰ ਮਾੜੀ ਜਮੀਨ ਆ ਗਈ ਹੈ ਤਾਂ ਉਸ ਨੂੰ ਕੁਝ ਚਾਰਾ ਕਰ ਸਕਣ ਦੀ ਗੁੰਜਾਇਸ਼ ਨਹੀ ਜੇ ਕੋਈ ਵਡਾ ਮਾਲਕ ਚੰਗੀ ਲੈ ਗਿਆ ਹੈ ਤਾਂਉਸਦੇ ਵਿਰੁਧ ਕੋਈ ਬੋਲ ਨਹੀਂ ਸਕਦਾ। ਉਹ ਠਾਕੁਰ ਬਿਕਰਮ ਸਿੰਘ ਜੋ ਜਲੰਧਰ ਤੋਂ ਵਿਰੋਧੀ ਵਿਚਾਰ ਲੈ ਕੇ ਆਏ ਸਨ, ਬਾਅਦ ਵਿਚ ਸ੍ਰੀ ਸਤਿਗੁਰੂ ਜੀ ਪ੍ਰਤੀ ਸਦਾ ਹੀ ਸਦ ਭਾਵਨਾ ਨਾਲ ਰਹਿੰਦੇ ਰਹੇ।

ਸ੍ਰੀ ਜੀਵਨ ਨਗਰ ਖਰੀਦਾਰਾਂ ਤੋਂ ਬਚੀ ਹੋਈ ੨੦ ਮੁਰੱਬੇ ਦੇ ਕਰੀਬ ਜਮੀਨ ਵਿਦਿਆਲੇ ਦੇ ਨਾਮ ਲਗਾ ਦਿਤੀ ਜਿਸ ਵਿਚ ਦਸਵੀਂ ਸ਼੍ਰੇਣੀ ਤਕ ਵਿਦਿਆ ਬਿਨਾਂ ਕੁਛ ਲੈਣ ਤੋਂ ਪੜ੍ਹਾਈ ਜਾਂਦੀ ਹੈ। ਬਲਕਿ ਜੇ ਕੋਈ ਵਿਦਿਆਰਥੀ ਗਰੀਬੀ ਕਾਰਨ ਰੋਟੀ ਕਪੜੇ ਦਾ ਭਾਰ ਚੁੱਕਣ ਤੇ ਅਸਮਰਥ ਹੋਵੇ ਤਦ ਵਿਦਿਆਲੇ ਵਲੋ ਉਸ ਦੀ ਸਹਾਇਤਾ ਕੀਤੀ ਜਾਂਦੀ ਹੈ।

ਇਸ ਤੋਂ ਬਿਨਾਂ ਕਿਤਨੇ ਹੀ ਬਿਨਾਂ ਜਾਤੀ ਵਿਤਕਰੇ ਦੇ ਬੇ-ਜਮੀਨੇ ਗਰੀਬਾਂ ਨੂੰ ਬਚਤ ਵਾਲੀ ਜਮੀਨ ਦੇ ਕੇ ਆਪ ਜੀ ਨੇ ਸਨਾਥ ਕੀਤਾ। ਸ੍ਰੀ ਜੀਵਨ ਨਗਰ ਅਤੇ ਇਸ ਇਲਾਕੇ ਦੀ ਸਥਾਪਨਾ

ਇਕ ਅਦੁਤੀ.ਹੈ ਅਤੇ ਇਹ ਆਪਣਾ ਉਦਾਹਰਣ ਆਪ ਹੀ ਹੈ। ਸ੍ਰੀ ਸਤਿਗੁਰੂ ਜੀ ਦਾ ਫੁਰਮਾਨ ਹੈ ਕਿ ਮੈਂ ਚਾਹੁੰਦਾ ਹਾਂ ਸਿੰਘਾਂ ਦੇ ਪੱਕੇ ਮਕਾਨ ਹੋਣ ਅਤੇ ਪਖੇ ਚਲਦੇ ਹੋਣ, ਕਰੀਬ ੨੦-੨੫ ਸਾਲਾਂ ਪਿਛੋਂ ਸਾਕਾਰ ਹੋ ਰਹੇ ਹਨ।

ਸ੍ਰੀ ਜੀਵਨ ਨਗਰ ਦੀ ਮੋਰੂਸ ਜਮੀਨ ਦੀ ਵੰਡ ਸਰਕਾਰੀ ਖਸਰਾ ਨੰਬਰ ਧਿਆਨ ਵਿਚ ਨਾ ਰਖਦਿਆਂ ਕੀਤੀ ਗਈ। ਤਾਂ ਕਿ ਖੀਰੀਦ ਵਾਲੀ ਅਤੇ ਮੋਰੂਸ ਜਮੀਨ ਇਕਠੀ ਵਾਹੀ ਹੇਠ ਲਿਆਂਦੀ ਜਾ ਸਕੇ। ਰਕਬੇ ਮਾੜੇ, ਚੰਗੇ ਕੀਮਤ ਪਾ ਕੇ ਸਭ ਮਾਲਕਾਂ ਨੂੰ ਉਨ੍ਹਾਂ ਦੀ ਮਲਕੀਅਤ ਅਨੁਸਾਰ ਦਿਤੇ ਗਏ। ਕੁਝ ਸਵਾਰਥੀਆਂ ਨੇ ਇਸ ਤੋ ਅਯੋਗ ਲਾਭ ਉਠਾਉਣ ਵਾਸਤੇ, ਚੋਧਰੀ ਦੇਵੀ ਲਾਲ ਦਾ ਆਸਰਾ ਲਿਆ ਅਤੇ ਸਰਕਾਰੀ ਨਿਯਮ ਦੀ ਉਲੰਘਣਾ ਦਾ ਦੋਸ ਲਿਖ ਕੇ ਸ਼ਕਾਇਤਾਂ ਕੀਤੀਆਂ। ਫਿਰ ਵੀ ਆਪ ਨੇ ਧੀਰਜ ਰਖਦਿਆਂ ਸਰਕਾਰੀ ਕ੍ਰੋਪੀਆਂ ਦਾ ਸਾਹਮਣਾ ਕੀਤਾ। ਅਤੇ ਕਿਸੇ ਦੇ ਵਿਰੁੱਧ ਕਦੇ ਕੋਹੀ ਮੁਕੱਦਮਾ ਸਰਕਾਰ ਪਾਸ ਨਹੀ. ਭੇਜਿਆ। ਉਸ ਵੇਲੇ ਪੰਜਾਬ ਦੀ ਸਰਕਾਰ ਨੇ ਐਸੇ ਸਵਾਰਥੀਆਂ ਨੂੰ ਭਰਪੂਰ ਸਹਿਯੋਗ ਦਿਤਾ। ਸ੍ਰੀ ਸਤਿਗੁਰੂ ਜੀ ਵਿਰੁਧ ਦੀਵਾਨੀ ਅਦਾਲਤਾਂ ਵਿਚ ੧੪ ਮੁਕਦਮੇ ਚਲਾਏ ਗਏ। ਫਿਰ ਵੀ ਆਪ ਜੀ ਨੇ ਧੀਰਜ ਹੀ ਰਖਿਆ ਅਤੇ ਸਭ ਨੂੰ ਧੀਰਜ ਰਖਣ ਦਾ ਉਪਦੇਸ ਦਿੰਦੇ ਰਹੇ। ਮੁਕਦਮਿਆਂ ਵਿਚ ਦੋਸ਼ੀ ਬਣਾਕੇ ਸ੍ਰੀ ਸਤਿਗੁਰੂ ਜੀ ਨੂੰ ਗਵਾਹ ਦੇ ਰੂਪ ਵਿਚ ਅਦਾਲਤ ਸਾਹਮਣੇ ਪੇਸ਼ ਕਰਨ ਲਈ ਭਰਪੂਰ ਯਤਨ ਕੀਤੇ ਗਏ। ਉਸ ਵੇਲੇ ਦੇ ਹਾਕਮ ਸਵਾਰਥੀਆਂ ਨੂੰ ਚੋਧਰੀ ਦੇਵੀ ਲਾਲ ਦੇ ਕਹਿਣ ਤੇ ਭਰਪੂਰ ਸਹਿਯੋਗ ਦੇ ਰਹੇ ਸਨ। ਸ੍ਰੀ ਸਤਿਗੁਰੂ ਜੀ ਬੁਖਾਂਰ ਹੋ ਜਾਣ ਕਾਰਨ ਸ੍ਰੀ ਭੈਣੀ ਸਾਹਿਬ ਹੀ ਸਨ। ਆਪ ਜੀ ਨੇ ਇਹ ਪ੍ਰਣ ਕਰ ਰਖਿਆ ਸੀ ਕਿ ਅਦਾਲਤ ਸਾਹਮਣੇ ਪੇਸ਼ ਨਹੀ ਹੋਣਾ । ਵਿਰੋਧੀਆਂ ਵਲੋਂ ਪੇਸ਼ ਹੋਣ ਲਈ ਮਜਬੂਰ ਕੀਤਾ ਜਾ ਰਿਹਾ ਸੀ। ਅੰਤ ਪੇਸ਼ੀ ਦੀ ਤਾਰੀਖ ਤੋਂ ਦੋ ਦਿਨ ਪਹਿਲਾਂ ਆਪਣਾ ਪ੍ਰਣ ਨਿਭਾਉਂਦੇ ਹੋਏ ਆਪ ਜੀ ਜੋਤੀ ਜੋਤ ਸਮਾ ਗਏ।

ਬੀੜ ਭਰਮਾਰਸੀ ਰਿਆਸਤ ਨਾਭਾ ਵਿਚ ੫੮੦੮ ਵਿਘੇ (ਕੱਚੇ) ਜਮੀਨ ਮਹਾਰਾਜਾ ਰਿਪੁਦਮਨ ਸਿੰਘ ਨੇ ਅਪਣੇ ਘਰ ਪੁਤਰ ਹੋਣ ਦੀ ਖੁਸ਼ੀ ਵਿਚ ਸ੍ਰੀ ਸਤਿਗੁਰੂ ਜੀ ਨੂੰ ਮੱਥਾ ਟੇਕੀ ਸੀ। ਅੰਗਰੇਜ ਸਰਕਾਰ ਨੇ, ਮਹਾਂਰਾਜੇ ਨੂੰ ਗੱਦੀਓਂ ਉਤਾਰ ਦਿੱਤਾ ਅਤੇ ਕੋਡਾਈ ਕਨਾਲ ਲੈ ਜਾ ਕੇ ਨਜਰ ਬੰਦ ਕਰ ਦਿਤਾ। ਨਾਮਧਾਰੀ ਸਿੰਘਾਂ ਨੂੰ ਉਥੋ ਕਢ ਨਹੀ ਸਕੇ ਪਰ ਇਹ ਜਤਨ ਜਰੂਰ ਕਰਦੇ ਰਹੇ ਕਿ ਕਿਵੇਂ ਨਾ ਕਿਵੇਂ ਇਹ ਆਪੇ ਹੀ ਇਥੇ ਛੋਡ ਜਾਣ। ਬੀੜ ਦੇ ਕਾਗਜ ਸਰਕਾਰ ਦੀ ਬਦਨੀਯਤ ਕਾਰਣ ਅਧੂਰੇ ਰਹੇ, ਦੇਸ਼ ਸੁਤੰਤਰ ਹੋਣ ਤੇ ਪੈਪਸੂ ਦੀ ਸਰਕਾਰ ਪਾਸ ਸਾਰੀ ਸਥਿਤੀ ਦੱਸੀ ਗਈ। ਸਹਿਯੋਗ ਦੇਣ ਦੀ ਬਜਾਏ ਸਰਕਾਰ ਨੇ ਨਾਮਧਾਰੀ ਸਿੰਘਾਂ ਨੂੰ ਜਮੀਨ ਵਿਚੋਂ ਕੱਢਣ ਦੇ ਵਿਚਾਰ ਬਣਾ ਲਏ ਅਤੇ ਉਨ੍ਹਾਂ ਤੇ ਥੋੜਾ ਥੋੜਾ ਅਮਲ ਸ਼ੁਰੂ ਕਰ ਦਿੱਤਾ। ਇਸ ਤੇ ਸਰਕਾਰ ਵਿਰੁਧ ਦੀਵਾਨੀ ਅਦਾਲਤ ਵਿਚ ਮੁਕਦਮਾ ਦਾਇਰ ਕੀਤਾ ਗਿਆ। ਅਦਾਲਤ ਵਲੋ ਫੈਸਲਾ ਸਰਕਾਰ ਦੇ ਵਿਰੁਧ ਹੋਇਆ। ਫੇਰ ਸਰਕਾਰ ਵਲੋ ਹਾਈਕੋਰਟ ਵਿਚ ਅਪੀਲ ਹੋਈ ਜੋ ਸਮੇਤ ਖਰਚੇ ਖਾਰਜ ਹੋ ਗਈ। ਏਥੇ ਵੀ ਬਹੁਤ ਸਾਰੀ ਜਮੀਨ ਸ੍ਰੀ ਸਤਿਗੁਰੂ ਜੀ ਨੇ ਕਿਸੇ ਪ੍ਰਕਾਰ ਦੀ ਜਾਤ ਮਜ਼ਬ ਨਾ ਵਿਚਾਰਦਿਆਂ ਹੋਇਆ ਬੇ-ਜਮੀਨੇ ਸਿੰਘਾਂ ਨੂੰ ਜਮੀਨ ਦੇ ਕੇ ਉਥੇ ਵਸਾਇਆ।

ਸ੍ਰੀ ਜੀਵਨ ਨਗਰ ਖਰੀਦੀ ਹੋਈ ਜਮੀਨ ਦੀ ਪਹਿਲੀ ਵੰਡ ਜਦੋ ਕੀਤੀ ਤਾਂ ਆਪ ਜੀ ਨੇ ਨਕਸ਼ਾ ਪਾਸ ਰੱਖ ਕੇ ਸਭ ਨੂੰ (ਕਮਰੇ) ਅੰਦਰੋਂ ਬਾਹਰ ਕੱਢ ਦਿੱਤਾ ਅਤੇ ਆਪ ਅਰਦਾਸਾ ਕਰ ਕੇ ਬੈਠ ਗਏ। ਥੋੜੇ ਚਿਰ ਪਿਛੋ ਬਾਹਰ ਬੈਠੇ ਹੋਇਆਂ ਨੂੰ ਬੁਲਾ ਕੇ ਦੱਸਿਆ ਕਿ ਸਭ ਤੋਂ ਚੜ੍ਹਦੇ ਪਾਸੇ ਕਮੋ ਸਿੰਘ (ਜਿਸ ਪਿੰਡ ਦਾ ਨਾਮ ਹੁਣ ਸੰਤਾਂ ਵਾਲੀ ਹੈ) ਫੇਰ ਸ੍ਰੀ ਜੀਵਨ ਨਗਰ ਵਿਚ ਮਿਲੇ ਜੁਲੇ ਜਿਲਿਆਂ ਦੇ, ਪਰ ਬਹੁਤੇ ਮਲਵਈ। ਉਸ ਤੇ ਅਗੇ ਸੰਤ ਨਗਰ ਜਿਲਾ ਸ਼ੇਖੂਪੁਰ,

ਸਿਆਲਕੋਟ ਅਤੇ ਲਾਇਲਪੁਰ ਦੇ ਵਸਨੀਕ। ਫੇਰ ਦਮਦਮਾਂ ਮਲਵਈ ਅਤੇ ਦੁਆਬੀਏ ਸਿੰਘ ਅਤੇ ਇਸੇ ਪਿੰਡ ਦੇ ਦੱਖਣ ਪੱਛਮ ਵਲ ਸੈਣੀ ਸਿੰਘ।

ਕਮੇ ਅਤੇ ਸੈਣੀ ਸਿੰਘ ਪਿਛੋਂ ਜਿਥੋਂ (ਪੱਛਮੀ ਪੰਜਾਬ ਚੋਂ) ਆਏ ਹਨ, ਕਈ ਸਾਲਾਂ ਤੋਂ ਉਹ ਉਥੇ ਥੋੜੀ ਥੋੜੀ ਜਮੀਨ ਮੁਜਾਰੇ ਦੇ ਰੂਪ ਵਿਚ ਕਾਸ਼ਤ ਕਰਦੇ ਸਨ। ਮਾਲਕ (ਸ੍ਰਦਾਰ ਜਮੀਨਾਂ ਦੇ ਮਾਲਕ) ਤਾਂ ਅੰਗਰੇਜ ਪ੍ਰਸਤ ਸਨ ਪਰ ਵੋਟਾਂ ਇਨ੍ਹਾਂ ਵਲੋਂ ਸ੍ਰੀ ਸਤਿਗੁਰੂ ਜੀ ਦੀ ਇੱਛਾ ਅਨੁਸਾਰ ਸਦਾ ਕਾਂਗਰਸ ਨੂੰ ਦਿੱਤੀਆਂ ਜਾਂਦੀਆਂ ਸਨ। ਅਜਿਹਾ ਕਰਨ ਪਰ ਇਨ੍ਹਾਂ ਮੁਜਾਰਿਆਂ ਨੂੰ ਕਈ ਪ੍ਰਕਾਰ ਦੇ ਕਸ਼ਟ ਸਹਾਰਨੇ ਪੈਂਦੇ ਸਨ। ਪਰ ਉਨ੍ਹਾਂ ਨੇ ਉਥੇ ਕਦੀ ਸਿਦਕ ਨਹੀ. ਛਡਿਆ। ਅੱਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਸਦਕਾ ਉਹ ਉਨ੍ਹਾਂ ਮਾਲਕਾਂ ਨਾਲੋਂ ਚੰਗੀ ਜਾਂ ਉਨ੍ਹਾਂ ਦੇ ਬਰਾਬਰ ਦੀ ਆਰਥਿਕ ਸਥਿਤੀ ਵਿਚ ਹਨ।

ਸ੍ਰੀ ਸਤਿਗੁਰੂ ਜੀ ਦੇ ਗਊ-ਗਰੀਬ ਦੀ ਪਾਲਣਾ ਕਰਨ ਦੇ ਇਤਿਹਾਸ ਦਾ ਇਹ ਸੰਖੇਪ ਜਿਹਾ ਵਰਨਣ ਹੈ। ਪਰਉਪਕਾਰ ਆਪ ਜੀ ਨੇ ਕੀਤੇ ਹਨ ਉਨ੍ਹਾਂ ਨੂੰ ਗਿਣਿਆਂ ਅਤੇ ਲਿਖਿਆ ਤਾਂ ਜਾ ਹੀ ਨਹੀ ਸਕਦਾ। ਜਿੰਨਾਂ ਕੁਛ ਯਾਦ ਹੈ ਜੇ ਸਾਰਾ ਲਿਖਿਆ ਜਾਵੇ ਤਦ ਵੀ ਇਕ ਪੁਸਤਕ ਬਣ ਸਕਦੀ ਹੈ। ਅਜੇ ਕਈ ਜਰੂਰੀ ਤਥ ਵਰਨਣ ਕਰਨ ਤੋ ਰਹਿ ਗਏ ਹਨ, ਤਾਂ ਵੀ ਜਿੰਨਾਂ ਸੋਚਿਆ ਸੀ ਉਸ ਤੋਂ ਇਹ ਲੇਖ ਲੰਬਾ ਹੋ ਗਿਆ ਹੈ।

ਜਿਨ੍ਹਾਂ ਨੇ ਉਸ ਸਮੇਂ ਨੂੰ ਆਪਣੇ ਸਾਹਮਣੇ ਦੇਖਿਆ ਹੈ ਏਹ ਉਹੋ ਹੀ ਜਾਣਦੇ ਹਨ ਕਿ ਹਰ ਪ੍ਰਕਾਰ ਦੇ ਪਸ਼ੂਆਂ ਦੇ ਗੁਣ - ਔਗੁਣਾਂ ਦੀ ਪਰਖ ਸ੍ਰੀ ਸਤਿਗੁਰੂ ਜੀ ਕਿਸ ਤਰ੍ਹਾਂ ਤਤਪਰ ਕਰ ਦਿੰਦੇ ਸਨ। ਆਪ ਪਸ਼ੂ ਪ੍ਰਦਰਸ਼ਨੀਆਂ ਵਿੱਚ ਜਜ ਦੇ ਰੂਪ ਵਿੱਚ ਵੀ ਜਾਂਦੇ ਰਹੇ ਅਤੇ ਪ੍ਰਜਨਨ ਤੋਂ ਲਕਾਰੀਆਂ ਹੋ ਚੁਕੀਆਂ ਗਊਆਂ ਨੂੰ ਦੇਖਦਿਆਂ ਹੀ ਅਲੱਗ ਕਰ ਦਿੰਦੇ।

ਆਪ ਜੀ ਤੋਂ ਗਊ ਪਾਲਣ ਦੀ ਪ੍ਰਾਪਤ ਕੀਤੀ ਸਿਖਿਆ ਦੀ ਉਦਾਹਰਣ ਐਸ ਵੇਲੇ ਗਊਆਂ ਦੀ ਸੇਵਾ ਕਰਨ ਵਾਲਾ ਵਰਿਆਮ ਸਿੰਘ ਸ੍ਰੀ ਭੈਣੀ ਸਾਹਿਬ ਦੇ ਤਬੇਲੇ ਵਿਚ ਹੈ। ਉਹਨਾਂ ਗਊਆਂ ਦੇ ਪਿੰਡੇ ਦੀ ਚਮਕ ਸਹੀ ਦੱਸਦੀ ਹੈ ਕਿ ਇਨ੍ਹਾਂ ਨੂੰ ਸੰਭਾਲਣ ਵਾਲੇ ਨੇ ਕਿਥੋਂ ਸਿਖਿਆ ਲਈ ਹੈ।

ਆਪ ਜੀ ਦੇ ਦੇਹੀ ਦਾ ਓਹਲਾ ਕਰ ਜਾਣ ਤੇ ਜਿਥੇ ਕਈ ਸਾਧੂ-ਸੰਤ ਅਤੇ ਰਾਜਨੀਤੀ ਨੇਤਾਵਾਂ ਨੇ ਸ਼ੋਕ ਕੀਤੇ ਉਥੇ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਕਮੇਟੀ ਦੇ ਪ੍ਰਮੁਖ ਕਾਰਜ ਕਰਤਾਵਾਂ ਨੇ ਕਮੇਟੀ ਵਲੋ ਆਪਣੇ ਦਿਲਦੇ-ਸ਼ੋਕ ਪ੍ਰਸਤਾਵ ਰਾਹੀਂ ਭੇਜੇ।

ਗਊਆਂ ਦੀ ਨਸਲ ਦਾ ਸੁਧਾਰ, ਉਨਤੀ ਅਤੇ ਬੇਮਾਲਕਾਂ ਨੂੰ ਜਮੀਨ ਦੇ ਮਾਲਕ ਬਣਾ ਕੇ ਆਪ ਨੇ ਉਹ ਪਰਉਪਕਾਰ ਕੀਤਾ ਹੈ ਜੋ ਦਾ ਅਭੁਲ ਅਤੇ ਅਮਿਟ ਰਹਿਣ ਵਾਲਾ ਹੈ।

ਆਪ ਜੀ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਆਪਣੇ ਪਾਸੋਂ ਖਰਚ ਕਰ ਕੇ ਪਸ਼ੂ ਪਾਲਕਾਂ ਨੂੰ ਉਤਸ਼ਾਹ ਦੇਣ ਵਾਸਤੇ ਕਰੀਬ ਹਰ ਮੇਲੇ ਤੇ ਪਸ਼ੂ ਪ੍ਰਦਰਸ਼ਨੀਆਂ ਕਰਦੇ। ਜੇਤੂ ਪਸ਼ੂਆਂ ਦੇ ਮਾਲਕਾਂਨੂੰ ਕਦੀ ਮੁਖ ਮੰਤਰੀ ਕਦੀ ਕੋਈ ਹੋਰ ਮੰਤਰੀ ਆ ਆ ਕੇ ਇਨਾਮ ਵੰਡਦੇ। ਸ੍ਰੀ ਸਤਿਗੁਰੂ ਜੀ ਦੇ ਆਪਣੇ ਪਸ਼ੂ ਇਹਨਾਂ ਮੇਲਿਆਂ ਵਿਚ ਪਸ਼ੂ ਪਾਲਕਾਂ ਨੂੰ ਤਬੇਲੇ ਵਿਚ ਲੈ ਜਾ ਕੇ , ਉਹਨਾਂ ਦੀ ਆਪਣੀ ਆਪਣੀ ਨਸਲ ਦਾ ਚਰਿਤਰ ਸਮਝਣ ਲਈ ਦਿਖਾਏ ਜਾਂਦੇ, ਜਿਨ੍ਹਾਂ ਨੇ ਉਹ ਪਸ਼ੂ ਪ੍ਰਦਰਸ਼ਨੀਆਂ ਦੇਖੀਆਂ ਹਨ ਉਹਨਾਂ ਨੂੰ ਚੰਗੀ ਤਰ੍ਹਾ ਅਨੁਭਵ ਹੈ ਕਿ ਸ੍ਰੀ ਸਤਿਗੁਰੂ ਜੀ ਕਿਤਨੀ ਤਤਪਰਤਾ ਨਾਲ ਪਸ਼ੂਆਂ ਦੀ ਯੋਗਤਾ ਦਾ ਨਿਰਣਾ ਕਰ ਦਿੰਦੇ ਸਨ।

ਸੰਮਤ ੨੦੦੯ ਦੀ ਸਰਬ ਹਿੰਦ ਪਸ਼ੂ ਪ੍ਰਦਰਸ਼ਨੀ ਹਿਸਾਰ ਹੋਈ ਜਿਸਦੇ ਪੁਰਸਕਾਰ ਉਸ

ਸਮੇਂ ਦੇ ਰਾਸਟਰਪਤੀ ਡਾ:ਰਾਜਿੰਦਰ ਪ੍ਰਸਾਦ ਜੀ ਨੇ ਜੇਤੂ ਮਾਲਕਾਂ ਨੂੰ ਦਿਤੇ। ਸਭ ਤੋਂ ਵਧ ਇਨਾਮ ਜਿਤਣ ਵਾਲੀਆਂ ਗਊਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਹੀ ਸਨ। ਇਨਾਮ ਦੇਣ ਉਪ੍ਰੰਤ ਭਾਸ਼ਣ ਦਿੰਦੇ ਹੋਏ ਰਾਸਟਰਪਤੀ ਜੀ ਨੇ ਕਿਹਾ "ਜੋ ਲੋਗ ਗਊ ਮਾਰਤੇ ਹੈਂ, ਉਨ ਮੇਂ ਬਲ ਤੋ ਹੈ ਬੁਧੀ ਨਹੀਂ ਹੈ।" ਦੂਜੇ ਉਨ੍ਹਾਂ ਨੇ ਇਹ ਕਿਹਾ ਕਿ "ਜਿਸ ਨੇ ਗਊ-ਪਾਲਣ ਸੀਖਨਾ ਹੈ ਵਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਕੇ ਪਾਸ ਜਾ ਕਰ ਸੀਖੇ।

# ਸਰਵ ਗੁਣ ਸੰਪੰਨ ਵਿਅਕਤੀ

***ਸ੍ਰ:ਅਵਤਾਰ ਸਿੰਘ ਆਜ਼ਾਦ***

ਮੇਰੀਆਂ ਅਖੀਆਂ ਦੇ ਸਾਹਮਣੇ ਅਜ ਵੀ ਉਸ ਮਹਾਨ ਆਤਮਿਕ - ਵਿਅਕਤੀ ਦਾ ਸਰੂਪ ਮੁਸਕਾਨਾਂ ਵੰਡਦਾ ਮਾਨੋ ਪਰਤੱਖ ਨਜ਼ਰ ਆ ਰਿਹਾ ਹੈ, ਜਿਸਦੇ ਅਲੋਪ ਹੋਣ ਨਾਲ ਮੈਨੂੰ ਆਪਣੇ ਚੁਫੇਰੇ ਇਹ ਵਸਦੀ ਰਸਦੀ ਦੁਨੀਆਂ, ਸੱਖਣੀ ਅਤੇ ਸੁਆਦੋਂ ਵਾਂਜੀ ਜਾਪਦੀ ਹੈ। ਉਸ ਪ੍ਰੀਤਮ ਨੇ ਮੈਨੂੰ ਉਸ ਵੇਲੇ ਅਪਣਾਕੇ ਨਿਵਾਜਿਆ ਜਦੋਂ ਮੇਰੀ ਆਜ਼ਾਦ - ਖਿਆਲੀ ਮੇਰੇ ਨਿਕਟ ਵਰਤੀਆਂ ਲਈ ਵੀ ਅਸੰਭਵ ਹੋ ਗਈ ਸੀ। ਅਤੇ ਫੇਰ ਮੈਂ ਜਿਉਂ ਜਿਉਂ ਉਸ ਮਿਠ-ਬੋਲੜੇ ਜੀਵਨ ਦਾਤਾ ਸਰੂਪ ਦੇ ਨੇੜੇ ਹੁੰਦਾ ਗਇਆ , ਮੈਂ ਅਨੁਭਵ ਕੀਤਾ ਕਿ ਉਹ ਨਿਰਾ ਨਾਮਧਾਰੀਆਂ ਦਾ ਹੀ ਨਹੀਂ, ਮੇਰੇ ਵਰਗੇ ਬੇ ਟਿਕਾਂਣੇ ਆਜ਼ਾਦ ਵਿਚਰਣ ਵਾਲੇ ਮਲੰਗਾਂ ਦਾ ਸਹਾਰਾ ਵੀ ਹੈ। ਚੰਗਿਆਂ ਦੀ ਚੰਗਿਆਈ ਦੀ ਕਦਰ ਹਰ ਕੋਈ ਕਰਦਾ ਹੈ। ਪਰ ਮੰਦਿਆਂ ਨੂੰ ਗਲ ਲਾਉਣ ਵਾਲਾ ਕੋਈ ਵਿਰਲਾ ਮਹਾਂ ਪੁਰਸ਼ ਹੀ ਹੁੰਦਾ ਹੈ। ਆਦਿ ਸਤਿਗੁਰੂ ਨੇ ਇਹ ਰਿਵਾਇਤ ਕਾਇਮ ਕੀਤੀ ਸੀ ਕਿ ਵਡਿਆਂ ਦੀ ਰੀਸ ਕਰਨ ਦੀ ਥਾਂ, ਨਿਕੇ ਨਮਾਣਿਆਂ ਨੂੰ ਅਪਣਾਇਆ ਤੇ ਨਿਵਾਜਿਆ ਜਾਏ। ਹਜ਼ੂਰ ਦਾ ਇਹ ਬਚਨ ਵੀ ਹੈ:

ਨੀਚਾਂ ਅੰਦਰ ਨੀਚੁ ਜਾਤਿ ਨੀਚੀ ਹੂ ਅਤਿ ਨੀਚ।
ਨਾਨਕ ਤਿਨਕੈ ਸੰਗਿ ਸਾਥਿ ਵਡਿਆਂ ਸਿਉ ਕਿਆ ਰੀਸ।
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ।

ਮੈਂ ਜਿਉਂ ਜਿਉਂ ਉਸ ਪਰਮ ਪਾਵਨ ਸਰੂਪ ਦੇ ਨੇੜੇ ਗਇਆ, ਮੈਨੂੰ ਅਮਿਤ ਪਿਆਰ ਮਿਲਿਆ। ਮੇਰੇ ਨੈਣਾਂ ਵਿਚ ਆਪਣੇ ਮੁਸ ਮੁਸੀਆਂ ਮੁਸਕਾਨਾਂ ਵੰਡਦੇ ਨੈਣ ਪਾ ਕੇ, ਮੈਨੂੰ ਜੀਅ ਦਾਨ ਦਿਤਾ। ਮੇਰੀ ਪਿਠ ਉਤੇ ਬਰਕਤ ਦਾ ਹਥ ਫੇਰਿਆ, ਤੇ ਫੇਰ ਮੇਰੇ ਅੰਦਰੋਂ ਉਹ ਵੀ-ਸੋਝੀ ਜਾਗ ਪਈ ਜਿਸ ਨੇ ਮੇਰੇ ਪਾਸੋਂ ਉਹ ਕੁਝ ਲਿਖਵਾਇਆ, ਜਿਸ ਨੂੰ ਪੜ੍ਹਕੇ ਮੈਂ ਕਦੇ ਕਦੇ ਆਪ ਵੀ ਅਸਚਰਜ ਰਹਿ ਜਾਂਦਾ ਹਾਂ। ਜਦੋਂ ਮੈ " ਮਰਦ ਅਗੰਮੜਾ" ਲਿਖ ਰਿਹਾ ਸਾਂ, ਮੇਰੇ ਅੰਦਰੋਂ ਕਿਸੇ ਅਗੰਮੀ ਮਸਤੀ ਦਾ ਸੋਮਾ ਆਪ ਮੁਹਾਰਾਫੁਟਪਇਆ। ਕੇਵਲ ਪੰਜ ਹਫਤਿਆਂ ਵਿਚ ਪਤਾ ਨਹੀਂ ਮੈਂ ਕਿੰਨਾ ਕੁਝ ਲਿਖ ਗਇਆ। ਮੇਰੀ ਮਨੋ ਦਸ਼ਾ ਇਹ ਸੀ ਕਿ ਮੈਂ ਜਦ ਆਪਣੇ ਇਕ ਅਜੀਜ਼ ਗਿ:ਸੁਰਿੰਦਰ ਜੀਤ ਸਿੰਘ ਐਮ.ਏ. ਨਾਲ ਅੰਮ੍ਰਿਤਸਰ ਦੇ ਮਹੱਲੇ ਸਰਵਰ ਪੁਰੇ ਤੋਂ ਨਹਿਰ ਤੀਕ ਸੈਰ ਕਰਨ ਗਇਆ, ਤਾਂ ਆਉਂਦਿਆਂ ਜਾਂਦਿਆਂ ਮੈਂ ਉਸਨੂੰ ਸਤ-ਅਠ ਕਵਿਤਾਵਾਂ ਬੋਲ ਕੇ ਲਿਖਾਈਆਂ। ਅਗੰਮੀ

ਤੇ ਅਨੂਠਾ ਰਸ ਸੁਆਦ ਸੀ, ਜਿਸ ਨੂੰ ਮੈਂ ਮਾਣ ਰਿਹਾ ਸਾਂ। ਕੁਝ ਇਸਤਰਾਂ ਦੀ ਹਾਲਤ ਸੀ ਤਦੋਂ ਮੇਰੀ-

*ਜੀਵੇ ਸਾਕੀ ਨੈਣ ਮਿਲਾਕੇ, ਜਿੰਦ ਨਸ਼ਿਆਵਣ ਵਾਲਾ।*
*ਜੁਗ ਜੁਗ ਜੀਵੇ ਤੁਰਦਾ ਫਿਰਦਾ, ਅਮਰ ਰਸੀ ਮਦਰਾਲਾ।*
*ਸੋਨ-ਸੁਰਾਹੀ ਦੂਰ ਵਗਾਹੀ, ਅਸਾਂ ਉਦੋਕੀ ਰਿੰਦੇ,*
*ਜਦ ਤੋਂ ਲੱਗਾ ਨਾਲ ਲਬਾਂ ਦੇ, ਇਹ ਅਮਿਓ - ਮਈ ਪਿਆਲਾ।*

ਜਿੰਦੜੀ ਨੂੰ ਨਸ਼ਿਆਉਣ ਵਾਲੇ ਤੇ ਨਵ ਰੰਗਣ ਚਾਹੜਨ ਵਾਲੇ ਪ੍ਰੀਤਮ ਦੀ ਇਹ ਕੇ ਡੀ ਬਖਸ਼ਿਸ਼ ਤੇ ਅਪਾਰ ਮਿਹਰ ਸੀ ਦੇਸ ਆਪਣੇ ਕਰ ਲਏ ਆਜਾਦ ਉਤੇ। ਮੈਨੂੰ ਚੰਗੀਤਰ੍ਹਾਂ ਯਾਦ ਹੈ, ਗੁਜਰਾਂਵਾਲੇ ਸਵਰਗੀਯ ਸ੍ਰ.ਆਤਮਾ ਸਿੰਘ ਜੀ ਰਾਵਲਪਿੰਡੀ ਵਾਲਿਆਂ ਦੀ ਹਿੰਮਤ ਅਤੇ ਉਤਸ਼ਾਹ ਨਾਲ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਦਾ ਦੂਜਾ ਸਮਾਗਮ ਹੋਇਆ। ਉਸ ਸਮਾਗਮ ਤੋ ਪਹਿਲਾਂਸਵਰਗੀ ਪ੍ਰਿੰਸੀਪਲ ਤੇਜਾ ਸਿੰਘ ਜੀ ਗੁਰਪੁਰਵਾਸੀ ਸੰਤ ਨਿਧਾਨ ਸਿੰਘ ਜੀ 'ਆਲਿਮ' ਪ੍ਰੋਫੈਸਰ ਗੰਗਾ ਸਿੰਘ ਜੀ ਤੇ ਜਿਥੋਂ ਤੀਕ ਮੈਨੂੰ ਯਾਦ ਆਉਂਦਾ ਹੈ ਸਚ ਖੰਡ ਵਾਸੀ ਸੰਤ ਹਜੂਰਾ ਸਿੰਘ ਜੀ ਭੂਰੀ ਵਾਲੇ ਅਤੇ ਗੁਰ ਪੁਰ ਬ੍ਰਾਜ ਰਹੇ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਨੇ ਪੱਛਮੀ ਪੰਜਾਬ ਦਾ ਦੌਰਾ ਦੇਸ ਲਈ ਕੀਤਾ ਕਿ ਕਾਨਫਰੰਸ ਵਧ ਤੋਂ ਵਧ ਸਫਲ ਹੋਵੇ ਇਹਨਾਂ ਸਜਨਾਂ ਨੇ ਮੈਨੂੰ ਵੀ ਨਾਲ ਲੈ ਲਿਆ ਅਤੇ ਮੈਂ ਵੇਖਿਆ ਕਿ ਗੁਰੂ ਨਾਨਕ ਨਾਮ ਲੇਵਾ ਜਗਤ ਨੂੰ ਏਕਤਾ ਅਤੇ ਸੁਹਿਰਦਤਾ ਦੀ ਲੜੀ ਵਿਚ ਪਰੋਣ ਦਾ ਉਹ ਚਾਉ, ਜੋ ਲੁਕਣ ਮੀਟੀ ਖੇਡ ਗਏ ਸਤਿਗੁਰਾਂ ਦੇ ਮਨ ਵਿਚ ਸੀ, ਸਾਡਾ ਦੌਰਾ ਉਸਦਾ ਹੀ ਇਕ ਸੁਹਣਾ ਚੋਜ ਸੀ।

ਸਵਰਗੀ ਸਰਦਾਰ ਆਤਮਾ ਸਿੰਘ ਜੀ ਰਾਵਲਪਿੰਡੀ ਸਤਿਗੁਰਾਂ ਦੀ ਇਸ ਰੀਝ ਦੇ ਸਾਕਾਰ ਪਰਤੀਕ ਹੀ ਤਾਂ ਸਨ। ਆਪਣੇ ਪ੍ਰੀਤਮ ਲਈ ਉਹਨਾਂ ਦੇ ਮਨ ਵਿਚ ਅਮੁੱਕ ਸ਼ਰਧਾ ਅਤੇ ਅਮਿਣਤ ਭਰੋਸਾ ਸੀ। ਜੋਬ ਵਿਚ ਹੁੰਦਿਆਂ ਉਹ ਹਾਤਮ ਬਣ ਜਾਂਦੇ ਸਨ ਅਤੇ ਇਸ ਕਾਨਫਰੰਸ ਦੇ ਸਬੰਧ ਵਿਚ ਉਹਨਾਂ ਨੇ ਰੱਜਵੀਆਂ ਖੁਸ਼ੀਆਂ ਲਈਆਂ। ਸੰਤ ਮੰਗਲ ਸਿੰਘ ਜੀ ਦੀ ਸੰਗਤ ਸਾਥੀਆਂ ਦੇ ਮਨ ਹੁਲਸਾਣ ਅਤੇ ਵਿਗਸਾਉਣ ਹਸਾਉਣ ਦੀ ਜਾਮਨ ਸੀ। ਸੱਚੇ ਸਾਧੂਆਂ ਵਰਗਾ ਉਚਾ ਤੇ ਸੁਚਾ ਉਹਨਾਂ ਦਾ ਚਲਨ ਤੇ ਉਹਨਾਂ ਦੇ ਖਿਚਵੇਨਕਸ਼ ਨੈਣਾਂ ਵਾਲਾ ਫਬਦਾ ਫਬਦਾ ਮੁੜੰਗਾ ਉਹਨਾਂ ਦੇ ਹਡ-ਵਾਪਰੇ ਅਨੇਕਾਨੇਕ ਜੀਵਨ ਪ੍ਰਸੰਗ ਅਤੇ ਉਹਨਾਂ ਦੇ ਖੁਲ੍ਹੇ ਖਲਾਸੇ ਬਚਨ ਉਹਨਾਂ ਦੇ ਕਿਸ ਸਾਥੀ ਨੂੰ ਭੁਲ ਸਕਦੇ ਹਨ? ਉਹ ਜਿਥੇ ਵੀ ਬੋਲਦੇ ਸਨ, ਨਵਾਂ ਰੰਗ ਤੇ ਨਵਾਂ ਸੁਆਦ ਪੈਦਾ ਕਰ ਦੇਂਦੇ ਸਨ। ਆਪਣੇ ਪ੍ਰੀਤਮ ਦੇ ਜਾਣ ਤੋਂ ਪਹਿਲਾਂ ਹੀ, ਉਹ ਸਚ ਖੰਡ ਖਬਰੇ ਸੁਆਗਤ ਕਰਨ ਲਈ ਹੀ ਚਲੇ ਗਏ?

ਇਹ ਸਾਰੇ ਸਜਨ ਉਸ ਜੋਤ ਦੇ ਪਰਵਾਨੇ ਸਨ, ਜਿਸ ਨੂੰ ਮੈਂ ਪਿਆਰ ਹੀ ਪਿਆਰ ਤੇ ਪ੍ਰੀਤ ਹੀ ਪ੍ਰੀਤ ਕਹਿ ਸਕਦਾ ਹਾਂ। ਮੇਰੀ ਨਜਰ ਜਦ ਅਜ ਤੋਂ ੩੦ ਸਾਲ ਪਿਛਾਂਹ ਵਲ ਝਾਤ ਮਾਰਦੀ ਹੈ, ਤਾਂ ਮੈਂਦਿਬ ਸਰੂਪ ਮਹਾਂਰਾਜ ਜੀ ਦੇ ਗਿਰਦ ਅਨੇਕ ਉਹਨਾਂ ਮਹਾਂ ਪੁਰਸ਼ਾਂ ਦੇ ਦਰਸ਼ਨ ਕਰਦਾ ਹਾਂ, ਜਿਨਾਂ ਦੇ ਉਚੇ ਜੀਵਨ ਉਤੇ ਦਿਉਤੇ ਵੀ ਰਸ਼ਕ ਕਰਦੇ ਸਨ। ਕਦੇ ਸਜੇ ਦੀਵਾਨ ਵਿਚ ਨਜਰ ਆਉਂਦਾ ਕਿ ਭਾਈ ਸਾਹਿਬ ਹਰਨਾਮ ਸਿੰਘ ਜੀ ਗੁਰਮਤਿ ਸੰਗੀਤ ਸੁਧਾ ਦੀ ਛਹਿਬਰ ਲਾ ਰਹੇ ਹਨ। ਆਪ ਵੀਤਾਊਸ ਵਜਾ ਰਹੇ ਹਨ ਅਤੇ ਨਾਲ ਉਹਨਾਂ ਦੇ ਵਿਦਿਆਰਥੀ ਵੀ ਤਾਊਸ ਵਜਾਉਂਦੇ ਹਨ। ਕਦੇ ਕਦੇ ਕਿਸੇ ਬੜੇ ਰਸਿਕ ਸੁਆਦ ਵਿਚ ਗੁਰ

ਪ੍ਰੀਤਮ ਵੀ ਗੁਰ ਸ਼ਬਦ ਸੰਗੀਤ-ਸੁਧਾ ਫੁਹਾਰਦੇ ਤੇ ਰੰਗ ਰਸ ਵਿਚਹੁਲਾਰਦੇ ਹਨ। ਸੱਜੀ ਲੰਮੀ ਭੁਜਾ ਅਕਾਸ਼ਾਂ ਵੱਲ ਉਠਦੀ ਹੈ ਅਤੇ ਨੈਣਾਂ ਵਿਚੋਂ ਕੋਈ ਅਸਚਰਜ ਖੁਮਾਰ ਛਲਕਦਾ ਨਜ਼ਰ ਆਉਂਦਾ ਹੈ। ਕਿਸ ਕਿਸ ਦੇ ਨਾਮ ਲਵਾਂ, ਕਿਸ ਕਿਸ ਨੂੰ ਯਾਦ ਕਰਾਂ, ਫੁਲਵਾੜੀ ਕਾਇਮ ਦਾਇਮ ਹੈ ਪਰ ਉਹ ਮਦਮਤੇ ਫੁੱਲ ਜਿਨਾਂ ਨੇ ਆਪਣੇ ਦਵਾਲੇ ਹੁਸਨ ਹੁਲਾਰਦੇ ਏਸ ਫੁਲਵਾੜੀ ਦੀ ਸ਼ਾਨ ਨੂੰ ਚਾਰ ਚੰਦ ਲਾਈ ਰਖੇ ਹਨ, ਅਜ ਨਾ ਮੈ ਉਹਨਾਂ ਨੂੰ ਭੁਲ ਸਕਦਾ ਹਾਂ, ਨਾ ਉਹਨਾਂ ਨੂੰ ਵੇਖਣ ਵਾਲਾ ਕੋਈ ਹੋਰ ਸਜਣ ਭੁਲ ਸਕਦਾ ਹੈ।

ਗੁਰਮਤਿ - ਸੰਗੀਤ ਨਾਲ ਜਾਪਦਾ ਹੈ ਕਿ ਆਪ ਨੂੰ ਆਪਣੀ ਕਿਸ਼ੋਰ ਅਵਸਥਾ ਵਿਚ ਹੀ ਇਸ਼ਕ ਹੋ ਗਇਆ ਸੀ, ਅਤੇ ਇਸ ਦੈਵੀ ਸੰਗੀਤ ਦਾ ਪਰਮ ਰਸ ਆਪ ਨੇ ਰਜਰਜ ਕੇ ਜਿਥੇ ਖੁਦ ਪੀਤਾ, ਆਪਣੇ ਇਸ ਸੰਸਾਰਕ-ਜੀਵਨ ਵਿਚ ਲਖਾਂ ਹੋਰਨਾਂ ਨੂੰ ਵੀ ਇਹ ਅਮਿਓ ਰਸ ਪਿਆ ਕੇ ਤ੍ਰਿਪਤ ਕੀਤਾ ਵੱਡੇ ਵੇਲੇ ਜਾਗਕੇ ਅਤੇ ਸਨਕੇਸ ਇਸ਼ਨਾਨ ਕਰਕੇ ਸਜੇ ਦੀਵਾਨ ਵਿਚ ਜਾ ਦਰਸ਼ਨ ਦੇਂਦੇ ਅਤੇ ਆਪਦੀ ਮੌਜੂਦਗੀ ਵਿਚ ਕੀਰਤਨ ਕਰਨ ਵਾਲੇ ਜਥਿਆਂ ਨੂੰ ਅਸਚਰਜ ਚਾਅ ਚੜ੍ਹ ਜਾਂਦਾ। ਇਸ ਗੁਰਮਤ ਸੰਗੀਤ ਨੂੰ ਜੀਉਂਦਾ ਰਖਣ ਲਈ ਆਪ ਸੰਗੀਤ ਦੇ ਮੰਨੇ ਪਰਮੰਨੇ ਉਸਤਾਦਾਂ ਨੂੰ ਭੈਣੀ ਸਾਹਿਬ ਬੁਲਾਂਦੇ ਹੀ ਰਹਿੰਦੇ ਸਨ ਅਤੇ ਮੈਨੂੰ ਯਾਦ ਹੈ ਕਿ ਭਾਈ ਤਾਬਾ ਅਤੇ ਭਾਈ ਨਸੀਰ ਆਦਿ ਰੁਬਾਬੀਆਂ ਨੂੰ ਸਦ ਕੇ ਆਪਣੇ ਦੋਹਾਂ ਸਪੁਤ੍ਰਾਂ ਨੂੰ ਆਪ ਨੇ ਜਿਥੇ ਪੁਰਾਤਨ ਰਸਮਾਂ ਰੀਤਾਂ ਤੋਂ ਪੂਰੀ ਤਰਾਂ ਜਾਣੂੰ ਕਰਵਾਇਆ, ਓਥੇ ਛੋਟੇ ਬਾਬਾ ਜੀ ਨੂੰ ਤਬਲਾ ਵਜਾਉਣ ਵਿਚ ਇਸ ਕਰਕੇ ਸਿਖਰ ਹਦ ਤੀਕ ਪੁਚਾਇਆ, ਤਾਂ ਜੁ ਇਸ ਪਾਸੇ ਵੀ ਕੋਈ ਕਮੀ ਨਾ ਰਹਿ ਜਾਏ।

ਭੈਣੀ ਸਾਹਿਬ ਗੁਰਮਤ ਸੰਗੀਤ ਕਾਨਫਰੰਸ ਰਖੀ ਅਤੇ ਉਸ ਕਾਨਫਰੰਸ ਵਿਚ ਲਗਪਗ ਸਾਰੇ ਪ੍ਰਸਿਧ ਰਾਗੀ ਤੇ ਰੁਬਾਬੀ ਜਥੇ ਬੁਲਾਕੇ ਧਰਤੀ ਉਤੇ ਬੈਕੁੰਠ ਦਾ ਉਹ ਦ੍ਰਿਸ਼ ਮੂਰਤੀਮਾਨ ਕਰ ਵਿਖਾਇਆ , ਜਿਸਦੀ ਯਾਦ ਉਸ ਕਾਨਫਰੰਸ ਦੇ ਕਿਸੇ ਵੀ ਦਰਸ਼ਕ ਨੂੰ ਕਦੇ ਭੁਲ ਨਹੀਂ ਸਕਦੀ। ਇਕ ਰਾਤ ਆਪ ਨੇ ਚੋਣਵੇਂ ਸ੍ਰੋਤਿਆਂ ਦੇ ਨਾਲ ਭਾਈ ਅਨਾਇਤ ਅਤੇ ਭਾਈ ਦੇਸੇ ਪਾਸੋਂ ਖਾਸ ਖਾਸ ਚੀਜਾਂ ਸੁਣੀਆਂ, ਇਸ ਸੰਗੀਤ-ਛਹਿਰਬ ਦਾ ਆਨੰਦ ਮੈਂ ਵੀ ਮਾਣਿਆ ਅਤੇ ਮਹਿਸੂਸ ਕੀਤਾ ਕਿ ਭਾਈ ਮਰਦਾਨਾ ਜੀ ਦੀ ਵੰਸ਼ ਦੇ ਆਪਣੇ ਸੀਨਿਆਂ ਵਿਚ ਗੁਰਮਤ ਸੰਗੀਤ ਦੇ ਅਮੋਲਕ ਰਤਨ ਸੁਰਖਿਅਤ ਹਨ। ਫੇਰ ਇਸਦੇ ਨਾਲ ਹੀ ਇਸ ਸੰਗੀਤ ਦੀ ਕਦਰ ਕਰਨ ਵਾਲੇ ਵੀ ਸਾਡੀ ਏਸ ਦੁਨੀਆਂ ਵਿਚ ਵਿਚਰ ਰਹੇ ਹਨ। ਆਪ ਵਧੀਕ ਕਰਕੇ ਧੁਰਪਦ ਗਾਇਕੀ ਨੂੰ ਪਸੰਦ ਕਰਦੇ ਸਨ ਅਤੇ ਗੁਰਮਤ ਸੰਗੀਤ ਦੀਆਂ ਪੁਰਾਤਨ ਰਹੁ ਰੀਤਾਂ ਵਿਚ ਸੰਗੀਤ ਦੀ ਇਸ ਗਾਇਕੀ ਨੂੰ ਹੀ ਪਰਵਾਨਿਆਂ ਗਇਆ ਹੈ। ਖਿਆਲ ਦੀ ਗਾਇਕੀ ਵਿਚ ਤਾਨ ਪਲਟੇ ਉਤੇ ਜੋਰ ਦਿਤਾ ਜਾਂਦਾ ਹੈ ਅਤੇ ਇਸ ਵਿਚ ਸ਼ੋਖੀ ਤੇ ਤੇਜੀ ਵਧੇਰੇ ਹੁੰਦੀ ਹੈ। ਧੁਰਪਦ ਵਿਚ ਲੈਅ ਨੂੰ ਲਮਿਆਕੇ ਅਤੇ ਉਸ ਉਤੇ ਪੂਰਾ ਕਾਬੂ ਰਖਕੇ ਗਾਣਾ ਪੈਂਦਾ ਹੈ ਅਤੇ ਇਸ ਗਾਇਕੀ ਵਿਚ ਕੋਈ ਤਕੜੇ ਸੀਨੇ ਅਤੇ ਰਸੇ ਹੋਏ ਗਲੇ ਵਾਲਾ ਗਵਈਆ ਹੀ ਪੂਰੇ ਸੁਆਦ ਨਾਲ ਗਾ ਕੇ ਰਸ ਪੈਦਾ ਕਰ ਸਕਦਾ ਹੈ।

ਗੁਰਮਤ-ਸੰਗੀਤ ਵਾਸਤੇ ਇੱਕ ਹੋਰ ਜਰੂਰੀ ਸ਼ਰਤ ਇਹ ਵੀ ਹੈ ਕਿ ਗਾਣ ਵਾਲਾ ਜਿਥੇ ਸੁਰ ਤਾਲ ਅਤੇ ਲੈਅ ਵਿਚ ਸੁਘੜਾ ਹੋਵੇ, ਓਥੇ ਉਸ ਦਾ ਗੁਰ ਬਾਣੀ ਦਾ ਉਚਾਰਣ ਵੀ ਸ਼ੁਧ ਅਤੇ ਸਪਸ਼ਟ ਹੋਵੇ। ਬਾਣੀ ਦਾ ਸ਼ੁਧ ਤੇ ਸਪਸ਼ਟ ਉਚਾਰਣ ਏਸ ਲਈ ਜਰੂਰੀ ਹੈ ਕਿ ਗੁਰਮਤ - ਸੰਗੀਤ ਇਸ ਤੋਂ ਬਿਨਾਂ ਸ੍ਰੋਤਿਆਂ ਤੀਕ ਉਹ ਸੰਦੇਸ਼ ਨਹੀਂ ਪੁਚਾ ਸਕਦਾ, ਜਿਸਨੂੰ ਪੁਚਾਣ ਲਈ ਗੁਰੂ ਮਹਾਂਰਾਜ ਨੇ ਸੰਗੀਤ ਨੂੰ ਕੀਰਤਨ ਦਾ ਨਾਮ ਦਿਤਾ ਸੀ। ਕੀਰਤਨ ਦਾ ਮਤਲਬ

ਇਹ ਹੈ ਕਿ ਉਹ ਸੰਗੀਤ ਰਾਹੀਂ ਸਾਡੇ ਮਨਾਂ ਨੂੰ ਇਕਾਗਰ ਕਰੇ। ਤੇ ਫੇਰ ਗੁਰਬਾਣੀ ਦੇ ਸ਼ਬਦ ਸੁਆਦ ਨਾਲ ਉਹਨਾਂ ਵਿਚ ਉਹ ਭਾਵ ਸਿੰਚਤ ਹੋ ਜਾਣ , ਜਿਨ੍ਹਾਂ ਨਾਲ ਅੰਦਰੋਂ ਰਸ ਸੁਆਦ ਦੀ ਅੰਗੂਰੀ ਫੁਟ ਪਏ। ਸ੍ਰੀ ਸਤਿਗੁਰੂ ਜੀ ਨੇ ਗੁਰਮਤਿ ਸੰਗੀਤ ਦੀ ਇਸੇ ਲਈ ਸਰ ਪ੍ਰਸਤੀ ਕੀਤੀ, ਕਿ ਕੀਰਤਨ ਦਾ ਉਹ ਅਸਲ ਸਰੂਪ ਕਾਇਮ ਰਹੇ, ਜਿਹੜਾ ਮਨਾਂ ਨੂੰ ਲਿਹੋਰਕੇ ਪ੍ਰਭੂ ਦੇ ਰੰਗ ਵਿਚ ਰੰਗ ਦੇਂਦਾ ਹੈ।

## 'ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਹਾਸ ਰਸ'

*ਮਾਸਟਰ ਅਜੀਤ ਸਿੰਘ ਚੀਮਾਂ*

ਹਾਸ ਰਸ ਜਿੰਦਗੀ ਦਾ ਇਕ ਖਾਸ ਅੰਗ ਹੈ। ਜਿਹੜਾ ਹਸਦਾ ਨਹੀਂ ਉਸਨੂੰ ਲੋਕ ਬੀਮਾਰ ਗਿਣਦੇ ਹਨ। ਹਸਣ ਵਾਲੇ ਨੂੰ ਜਿੰਦਾ ਦਿਲ ਮੰਨਿਆ ਜਾਂਦਾ ਹੈ ਮੁਸਕਰਾਂਦੇ ਚਿਹਰੇ ਨੂੰ ਵੇਖਕੇ ਹਰ ਇਕ ਖੁਸ਼ ਹੁੰਦਾ ਹੈ। ਜੇ ਕੋਈ ਹਸਦਾ ਹੈ ਤਾਂ ਸਾਰੇ ਉਸ ਨਾਲ ਹਸਦੇ ਹਨ। ਜਦ ਕੋਈ ਰੋਂਦਾ ਹੈ ਤਾਂ ਉਸ ਨਾਲ ਕੋਈ ਨਹੀਂ ਰੋਂਦਾ, ਉਸ ਨੂੰ ਇਕਲੇ ਨੂੰ ਹੀ ਰੋਣਾ ਪੈਂਦਾ ਹੈ। ਹਾਸੇ ਵੀ ਦੋ ਪ੍ਰਕਾਰ ਦੇ ਹਨ। (੧) ਅਸਲੀ (੨) ਨਕਲੀ। ਅਸਲੀ ਹਾਸੇ ਦੀਆਂ ਵੀ ਦੋ ਕਿਸਮਾਂ ਹਨ। ਇਕ ਹਾਸਾ ਹੈ ਇਖਲਾਕ ਦੀਆਂ ਹੱਦਾਂ ਅੰਦਰ, ਦੂਜਾ ਹਾਸਾ ਹੈ ਲਚਰ ਪੁਣੇ ਦਾ, ਜਿਸ ਦੀ ਕੋਈ ਹੱਦ ਨਹੀਂ ਇਹ ਹਾਸਾ ਅਸ਼ਲੀਲਤਾ ਦੀਆਂ ਹੱਦਾਂ ਨੂੰ ਛੂ ਜਾਂਦਾ ਹੈ। ਸਰੇਸ਼ਟ ਪੁਰਸ਼, ਸੰਤ ਗੁਰੂ ਪੀਰ ਵੀ ਹਸਦੇ ਹਨ ਉਨਾਂ ਦਾ ਹਾਸਾ ਇਨਸਾਨੀਅਤ ਤੋਂ ਬਾਹਰ ਨਹੀਂ ਜਾਂਦਾ ਅਤੇ ਕੋਈ ਨਾ, ਕੋਈ ਸਿਖਿਆ ਦਾ ਵੀ ਸੂਚਕ ਹੁੰਦਾ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਵੀ ਆਪਣੇ ਮਨ ਨੂੰ ਖੁਸ਼ ਕਰਨ ਲਈ ਅਠੀਂ ਪਹਿਰੀਂ ਆਪਣੇ ਨਿਕਟ ਵਕਤੀਆਂ ਨਾਲ ਬੈਠਕੇ ਜਰੂਰ ਹਸਿਆ ਕਰਦੇ ਸਨ। ਦੀਵਾਨ ਵਿਚ ਬੈਠੇ ਮਥਾ ਟੇਕਣ ਵਾਲਿਆਂ ਨਾਲ ਹਸਕੇ ਵੇਖਣਾ, ਕਿਸੇ ਨੂੰ ਹੱਥ ਨਾਲ ਤੇ ਕਿਸੇ ਨੂੰ ਅਖ ਨਾਲ ਇਸ਼ਾਰਾ ਕਰਕੇ ਪ੍ਰਸੰਨ ਕਰ ਦੇਣਾ। ਜਿਗਿਆਸੂ ਇਉਂ ਮਹਿਸੂਸ ਕਰਦੇ ਸਨ ਜਿਵੇਂ ਉਨਾਂ ਨੂੰ ਅਲੋਕਿਕ ਵਸਤੂ ਪਰਾਪਤ ਹੋ ਗਈ ਹੈ ਕੁਝ ਘਟਨਾਵਾਂ ਮੇਰੀ ਸਿਮ੍ਰਤੀ ਵਿਚ ਹਨ ਜੋ ਮੈਂ ਪਾਠਕਾਂ ਦੀ ਖੁਸ਼ੀ ਲਈ ਲਿਖ ਰਿਹਾ ਹਾਂ।

੧. ੧੯੪੭ ਸੰਨ ਦੀ ਗਲ ਹੈ ਅਸੀ ਜਦ ਉਜੜਕੇ ਜੀਵਨ ਨਗਰ ਆਏ ਤਾਂ ਸਾਨੂੰ ਹਮਾਊਂਖੇੜੇ ਰਹਿਣ ਦਾ ਹੁਕਮ ਹੋਇਆ, ਓਥੇ ਜਾਂਦਿਆਂ ਹੀ ਸਾਡੀ ਮਾਤਾ ਗੁਜਰ ਗਈ। ਕੁਝ ਦਿਨਾਂ ਬਾਦ ਪਿਤਾ ਜੀ (ਸੂਬਾ ਸੋਹਣ ਸਿੰਘ) ਕੋਠੀ ਜੀਵਨ ਨਗਰ ਗਏ। ਸ਼ਾਮ ਦੇ ਦੀਵਾਨ ਤੋਂ ਉਪਰੰਤ ਸੂਬਾ ਵਰਿਆਮ ਸਿੰਘ, ਸੰਤ ਆਲਾ ਸਿੰਘ ਜੀ ਮੇਰੇ ਪਿਤਾ ਜੀ ਸੰਤ ਤੇਜਾ ਸਿੰਘ ਜੀ ਸਮਸਾ ਤੇ ਫਰੀਦ ਜੀ ਸਤਿਗੁਰੂ ਜੀ ਦੇ ਪਾਸ ਬੈਠੇ ਸਨ। ਤਾਂ ਇਕ ਸਿੰਘ ਨੇ ਆਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਕਿ ਮੇਰੀ ਸਿਖਣੀ ਮਰ ਗਈ ਏ ਕਿਸੇ ਤੀਵੀਂ ਨਾਲ ਮੇਰੀ ਚਾਦਰ ਅੰਦਾਜੀ ਕਰ ਦਿਓ। ਸਤਿਗੁਰੂ ਜੀ ਨੇ ਮੇਰੇ ਪਿਤਾ ਵਲ ਇਸ਼ਾਰਾ ਕਰਕੇ ਆਖਿਆ। ਸੂਬਾ ਜੀ ਇਸਦਾ ਵਿਆਹ ਕਰ ਦਿਓ। ਉਨਾਂ ਕਿਹਾ ਜੀ ਮੇਰੀ ਤਾਂ ਆਪ ਸਿਖਣੀ

ਚੜਾਈ ਕਰ ਗਈ ਹੈ ਮੈਂ ਕਿਥੋਂ ਕਰ ਦਿਆਂ। ਸੂਬਾ ਵਰਿਆਮ ਸਿੰਘ ਜੀ ਨੂੰ ਸਤਿਗੁਰਾਂ ਕਿਹਾ, ਉਨਾਂ ਹਾਸੇ ਨਾਲ ਕਿਹਾ ਮੈਂ ਤਾਂ ਜਮਾਂਦਰੂ ਛੜਾ ਹਾਂ ਬੜਾ ਹਾਸਾ ਪਿਆ। ਸੰਤਾਂ ਆਲਾ ਸਿੰਘ ਜੀ ਵੀ ਕਿਹਾ ਮੈਂ ਵੀ ਸੂਬਾ ਜੀ ਵਰਗਾ ਹਾਂ। ਸਤਿਗੁਰੂ ਜੀ ਹਸਕੇ ਕਹਿਣ ਲਗੇ ਏਥੇ ਤਾਂ ਸਾਰੇ ਹੀ ਰੰਡੇ ਤੇ ਛੜੇ ਇਕਠੇ ਹੋਏ ਹਨ। ਮੈਂ ਇਨਾਂ ਦਾ ਅਨੰਦ ਨਹੀਂ ਕਰ ਸਕਿਆ ਤੈਨੂੰ ਕਿਥੋਂ ਦਿਆਂ। ਮੈਂ ਆਪ ਵੀ ਰੰਡਾ ਹਾਂ। ਬੜਾ ਹਾਸਾ ਪਿਆ। ਫੇਰ ਸਤਿਗੁਰ ਜੀ ਨੇ ਪੁਛਿਆ ਤੇਰੇ ਪਹਿਲੀ ਸਿੰਘਣੀ ਚੋਂ ਵੀ ਕੋਈ ਬਚੇ ਹਨ? ਜੀ ਹਾਂ ੬ ਪੁਤਰ ਤੇ ੩ ਕੁੜੀਆਂ ਸਤਿਗੁਰਾਂ ਕਿਹਾ ਓਇ ਤੂੰ ਘਰ ਦੀ ਫੋਜ ਤਿਆਰ ਕਰਨੀ ਸੀ ਤੂੰ ਅਪਣਾ ਬਰਗੇਡ ਬਨਾਕੇ ਪਾਕਿਸਤਾਨ ਤੇ ਹਮਲਾ ਕਰਨਾ ਹੈ? ਜਾ, ਜਾਕੇ ਇਨਾਂ ਬਚਿਆਂ ਨੂੰ ਪਾਲ ਤੇ ਗਲਤ ਰਸਤੇ ਨ ਪਓ।

੨. ਗੜ ਪਧਾਣੇ ਨਗਰ ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਗਾਏ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਹੋਇਆ ਪਰ ਢੋਲਕ ਵਜਾਉਣ ਵਾਲਾ ਉਸ ਦਿਨ ਕੋਈ ਨਹੀਂ ਸੀ ਤੇ ਪਰੀਤਮ ਸਿੰਘ ਪੱਦੀ ਵਾਲਿਆਂ ਮੈਨੂੰ ਢੋਲਕ ਵਜਾਉਣ ਲਈ ਪਰੇਰਨਾ ਕੀਤੀ। ਮੈਂ ਸਾਰੀ ਆਸਾ ਦੀ ਵਾਰ ਨਾਲ ਢੋਲਕ ਵਜਾਈ। ਸਤਿਗੁਰੂ ਜੀ ਵੀ ਨਾਲ ਨਾਲ ਸ਼ਬਦ ਪੜਦੇ ਰਹੇ ਬੜਾ ਰੰਗ ਬਝਾ। ਜਦ ਭੋਗ ਪਿਆ ਤਾਂ ਡੇਰੇ ਗਏ ਸਤਿਗੁਰੂ ਜੀ ਮੈਨੂੰ ਹਸਕੇ ਕਹਿੰਦੇ ਹਨ ਹੱਥ ਵਿਖਾ, ਜਦ ਮੈਂ ਹੱਥ ਵਖਾਈ ਤਾਂ ਢੋਲਕ ਵਜਾ ਵਜਾ ਕੇ ਮੇਰੇ ਹੱਥਾਂ ਚੋਂ ਖੂਨ ਨਿਕਲ ਰਿਹਾ ਸੀ। ਸਤਿਗੁਰੂ ਜੀ ਹਸ ਕੇ ਕਹਿੰਦੇ ਪ੍ਰੀਤਮ ਸਿੰਘ ਅਜ ਤਾਂ ਕੰਜਰੀਆਂ ਨੂੰ ਪੀਣਾ ਪੈ ਗਿਆ ਹੈ। ਮੈਂ ਅਰਜ ਕੀਤੀ ਸ਼ੁਕਰ ਹੈ ਅਜ ਮਾਲਕ ਨੂੰ ਕੰਜਰੀਆਂ ਦਾ ਪੀਸਿਆ ਹੋਇਆ ਆਟਾ ਪ੍ਰਾਪਤ ਹੋਇਆ ਹੈ। ਬੜਾ ਹਾਸਾ ਪਿਆ।

੩. ਪਾਕਿਸਤਾਨ ਦੀ ਗਲ ਹੈ ਸਤਿਗੁਰੂ ਜੀ ਦਾ ਦੋਰਾ ਸਾਡੇ ਪਿਛਲੇ ਪਿੰਡ ਜਾਮਕੇ ਚੀਮੇਂ (ਸਿਆਲ ਕੋਟ) ਗਿਆ ਸੀ। ਆਲਮ ਜੀ ਨਾਲ ਸਨੇ ਆਲਮ ਜੀ ਸਾਡੀ ਡਿਉੜੀ ਵਿਚ ਇਸ਼ਨਾਨ ਕਰ ਰਹੇ ਹਨ। ਮੈਂ ਤੇ ਕੁਝ ਹੋਰ ਬੰਦੇ ਡਿਉੜੀ ਵਿਚ ਚਲੇ ਗਏ ਆਲਮ ਜੀ ਦਾ ਸਿਰ ਵੇਖਕੇ ਅਸਾਂ ਰੌਲਾ ਪਾ ਦਿਤਾ, ਗੰਜਾ ਗੰਜਾ ਸੰਤ ਗੰਜਾ। ਗੁਰੂ ਜੀ ਚੁਬਾਰੇ ਵਿਚ ਲੇਟੇ ਹੋਏ ਸਨ। ਕਹਿਣ ਲਗੇ ਕੀ ਹੋਇਆ ਹੈ, ਪਿਆਰਾ ਸਿੰਘ ਬਾਜਵਾ ਕਹਿੰਦਾ ਜੀ, ਆਲਮ ਦਾ ਸਿਰ ਵੇਖਕੇ ਬਚੇ ਹਸਦੇ ਹਨ। ਸਤਿਗੁਰਾਂ ਕਿਹਾ ਇਨੂੰ ਕਈ ਵਾਰੀ ਕਿਹਾ ਟੋਟਰ ਢੱਕ ਕੇ ਰਖਿਆ ਕਰ ਪਰ ਵਿਚਾਰਾ ਫੱਸ ਹੀ ਜਾਂਦਾ ਹੈ ਸਤਿਗੁਰੂ ਜੀ ਕਹਿਣ ਲਗੇ ਇਕ ਵਾਰੀ ਇਸ ਦੀ ਪਗ ਦੀਵਾਨ ਵਿਚ ਇਕ ਮਸਤਾਨਾਂ ਲਾਹ ਕੇ ਲੈ ਗਿਆ ਦੀਵਨ ਵਿਚ ਬੜਾ ਹਾਸਾ ਪਿਆ ਇਸ ਦਾ ਸਿਰ ਏਦਾਂ ਲਗੇ ਜਿਵੇਂ ਕਿਸੇ ਦੇ ਮੋਢਿਆਂ ਤੇ ਹਦਵਾਣਾ ਪਿਆ ਹੁੰਦਾ ਹੈ। ਬੜਾ ਹਾਸਾ ਪਿਆ। ਪਿਆਰਾ ਸਿੰਘ ਕਹਿੰਦਾ ਹੈ ਸਚੇ ਪਾਤਸ਼ਾਹ ਆਲਮ ਜੀ ਦੀਵਨ ਵਿਚ ਨਚਦੇ ਕਿਸਤਰਾਂ ਲਗਦੇ ਹਨ? ਸਤਿਗੁਰਾਂ ਕਿਹਾ ਤੂੰ ਹੀ ਦਸ? ਸਚੇ ਪਾਤਸ਼ਾਹ ਆਲਮ ਜੀ ਦੀਵਾਨ ਵਿਚ ਇਸਤਰਾਂ ਲਗਦੇ ਹਨ ਜਿਵੇਂ ਕਿਸੇ ਸਰਕਸ ਵਿਚ ਹਥਨੀ ਨਚਦੀ ਹੈ।

੪. ਇਕ ਦਿਨ ਸਤਿਗੁਰ ਜੀ ਗੋਲ ਮੰਦਰ ਵਿਚ ਬੈਠੇ ਸਨ ਸ਼ਾਮ ਦਾ ਸਮਾਂ ਸੀ। ਹਨੇਰਾ ਚਾਦਰ ਪਸਾਰ ਰਿਹਾ ਸੀ ਸੰਤ ਲਾਭ ਸਿੰਘ ਘੋੜਿਆਂ ਵਾਲਾ ਕਿਤੋਂ ਬਾਹਰੋਂ ਆਇਆ। ਗੁਰੂ ਜੀ ਨੂੰ ਹਨੇਰੇ ਵਿਚ ਮਥਾ ਟੇਕਿਆ। ਰੁਪਏ ਦੇ ਨੋਟ ਦੀ ਬਜਾਏ ਬਸ ਦੀ ਟਿਕਟ ਹੀ ਮਥਾ ਟੇਕ ਦਿਤੀ। ਪੰਡਤ ਗੁਪਾਲ ਸਿੰਘ ਟਿਕਟ ਫੜੀ ਤਾਂ ਕਹਿਣ ਲਗੇ ਲਾਭ ਸਿੰਘਾ ਟਿਕਟ ਹੀ ਮਥਾ ਟੇਕ ਦਿਤੀ ਆ? ਗੁਰੂ ਜੀ ਹਸ ਕੇ ਕਹਿਣ ਲਗੇ ਇਹ ਟੀ. ਏ. ਡੀ. ਏ. ਵਸੂਲ ਕਰਨ ਲਈ ਟਿਕਟ ਜਮਾਂ ਕਰਵਾ ਰਿਹਾ ਹੈ। ਬਹੁਤ ਹਾਸਾ ਪਿਆ।

੫. ਇਕ ਵਾਰੀ ਦੀ ਗਲ ਹੈ ਮਾਧੋ ਮਰਾਸੀ (ਕਾਨਾ ਦੇਸੀਆਂ) ਸਤਿਗੁਰੂ ਜੀ ਦੀ ਹਜ਼ੂਰੀ ਵਿਚ ਹਾਜਰ ਹੋਇਆ। ਪੁਰਾਣੀ ਸਕੂਲ ਦੀ ਇਮਾਰਤ ਕੋਲ ਕਾਫੀ ਸਰੀਰ ਬੈਠੇ ਸਨ। ਮਾਧੋ ਨੇ ਆਸਾਵਰੀ ਰਾਗ ਖੱਟ ਤਾਰ ਵਿਚ ਬੜੀ ਮਧੁਰ ਧੁਨ ਵਿਚ ਗਾਇਨ ਕੀਤਾ। ਮਾਧੋ ਕਹਿੰਦਾ ਮਹਾਰਾਜ ਬੁਢਾ ਹੋ ਗਿਆ ਹਾਂ ਸਰੀਰ ਵੀ ਕਮਜੋਰ ਹੈ ਤੇ ਗਲਾ ਵੀ ਪੂਰਾ ਕੰਮ ਨਹੀਂ ਕਰਦਾ। ਸਤਿਗੁਰੂ ਜੀ ਹਸ ਕੇ ਕਹਿੰਦੇ ਹਨ ਮੈਂ ਆਪਣੀ ਜਵਾਨੀ ਤੈਨੂੰ ਦੇਦਿਆਂ? ਸੰਤ ਫਤਹਿ ਸਿੰਘ ਫਲਾਸਫਰ ਕਹਿਣ ਲਗੇ ਮਹਾਰਾਜ ਆਪ ਅਜੇ ਪੂਰੇ ਜਵਾਨ ਨਹੀਂ ਮੇਰੀ ਜਵਾਨੀ ਮਾਧੋ ਨੂੰ ਦੇ ਦਿਓ। ਗੁਰੂ ਜੀ ਕਹਿੰਦੇ ਓਇ ਫੱਤੂ ਤੇਰੇ ਮੂੰਹ ਵਿਚ ਦੰਦ ਵੀ ਕੋਈ ਨਹੀਂ ਤੇਰੇ ਮੂੰਹ ਨਾਲ ਕੀ ਗਾਵੇਗਾ ਸਾਧ ਸੰਗਤ ਬੜੀ ਪ੍ਰਸੰਨ ਹੋਈ। ਸੰਤ ਫਤਹਿ ਸਿੰਘ ਫੇਰ ਕਹਿੰਦੇ ਜੀ ਰਾਗ ਤਾਂ ਸਾਡੇ ਲਈ ਭੈਂਸ ਅਗੇ ਬੀਨ ਵਜਾਉਣ ਵਾਲੀ ਗਲ ਹੈ। ਗੁਰੂ ਜੀ ਕਹਿਣ ਲਗੇ ਅਜ ਕਲ ਦੀਆਂ ਤਾਂ ਭੈਸਾਂ ਵੀ ਰਾਗ ਸੁਣ ਕੇ ਦੁਧ ਵਧੇਰਾ ਦੇਣ ਲਗ ਪੈਂਈਆਂ ਹਨ।

੬. ਇਕ ਸੰਤ ਝੰਡਾ ਸਿੰਘ ਕਿਲੇ (ਸੰਤ ਹਰਨਾਮ ਸਿੰਘ ਵਾਲੇ) ਦਾ ਰਹਿਣ ਵਾਲਾ ਸੀ। ਇਹ ਸਾਧ ਰੋਜਾਨਾ ਸਤਿਜੁਗ ਦਾ ਏਜੰਟ ਵਜੋਂ ਲਾਹੌਰ ਵਿਚ ਅਖਬਾਰਾਂ ਵੇਚਦਾ ਹੁੰਦਾ ਸੀ ਸੁਭਾ ਦਾ ਬੜਾ ਹਸ ਮੁਖ ਤੇ ਖੁਲਾਸਾ ਸੀ ਇਸ ਨੇ ਆਪਣੀ ਲੜਕੀ ਦਾ ਵਿਆ ੨੦੦੦ ਰੁਪੈ ਲੈ ਕੇ ਕੀਤਾ ਤੇ ਨਾਲ ਹੀ ਕੁੜਮਾਂ ਨੂੰ ਕਿਹਾ ਕਿ ਮੈਂ ਇਸ ਪੈਸੇ ਦਾ ਮੇਲਾ ਕਰਨਾਂ ਹੈ ਆਪ ਨਹੀਂ ਵਰਤਨੇ। ਸਤਿਗੁਰੂ ਜੀ ਨੂੰ ਅਰਜ ਕਰਕੇ ਮੇਲਾ ਮੰਨਜ਼ੂਰ ਕਰਵਾ ਲਿਆ। ਮੇਲਾ ਬਹੁਤ ਵਧੀਆ ਹੋਇਆ। ਦੂਰ ਦੂਰ ਤੋਂ ਸੰਗਤਾਂ ਆਈਆਂ ਕਿਸੇ ਸਤਿਗੁਰੂ ਜੀ ਪਾਸ ਚੁਗਲੀ ਕੀਤੀ ਕਿ ਝੰਡਾ ਸਿੰਘ ਕੁੜੀ ਵੇਚੀ ਹੈ। ਸਤਿਗੁਰੂ ਜੀ ਬੜੇ ਨਾਰਾਜ ਹੋਇ ਤੂੰ ਬਹੁਤ ਮਾੜਾ ਕੀਤਾ ਹੈ ਇਸਦਾ ਮੂੰਹ ਕਾਲਾ ਕਰੋ। ਝੰਡਾ ਸਿੰਘ ਕਹਿੰਦਾ ਜੀ ਮੈਂ ਕਾਲਾ ਆਪ ਹੀ ਕਰ ਲੈਂਦਾ ਹਾਂ ਪਰ ਮੇਰੀ ਗਲ ਸੁਣ ਲਓ। ਮੇਰਾ ਮੇਲਾ ਕਰਨ ਨੂੰ ਜੀ ਕਰਦਾ ਸੀ ਮੇਰੇ ਕੋਲ ਧਨ ਨਹੀਂ ਸੀ। ਕੁੜਮ ਮੇਰੇ ਵਿਟੇ ਹੋਏ ਹਨ ਪੈਸੇ ਦਾ ਅੰਤ ਨਹੀਂ ਇਨਾਂ ਲੰਗੋਟੀ ਤੋਂ ਜੂੰ ਨਹੀਂ ਸੀ ਕਢਣੀ। ਏਸੇ ਸਬਬ ਇਨਾਂ ਦਾ ਤੇ ਮੇਰਾ ਭਲਾ ਹੋ ਗਿਆ ਹੈ ਆਹ ੨੦੦ ਰੁਪੈ ਬਚੇ ਹਨ ਆਪ ਦੀ ਭੇਟਾ। ਮੇਰਾ ਤਾਂ ਡਾਂਗ ਤੇ ਡੇਰਾ ਹੈ। ਜੋ ਮਰਜੀ ਹੈ ਤਾਂ ਸਜਾ ਦਿਓ। ਸਤਿਗੁਰੂ ਜੀ ਹਸ ਕੇ ਕਹਿੰਦੇ ਹਨ ਕਿ ਸਾਨੂੰ ਸਾਰਿਆਂ ਨੂੰ ਦੋਸ਼ੀ ਬਣਾ ਗਿਆ ਹੈ। ਗੁਰੂ ਜੀ ਕਹਿਣ ਲਗੇ ਅਗੋਂ ਇਹੋ ਜਿਹਾ ਕੰਮ ਨ ਕਰੀਂ। ਝੰਡਾ ਸਿੰਘ ਕਹਿੰਦਾ ਜੀ ਹੋਰ ਕੁੜੀ ਹੀ ਕੋਈ ਨਹੀਂ, ਗੰਜੀ ਨਾਵੇਗੀ ਕੀ ਤੇ ਨਚੋੜੇਗੀ ਕੀ?

੭. ਸੰਤ ਮਿਲਖਾ ਸਿੰਘ ਜੀ ਮਸਤਾਨਾ ਨਾਮਧਾਰੀ ਪੰਥ ਵਿਚ ਇਕ ਮੰਨੇ ਪ੍ਰਮੰਨੇ ਵਿਅਕਤੀ ਸਨ। ਜਿੰਨਾਂ ਨੇ ਅਕਾਲ ਚਲਾਣਾ ਕਰਨ ਤੋਂ ਪਹਿਲਾਂ ਹੀ ਤਾਰੀਖ ਦਸ ਦਿਤੀ ਸੀ। ਜਦ ਇਹ ਪੂਰੀ ਮਸਤੀ ਵਿਚ ਸਨ ਤਾਂ ਇਕ ਵਾਰੀ ਢੇਟੀਆਂ ਬਾਰ ਵਿਚ ਹੋਲਾ ਸੀ। ਮਸਤਾਨਿਆਂ ਦਾ ਪੂਰਾ ਜਥਾ ਸੁੱਖਾ ਪੀਕੇ ਕਪੜੇ ਲਾਹਕੇ ਸਚੀ ਮਸਤੀ ਵਿਚ ਸ਼ਬਦ ਪੜਦੇ ਖੁਸ਼ੀਆਂ ਕਰ ਰਹੇ ਸਨ। ਸਾਰੀ ਸੰਗਤ ਦੀਵਾਨ ਵਿਚੋਂ ਉਠ ਕੇ ਮਸਤਾਨਿਆਂ ਦਵਾਲੇ ਹੋ ਗਈ। ਸਤਿਗੁਰੂ ਜੀ ਨੂੰ ਪਤਾ ਲਗਾ ਕਿ ਮਸਤਾਨਿਆਂ ਬੜਾ ਖਰੂਦ ਪਾਇਆ ਹੈ ਤਾਂ ਗੁਰੂ ਜੀ ਹੁਕਮ ਕੀਤਾ ਉਨਾਂ ਨੂੰ ਸੰਗਲ ਮਾਰ ਕੇ ਅੰਦਰ ਬੰਦ ਕਰ ਦਿਓ। ਇਕ ਦਿਨ ਲਈ ਅੰਦਰ ਬੰਦ ਕਰ ਦਿਤਾ ਪਰ ਮਸਤਾਨੇ ਬੇ ਪ੍ਰਵਾਹੀ ਦੇ ਆਲਮ ਵਿਚ ਅੰਦਰ ਹੀ ਸ਼ਬਦ ਪੜਦੇ ਰਹੇ। ਦੂਜੇ ਦਿਨ ਸੰਗਲ ਖੋਲਕੇ ਦੀਵਾਨ ਵਿਚ ਮਸਤਾਨੇ ਬੁਲਾਏ ਗਏ। ਮਿਲਖਾ ਸਿੰਘ ਕਹਿੰਦਾ ਹੈ ਮੇਹਰਬਾਨ ਤੁਸੀਂ ਸਾਡੇ ਤੇ ਬੜੀ ਕ੍ਰਿਪਾ ਕੀਤੀ ਹੈ। ਏਥੇ ਸੰਗਲ ਮਾਰਕੇ ਜਮਾਂ ਦੇ ਸੰਗਲਾਂ

ਤੋਂ ਮੁਕਤ ਕਰ ਦਿਤਾ ਜੇ। ਹੁਣ ਸਾਡੇ ਨੇੜੇ ਜਮ ਨਹੀਂ ਆ ਸਕਦਾ ਸਤਿਗੁਰੂ ਜੀ ਹਸ ਕੇ ਕਹਿਣ ਲਗੇ ਮਿਲਖਾ ਸਿੰਘ ਆਪਣੇ ਸੰਗਲ ਤੁੜਾ ਕੇ ਮੈਨੂੰ ਪ੍ਰੇਮ ਦੇ ਸੰਗਲਾਂ ਵਿਚ ਬੰਨ ਲਿਆ ਹੈ। ਤੁਹਾਡੇ ਵਰਗੇ ਸਿਖ ਹੋਣਾ ਬੜਾ ਮੁਸ਼ਕਲ ਹੈ।

ਸੰਤ ਹਜਾਰਾ ਸਿੰਘ ਮਾਫੀ ਜੀ ਨੇ ਇਹ ਸਾਖੀ ਸੁਣਾਈ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਬੀੜ ਵਿਚ ਪਰਯੋਗ ਦਾ ਮੇਲਾ। ਸਤਿਗੁਰੂ ਜੀ ਦੇ ਨਾਲ ਭਾਈ ਵਜੀਰ ਸਿੰਘ, ਰਤਨ ਸਿੰਘ ਲਾਂਗਰੀ ਤੇ ਭਾਈ ਮੋਹਕਮ ਸਿੰਘ ਸਨ। ਦੋ ਵਜੇ ਸਤਿਗੁਰੂ ਜੀ ਬੀੜ ਵਿਚ ਇਕ ਨਿਰਮਲ ਜਲ ਦੀ ਛਪੜੀ ਵਿਚ ਇਸ਼ਨਾਨ ਕਰਨ ਲਗੇ ਤਾਂ ਸੰਤ ਮਿਲਖਾ ਸਿੰਘ ਬਿਲਕੁਲ ਨੰਗਾ, ਪਤਾ ਨਹੀਂ ਕਿਧਰੋਂ ਪਾਉਣ ਦੀ ਸਵਾਰੀ ਕਰਕੇ ਆ ਗਿਆ ਤੇ ਸਤਿਗੁਰੂ ਜੀ ਨੂੰ ਕਹਿਣ ਲਗਾ ਸਚੇ ਪਾਤਸ਼ਾਹ ਜੇ ਹੁਕਮ ਕਰੋ ਤਾਂ ਛਪੜੀ ਦਾ ਜਲ ਪਵਿਤਰ ਕਰਦਿਆਂ। ਸਤਿਗੁਰੂ ਜੀ ਕਹਿਣ ਲਗੇ ਜੇ ਤੂੰ ਜਲ ਪਵਿਤਰ ਕਰਨ ਆ ਹੀ ਗਿਆ ਹੈ ਤਾਂ ਤੂੰ ਕਦੋਂ ਮੁੜੇਗਾ। ਮਿਲਖਾ ਸਿੰਘ ਛਪੜੀ ਵਿਚ ਪਿਸ਼ਾਬ ਕਰਕੇ ਓਥੇ ਹੀ ਗੁਪਤ ਹੋ ਗਿਆ ਸਤਿਗੁਰੂ ਜੀ ਨੇ ਕਿਹਾ ਮਿਲਖਾ ਸਿੰਘ ਤੇ ਹੁਣ ਪੂਰਾ ਰੰਗ ਹੈ। ਇਹ ਆਪਣੀ ਮਿਸਾਲ ਆਪ ਹੈ। ਮੈਨੂੰ ਛੋਟੇ ਹੁੰਦੇ ਦੀ ਇਕ ਗਲ ਯਾਦ ਹੈ ਕਿ ਸੰਤ ਜੀ ਦੇ ਕਮਰੇ ਵਿਚ ਪਿੰਡ ਲੰਮੇ ਢਹੇ (ਸਿਆਲਕੋਟ) ਮੈਂ ਦੂਸਰੀ ਮੰਜੀ ਤੇ ਸੁਤਾ ਸੀ ਮੇਰੀ ਅੱਖ ਖੁਲੀ ਤਾਂ ਸਾਰਾ ਕਮਰਾ ਪ੍ਰਕਾਸ਼ ਨਾਲ ਜਗ ਮਗਾ ਰਿਹਾ ਸੀ।

ਸ੍ਰੀ ਮਾਨ ਸੰਤ ਭੂਰੀ ਵਾਲੇ (ਮਾਨਾ ਵਾਲੀਏ) ਨਾਮਧਾਰੀ ਪੰਥ ਦੇ ਇਕ ਕੁਤਬ ਸਤਾਰੇ ਦੇ ਮਾਨਿੰਦ ਸਨ। ਕਈ ਸਾਲ ਘੋਰ ਤਪਸਿਆ ਕਰਕੇ ਸੰਸਾਰ ਵਿਚ ਪ੍ਰਸਿਧੀ ਹਾਸਲ ਕੀਤੀ ਆਪ ਦੇ ਜਥੇ ਨਾਲ ਘਟੋ ਘਟ ੫੦ ਸਰੀਰਾਂ ਤੋਂ ਲੈ ਕੇ ੧੫੦ ਤੀਕ ਵੀ ਗਿਣਤੀ ਜਾ ਪੁਜ ਜਾਂਦੀ ਪਰ ਆਪ ਨੇ ਕਦੀ ਕਿਸੇ ਨੂੰ ਜਥੇ ਚੋਂ ਜਾਣ ਲਈ ਨਹੀਂ ਸੀ ਆਖਿਆ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਨ ਲਈ ਭੈਣੀ ਸਾਹਿਬ ਆਏ। ਸਤਿਗੁਰੂ ਜੀ ਕਹਿਣ ਲਗੇ ਸੰਤ ਜੀ ਜਥਾ ਹੈ ਜਾਂ ਗਊਸ਼ਾਲਾ। ਜੋ ਡੂਡਾ ਟਿਡਾ ਅੰਨਾ ਕਾਣਾ ਤੁਸੀਂ ਲਈ ਫਿਰਦੇ ਹੋ। ਸੰਤਾਂ ਕਿਹਾ ਤੁਸੀਂ ਗਊ ਪਾਲਕ ਹੋ, ਅਸੀਂ ਤੁਹਾਡੀਆਂ ਗਊਆਂ ਹਾਂ। ਜਿਸ ਨੂੰ ਕਿਤੇ ਥਾਂ ਨਹੀਂ ਮਿਲਦੀ ਉਸ ਨੂੰ ਆਪ ਦੇ ਘਰ ਜਗਾ ਮਿਲਦੀ ਹੈ। ਸਤਿਗੁਰ ਜੀ ਹਸ ਕੇ ਕਹਿਣ ਲਗੇ ਅਛਾ ਏਨਾਂ ਗਊਆਂ ਨੂੰ ਮੇਰੇ ਵਾੜੇ ਵਿਚ ਭੇਜ ਦਿਓ।

ਇਕ ਵਾਰੀ ਗੋਲ ਮੰਦਰ ਵਿਚ ਬੈਠੇ ਸਨ। ਸ਼ਾਮ ਦਾ ਸਮਾਂ ਸੀ। ਨਿਕਟ ਵਰਤੀ ਸਿੰਘ ਨਾਲ ਬੈਠੇ ਸਨ। ਸਤਿਗੁਰੂ ਜੀ ਜਥੇਦਾਰਾਂ ਦੀਆਂ ਪ੍ਰਚਲਤ ਧਾਰਨਾ ਪੜਦੇ ਰਹਿੰਦੇ, ਧਾਰਨਾ ਸੰਤ ਅਤਰ ਸਿੰਘ ਦੀ ਇਹ ਆਲਮ ਜੀ ਦੇ ਏ ਕਾਲਾ ਸਿੰਘ ਤੇ ਏ ਕਰਤਾਰ ਸਿੰਘ ਵਜੀਦਪੁਰੀਏ ਦੀ ਹੈ ਮੈਂ ਅਰਜ ਕੀਤੀ ਜੀ, ਸੰਤ ਕਰਤਾਰ ਸਿੰਘ ਪਤਾ ਨਹੀਂ ਕੇੜੇ ਹਵਾਲੇ ਦੇਕੇ ਇਤਿਹਾਸ ਦੀਆਂ ਤਾਰੀਖਾਂ ਤੇ ਸੰਮਤ ਗਿਣ ਜਾਂਦਾ ਹੈ। ਸਤਿਗੁਰੂ ਜੀ ਕਹਿਣ ਲਗੇ ਕੰਟਕ ਚੂਰਨ ਪੁਰਾਨ ਦੇ ਹਵਾਲੇ ਦੇਂਦਾ ਹੈ। ਬੜਾ ਹੀ ਹਾਸਾ ਪਿਆ। ਫੇਰ ਹੁਕਮ ਕੀਤਾਂ ਕਿ ਚੰਗਾ ਪੰਥ ਦਾ ਪ੍ਰਚਾਰ ਕਰਦਾ ਹੈ। ਸੋ ਇਸ ਤਰਾਂ ਦੀਆਂ ਅਨੇਕ ਸਾਖੀਆਂ ਹੋਰ ਸਜਣਾਂ ਨੂੰ ਵੀ ਯਾਦ ਹੋਣਗੀਆਂ ਜੋ ਇਤਿਹਾਸ ਦੀ ਸ਼ਕਲ ਬਣ ਸਕਦੀਆਂ ਹਨ।



# ਸਤਿਗੁਰੂ ਪ੍ਰਤਾਪ ਸਿੰਘ ਨਾਲ ਪਹਿਲੀ ਮਿਲਨੀ

*ਸ.ਗੁਰਬਖਸ਼ ਸਿੰਘ ਪ੍ਰੀਤ ਲੜੀ*

ਸਚਿ ਆਚਾਰ ਦੇ ਸੰਗ-ਮਰਮਰੀ ਮੰਦਰ ਵਲ ਇੱਕ ਮਾਰਗ ਉਤੇ ਮੈਂ ਬਾਬਾ ਖੜਕ ਸਿੰਘ ਜੀ ਨੂੰ ਚੜ੍ਹਦਿਆਂ ਵੇਖਿਆ। ਦੂਜੇ ਮਾਰਗ ਉਤੇ ਮੈਨੂੰ ਇੱਕ ਹੋਰ ਮਹਾਂਪੁਰਖ ਰਵਾਂ ਰਵੀ ਤੁਰਦੇ ਦਿੱਸੇ।

ਇੱਕ ਦਿਨ ਮੈਨੂੰ ਸੈਰ ਕਰਨ ਗਏ ਨੂੰ ਕਿਸੇ ਨੇ .ਖਬਰ ਦਿੱਤੀ ਕਿ ਨਾਮਧਾਰੀ ਪੰਥ ਦੇ ਸਤਿਗੁਰੂ ਮਹਾਂਰਾਜ ਪ੍ਰਤਾਪ ਸਿੰਘ ਜੀ ਮੇਰੇ ਦਫਤਰ ਵਿਚ ਬੈਠੇ ਮੈਨੂੰ ਯਾਦ ਕਰ ਰਹੇ ਸਨ। ਕੋਈ ਚਾਅ ਮੈਨੂੰ ਏਸ .ਖਬਰ ਨੇ ਨਾ ਚਾੜ੍ਹਿਆ। ਧਾਰਮਕ ਸੰਪਰਦਾਵਾਂ ਦੇ ਆਗੂਆਂ ਬਾਰੇ ਮੇਰਾ ਆਪਣਾ ਖਿਆਲ ਇਹ ਬਣਿਆ ਹੋਇਆ ਸੀ ਕਿ ਕੋਈ ਅਡੰਬਰੀ ਸਤਿਗੁਰੂ ਸਿਆਣਾ ਜਿਹਾ ਮੂੰਹ ਬਣਾ ਕੇ ਕਿਸੇ ਉਚੀ ਥਾਂਹੋਂ ਖਿਲਾਰ ਕੇ ਬੈਠਾ ਹੋਵੇਗਾ। ਮੇਰੀਆਂ ਸ਼ੁੱਭ ਇਛਾਵਾਂ ਦੇ ਜਵਾਬ ਵਿਚ ਆਪਣਾ ਅਸੀਸ-ਦੇਂਦਾ ਹੱਥ ਉਠਾ ਕੇ ਉਹ ਮੈਨੂੰ ਪ੍ਰੇਰੇ ਬੈਠਣ ਦਾ ਇਸ਼ਾਰਾ ਕਰ ਦੇਵੇਗਾ।

ਏਸੇ ਖਿਆਲ ਵਿਚ ਮੈਂ ਹੌਲੀ ਹੌਲੀ ਤੁਰਿਆ ਜਾ ਰਿਹਾ ਸਾਂ ਕਿ ਦਫਤਰ ਦੇ ਬੂਹੇ ਵਿਚੋਂ ਇੱਕ ਖੁਲ੍ਹਾ ਜਿਹਾ ਪ੍ਰਭਾਵ ਮੇਰੇ ਉਤੇ ਪਿਆ। ਕਦਮਾਂ ਵਿਚ ਕੋਈ ਭੈ ਜਿਹੀ ਚਿਣਕੀ। ਮੈਂ ਤਿੱਖਾ ਹੋ ਕੇ ਵਧਿਆ। ਆਮ ਲਿਬਾਸ ਵਿਚ ਇਕ ਸਾਦੀ ਜਿਹੀ ਸੂਰਤ ਕੁਰਸੀ ਉਤੇ ਸੁੰਗੜ ਕੇ ਬੈਠੀ ਹੋਈ ਮੇਰੀ ਅਗਵਾਈ ਲਈ ਉਠੀ। ਜਿੰਨਾਂ ਮੈਂ ਉੜਿਆ ਉਨਾਂ ਹੀ ਉੜ ਕੇ ਉਨਾਂ ਨੇ ਮੇਰੇ ਨਾਲ ਹੱਥ ਮਿਲਾਇਆ, ਆਪਣੇ ਕੋਲ ਕੁਰਸੀ ਉਤੇ ਬਹਿਣ ਲਈ ਆਖਿਆ। ਉਹਨਾਂ ਦੇ ਆਪਣੇ ਸ਼ਰਧਾਲੂ ਬੜੇ ਨੀਵੇਂ ਬੈਠੇ ਹੋਏ ਸਨ। ਮੇਰਾ ਜੀਅ ਖੁਲ੍ਹ ਗਿਆ, ਚਿੱਤ ਖਿੜ ਗਿਆ, ਸੁਖ ਪੁਛੀ, ਪੁਛਿਆ। " ਆਪ ਕਿਸਤਰ੍ਹਾਂ ਆਏ ਹੋ?"

' ਆਪ ਦੇ ਦਰਸ਼ਨ ਲਈ"

ਮੈਂ ਇਸ ਨਿਰਮਾਣਤਾ ਉਤੇ ਹੈਰਾਨ ਰਹਿ ਗਿਆ। ਮੈਂ ਸੁਣਿਆ ਹੋਇਆ ਸੀ ਕਿ ਉਹ ਪੰਥ ਵਿਚ ਇੱਕ ਬੜੀ ਉਚੀ ਹਸਤੀ ਹਨ, ਤੇ ਪਾਤਸ਼ਾਹਾਂ ਦਾ ਮਾਣ ਉਹਨਾਂ ਨਾਲੋਂ ਕੁਝ ਵਧੇਰੇ ਨਹੀ ਹੁੰਦਾ:

" ਧੰਨ ਭਾਗ - ਪਰ ਮੇਰੇ ਵਰਗੇ ਮਜ਼ਬੀ ਅਛੂਤ ਦੀ ਸੋਅ ਆਪ ਵਰਗੇ ਮਜ਼ਬੀ ਆਗੂ ਤਕ ਕਿਵੇਂ ਪਹੁੰਚ ਗਈ।"

ਉਨ੍ਹਾਂ ਨੇ ਹੱਸ ਕੇ ਉੱਤਰ ਦਿੱਤਾ: " ਆਪ ਦੀ, ਪ੍ਰੀਤ ਲੜੀ ਪ੍ਰੋ ਲਿਆਈ ਹੈ।" ਮੈਂ ਹੋਰ ਵੀ ਹੈਰਾਨ ਹੋ ਗਿਆ। ' ਪ੍ਰੀਤ ਲੜੀ ', ਜਿਸ ਨੂੰ ਮੈਂ ਸੁਣਿਆ ਹੈ, ਧਾਰਮਕ ਸੱਜਣ ਚਿਮਟੇ ਨਾਲ ਫੜਨਾ ਵੀ .ਖਤਰੇ ਤੋਂ ਖਾਲੀ ਨਹੀ ਸਮਝਦੇ ਉਹ ਅਨੋਤ੍ਰੀਆਂ ਦੇ ਸਾਧੇ ਭਜਨੀਕ ਤੇ ਸਰੱਵਛਤਾ ਦੀਆਂ ਵਲਗਣਾਂ ਵਿਚ ਰਹਿਣ ਵਾਲੇ ਪੂਜ ਨੂੰ ਭਾ ਜਾਵੇ। ਮੈਨੂੰ ਮਹਾਂਰਾਜ ਪ੍ਰਤਾਪ ਸਿੰਘ ਜੀ ਦੇ ਅੰਦਰ ਝਾਤੀ ਮਾਰਨ ਦੀ ਬੜੀ ਤੀਬਰ ਲੋਚਨਾ ਫੁਰੀ, ਪਰ ਏਸ ਐਕਸਰੇ ਲਈ ਦਫਤਰ ਤੰਗੀ ਥਾਂ ਨਹੀ ਸੀ: ਬਿਨੈ ਕੀਤੀ ਕਿ ਮਹਾਂਰਾਜ ਮੇਰੀ ਕੁਟੀਆ ਵਿਚ ਚਲਣ। ਉਤਰ ਵਿਚ ਉਹ ਝਟ ਕੁਰਸੀ ਤੋਂ ਉਠ ਬੈਠੇ ਤੇ ਮੇਰੇ ਨਾਲ ਹੋ ਪਏ।

ਬਾਰੀ ਦੇ ਸਾਹਮਣੇ ਕੁਰਸੀ ਉਤੇ ਮੈਂ ਮਹਾਂਰਾਜ ਜੀ ਨੂੰ ਬਿਠਾ ਦਿੱਤਾ, ਸੰਤ ਇੰਦਰ ਸਿੰਘ 'ਚਕਰਵਰਤੀ' ਜੀ ਤੇ ਹੋਰ ਉਨਾਂ ਦੇ ਪ੍ਰੇਮੀ ਥੱਲੇ ਦਰੀ ਉਤੇ ਬੈਠ ਗਏ। ਮਹਾਂਰਾਜ ਜੀ ਨੇ ਉਪਰੋਂ ਚਾਦਰਾ ਲਾਹ ਦਿੱਤਾ। ਲੰਮਾ ਸਰੀਰ ਸਾਰਾ ਮੇਰੀਆਂ ਅੱਖਾਂ ਸਾਹਮਣੇ ਹੋ ਗਿਆ।

ਉਨ੍ਹਾਂ ਦੇ ਬੈਠਣ ਵਿਚ ਉਹ ਸਰਲਤਾ, ਬੋਲ ਵਿਚ ਉਹ ਨਿਰਮਾਣਤਾ , ਦ੍ਰਿਸ਼ਟੀ ਵਿਚ ਉਹ ਖ਼ਲਾਸਾਪਨ, ਕਿ ਵੱਡੇ ਆਦਮੀ ਦੇ ਵਤੀਰੇ ਲਈ ਜਿਹੜੀਆਂ ਸ਼ਰਤਾਂ ਮੈਂ ਰਖੀਆਂ ਹੋਈਆਂ ਹਨ, ਉਹ ਲਗ-ਪਗ ਸਭ ਪੂਰੀਆਂ ਹੋ ਗਈਆਂ। ਵੱਡੇ ਆਦਮੀਆਂ ਨੂੰ ਛੋਟੇ ਆਦਮੀਆਂ ਦੀ ਪ੍ਰੀਖਿਆ ਹੀ ਵਡਿਤਣ ਦਾ ਰੁਤਬਾ ਦੇਂਦੀ ਹੈ।

ਹਸੂੰ ਹਸੂੰ ਕਰਦਾ ਚਿਹਰਾ, ਰੋਸ਼ਨ ਨੇਤਰ, ਸਵਦੇਸ਼ੀ ਪਹਿਰਾਵਾ, ਹਿਤੈਸ਼ੀ ਬੋਲ, ਅਗਲੇ ਨੂੰ ਦਲੇਰ ਕਰਨ ਵਾਲਾ ਵਤੀਰਾ, ਘਟ ਬੋਲਣ ਤੇ ਬਹੁਤ ਸੁਣਨ ਦਾ ਯਤਨ , ਦੂਜੇ ਦੀਆਂ ਸਿਫਤਾਂ ਢੂੰਡ ਕੇ ਪ੍ਰਸੰਸਾ ਕਰਨੀ। ਨਾ ਮਹਾਂਰਾਜ ਜੀ ਨੇ ਆਪਣੇ ਭੈਣੀ ਸਾਹਿਬ ਦੇ ਕਾਰਨਾਮਿਆਂ ਦਾ ਜ਼ਿਕਰ ਮੇਰੇ ਅਗੇ ਕੀਤਾ, ਨਾ ਮੈਨੂੰ ਕੋਈ ਉਪਦੇਸ਼ ਦੇਣ ਦੀ ਕਾਹਲ ਦੱਸੀ ਪ੍ਰਤਖ ਸ਼ੌਕ ਨਾਲ ਮੇਰੇ ਕੋਲੋਂ ਗੱਲਾਂ ਪੁਛਦੇ ਰਹੇ। ਵਲੈਤ ਦਾ ਅਮ੍ਰੀਕਾ ਨਾਲ ਮੁਕਾਬਲਾ, ਜਰਮਨੀ ਦਾ ਫਰਾਂਸ ਨਾਲ, ਈਰਾਨ ਦੀ ਸੱਭਿਅਤਾ ਦਾ ਹਾਲ, ਪ੍ਰਦੇਸੀ ਵਿਦਿਅਕ ਯੂਨੀਵਰਸਿਟੀਆਂ ਦਾ ਸਿਖਿਆ ਦੇਣ ਦਾ ਢੰਗ - ਗੱਲ ਕੀ ਜੋ ਜੋ ਉਨ੍ਹਾਂ ਜਾਤਾ ਕਿ ਮੈਂ ਦੱਸ ਸਕਦਾ ਸਾਂ, ਪੰਤਾਲੀ ਮਿੰਟ ਜਾਂ ਘੰਟੇ ਵਿੱਚ ਮੈਥੋਂ ਪੁਛ ਲਿਆ। ਮੇਰੀਆਂ ਤਸਵੀਰਾਂ ਵੇਖੀਆਂ, ਕਿਤਾਬਾਂ ਵਲ ਨਜ਼ਰ ਮਾਰੀ। ਮੈਂ ਵੀ ਆਪਣੇ ਦਿਲ ਬੂਹੇ ਬਾਰੀਆਂ ਖੋਲ ਦਿੱਤੇ। ਚਾਹਿਆ ਕਿ ਅਤਿੱਥੀ ਨੂੰ ਆਪਣੀ ਆਤਮਕ ਬਾਰਾਂਦਰੀ ਵਿਚ ਲਿਜਾ ਬਿਠਾਵਾਂ।

ਏਸੇ ਮਗਨਤਾ ਵਿਚ ਮੈਂ ਉਨ੍ਹਾਂ ਨੂੰ ਨਾ ਚਾਹ ਪੁਛੀ, ਨਾਂ ਪ੍ਰਸ਼ਾਦ ਆਖਿਆ। ਤਦੇ ਖਬਰ ਕਿ ਉਹਨਾਂ ਜਾਣ ਦੀ ਤਿਆਰੀ ਕਰ ਲਈ। ਹੁਣ ਸੋਚ ਆਈ ਕਿ ਵਿਦਾ ਕੀਕਰ ਕਰਾਂ। ਮਾਇਆ ਭੇਟ ਕਰਨ ਦੀ ਵਾਦੀ ਮੈਨੂੰ ਨਹੀ। ਇਹ ਆਪਣੇ ਮਤ ਦੇ ਗੁਰੂ ਹਨ, ਸੰਗਤਾਂ ਕੋਲੋਂ ਭੇਟਾ ਲੈਂਦੇ ਹੋਣਗੇ। ਮੈਨੂੰ ਕੀ ਆਖਣਗੇ? ਇਹੀ ਸੋਚ ਸੀ ਕਿ ਆਪ ਨੇ ਖਜਾਨਚੀ ਨੂੰ ਆਖਿਆ ;"ਪੰਜ ਦਮੜੇ ਸਰਦਾਰ ਸਾਹਿਬ ਨੂੰ 'ਪ੍ਰੀਤ ਲੜੀ' ਦੇ ਚੰਦੇ ਵਜੋਂ ਹਾਜ਼ਰ ਕਰ ਦਿਓ।" ਮੈਂ ਬਹੁਤੇਰਾ ਜੋਰ ਲਾਇਆ ਕਿ ਇਹ ਮੈਨੂੰ ਬਣਦਾ ਨਹੀ, ਪਰ ਉਨ੍ਹਾਂ ਨੇ ਇਹ ਆਖ ਕੇ ਚੁੱਪ ਕਰਾ ਦਿੱਤਾ: 'ਸਾਡੀ ਖੁਸ਼ੀ ਇਸ ਵਿਚ ਹੈ" ਤੇ ਤੁਰਨ ਲੱਗਿਆਂ ਬੜੇ ਪਿਆਰ ਨਾਲ ਹੱਥ ਘੁੱਟ ਕੇ ਆਖਿਓ ਨੇ, 'ਜੋ ਖੁਸ਼ੀ ਅੱਜ ਸਾਨੂੰ ਆਪ ਦੇ ਮਿਲਿਆਂ ਹੋਈ ਹੈ ਅਸੀ ਦੱਸ ਨਹੀ ਸਕਦੇ।"

ਮਹਾਂਰਾਜ ਪ੍ਰਤਾਪ ਸਿੰਘ ਜੀ ਮੇਰੇ ਘਰ ਦਾ ਪਾਣੀ ਤਕ ਆਪਣੇ ਪੀਣਯੋਗ ਨਹੀ ਸਨ ਸਮਝਦੇ, ਫੇਰ ਵੀ ਉਹ ਉਸ ਸਮੇਂ ਵੀ ਮੈਨੂੰ ਪ੍ਰੀਤ ਨਗਰ ਮਿਲਣ ਆਉਂਦੇ ਰਹੇ ਸਨ ਜਦੋਂ ਮੈਂ ਸਾਰੇ ਸਿੱਖ ਪੰਥ ਵਿਚ ਅਛੂਤ ਸਮਝਿਆ ਜਾਂਦਾ ਸੀ। ਜੇ ਕਿਸੇ ਹੋਰ ਸ਼ਹਿਰ ਵਿਚ ਉਹਨਾਂ ਦੇ ਨਾਲ ਮੇਰੇ ਹੋਣ ਦਾ ਪਤਾ ਉਹਨਾਂ ਨੂੰ ਲੱਗ ਗਿਆ ਤਾਂ ਵੀ ਉਹ ਮੇਰੇ ਮੇਜਵਾਨ ਦੇ ਘਰ ਮੈਨੂੰ ਮਿਲਣ ਆਉਂਦੇ ਰਹੇ। ਮੇਰਾ ਉਹਨਾਂ ਨੂੰ ਭੈਣੀ ਸਾਹਿਬ ਜਾਂ ਹੋਰ ਥਾਂ ਮਿਲਣ ਜਾਣਾ ਕੋਈ ਅਨੋਖੀ ਗੱਲ ਨਹੀ ਕਿਉਂਕਿ ਮੈਂ ਅਜੇ ਕਿਸੇ ਜੀਵਨ-ਜਾਚ ਦਾ ਢੂੰਡਕ ਸਾਂ। ਤਜਰਬੇ ਕਰ ਰਿਹਾ ਸਾਂ, ਮੁਲਾਕਾਤਾਂ ਮੰਗ ਰਿਹਾ ਸਾਂ। ਪਰ ਉਹਨਾਂ ਇੱਕ ਜੀਵਨ-ਜਾਚ ਅਪਣਾ ਲਈ ਹੋਈ ਸੀ, ਜਿਸ ਨੂੰ ਉਹ ਨਿਰੰਕਾਰੀ ਜੀਵਨ-ਜਾਚ ਖਿਆਲ ਕਰਦੇ ਸਨ। ਉਹਨਾਂ ਦਾ ਚਲ ਕੇ ਪ੍ਰੀਤ ਨਗਰ ਉਹਦੇ ਪਾਸ ਆਉਣਾ, ਜਿਸ ਨੂੰ ਰੂਹ ਤੇ ਮਾਦੇ ਵਿਚ ਕੋਈ ਫਰਕ ਨਹੀ ਦਿਸਦਾ, ਜਿਸ ਨੂੰ ਨਾ ਪਿਛੇ ਦੀ ਕੋਈ ਚਿੰਤਾ ਤੇ ਨਾ ਅੱਗੇ ਦਾ ਕੋਈ ਸਹਿਮ ਹੋਣ ਕਰਕੇ ਕਿਸੇ ਬੰਦੀ-ਛੋੜ ਦੀ ਮੁਥਾਜੀ ਹੈ- ਜ਼ਰੂਰ ਅਨੋਖਾ

ਸੀ। ਇਸੇ ਕਰਕੇ ਉਹਨਾਂ ਲਈ ਮੇਰੇ ਦਿਲ ਵਿਚ ਬੜੀ ਪ੍ਰਸੰਸਾ ਪੈਦਾ ਹੋ ਗਈ, ਭਾਵੇਂ ਮੇਰੇ ਆਪਣੇ ਮਾਰਗ ਤੋਂ ਇਹਨਾਂ ਦਾ ਮਾਰਗ, ਬਾਬਾ ਖੜਕ ਸਿੰਘ ਦੇ ਮਾਰਗ ਨਾਲੋ ਵੀ ਦੁਰਾਡਾ ਸੀ।

ਮਹਾਰਾਜ ਪ੍ਰਤਾਪ ਸਿੰਘ ਜੀ ਦਾ ਮਾਰਗ ਵੀ ਮੇਰਾ ਮਾਰਗ ਨਹੀ, ਨਾ ਬਾਬਾ ਖੜਕ ਸਿੰਘ ਜੀ ਵਾਲਾ ਹੀ ਮੇਰਾ ਸੀ। ਪਰ ਦੋਹਾਂ ਪਾਂਧੀਆਂ ਦੀ ਸੇਧ ਮੈਨੂੰ ਸਿਖਰ ਵਲ ਜਾਂਦੀ ਸਾਫ ਦਿੱਸ ਰਹੀ ਸੀ। ਦੋਹਾਂ ਵੱਡੇ ਪਾਂਧੀਆਂ ਨੂੰ ਮੈ ਆਪਣੇ ਮਾਰਗ ਤੋਂ ਬੜੀ ਸ਼ਰਧਾ ਨਾਲ ਪਰਨਾਮ ਕਰਦਾ ਆਇਆ ਹਾਂ।

# ਉਹਦੀ ਗੱਲ ਨ ਕਰੋ

*(ਸ੍ਰੀ ਕੇ.ਐਸ. ਭਮਰਾ ਮੇਡਨ ਹੈਡ (ਇੰਗਲੈਂਡ)*

*ਭਮਰਾ ਫੁਲਾਂ ਦੀ ਵਾਸ਼ਨਾ ਹਿਤ ਥਾਂ ਥਾਂ ਭਟਕਦਾ ਫਿਰਦਾ ਸੀ, ਪਰ ਮਨੁਖੀ ਨਸਲ ਦਾ ਇਕ ਮਹਾਨ ਪੁਸ਼ਪ ਜਦੋਂ ਭਮਰੇ ਦੀ ਨਜ਼ਰੀ ਪੈ ਗਿਆ ਬੇ ਸੁਧ ਹੋ ਕੇ ਉਹਦੀ ਸੁਗੰਧ ਵਿੱਚ ਗੁਆਚ ਗਿਆ। ਕਈ ਵਾਰ ਸੁਆਦ ਦੀਆਂ ਦੋ ਘੜੀਆਂ ਵੀ ਸਾਰੀ ਜ਼ਿੰਦਗੀ ਨੂੰ ਰਸ ਮਈ ਕਰ ਦਿੰਦੀਆਂ ਹਨ।*

*ਇੰਗਲੈਂਡ ਦੇ ਮੇਡਨ ਹੈਡ ਵਿਚ ਰਹਿੰਦੇ ਭਮਰੇ ਦੀ ਕੁਛ ਐਸੀ ਹੀ ਹਾਲਤ ਹੈ ਜੋ ਸਤਿਗੁਰੂ ਪਿਆਰ ਨੂੰ ਅੰਦਰ ਸਮਾਈ ਐਸੀ ਸਥਿਰਤਾ ਲੈ ਬੈਠਾ ਹੈ ਜਿਸਤੇ ਪਛਮੀ ਪਰਭਾਵ ਦੀ ਚੁੰਧਿਆਹਟ ਵੀ ਅਸਰ ਨਹੀ ਕਰ ਸਕੀ।*

*ਪ.ਸ.ਕ.*

ਤੁਸਾਂ ਕੀ ਕੀਤਾ ਮੇਰੇ ਮਿਤਰੋ, ਉਹਦੀ ਗਲ ਛੇੜਕੇ! ਮੈ ਉਹਦੇ ਪਿਆਰਾਂ ਨੂੰ ਡੂੰਘੇ ਅੰਦਰੀ ਦੱਬ, ਆਪਣੇ ਦਿਨ ਕਿਸੇ ਤਰ੍ਹਾਂ ਲੰਘਾਣ ਦੇ ਜਤਨ ਕਰ ਰਿਹਾ ਸਾਂ। ਪਿਆਰ ਦੀ ਅਗਨੀ ਨੂੰ ਅੰਦਰ ਦਬਣ ਲਈ ਮੈ ਸੌ ਸੌ ਢੰਗ ਬਣਾਏ ਹਨ ਕਿ ਨਾ ਏਹਦਾ ਧੂੰਆਂ ਨਿਕਲੇ ਤੇ ਨਾਂ ਇਸਦੇ ਭਾਂਬੜ ਮੱਚਣ। ਪਰ ਅੱਜ 'ਉਹਦੀ' ਗਲ ਕਰਕੇ ਤੁਸਾਂ ਮੇਰਾ ਆਪਾ ਕਾਬੂਓਂ ਬਾਹਰ ਕਰ ਦਿਤਾ ਏ।

ਮੈਨੂੰ ਪਤਾ ਏ ਤੁਸੀ ਵੀ ਸਭੇ ਮੇਰੇ ਵਾਂਗ ਆਪਣੇ ਅੰਦਰ ਇਕ ਹੂਕ, ਇਕ ਪੀੜ, ਇਕ ਕਸਕ ਦੱਬੀ ਬੈਠੇ ਹੋ ਤੇ ਪੱਜੀ ਬਹਾਨੀ ਉਹਦੀਆਂ ਗੱਲਾਂ ਕਰਕੇ ਮਨ ਪਰਚਾਉਂਦੇ ਹੋ, ਤੁਹਾਡੇ ਨਾਲ ਵੀ ਉਹ ਕੋਈ ਘੱਟ ਨਹੀ ਕਰ ਗਿਆ। ਹਰ ਇਕ ਨੇ ਉਹਨੂੰ ਆਪਣਾ ਸਮਝਿਆ ਤੇ ਉਹ ਵੀ ਹਰੇਕ ਦਾ ਲਗਦਾ ਸੀ- ਪਰ ਉਹ ਡਾਢਾ ਨਿਕਲਿਆ, ਜ਼ੋਰਾਵਰੀ ਕਰ ਹੀ ਗਿਆ। ਤੁਰਨ ਲੱਗਿਆਂ ਓਨ ਕੋਈ ਗੱਲ ਨਹੀ ਕੀਤੀ। ਪਿਆਰੇ ਤੋਂ ਪਿਆਰੇ ਜਿਨ੍ਹਾਂ ਨੂੰ ਅਸੀ ਸਮਝਦੇ ਸਾਂ, ਉਹ ਵੀ ਵਿੰਹਦੇ ਹੀ ਰਹਿ ਗਏ। ਉਸ ਮਲਕੜੇ ਅਖਾਂ ਨੂਟ ਲਈਆਂ, ਸਹਿਜ ਭਾ ਬੁੱਲ੍ਹ ਸਮੀਟ ਲਏ, ਬੜੇ ਆਰਾਮ ਨਾਲ ਸਰੀਰ ਦੀਆਂ ਸਾਰੀਆਂ ਕਿਰਿਆਵਾਂ ਇੰਜ ਠੱਪ ਦਿਤੀਆਂ ਜਿਵੇਂ ਬਾਜ਼ੀਗਰ, ਬਾਜ਼ੀਗਰੀ ਵਲੇਟ ਕੇ ਲੋਕਾਂ ਨੂੰ ਹੈਰਾਨ ਪਰੇਸ਼ਾਨ ਕਰ ਜਾਂਦਾ ਹੈ।

ਨਾ ਕਰੋ ਉਹਦੀਆਂ ਗੱਲਾਂ । ਇਹ ਪੀੜ ਜਗਾਂਦੀਆਂ ਨੇ। ਇਹ ਚੰਗੇ ਭਲੇ ਸਰੀਰ ਨੂੰ ਨਿਤਾਣਾਂ ਕਰ ਦਿੰਦੀਆਂ ਨੇ। ਕਿਰ ਕਿਰ ਕਰਦਾ ਇਹ ਰੇਤ ਦਾ ਟਿੱਬਾ ਜਾਪਣ ਲਗ ਪੈਂਦਾ ਹੈ।

ਕਦੇ ਕਦੇ ਇਹ ਸਾਰਾ ਹੀ ਪਾਣੀਆਂ ਦਾ ਅਸਗਾਹ ਸਾਗਰ ਬਣ ਜਾਂਦਾ ਤੇ ਅਖੀਆਂ ਰਾਹ ਵਹਿ ਤੁਰਦਾ ਹੈ।— ਹੂੰ ਉਹਦਾ ਠੰਢੀ ਦੇ ਦਾਗਾਂ ਵਾਲਾ ਮੁਖ ਮੰਡਲ ਕਿੰਨਾ ਨੂਰ ਭਰਪੂਰ ਸੀ, ਉਹਦੀਆਂ ਕੁਝ ਦੌੜੀਆਂ ਦੌੜੀਆਂ ਅੱਖਾਂ ਕੌਡੀਆਂ ਰੌਸ਼ਨ ਤੇ ਆਕਰਸ਼ਕ ਸਨ, ਉਹਦੇ ਬੋਲਾਂ ਦਾ ਜਾਦੂ ਕੌਣ ਝੱਲ ਸਕਦਾ ਸੀ। ਅੱਜ ਉਹਦੀ ਗੁਫਤਾਰ, ਦਸਤਾਰ ਤੇ ਰਫਤਾਰ ਦੀ ਯਾਦ ਨੇ ਅੰਗੂਰੇ ਜ਼ਖਮਾਂ ਨੂੰ ਮੁੜ ਛੇੜ ਦਿਤਾ ਹੈ।

ਹਾਇ ਰੱਬਾ ਵੇਰ ਉਹਦੀਆਂ ਗੱਲਾਂ, ਉਹਦੀਆਂ ਬਾਤਾਂ, ਕਿਉਂ ਅੱਜ ਮੈਨੂੰ ਪਹਿਲਾਂ ਜੇਹਾ ਸੰਜਮ ਨਹੀ ਆਉਂਦਾ? ਕਿਉਂ ਮਨ ਬੇਕਾਬੂ ਹੁੰਦਾ ਜਾ ਰਿਹਾ ਹੈ। ਕਿਉਂ ਬਾਰ ਬਾਰ ਮੈਨੂੰ ਉਸਦੀਆਂ ਮਿਲਣੀਆਂ ਚੇਤੇ ਆ ਰਹੀਆਂ ਨੇ।

ਇਹ ਗੱਲ ਪੱਕ ਹੈ ਕਿ ਜੇ ਅੱਜ ਮੈਂ ਥੋੜਾ ਬਾਹਲਾ ਉਹਦੇ ਬਾਬਤ ਖਿਆਲਾਂ ਨੂੰ ਨਿਕਾਸ ਨ ਦਿਤਾ ਤਾਂ ਸੱਭੇ ਬੰਨੇ ਬੁਰੀ ਤਰ੍ਹਾਂ ਟੁੱਟ ਜਾਣਗੇ। ਪਤਾ ਨਹੀ ਫਿਰ ਕੀ ਹੋਵੇ। ਕਮਲਾ ਹੋ ਜਾਵਾਂ, ਫਾਵਾ ਹੋ ਜਾਵਾਂ, ਜਾਂ ਕੋਈ ਹੋਰ ਉਪੱਦਰ ਕਰ ਧਰਾਂ। ਤਾਂ ਫਿਰ ਮੈਨੂੰ ਦੋ ਗਲਾਂ ਕਰ ਹੀ ਲੈਣ ਦਿਓ। ਕੀ ਪਤਾ ਮੇਰਾ ਜੀ ਹੌਲਾ ਹੋ ਜਾਏ—ਦਿਲ ਦਾ ਭਾਰ ਲੱਥ ਹੀ ਜਾਏ।

ਮੈਂ ਉਹਨਾਂ ਨੂੰ ਉੱਕਾ ਹੀ ਨਹੀ ਸਾਂ ਜਾਣਦਾ। ਕੋਈ ਸਤਿਗੁਰੂ ਆਖੇ, ਕੋਈ ਮਹਾਂਰਾਜ ਆਖੇ, ਕੋਈ ਸੰਤ ਆਖੇ ਉਹਨੂੰ, ਮੈਨੂੰ ਕੁਛ ਵੀ ਓਪਰਾ ਨਹੀ ਸੀ ਲਗਦਾ। ਮੈਂ ਉਹਨੂੰ ਪੂਰੀ ਤਰ੍ਹਾਂ ਭੁੱਲ ਚੁਕਾ ਸਾਂ। ਪਹਿਲਾ ਨਾਮਧਾਰੀ ਖਾਨਦਾਨ ਹੌਲੀ ਹੌਲੀ ਅਜੇਹਾ ਬਣ ਗਿਆ ਸੀ ਕਿ ਉਹਦੀ ਸ਼ਕਲ ਮੇਰੇ ਵਰਗੀ ਹੋ ਗਈ। ਰੰਗੀ ਹੋਈ ਪਗੜੀ, ਬੱਧੀ ਹੋਈ ਦਾਹੜੀ, ਭਜਨ ਬਾਣੀ ਦਾ ਨਾਂ ਤੱਕ ਨਾ, ਆਕੜ, ਹਉਮੈ, ਅਭਿਮਾਨ, ਨਫਰਤ ਮੇਰੀ ਪੂੰਜੀ ਸਨ ਤੇ ਨਾਮਧਾਰੀਆਂ ਵਰਗਿਆਂ ਨੂੰ ਮਖੌਲ ਮੇਰਾ ਕਿਤਾ।

ਪਰ ਤਾਰਨ ਹਾਰ 'ਉਹ', ਜਿੰਨਾਂ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਕਰਕੇ ਜਗ ਜਾਣਦਾ ਹੈ, ੧੯੫੩ ਈ: ਵਿਚ ਅਫਰੀਕਾ ਆ ਗਏ। ਪਤਾ ਨਹੀ ਕਿੰਨ ਖਿਚਿਆ। ਏਹ ਵੀ ਹੋ ਸਕਦਾ ਏ ਸਾਡੇ ਪੁਰਬਲੇ ਜਾਗ ਪਏ ਹੋਣ, ਤੇ ਇਹ ਵੀ ਮੰਨਿਆਂ ਜਾ ਸਕਦਾ ਏ ਕਿ ਸਾਡੇ ਔਗੁਣਾਂ ਨੂੰ ਨਿਵਾਰਨ ਉਹ ਆਪ ਹੀ ਦਿਆਲ ਹੋ ਗਏ।... ਪਰ ਉਹ ਅਫਰੀਕਾ ਆ ਗਏ!

ਪਾਪੀਆਂ ਅਪਰਾਧੀਆਂ ਦੇ ਕਰਮ ਖੁਲ੍ਹ ਗਏ, ਭਜ ਗਈਆਂ ਬੋਤਲਾਂ, ਟੁਟ ਗਏ ਪੈਮਾਨੇ, ਖੁੱਲ੍ਹ ਗਏ – ਕੁਕੜ – ਬਕਰੀਆਂ ਦੇ ਬੰਧਨ, ਲੋਕ ਦੈਂਤਾਂ ਤੋਂ ਦੇਵਤੇ ਬਣਨ ਲਗੇ। ਉਹ ਦੀਨ ਦੁਖੀਆਂ, ਦੁਸ਼ਟ ਦੈਂਤਾਂ ਨੂੰ ਬਖਸ਼ਦੇ, ਭੌਜਲੋਂ ਪਾਰ ਉਤਾਰਦੇ ਇਕ ਚਮਤਕਾਰ ਬਣਕੇ ਸਾਰੀ ਅਫਰੀਕਾ ਵਿੱਚ ਘੁੰਮ ਗਏ।

ਤੇ ਟਰੋਰੋ ਵੀ (ਇਕ ਸ਼ਹਿਰ) ਆਏ। ਏਥੇ ਨਾਮਧਾਰੀ ਖਾਨਦਾਨ ਦੀ ਇਕ ਬੀਬੀ ਧੰਤੀ ਰਹਿੰਦੀ ਸੀ। ਸ਼ਾਹਪੁਰ (ਜਲੰਧਰ) ਵਾਲੇ ਹਰਬੰਸ ਸਿੰਘ, ਭਗਤ ਸਿੰਘ ਹੁਰਾਂ ਦੀ ਭੈਣ। ਇਹਨੇ ਲੰਗਰ ਲਈ ਅਰਜ਼ ਕੀਤੀ ਸੀ। ਬੀਬੀ ਧੰਤੀ ਉਹਦੇ ਰੰਗ ਵਿਚ ਰੰਗੀ ਬਾਗੋ ਬਾਗ ਸੀ। ਉਹਨਾਂ ਸੂਬਾ ਦਸੌਧਾ ਸਿੰਘ ਜੀ ਨੂੰ ਕਿਹਾ– ਸੂਬਾ ਜੀ, ਬੀਬੀ ਦੀਆਂ ਅਰਦਾਸਾਂ ਹੀ ਏਥੇ ਲੈ ਆਈਆਂ। ਬੀਬੀ ਧੰਤੀ ਨੂੰ ਪਤਾ ਨਹੀ ਕੀ ਹੋ ਗਿਆ। ਉਹਦੀ ਦੁਨੀਆਂ? ਬਦਲ ਗਈ। ਮੈਂ ਵੀ ਕੋਲ ਖਲੋਤਾ ਸਾਂ ਪਰ ਅਬਦਲ। ਤੇ ਹੁਣ ਉਹਨਾਂ ਮੇਰੇ ਵਲ ਤੱਕਿਆ। ਜਿਵੇਂ ਐਕਸਰੇ ਕਿਰਨਾਂ ਧੁਰ-ਤੱਕ ਫਿਰ ਗਈਆਂ ਹੋਣ। ਅੱਖਾਂ ਵਿਚ ਚਮਕ ਤੇ ਤਰਸ ਅਤੇ ਜ਼ਬਾਨ ਵਿੱਚ ਨਿੱਘ ਲਿਆਕੇ ਬੋਲੇ– ਇਹ ਕੌਣ ਹੈ? ਸੂਬਾ ਜੀ ਨੇ ਮੇਰੀ ਬਾਬਤ ਦਸਿਆਂ ਕਿ ਮੁੰਡਾ ਮੋਰੋ ਦਾ ਹੈ, ਫਲਾਣੇ ਦਾ ਪੁਤ ਫਲਾਣੇ ਦਾ ਪੋਤਾ। ਮੇਰਾ ਜੀ ਕਰੇ ਉਹ ਮੇਰੇ ਲਈ ਹੋਰ ਕੁਝ ਨਾ ਬੋਲਣ। ਮੈਂ ਉਹਨਾਂ

ਵੱਲ ਤਕਾਂ ਪਰ ਉਹ ਨਾ ਵੇਖਣ। ਮੇਰੇ ਪਾਪ ਕੰਬਣੇ ਸ਼ੁਰੂ ਹੋਏ। ਉਹਨਾਂ ਫੇਰ ਕਿਹਾ- ਤੇ ਹਾਇ ਰੱਬਾ, ਮੈਨੂੰ ਹੀ ਕਿਹਾ। ਮੈਨੂੰ ਕੀ ਪਤਾ ਸੀ ਉਹ ਏਨਾ ਹੀ ਬਲਵਾਨ ਹੈ, ਏਨਾ ਹੀ ਰਾਹ ਕਾਰ ਹੈ। ਹਾਂ, ਮੈਨੂੰ ਹੀ ਕਿਹਾ ਤੇ ਉਹ ਅਖਰ ਸਿਕੇ ਦੇ ਅੱਖਰ ਬਣਕੇ ਮੇਰੇ ਅੰਦਰ ਢਲ ਗਏ:ਕਾਕਾ, ਮਾਸ ਸ਼ਰਾਬ ਤੋਂ ਬਚਿਆ ਹੋਇਆ ਏ?

ਉਹੋ ਹੋ ਹੋ - ਕੇਹੜੀ ਗੱਲ ਪੁੱਛ ਲਈ, ਜਿਹੜੀ ਗੱਲ ਮੈਂ ਆਪਣੀ ਪਾਰਸਾਈ ਬਣਾਈ ਰਖਣ ਲਈ ਦਸਵੇਂ ਭੀਤਰ ਲੁਕਾਈ ਹੋਈ ਸੀ, ਡਾਢਿਆਂ ਨੇ ਉਹੋ ਪੁਛ ਲਈ। ਬਾਬਾ,ਸੱਚੀ ਗੱਲ ਜੇ, ਉਹਦੇ ਪਾਸ ਝੂਠ ਬੋਲਣ ਦੀ ਮੇਰੀ ਤਾਂ ਉਕਾ ਹੀ ਵਾਹ ਨ ਰਹੀ। ਭਰਾ, ਭੈਣਾਂ, ਪਤਨੀ, ਸੋਹੁਰਿਆਂ ਸਭ ਤੋਂ ਇਹ ਗੱਲ ਲੁਕਾ ਕੇ ਰਖੀ ਹੋਈ ਸੀ। ਪਰ ਦੱਸ ਦਿਤੀ ਕਿ ਕਦੇ ਕਦੇ ਪੀ ਹੀ ਲੈਂਦਾ ਹਾਂ। ਇਹ ਆਦਤ ਮੈਨੂੰ ਅਫਰੀਕਾ ਵਿੱਚ ਪੈ ਗਈ ਸੀ। ਪਰ ਮਾਸ ਤੋਂ ਸੱਚ ਮੁਚ ਹੀ ਨਫਰਤ ਸੀ ਮੈਨੂੰ।

ਉਹਨਾਂ ਸਾਹਮਣੇ ਜਦ ਮੈਥੋਂ ਸੱਚ ਬੋਲਿਆ ਹੀ ਗਿਆ ਤਾਂ ਘਰ ਦੇ ਹੈਰਾਨ ਰਹਿ ਗਏ। ਮੇਰੀ ਪਤਨੀ ਦੀ ਮਾਤਾ, ਬੀਬੀ ਧੰਤੀ ਹੱਕੀ ਬੱਕੀ ਰਹਿ ਗਈ। ਪਰ ਮੈਂ ਉਹਨਾਂ ਦੇ ਸਾਹਵੇਂ ਹੀ ਸਹੁੰ ਪਾ ਲਈ ਨਾ ਪੀਣ ਦੀ । ਉਹਨਾਂ ਜਿਵੇ ਮੇਰੇ ਤੇ ਮਾਲਿਕੀ ਦਾ ਹੱਕ ਕਾਇਮ ਕਰ ਲਿਆ। ਆਲਿਮ ਜੀ ਨੂੰ ਕਹਿਣ ਲਗੇ-ਮੁੰਡੇ ਦੇ ਨਾਂ ਤੇ ਸਤਿਜੁਗ ਲੁਆ ਦਿਓ। ਸ਼ਾਇਰ ਕਹਿੰਦੇ ਨੇ "ਛੁਟਤੀ ਨਹੀ ਕਾਫ਼ਰ , ਮੂੰਹ ਕੋ ਲਗੀ ਹੋਈ।" ਪਰ ਅਜ ਤੱਕ ਇੰਗਲੈਂਡ ਦੇ ਬਾਰ ਮੈਨੂੰ ਪੋਹ ਨਹੀ ਸਕੇ। ਵਿਸਕੀਆਂ, ਬਰਾਂਡੀਆਂ, ਬੀਅਰਾਂ ਦਾ ਆਕਰਸ਼ਣ ਮੇਰੇ ਲਈ ਮੁੱਕ ਹੀ ਗਿਆ ਹੈ।

ਨਾ ਬਾਬਾ, ਇਹ ਫੜ ਮੈਂ ਨਹੀ ਮਾਰਦਾ ਇਹ ਤਾਂ ਉਹਦੀ ਹੀ ਕ੍ਰਿਪਾ ਹੈ। ਭਲਾ ਚਾਹ ਵੀ ਕੋਈ ਸ਼ਰਾਬ ਹੈ? ਤੇ ਫਿਰ ਇੰਗਲੈਂਡ ਵਰਗੇ ਸਰਦ ਮੁਲਕ ਵਿੱਚ ਜਿਥੇ ਦਿਨ ਵਿਚ ੪-੫ ਵੇਰ ਚਾਹ ਪੀਤੇ ਬਿਨਾਂ ਤਾਂ ਕਿਸੇ ਤਰ੍ਹਾਂ ਵੀ ਗੁਜ਼ਾਰਾ ਨਹੀ ਹੋ ਸਕਦਾ। ਪਰ ਮੇਰੇ ਤੇ ਉਹਨਾਂ ਦੀ ਮੇਹਰਬਾਨੀ ਹੈ ਕਿ ਚਾਹ ਦੇ ਸੁਆਦ ਨੂੰ ਕਦੋਂ ਦਾ ਸਲਾਮ ਕਰ ਦਿਤਾ।

ਹੁਣ ਤੁਸੀ ਆਪਣੀ ਸੁਣਾਣ ਲਈ ਕਾਹਲੇ ਹੋ। ਮੈਂ ਇਦਾਂ ਨਹੀ ਜੇ ਕਰਨ ਦੇਣਾ। ਕਿਦ੍ਹੇ ਕਿਦ੍ਹੇ ਨਾਲ ਉਹਨੇ ਉਪਕਾਰ ਨਹੀ ਕੀਤੇ? ਤੁਸੀ ਸਭੇ ਸੁਣਾਣ ਲੱਗ ਪਓ ਤਾਂ ਮੈਂ ਕਿਵੇਂ ਸੁਣਾਵਾਂ ਗਾ। ਹੁਣ ਜਰਾ ਸਬਰ ਕਰੋ। ਉਹ ਜਿਉਂ ਜਿਉਂ ਮੈਨੂੰ ਮਿਲਦਾ ਗਿਆ, ਮੇਰੇ ਉਤੋਂ ਨਿਕੰਮੇ ਭਾਰ ਲਾਂਹਦਾ ਗਿਆ। ਅਤੇ ਕਿਰਪਾ ਕਰਦਾ ਗਿਆ! ਭਰਾਵੋ 'ਕਿਰਪਾ ਕਰਨਾ' ਉਹਦੀ ਆਦਤ ਹੀ ਜਾਪਦੀ ਸੀ, ਨਹੀ ਅਸੀ ਤਾਂ ਕਿਰਪਾ ਯੋਗ ਨਹੀ ਸਾਂ।

ਜਦੋਂ ਉਹ ਦੂਜੀ ਵਾਰ ਅਫਰੀਕਾ ਆਏ ਤਾਂ ਮੈਂ ਸ਼ਹਿਰ ਜੀਜਾ ਵਿਚ ਸਾਂ। ਮੈਨੂੰ ਉਹ ਆਪਣੇ ਆਪਣੇ ਲਗਣ। ਦਰਸ਼ਨਾਂ ਲਈ ਵਿਆਕੁਲਤਾ ਦਾ ਕੋਈ ਬੰਨਾ ਨਹੀ ਸੀ। ਘਰ ਚਰਨ ਪੁਆਏ। ਹਿਰਦੇ ਵਿਚ ਸੁਖ ਹੋਇਆ। ਸ਼ਾਂਤੀ ਆਈ। ਉਹਨਾਂ ਹੀ ਪੁਛਿਆ - ਕੀ ਕੰਮ ਕਰਦਾ ਹੁੰਦਾ ਏਂ। ਕੀ ਪੁਛਦੇ ਹੋ,ਯਕੀਨ ਹੋ ਗਿਆ ਬਖਸ਼ਸ਼ਾਂ ਹੋਣ ਗੀਆਂ। ਦਸਿਆ ਕਿ ਬਿਲਡਿੰਗ ਫੋਰਮੈਨ ਦਾ ਕੰਮ ਹੀ ਅਜੇ ਕਰਦਾ ਹਾਂ। ਉਹ ਤਾਂ ਤੁਰ ਗਏ ਤੇ ਮੇਰੀ ਤਰੱਕੀ ਨੂੰ ਜਿਵੇਂ ਖੰਭ ਹੀ ਲੱਗ ਗਏ। ਹਰ ਦਿਨ ਨਵੀਆਂ ਕਾਮਯਾਬੀਆਂ ਨਾਲ ਚੜ੍ਹਦਾ ਰਿਹਾ। ਆਰ ਬੁਖਾਰ ਭਰ ਗਦੇ।

ਤੀਜੀ ਵਾਰ ਮੈਂ ਸ਼ਹਿਰ ਟਰੋਰੋ ਵਿਚ ਸਾਂ ਜਦੋਂ ਉਹ ਆਏ। ਹੁਣ ਉਹ ਮੇਰੀ ਅਰਜ਼ ਕਰਨ ਤੇ ਟਰੋਰੋ ਆ ਰਹੇ ਸਨ। ਏਥੋਂ ਦਾ ਇਕ ਤਕੜਾ ਲੈਂਡ ਲਾਰਡ ਡੀ.ਡੀ. ਬਾਵਾ ਉਹਨਾਂ ਦੀ ਸ਼ੋਭਾ, ਮਾਣ, ਬਜ਼ੁਰਗੀ ਤੇ ਵਡੱਪਣ ਸੁਣ ਚੁਕਾ ਸੀ। ਕਹਿਣ ਲਗਾ-ਮੈਂ ਆਪਣਾ ਬੰਗਲਾ ਉਹਨਾਂ ਲਈ ਖਾਲੀ ਕਰ ਦਿੰਦਾਂ। ਉਹ ਏਨੇ ਵੱਡੇ, ਤੇਰੇ ਲਕੜੀ ਦੇ ਘਰ ਵਿਚ ਕਿਵੇਂ ਬੈਠ ਸਕਣਗੇ ਬੰਗਲਾ

ਤਾਂ ਉਹਨੇ ਵੀ ਖਾਲੀ ਕਰ ਦਿਤਾ। ਪਰ ਮੈਂ ਕਿਹਾ - ਚਲੋ ਸੁਆਗਤ ਤਾਂ ਕਰੀਏ ਫੇਰ ਜਿਥੇ ਕਹਿਣ ਗੇ ਲੈ ਚਲਾਂਗੇ। ਮੈਂ ਸ਼ਹਿਰ ਦੇ ਗੁਰਦੁਆਰੇ ਦਾ ਸਕੱਤ੍ਰ ਸਾਂ। ਸ਼ਹਿਰ ਦੇ ਹੋਰ ਕਈ ਪਤਵੰਤਿਆਂ ਨਾਲ ਸ਼ਹਿਰੋਂ ਬਾਹਰ ਸੁਆਗਤ ਲਈ ਚਲੇ ਗਏ। ਉਹ ਆਏ । ਮੋਟਰਾਂ ਕਾਰਾਂ ਦੀ ਇਕ ਲੰਮੀ ਪਾਲ ਮਗਰ ਸੀ। ਅਸਾਂ, ਡੀ.ਡੀ.ਬਾਵਾ, ਈਸ਼ਰ ਸਿੰਘ ਜੀ ਪ੍ਰਧਾਨ ਤੇ ਮੈਂ ਫੁਲਾਂ ਦੇ ਹਾਰ ਗਲ ਪਾ ਸੁਆਗਤ ਕੀਤਾ। ਮੈਂ ਘਰ ਚਰਨ ਪਾਣ ਦੀ ਅਰਜ਼ ਕੀਤੀ। ਉਹਨਾਂ ਕਿਹਾ - ਲਾਓ ਅਗੇ ਮੋਟਰ।

ਮੈਨੂੰ ਕੁਛ ਹੋ ਗਿਆ। ਉਹ ਜ਼ਰੂਰ ਮਸਤੀ ਸੀ। ਮੇਰਾ ਲਕੜੀ ਦਾ ਘਰ ਉਹਨਾਂ ਦੇ ਆਇਆਂ ਭਰ ਭਰ ਗਿਆ। ਅੰਦਰ ਪਲੰਘ ਤੇ ਜਾ ਸ਼ਸ਼ੋਭਤ ਹੋਏ। ਸਾਰੀ ਸਾਧ ਸੰਗਤ ਨੂੰ ਅੰਦਰ ਬੁਲਾਇਆ। ਮੈਨੂੰ ਉਨ੍ਹਾਂ ਦੀ ਬੇ ਆਰਾਮੀ ਦਾ ਖਿਆਲ ਸੀ। ਉਹਨਾਂ ਨੂੰ ਮੇਰੇ ਹਿਰਦੇ ਦੀ ਪ੍ਰਸੰਨਤਾ ਦਾ ਧਿਆਨ ਸੀ। ਅਧਾ ਘੰਟਾ ਪਤਾ ਨਹੀ ਕੀ ਕੀ ਗਲਾਂ ਹੋਈਆਂ। ਉਹ ਮੇਰਾ ਘਰ ਨਹੀ ਸੀ ਰਿਹਾ। ਉਹ ਭਗਵਾਨ ਦੀ ਸ਼ੇਸ਼-ਸ਼ੈਯਾ ਹੋ ਗਿਆ। ਮੈਂ ਅਰਜ ਕੀਤੀ-ਇਕ ਫੋਟੋ! ਉਦਾਰ ਚਿਤ ਬੋਲੇ - ਹੋ ਜਾਏ, ਪਰੰਤੂ ਨਾਲ ਆ।

ਹਾਇ, ਮੇਰੇ ਜੀ ਨੂੰ ਫਿਰ ਕੁਝ ਕੁਛ ਹੋ ਗਿਆ ਜੇ। ਇਹ ਰੀਝ ਮੈਂ ਬਹੁਤ ਡੂੰਘੀ ਦਬਾਕੇ ਅੰਦਰ ਰਖੀ ਹੋਈ ਸੀ। ਕਹਿਣ ਦੀ ਦਲੇਰੀ ਨਹੀ ਸੀ। ਬਸ ਅੱਜ ਮੇਰੀ ਦਾਹੜੀ ਖੁਲ੍ਹ ਗਈ, ਜੋ ਰਾਤ ਵੀ ਬੱਝੀ ਰਹਿੰਦੀ ਸੀ, ਹੁਣ ਉਸਨੂੰ ਬੰਨ੍ਹਣਾ, ਉਹਦੇ ਨਾਲ ਕੀਤਾ ਕੌਲ ਤੋੜਨ ਬਰਾਬਰ ਲਗਦਾ ਹੈ। ਉਹਨਾਂ ਨਹੀ ਕਿਹਾ ਦਾੜੀ ਨਾ ਬੰਨ੍ਹ। ਪਰ ਉਹਨਾਂ ਜ਼ਰੂਰ ਅੰਦਰੋਂ ਕਿਹਾ ਹੋਵੇਗਾ ਕਿ ਜੇ ਮੇਰੀ ਖੁਲ੍ਹੀ ਦਾਹੜੀ ਹੈ ਤਾਂ ਤੂੰ ਵੀ ਖੁਲ੍ਹੀ ਦਾੜੀ ਨਾਲ ਖਲੋ। ਭਰਾਵੋ, ਮੈਂ ਇੰਗਲੈਂਡ ਵਿਚ ਹਾਂ। ਜਿਥੇ ਮੇਮਾਂ ਤੁਰਤ ਪੁਛ ਲੈਂਦੀਆਂ ਹਨ- "ਕਿ ਬਲੇਡਾਂ ਤੋਂ ਤੁਸੀ ਵਾਕਫ਼ ਨਹੀ?" - ਪਰ ਉਹਦੇ ਨਾਲ ਖਿਚਾਈ ਫੋਟੋ ਨੇ ਪਿਆਰ ਦੀ ਪਕੜ ਵਿਚ ਦਾਹੜੀ ਖੁਲ੍ਹਾ ਛਡੀ ਹੈ।

ਫੇਰ ਕੰਪਾਲਾ ਦਾ ਹੋਲਾ ਆ ਗਿਆ। ਮੈਂ ਰਾਮਗੜੀਆ ਗੁਰਦੁਵਾਰੇ ਦਾ ਖਜ਼ਾਨਚੀ ਸਾਂ। ਤੇ ਨਾਮਧਾਰੀ ਸਾਧ ਸੰਗਤ ਨੇ ਮੈਨੂੰ ਆਪਣਾ ਸਕੱਤ੍ਰ ਬਣਾ ਕੇ ਨਿਵਾਜ ਲਿਆ। ਹੋਲੇ ਸਮੇਂ ਸਾਧ ਸੰਗਤ ਨਾਲ ਰੱਜ ਰੱਜ ਸੇਵਾ ਕੀਤੀ। ਰੱਜ ਰੱਜ ਉਹਦੇ ਦਰਸ਼ਨ ਹੋਏ। ਜਿਵੇ ਸੂਰਜ ਦੀਆਂ ਕਿਰਨਾਂ ਸੱਤਾਂ ਤੇ ਫੇਰ ਅਨੇਕਾਂ ਮਿਲਵੇ ਰੰਗਾਂ ਦੀਆਂ ਜਨਮ ਦਾਤੀਆਂ ਹਨ-

ਕੁਛ ਏਹੋ ਜੇਹੇ ਹੀ ਉਹ ਸਨ, ਉਹਨਾਂ ਦੇ ਵੀ ਕਈ ਕਈ ਰੰਗ ਸਨ। ਮੈਂ ਉਹਨਾਂ ਨੂੰ ਜਿਉਂ ਜਿਉਂ ਡਿਠਾ ਤਿਉਂ ਤਿਉਂ ਨਵਾਂ ਸੁਆਦ ਨਵਾਂ ਰਸ ਆਇਆ ਤੇ ਭਾਵੇ ਉਹਨਾਂ ਨਾਲ ਕੀਤੀਆਂ ਗਲਾਂ ਤੇ ਉਹਨਾਂ ਦੇ ਬਚਨ ਮੇਰੇ ਮਨ ਦੀ ਸਲੇਟ ਤੇ ਪਥਰ ਦੀ ਸਿਲ ਤੇ ਉਕਰੇ ਅਖਰਾਂ ਵਾਂਗ ਉਲੀਕੇ ਗਏ ਨੇ ਪਰ ਦੋ ਜ਼ਰੂਰੀ ਗਲਾਂ - ਨਹੀ ਨਹੀ ਬਚਨ - ਮੈਨੂੰ ਬਾਰ ਬਾਰ ਯਾਦ ਆਉਂਦੇ ਰਹਿੰਦੇ ਨੇ।

ਹੋਲੇ ਦੀ ਨਿਰਵਿਘਨ ਸਮਾਪਤੀ ਪਿਛੋਂ ਜਦ ਅਸੀ ਉਹਨਾਂ ਨੂੰ ਵਿਦਾ ਕੀਤਾ ਤਾਂ ਇਸ ਰਾਕਸ਼ਸ਼ੀ ਸੁਭਾਓ ਵਾਲੀ ਧਰਤੀ ਵਿੱਚ ਨਵੇਂ ਬਣੇ ਦੇਵਤਾ ਲੋਕਾਂ ਦੀ ਭੀੜ ਬੇਥਾਹ ਸੀ। ਹਰੇਕ ਦੇ ਅੰਦਰ ਕੁਝ ਟੁਟਦਾ ਭਜਦਾ ਸੀ- ਅਖਾਂ ਗਿਲੀਆਂ ਹੋ ਜਾਂਦੀਆਂ ਸਨ। ਪਿਆਰ ਦੀਆਂ ਕਾਂਗਾਂ ਚੜ੍ਹਦੀਆਂ ਤੇ ਚੜ੍ਹਦੀਆਂ ਚਲੀਆਂ ਆ ਰਹੀਆਂ ਸਨ। ਉਹ ਗੱਡੀ ਵਿਚ ਬੈਠੇ। ਹਰ ਕੋਈ ਉਨ੍ਹਾਂ ਦੇ ਅੰਤਮ ਬੋਲ ਸੁਣਨਾਂ ਚਾਹਦਾ ਸੀ। ਉਹਨਾਂ ਕਿਹਾ-"ਸਾਧ ਸੰਗਤ ਦਾ ਵਿਛੋੜਾ ਨਹੀ ਝਲਿਆ ਜਾਂਦਾ" ਤੇ ਉਹਨਾਂ ਦੇ ਨੇਤਰ ਵੀ ਆਪਣੇ ਸਾਰੇ ਬਚਿਆਂ ਦੇ ਤੇਹ ਵਿਚ ਗਿੱਲੇ ਹੋ ਗਏ ਤੇ ਉਹ ਗੱਲ ਕਿੰਨੀ ਸੱਚੀ ਸੀ- ਸਾਨੂੰ ਮੁੜ ਉਹ ਦਰਸ਼ਨ ਨਹੀ ਹੋ ਸਕੇ। ਸੋਚਦਾ ਹਾਂ ਜੇ ਉਹਨਾਂ

ਏਸਤਰ੍ਹਾਂ ਹੀ ਅੱਜ ਜਾਣਾ ਸੀ ਤਾਂ ਇਕ ਪਲਕ ਲਈ ਵੀ ਨਾ ਵੱਖ ਹੁੰਦੇ!

ਮੈਂ ਪਹਿਲੀ ਫੇਰੀ ਸਮੇਂ ਨਕੋਰੋ ਸ਼ਹਿਰ ਦੇ ਬਾਹਰਵਾਰ ਸੁਣਿਆਂ। ਉਹ ਸੰਗਤ ਨੂੰ ਸੰਬੋਧਨ ਕਰ ਰਹੇ ਸਨ- ਅਫਰੀਕਾ ਵਾਲਿਓ! ਦਸ ਸਾਲ ਹੋਰ ਮੌਜਾਂ ਲੈ ਲਓ। ਉਹ ਸਾਨੂੰ ਭਾਰਤੀ ਅਫਰੀਕਨਾਂ ਨੂੰ ਕਹਿ ਰਹੇ ਸਨ। ਤੇ ਓਦੋਂ ਸੰਨ ੧੯੫੩ ਸੀ ਜਦੋਂ ਕਿ ਹੁਣ ੧੯੬੩ ਹੈ। ਅਫਰੀਕਾ ਅਜ਼ਾਦ ਹੋ ਗਿਆ ਏ। ਅਸੀ ਓਪਰੇ ਗਏ ਹੁਣ ਦੁਬਿਧਾ ਵਿਚ ਹਾਂ।

ਅੱਜ ਮੈਂ ਬੇਸੁਧ ਹੋਈ ਜਾ ਰਿਹਾ ਹਾਂ ਉਹਨਾਂ ਦੇ ਦੀਦਾਰਿਆਂ ਲਈ ਹਿਰਦਾ ਤੇ ਅਖੀਆਂ ਤੜਪ ਰਹੇ ਹਨ ਤੇ ਤੁਸਾਂ ਕਿਸ ਵੇਲੇ ਇਹ ਗਲ ਕਰ ਦਿਤੀ। ਮੈਂ ਤਦੇ ਕਹਿੰਦਾ ਸਾਂ ਕਿ:-

ਉਹਨਾਂ ਦੀ ਗੱਲ ਨਾ ਕਰੋ। ਉਹਨਾਂ ਦੀ ਯਾਦ ਆਇਆ ਕਲੇਜੇ ਰੁੱਗ ਭਰੀਦੇ ਨੇ। ਸਰੀਰ ਕਿਰਨ ਲਗ ਪੈਂਦਾ ਹੈ। ਜੀਉ ਕਰਦਾ ਹੈ, ਰੋ ਰੋ ਕੇ ਸਾਰਾ ਸਰੀਰ ਪਾਣੀ ਬਣਾ ਕੇ ਵਹਾ ਦੇਈਏ ਠੀਕ ਉਹਨਾਂ ਦੀ ਥਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਾਡੇ ਸਮੇਂ ਦੇ ਮਾਲਿਕ ਹਨ- ਪਰ ਉਹਨਾਂ ਦਾ ਮੋਹ ਵੀ ਤਾਂ ਪਿਛਾ ਨਹੀ ਛਡਦਾ। ਨ ਕਰੋ ਉਹਨਾ ਦੀਆਂ ਗਲਾਂ। ਮੈਨੂੰ ਕੁਝ ਚਿਰ ਕੌਲਿਆਂ ਹੋ ਲੈਣ ਦਿਓ, ਚੁਪ ਕਰ ਲੈਣ ਦਿਓ।

## ਇਕ ਸੁਹਾਵਣੀ ਯਾਦ
## ਇਹ ਘਟਨਾ ੧੯੩੫-੩੬ ਦੀ ਹੈ:-)

*ਰਾਜਿੰਦਰ ਸਿੰਘ ਜੀ "ਗੁਰੂਸਰ"*

*ਇਹੁ ਰਜਿੰਦ੍ਰ ਸਿੰਘ ਜੀ ਦਾ (ਇਕ ਸੁਹਾਵਣੀ ਯਾਦ) ਦਾ ਲੇਖ ਕੇਵਲ ਸਤਿਗੁਰੂ ਜੀ ਦੀ ਯਾਦ ਹੀ ਨਹੀ ਦ੍ਰਸੌਦਾ ਬਲਕੇ, ਪਹਾੜੀ ਇਲਾਕੇ ਦੇ ਸੁੰਦਰ ਦ੍ਰਿਸ਼, ਥਾਂ ਟਿਕਾਣਿਆਂ ਦਾ ਪਤਾ ਵੀ ਦਸ ਕੇ ਪੂਰੀ ਵਾਕਬੀ ਕਰੌਦਾ ਹੈ। ਸਫਰ ਦੇ ਹਾਲ ਦਾ ਬ੍ਰਿਤਾਂਤ ਨਾਲ ਦੀ ਨਾਲ ਕਰਨਾ ਲੇਖਕ ਦੀ ਯੋਗਤਾ ਦਾ ਵੀ ਪ੍ਰਭਾਉ ਹੈ।*

'ਕੰਵਲ'

ਵਲਭ ਜੀ! (ਸ੍ਰੀ ਮਹਾਂਰਾਜ ਬੀਰ ਸਿੰਘ ਜੀ) ਸਾਥੋ ਬਹੁਤ ਛੋਟੇ ਸਨ। ਮੈਂ ਤੇ ਬੇਅੰਤ ਜੀ (ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ) ਅਹਿਸਤਾ ਅਹਿਸਤਾ ਜਵਾਨੀ ਚੜ੍ਹ ਰਹੇ ਸਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਤਕਾਂ ਚਾਲੀਹਾ ਪਹਾੜਾਂ ਵਿਚ ਕਟਣ ਦਾ ਮਨ ਬਣਾਇਆ ਹੋਇਆ ਸੀ।

ਪਹਿਲਾ ਵੱਡਾ ਪੜ੍ਹਾ ਪਾਲਮਪੁਰ ਦਾ ਸੀ। ਜਿਥੇ ਸ੍ਰ.ਅਨੂਪ ਸਿੰਘ ਜੀ ਥਾਣੇਦਾਰ ਲੱਗੇ ਹੋਏ ਸਨ, ਏਹ ਥਾਂ ਬਹੁਤ ਸੁਹਾਵਣਾਂ ਸੀ। ਛਕਣ ਵਾਸਤੇ ਪੱਕੀ ਰਸੋਤ, ਵੇਖਣ ਵਾਸਤੇ ਸੁੰਦਰ ਝਰਨੇ, ਸੈਰ ਵਾਸਤੇ ਕੁਦਰਤੀ ਸੈਰ ਗਾਹ। ਪਾਲਮਪੁਰ ਦਾ ਓਸ ਵੇਲੇ ਦਾ ਦਿਲਕਸ਼ ਨਜ਼ਾਰਾ ਅਜ ਵੀ ਜਦੋਂ ਅੱਖਾਂ ਅਗੇ ਤੈਰ ਜਾਂਦਾ ਹੈ ਤਾਂ ਦਿਲ ਸੁਆਦ ਸੁਆਦ ਹੋ ਜਾਂਦਾ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਏਹ ਜਗਾ ਬਹੁਤ ਪਸੰਦ ਆਈ। ਰਾਤ ਨੂੰ ਰੋਜਾਨਾ ਬਾਰਸ਼,ਅਸਲੋਂ ਖਾਮੋਸ਼! ਨਾ ਬਿਜਲੀ ਦੀ ਚਮਕ ਤੇ ਨਾ ਕੜਕ। ਦਿਨ ਤਾਂ ਜੇਠ ਦੇ ਹੀ ਸਨ, ਪਰ ਏਥੋ ਦਾ ਮੌਸਮ ਬੜਾ ਸੁਹਾਵਣਾ ਸੀ। ਸ੍ਰ.ਅਨੂਪ ਸਿੰਘ ਜੀ ਦੇ ਘਰੋ ਬੀਬੀ ਸੰਤ ਕੌਰ ਦਾ ਅਜੇ ਨਵਾਂ ਨਵਾਂ ਹੀ

ਵਿਆਹ ਹੋਇਆ ਸੀ। ਏਹ ਬੀਬੀ, ਮਾਤਾ ਜੀਵਨ ਕੌਰ ਜੀ ਦੇ ਭਤੀਜੇ ਦੀ ਲੜਕੀ ਸੀ। ਬੜਾ ਖੁਸ਼ ਰਹਿਣਾ ਸੁਭਾ। ਸ੍ਰੀ ਸਤਿਗੁਰੂ ਜੀ ਦੇ ਜਥੇ ਨੂੰ ਵੇਖਕੇ ਬੀਬੀ ਨੂੰ ਚਾ ਚੜ ਗਿਆ। ਸੰਤ ਮੋਹਣ ਸਿੰਘ ਜੀ ਭਾਗੋਵਾਲੀਏ ਦੇ ਜਥੇ ਦੀ ਓਸ ਵੇਲੇ ਬੜੀ ਚੜਤ ਸੀ, ਉਹ ਸ੍ਰੀ ਸਤਿਗੁਰੂ ਜੀ ਦੇ ਜਥੇ ਨਾਲ ਹਮੇਸ਼ਾਂ ਸ਼ਸ਼ੋਭਤ ਰਹਿੰਦੇ ਅਤੇ ਏਥੇ ਵੀ ਹਾਜਰ ਸਨ।

ਸ੍ਰੀ ਸਤਿਗੁਰੂ ਜੀ ਨੇ ਸਾਡਾ ਵੀ ਬੜਾ ਵਡਾ ਟੌਹਰ ਬਣਾ ਦਿਤਾ ਸੀ, ਅਤੇ ਅਸੀ ਵੀ ਸੰਤਾਂ ਦੇ ਬਰਾਬਰ ਹੀ ਆਪਣੇ ਆਪਣੇ ਆਸਣ ਵਿਛਾਕੇ ਬੈਠਦੇ ਸਾਂ। ਸਾਡੇ ਜਿੰਮੇ ਦੋ ਕੰਮ ਸਨ, ਸੰਤ ਸੰਤੋਖ ਸਿੰਘ ਜੀ ਦੀ ਲਿਖਤ ਸਤਿਗੁਰੂ ਬਿਲਾਸ ਦੀ ਕਥਾ ਅਤੇ ਸੰਗੀਤ। ਤਾਊਸ ਤੰਬੂਰੇ ਵੀ ਸਾਡੇ ਨਾਲ ਸਨ ਜੋ ਗੁਰੂ ਜੀ ਦੀ ਸ਼ਬਦਾਂ ਦੀ ਭੁਖ ਦੀ ਤ੍ਰਿਪਤੀ ਵਾਸਤੇ ਜਰੂਰੀ ਸੀ। ਕਿਉਂਕਿ – *ਰਬ ਖਾਂਦਾ ਰਾਗ ਨਿਆਮਤਾਂ ਪਹਿਨੇ ਸਚ ਪੁਸ਼ਾਕ।*

ਸਾਡੇ ਏਸ ਜਥੇ ਵਿਚ ਸਨ, ਬੇਅੰਤ ਜੀ, ਵਲਭ ਜੀ, ਮੈਂ (ਰਾਜਿੰਦਰ ਸਿੰਘ) ਗਿਆਨੀ ਬਲਵੰਤ ਸਿੰਘ, ਦਲੀਪ ਸਿੰਘ ਧਰੂ ਅਤੇ ਚੰਦ੍ਰਹਾਂਸ। ਮਾਸਟਰ ਬਲਵੰਤ ਸਿੰਘ ਜੀ ਕੰਟਰੋਲਰ ਸਨ ਸਾਡੇ ਉਤੇ।

ਸ੍ਰ.ਅਨੂਪ ਸਿੰਘ ਜੀ ਦੀ ਕੋਠੀ ਬੜੀ ਖੁਲੀ ਡੁਲੀ ਸੀ, ਅਤੇ ਮਾਹੌਲ ਬਿਲਕੁਲ ਸ਼ਾਂਤ ! ਵਾਤਾਵਰਣ ਤਾਂ ਕਿਸੇ ਬਹਿਸ਼ਤ ਤੋਂ ਘੱਟ ਨਹੀ ਸੀ।

ਪਾਲਮਪੁਰ ਬੇਹੱਦ ਖੂਬਸੂਰਤ ਸ਼ਹਿਰ ਹੋਣ ਕਰਕੇ ਏਥੇ ਅੰਗਰੇਜ਼ ਵੀ ਕਾਫੀ ਰਹਿੰਦੇ ਸਨ, ਜੋ ਓਸ ਵੇਲੇ ਸਾਡਾ ਧਿਆਨ ਖਿਚਦੇ ਸਨ। ਸਾਡੇ ਵਾਸਤੇ। ਕਿਉਂਕਿ ਉਹ ਆਮ ਤੌਰ ਤੇ ਹਿੰਦੁਸਤਾਨੀਆਂ ਤੋਂ ਦੂਰ ਹੀ ਰਹਿੰਦੇ ਸਨ ਤੇ ਹਕੂਮਤ ਸਾਡੇ ਹੀ ਆਦਮੀਆਂ ਰਾਹੀ ਚਲੌਂਦੇ ਸਨ। ਹਿੰਦੁਸਤਾਨ ਦੀ। ਉਹਨਾਂ ਦਾ ਦਬਾਵ ਹੀ ਕੰਮ ਕਰਦਾ ਸੀ। ਕੋਈ ਪਾਰਟੀ ਅਜੇ ਏਸ ਪਾਸੇ ਉਨ੍ਹਾਂ ਦੇ ਖਿਲਾਫ ਆਵਾਜ ਉਠੌਣ ਵਿਚ ਸਮਰਥ ਨਹੀ ਸੀ। ਸ੍ਰੀ ਸਤਿਗੁਰੂ ਜੀ ਦੇ (ਕਿਉਂਕਿ ਲਾਹੌਰ ਦੇ ਰੇਸਕੋਰਸ ਵਿਚ ਘੋੜੇ ਦੌੜਦੇ ਸਨ) ਜਿਸ ਵਾਸਤੇ ਕਾਫੀ ਅੰਗਰੇਜ ਓਨ੍ਹਾਂ ਦੇ ਵਾਕਫ ਸਨ ਅਤੇ ਓਹ ਸ੍ਰੀ ਸਤਿਗੁਰੂ ਜੀ ਦੀ ਇੱਜਤ ਵੀ ਕਰਦੇ ਸਨ।

ਏਸ ਤਰ੍ਹਾਂ ਏਥੇ ਕੋਈ ਅੰਗਰੇਜ ਮਿਲ ਪੈਂਦਾ ਅਤੇ ਬੜੇਸਤਿਕਾਰ ਨਾਲ ਸਤਿਗੁਰੂ ਜੀ ਦੀ ਸੁਖ ਸਾਂਦ ਪੁਛਦਾ ਅਤੇ ਗੁਡ ਈਵਨਿੰਗ ਕਹਿਕੇ ਜਾਂਦਾ। ਇਕ ਰਾਤ ਸਤਿਗੁਰੂ ਜੀ ਭਾਈ ਵਜੀਰ ਸਿੰਘ ਜੀ, ਮੈਂ, ਬੇਅੰਤ ਜੀ ਤੇ ਸ਼ਾਇਦ ਇਕ ਦੋ ਹੋਰ, ਕਾਫੀ ਰਾਤ ਗਈ ਇਕ ਨਵੇਕਲੀ ਸੜਕ ਤੇ ਸੈਰ ਕਰਨ ਜਾ ਰਹੇ ਸਾਂ। ਏਹ ਸੜਕ ਅੰਗਰੇਜ ਦੀ ਵਾਦੀ ਵਿਚੋ ਲੰਘਦੀ ਸੀ, ਸ਼ਰੀਫ ਆਦਮੀਆਂ ਦੀ ਅੰਗ੍ਰੇਜ ਵੀ ਇਜਤ ਕਰਦੇ ਸਨ। ਰਾਤ ਅੰਧੇਰੀ ਸੀ। ਬਿਜਲੀ ਦਾ ਪ੍ਰਚਾਰ-ਪ੍ਰਸਾਰ ਨਹੀ ਸੀ ਓਸ ਵੇਲੇ, ਕੰਮ ਲਾਲ ਟੈਨਾਂ ਨਾਲ ਹੀ ਸਰਦਾ ਸੀ। ਇਕ ਮੇਮ ਛਮਕ ਛਲੋ ਸਾਡੇ ਅਗੇ ਅਗੇ ਜਾ ਰਹੀ ਸੀ। ਓਸ ਦੇ ਅਗੇ ਅਗੇ ਉਸਦੀ ਪਿਸਤੀ ਕੁਤੀ ਅਤੇ ਕੁਤੀ ਦੇ ਮੂੰਹ ਵਿਚ ਫੜਾਈ ਪਿਸਤੀ ਹੀ ਲੈਂਪ। ਸਾਡੇ ਬੱਚਿਆਂ ਲਈ ਤਾਂ ਇਕ ਫਿਲਮ ਸ਼ੋ ਹੀ ਸੀ ਉਸ ਵੇਲੇ। ਸ੍ਰੀ ਸਤਿਗੁਰੂ ਜੀ ਤੇ ਭਾਈ ਵਜੀਰ ਸਿੰਘ ਜੀ ਤਾਂ ਮੁਸਕੜੀਆਂ ਵਿੱਚ ਹਸਦੇ ਹਸਦੇ ਅਗੇ ਲੰਘ ਗਏ, ਪਰ ਅਸੀ ਓਸਦੇ ਪਿਛੇ ਪਿਛੇ ਹੀ ਇਛਾਰਿਆਂ ਨਾਲ ਗਲਾਂ ਕਰਕੇ ਖੁਸ਼ ਹੁੰਦੇ ਜਾ ਰਹੇ ਸਾਂ। ਕਾਫੀ ਦੇਰ ਪਿਛੋ ਜਦੋ ਅਸੀ ਵੇਖਿਆ ਕਿ ਸਤਿਗੁਰੂ ਜੀ ਤਾਂ ਬਹੁਤ ਅਗੇ ਨਿਕਲ ਗਏ ਹਨ, ਅਸੀ ਭਜਕੇ ਰਲੇ। ਸ੍ਰੀ ਸਤਿਗੁਰੂ ਜੀ ਹਸਕੇ ਕਹਿਣ ਲਗੇ ਮੇਮ ਨੂੰ ਦੇਖ ਰਹੇ ਸੀ।

ਭਾਈ ਵਜੀਰ ਸਿੰਘ ਜੀ ਮੇਰੇ ਵਲ ਇਸ਼ਾਰਾ ਕਰਕੇ ਕਹਿਣ ਲਗੇ ਸਚੇ ਪਾਤਸ਼ਾਹ ਬਾਂਦਰ,

ਲੰਗੂਰ ਤੇ ਏਹੋ ਜੇਹਾ ਨਜਾਰਾ ਇਹਨਾਂ ਨੂੰ ਰਬ ਦੇਵੇ।

ਪਾਲਮਪੁਰ ਦਾ ਪਹਾੜ ਜੋ ਉਸ ਵੇਲੇ ਬੇਹਦ ਸਰਸਬਜ ਸੀ, ਸਾਰਿਆਂ ਨੂੰ ਬਹੁਤ ਪਸੰਦ ਆਇਆ। ਏਥੇ ਕਈ ਗਲਾਂ ਰਲ ਗਈਆਂ ਸਨ। ਸ੍ਰ.ਅਨੂਪ ਸਿੰਘ ਜੀ ਦੇ ਮਹਿਮਾਨ ਹੋਣ ਸਦਕਾ ਸਾਡੇ ਕਾਂਗੜੇ ਦੀ ਥਾਣੇਦਾਰੀ ਹੀ ਸਾਡੇ ਕੋਲ ਸੀ। ਸ੍ਰ.ਅਨੂਪ ਸਿੰਘ ਜੀ ਦੀ ਸਾਰੇ ਇਲਾਕੇ ਵਿਚ ਬੜੀ ਸ਼ੁਹਰਤ ਅਤੇ ਇਜਤ ਸੀ, ਜਿਸ ਵਾਸਤੇ ਹਰ ਪਹਾੜੀ ਆਦਮੀ ਸਾਡੀ ਇਜਤ ਕਰਦਾ ਅਤੇ ਝੁਕ ਝੁਕ ਕੇ ਆਦਾਵਰਜ ਬਲਾਉਂਦਾ ਸੀ। ਪਰ ਪਾਣੀ ਸਾਰੇ ਪਹਾੜ ਦਾ ਹੀ ਕਚਾ ਸੀ। ਕਿਸੇ ਨੂੰ ਮਰੋੜ, ਕਿਸੇ ਨੂੰ ਢਿਡ ਪੀੜ, ਕਿਸੇ ਨੂੰ ਕੈਆਂ। ਏਸਤਰ੍ਹਾਂ ਸਾਡੇ ਸਾਰਿਆਂ ਵਾਸਤੇ ਏਹ ਜਗ੍ਹਾ ਨਖਿਧ ਹੀ ਸਾਬਤ ਹੋਈ। ਬੀਬੀ ਸੰਤ ਕੌਰ ਰੋਜ ਸੈਫ ਵਿਚ ਉਬਾਲਕੇ ਪਾਣੀ ਪਿਐਂਦੀ। ਰਾਤ ਨੂੰ ਬਾਰਸ਼ਾਂ ਦਾ ਪਾਣੀ ਵੀ ਘੜਿਆਂ ਵਿਚ ਭਰਦੇ ਪੀਣ ਵਾਸਤੇ। ਫਿਰ ਵੀ ਵਾਤਾਵਰਣ ਫਿਟ ਨਹੀਂ ਸੀ ਬੈਠ ਰਿਹਾ ਸਿਹਤ ਵਾਸਤੇ। ਕਈ ਦਿਨ ਉਡੀਕ ਕਰਨ ਪਿਛੋਂ ਸਤਿਗੁਰੂ ਜੀ ਨੇ ਮਨਾਲੀ ਜਾਕੇ ਰਹਿਣ ਦੀ ਇਛਾ ਬਣਾਈ। ਜੇ ਓਥੇ ਸਾਰੀ ਸੰਗਤ ਦੀ ਰਿਹਾਇਸ਼ ਵਾਸਤੇ ਕੋਈ ਵਧੀਆ ਕੋਠੀ ਮਿਲ ਜਾਵੇ ਤਾਂ।

ਬਾਦਸ਼ਾਹਾਂ ਦਾ ਜਮਾਨਾ ਸੀ। ਸੁਕੇਤ ਜਿਸਦਾ ਹੁਣ ਨਾਮ ਵੀ ਮਿਟ ਚੁਕਾ ਹੈ, ਬਹੁਤ ਖੂਬਸੂਰਤ ਰਿਆਸਤ ਹੁੰਦੀ ਸੀ। ਦੇਵੀ ਦੇ ਮੰਦਰ ਅਗੇ ਜਿਉਂਦਾ ਬਬਰ ਸ਼ੇਰ ਰਖਿਆ ਹੁੰਦਾ ਸੀ ਜੋ ਬਹੁਤ ਵਡੇ ਡੀਲ ਡੌਲ ਵਾਲਾ ਸੀ। ਪਹਿਲੇ ਪਹਿਲ ਸਪੈਂਦੇ ਦੇ ਬਹੁਤ ਭਾਰੇ ਰੁਕ ਸੁਕੇਤ ਹੀ ਸ਼ਾਹੀ ਸੜਕ ਤੇ ਵੇਖੇ ਸਨ। ਬੜਾ ਹੀ ਸ਼ਾਂਤ ਮਾਹੌਲ, ਪਹਾੜਾਂ ਦੇ ਵਿਚਾਲੇ, ਕਾਸ਼ਤ ਵਾਸਤੇ ਬਹੁਤ ਪੱਧਰ ਵੈਲੀ। ਸ਼ਾਇਦ ਏਡੀ ਵੱਡੀ ਵੈਲੀ ਹੋਰ ਕਿਸੇ ਵੀ ਪਹਾੜ ਵਿਚ ਨਹੀਂ ਸੀ। ਜੋ ਹੁਣ ਝੀਲਾਂ ਤੇ ਨਹਿਰਾਂ ਵਿਚ ਬਦਲ ਚੁਕੀ ਹੈ। ਏਸ ਤੋਂ ਅਗੇ ਮੰਡੀ ਦੀ ਬਹੁਤ ਵਡੀ ਰੌਣਕ। ਓਸ ਵੇਲੇ ਸਫਰ ਮੋਟਰਾਂ ਉਤੇ ਵੀ ਏਨਾ ਸੌਖਾ ਨਹੀਂ ਸੀ। ਕਹਿਰੀਆਂ ਸੜਕਾਂ, ਦੋਹਾਂ ਪਾਸਿਆਂ ਤੋਂ ਇਕੋ ਸਮੇਂ ਸੁਭਾ ੬ ਵਜੇ ਬਸਾਂ ਤੇ ਕਾਰਾਂ ਦੇ ਕਾਫਲੇ ਚਲ ਪੈਂਦੇ ਸਨ। ਠੀਕ ਬਾਰਾਂ ਵਜੇ ਇਕ ਖਾਸ ਜਗ੍ਹਾ ਤੇ ਜਾ ਕੇ ਰੁਕਣਾ ਪੈਂਦਾ ਸੀ। ਤਾਂ ਕਿ ਦੋਹਾਂ ਪਾਸਿਆਂ ਤੋਂ ਗਡੀਆਂ ਸੈਂਟਰ ਵਿਚ ਕਠੀਆਂ ਹੋ ਜਾਣ ਅਤੇ ਫੇਰ ਜਾਣ ਵਾਲੀਆਂ ਉਤਾਂਹ ਨੂੰ ਤੁਰ ਪੈਣ ਤੇ ਔਣ ਵਾਲੀਆਂ ਹੇਠਾਂ ਨੂੰ ਖਿਸਕਣਾਂ ਸ਼ੁਰੂ ਕਰ ਦੇਣ। ਕਿਸੇ ਖਾਸ ਵਜਾ ਕਰਕੇ ਜੇ ਕੋਈ ਸਫਰ ਦੇ ਵਿਚਾਲੇ ਬਸ ਜਾਂ ਕਾਰ ਫਸ ਜਾਂਦੀ ਓਸਦਾ ਰੱਬ ਹੀ ਵਾਲੀ ਹੁੰਦਾ। ਹਰ ਚੌੜੇ ਮੋੜ ਉਤੇ ਘਾਂ ਘਾਂ ਦੀ ਆਵਾਜ ਸੁਣਕੇ ਉਸ ਨੂੰ ਰੁਕਣਾ ਪੈਂਦਾ ਤੇ ਔਧ ਵਿਚ ਜਾ ਕੇ ਅਗਲੇ ਦਿਨ ਦੀ ਉਡੀਕ ਕਰਨੀ ਪੈਂਦੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਭਾਈ ਵਜੀਰ ਸਿੰਘ ਜੀ, ਰਤੰਨ ਸਿੰਘ ਜੀ ਲਾਂਗਰੀ, ਮੈਂ ਤੇ ਸ੍ਰੀ ਬੇਅੰਤ ਸਿੰਘ ਜੀ, ਸੰਤ ਮੋਹਣ ਸਿੰਘ ਜੀ ਅਤੇ ਉਨ੍ਹਾਂ ਦਾ ਇਕ ਸੇਵਕ ਸਿਰਫ ਏਨੇ ਹੀ ਆਦਮੀ ਸਾਂ ਅਸੀ ਬਸ ਉਤੇ ਹਮ ਸਫਰ ਜੋ ਮੰਡੀ ਵਲ ਵੱਧਦੇ ਚਲੇ ਜਾ ਰਹੇ ਸਾਂ। ਸ਼ਹਿਰ ਦੇ ਬਿਲਕੁਲ ਨੇੜੇ ਬਿਆਸਾ ਦੇ ਕੰਢੇ ਉਤੇ ਗੁਰੂ ਗੋਬਿੰਦ ਸਿੰਘ ਜੀ ਦਾ ਗੁਰਦੁਆਰਾ ਹੈ, ਜਿਥੇ ਗੁਰੂ ਗੋਬਿੰਦ ਸਿੰਘ ਜੀ ਦੀ ਤੋੜੇ ਵਾਲੀ ਬੰਦੂਕ ਪਈ ਹੈ। ਬਹੁਤ ਲੰਬੀ ਨਾਲੀ, ਬੇ-ਹਦ ਵਜਨੀ, ਸਤਿਗੁਰੂ ਜੀ ਨੇ ਸਾਨੂੰ ਉਹ ਚੁਕਕੇ ਵਖਾਈ ਤੇ ਨਿਸ਼ਾਨਾ ਕਿਵੇਂ ਲਿਆ ਜਾਂਦਾ ਸੀ ਸਿਸਤ ਲੈ ਕੇ ਦਸਿਆ। ਸੰਤ ਵਤਨ ਸਿੰਘ ਜੀ ਗੁਰੂ ਜੀ ਦੇ ਸ਼ਰਧਾਲੂ ਗਰੰਥੀ ਬੜੇ ਪ੍ਰੇਮ ਨਾਲ ਮਿਲੇ ਤੇ ਗੁਰੂ ਜੀ ਦੀਆਂ ਸਾਖੀਆਂ ਵੀ ਉਹਨਾਂ ਨੇ ਸੁਣਾਈਆਂ। ਸ਼ਹਿਰ ਦੇ ਵਿਚ ਝੂਲਨੇ ਪੁਲ ਉਤੋਂ ਦੀ ਪੈਦਲ ਤੁਰਕੇ ਜਾਣਾ ਪੈਂਦਾ ਸੀ, ਜਿਥੇ ਲੰਘਣ ਵੇਲੇ ਮੁਸਾਫਰਾਂ ਤੋਂ ਟੋਲ ਟੈਕਸ ਵੀ ਲਿਆ ਜਾਂਦਾ ਸੀ। ਤਾਰਾਂ ਉਤੇ ਸ਼ਤੀਰੀਆਂ ਰਖਕੇ ਹੀ ਦਰਿਆ ਦਾ ਪੁਲ ਬਣਦਾ ਸੀ। ਤੇ ਏਹੋ ਜੇਹੇ ਪੁਲ ਹੀ ਸਤਿਲੁਜ ਤੇ ਬਿਆਸ ਉਤੇ ਸਾਰੇ ਪਹਾੜਾਂ ਵਿਚ ਬਣੇ ਹੋਏ ਸਨ।

ਏਹ ਬਹੁਤ ਸਫਰ, ਜੋ ਬਹੁਤ ਹੀ ਥਕਾ ਦੇਣ ਵਾਲਾ ਸੀ, ਬਿਆਸ ਦਰਿਆ ਦੇ ਕਿਨਾਰੇ ਕਿਨਾਰੇ ਹੀ ਮਨਾਲੀ ਤਕ ਜਾਂਦਾ ਸੀ। ਮੰਡੀ ਸ਼ਹਿਰ ਵਿਚ ਦਾਖਲ ਹੋਣ ਵਾਸਤੇ ਏਸੇ ਪੁਲ ਰਾਹੀ ਦਰਿਆ ਪਾਰ ਕਰਨਾ ਪੈਂਦਾ ਸੀ।

ਰਾਤ ਮੰਡੀ ਨਾਮਧਾਰੀ ਸੰਗਤ ਵਿਚ ਕਟੀ ਅਤੇ ਸੁਭਾ ਫੇਰ ਓਸੇ ਦਰਿਆ ਬਿਆਸ ਦੇ ਕਿਨਾਰੇ ਕੁਲੂ ਅਤੇ ਮਨਾਲੀ ਵਾਸਤੇ ਚਲ ਪਏ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਲਾਲ ਏਨਾਂ ਪ੍ਰਭਾਵੀ ਸੀ ਕਿ ਸਾਨੂੰ ਉਨ੍ਹਾਂ ਦੇ ਸਾਹਮਣੇ ਜਾਂ ਬਰਾਬਰ ਬੈਠਣ ਵਿਚ ਹਮੇਸ਼ਾਂ ਝਿਜਕ ਬਣੀ ਰਹਿੰਦੀ ਸੀ। ਮੇਰੀ ਤੇ ਬੇਅੰਤ ਜੀ ਦੀ ਹਮੇ ਸ਼ਾਂ ਭਾਈ ਵਜੀਰ ਸਿੰਘ ਜੀ ਦੇ ਪਿਛੇ ਬੈਠਣ ਦੀ ਕੋਸ਼ਿਸ਼ ਹੁੰਦੀ। ਭਾਈ ਜੀ ਸਾਨੂੰ ਪਿਆਰ ਵੀ ਬਹੁਤ ਕਰਦੇ ਸਨ ਤੇ ਬੱਚੇ ਸਮਝਕੇ ਸਾਡੀਆਂ ਨਿੱਕੀਆਂ ਨਿੱਕੀਆਂ ਗਲਾਂ ਨੂੰ ਨਜ਼ਰ ਅੰਦਾਜ ਵੀ ਕਰਦੇ ਰਹਿੰਦੇ ਸਨ। ਸਾਡੇ ਨਾਲ ਹਮੇਸ਼ਾਂ ਹਸਦੇ ਰਹਿੰਦੇ ਜਿਸ ਵਾਸਤੇ ਉਹਨਾਂ ਦੀ ਕਮਰ ਦੀ ਛਾਂ ਹਮੇਸ਼ਾਂ ਸਾਡੀ ਮਨ ਭਾਉਂਦੀ ਜਗ੍ਹਾ ਹੁੰਦੀ। ਸਤਿਗੁਰੂ ਜੀ ਨੂੰ ਕਦੇ ਕਦੇ ਦਸ ਵੀ ਦਿੰਦੇ ਕਿ ਅਸੀ ਕੀ ਕਰ ਰਹੇ ਹਾਂ। ਬੱਚੇ ਤਾਂ ਬੱਚੇ ਹੀ ਹੁੰਦੇ ਨੇ, ਏਹ ਸਤਿਗੁਰੂ ਜੀ ਵੀ ਚੰਗੀ ਤਰ੍ਹਾਂ ਜਾਣਦੇ ਸਨ।

ਪਹਾੜੀ ਸੜਕਾਂ ਤੇ ਬਸਾਂ ਦੀ ਦਿਲਚਸਪ ਗੱਲ ਜੋ ਮੈਨੂੰ ਪਹਿਲਾਂ ਦਸਣੀ ਚਾਹੀਦੀ ਸੀ ਸਭ ਤੋਂ ਪਿਛੋਂ ਦਸਾਂਗਾ।

ਪਹਿਲੇ ਦਿਨ ਅਸੀ ਕੁਲੂ ਹੀ ਰਹੇ। ਓਥੇ ਕਿਸੇ ਨੇ ਦੋ ਰਿਛ ਦੇ ਬੱਚੇ ਪਾਲ ਰਖੇ ਸਨ, ਸਿਆਹ ਕਾਲੇ। ਅਸੀ ਸੁਣਿਆਂ ਸੀ ਕਿ ਰਿਛ ਹਮੇਸ਼ਾਂ ਰੁਖ ਤੇ ਪੁਠਾ ਹੀ ਚੜਦਾ ਹੈ। ਜਦੋ ਮੈਂ ਸਤਿਗੁਰੂ ਜੀ ਕੋਲ ਏਹ ਅਰਜ ਕੀਤੀ ਤਾਂ ਉਹਨਾਂ ਕਿਹਾ ਆਹ ਵੇਖ ਰਿਛ ਦੇ ਬੱਚੇ ਪੁਠੇ ਵੀ ਤੇ ਸਿਧੇ ਵੀ ਉਤਰ ਚੜ ਰਹੇ ਹਨ ਰੁਖ ਉਤੇ ਏਨਾ ਨੂੰ ਕੋਈ ਪ੍ਰਵਾਹ ਨਹੀ ਕਿਸੇ ਉਤਰਨ ਚੜ੍ਹਨ ਦੀ। ਸਤਿਗੁਰੂ ਜੀ ਫੁਰਮੋਣ ਲਗੇ ਤੁਹਾਨੂੰ ਨਵੀ ਗੱਲ ਦਸਾਂ? ਪਸ਼ਮ ਕਿਤਨੀ ਮਹਿੰਗੀ ਚੀਜ ਹੈ? ਓਢਣ ਵਾਸਤੇ ਅਜ ਵੀ, ਏਸ ਤੋਂ ਮਹਿੰਗੀ ਕੋਈ ਵਸਤੂ ਨਹੀ। ਏਨਾਂ ਬਰਫੀਲੇ ਪਹਾੜਾਂ ਵਿਚ ਜਿੰਨੇ ਵੀ ਜਾਨਵਰ ਰਹਿੰਦੇ ਹਨ, ਕੁੱਤੇ, ਬਘਿਆੜ, ਰਿਛ, ਲੂੰਬੜ ਏਥੋ ਤਕ ਕਿ ਗਲਹਿਰੀ, ਤੇ ਚੂਹੇ, ਸਹੇ ਸਿਆਲ ਵਿਚ ਸਭ ਦੇ ਵਾਲਾਂ ਵਿਚ ਪਸ਼ਮ ਪੈਦਾ ਹੋ ਜਾਂਦੀ ਹੈ। ਭੇਡ ਬੱਕਰੀ ਦੇ ਮੋਟੇ ਵਾਲਾਂ ਵਿਚ ਵੀ ਪਸ਼ਮ ਏਸਤਰ੍ਹਾਂ ਵਧਣ ਫੁਲਣ ਲਗ ਜਾਂਦੀ ਹੈ ਜਿਸਤਰ੍ਹਾਂ ਰੁਖਾਂ ਵਿਚ ਅਮਰ ਵੇਲ। ਜੇ ਇਹ ਪਸ਼ਮ ਸਾਰੀ ਦੀ ਸਾਰੀ ਕਿਤੇ ਸਾਂਭੀ ਜਾ ਸਕਦੀ ਹੋਵੇ ਤਾਂ ਹਰ ਕੋਈ ਏਸ ਨੂੰ ਖਰੀਦ ਸਕਦਾ ਸੀ। ਪਰ ਏਹ ਆਪੇ ਸਿਆਲ ਵਿਚ ਪੈਦਾ ਹੁੰਦੀ ਤੇ ਆਪੇ ਹੀ ਗਰਮੀਆਂ ਵਿਚ ਵਾਲਾਂ ਵਿਚੋ ਨਿਕਲ ਕੇ ਝੜ ਜਾਂਦੀ ਹੈ। ਔਹ ਵੇਖ ਕੁੱਤਾ ਕਾਲਾ ਹੈ ਅਤੇ ਏਸ ਦੇ ਵਾਲਾਂ ਵਿਚ ਵਸੀ ਪੱਛਮ ਕਿੰਨੀ ਵਧੀਆ ਹੈ, ਪਰ ਏਹ ਸਭ ਬੇਕਾਰ ਹੀ ਚਲੀ ਜਾਂਦੀ ਹੈ। ਕੁੱਤਾ ਸੰਗਲ ਨਾਲ ਬੱਧਾ ਹੋਇਆ ਸਾਡੇ ਸਾਹਮਣੇ ਹੀ ਖਲੋਤਾ ਸੀ ਪਰ ਪਸ਼ਮ ਸਤਿਗੁਰੂ ਜੀ ਦੇ ਵਿਖਾਇਆਂ ਹੀ ਦਿਸੀ। ਸਤਿਗੁਰੂ ਜੀ ਨੇ ਇਕ ਗਲ ਹੋਰ ਵੀ ਦੱਸੀ। ਪਹਾੜੀ ਕੁੱਤਿਆਂ ਦੇ ਗਲਾਂ ਵਿਚ ਪਟੇ ਕੰਡਿਆਂ ਵਾਲੇ ਪਾਏ ਜਾਂਦੇ ਹਨ ਜਿਸ ਕਰਕੇ ਚਿਤਰੇ ਤੋਂ ਏਸਦੀ ਕੁਝ ਬਚਤ ਹੋ ਜਾਂਦੀ ਹੈ। ਅਤੇ ਤਕੜਾ ਕੁਤਾ ਚਿਤਰੇ ਨੂੰ ਮਾਰ ਵੀ ਦਿੰਦਾ ਹੈ। ਘਰਾਂ ਵਿਚ ਕੁਤੇ ਰਾਖੀ ਵਾਸਤੇ ਜਰੂਰੀ ਹਨ। ਅਤੇ ਚਿਤਰੇ ਦਾ ਪਹਿਲਾਂ ਨਿਸ਼ਾਨਾ ਬਣਦਾ ਹੈ, ਕਿਉਂਕਿ ਉਹ ਪਹਿਰੇਦਾਰ ਹੈ। ਆਦਤ ਅਨੁਸਾਰ ਚਿਤਰਾ ਕੁਤੇ ਨੂੰ ਗਲ ਤੋਂ ਹੀ ਫੜਦਾ ਹੈ ਪਰ ਜਦੋਂ ਮੂੰਹ ਵਿਚ ਕੰਡੇ ਚੁਭਦੇ ਹਨ ਤਾਂ ਓਹ ਕੁੱਤੇ ਨੂੰ ਛਡਕੇ ਕਿਸੇ ਹੋਰ ਸ਼ਿਕਾਰ ਦੀ ਤਲਾਸ਼ ਵਿਚ ਨਿਕਲ ਪੈਂਦਾ ਹੈ। ਬਚੇ ਜੋ

ਸਾਂ। ਅਸੀ ਏਹ ਨਵੀ ਵਾਕਫੀ ਸੁਣ ਸੁਣਕੇ ਹੈਰਾਨ ਹੋ ਰਹੇ ਸਾਂ।

ਮੈਂ ਬਹੁਤ ਅਗੇ ਲੰਘ ਗਿਆ ਸਾਂ। ਪਿਛਲੀ ਸੰਗਤ ਦੀ ਗਲ ਦਸਣੀ ਤਾਂ ਭੁਲ ਹੀ ਗਿਆ ਸਾਂ। ਪਿਛਲੇ ਬਚੇ, ਅਤੇ ਵਲਭ ਜੀ, ਮਾਸਟਰ ਬਲਵੰਤ ਸੰਘ ਜੀ ਤੇ ਗੁਰਬਖਸ਼ਗ ਸਿੰਘ ਅਮਲੀ ਦੇ ਕੋਲ ਹੀ ਰਹੇ ਸਨ। ਜਦੋਂ ਅਸੀ ਵਾਪਸ ਆਏ ਤਾਂ ਵਲਭ ਜੀ ਤੇ ਦਲੀਪ ਸਿੰਘ ਹੁਰਾਂ ਦਸਿਆ ਤੁਹਾਡੇ ਪਿਛੋਂ ਅਸੀ ਪਕੀ ਹੋਈ ਰਸੌਤ ਬਹੁਤ ਖਾਧੀ। ਏਹ ਫਲ ਉਥੇ ਸਭ ਤੋਂ ਵੱਧ ਸੀ। ਜੋ ਬਚਿਆਂ ਦੇ ਖਾਣ ਵਾਸਤੇ ਸਭ ਤੋਂ ਵਧੀਆ, ਖ਼ੂਨ ਸਫਾ ਖਟ-ਮਿੱਠੀ ਮਿਠਾਈ ਸੀ। ਚੀਲਾਂ ਦੇ ਜੰਗਲਾਂ ਵਿਚ ਵਗਦੇ ਝਰਨੇ ਗੋ-ਮੁਖ, ਤੇ ਹਾਥੀ, ਸ਼ੇਰ ਆਦਿ ਦੇ ਮੂੰਹਾਂ ਵਿਚੋਂ ਨਿਕਲਦਾ ਪਾਣੀ ਬਹੁਤ ਹੀ ਆਕਰਸ਼ਕ ਦ੍ਰਿਸ਼ ਪੇਸ਼ ਕਰਦੇ ਸਨ। ਵਿੰਗੀਆਂ ਟੇਢੀਆਂ ਉਤਾਂਹ ਹੇਠਾਂ ਨੂੰ ਜਾਂਦੀਆਂ ਕੂਲਾਂ, ਝਰਨੇ, ਬੌਲੀਆਂ ਤੇ ਵਿਚ ਤਰਦੀਆਂ ਨਿਕੀਆਂ ਨਿਕੀਆਂ ਮੱਛੀਆਂ, ਏਹ ਏਨੀਆਂ ਸੋਹਣੀਆਂ ਤਦ ਹੀ ਲਗਦੀਆਂ ਹਨ ਜੇ ਅਸੀ ਛੋਟੇ ਛੋਟੇ ਹੋਈਏ। ਨੇੜੇ ਦੇ ਪਹਾੜ ਤੇ ਪਿੰਡ ਅਸੀ ਸਾਰੇ ਹੀ ਛਾਣ ਮਾਰੇ। ਓਹਨਾਂ ਦਾ ਏਹ ਸਭ ਕੁਝ ਦਸਣ ਦਾ ਮਤਲਬ ਏਹ ਸੀ ਕਿ ਅਸੀ ਘਾਟੇ ਵਿਚ ਨਹੀ ਰਹੇ। ਸਗੋਂ ਤੁਹਾਡੇ ਨਾਲੋਂ ਜਿਆਦਾ ਫਾਇਦੇ ਵਿਚ ਰਹੇ ਹਾਂ।

ਸਤਿਗੁਰੂ ਜੀ ਸਮੇਤ ਅਸੀ ਤਾਂ ਹਰਾਵਲ ਦਸਤੇ ਦਾ ਹੀ ਕੰਮ ਕਰ ਰਹੇ ਸਾਂ। ਜਗਾ ਪਸੰਦ ਔਣ ਤੇ ਹੀ ਸੰਤ ਮੰਡਲੀ ਨੂੰ ਸੱਦਿਆ ਜਾਣਾ ਸੀ।

ਓਸ ਵੇਲੇ ਮਨਾਲੀ ਜਗਲਾਂ ਦਾ ਦ੍ਰਿਸ਼ ਪੇਸ਼ ਕਰਦੀ ਸੀ। ਸਾਨੂੰ ਰਿਹੈਸ਼ ਵਾਸਤੇ ਫਰੈਸਟ ਵਿਭਾਗ ਦਾ ਡਾਕ ਬੰਗਲਾ ਮਿਲਿਆ ਸੀ ਜੋ ਦੇਵਦਾਰ ਦੇ ਰੁਖਾਂ ਨਾਲ ਚੁਫੇਰਿਓਂ ਘਿਰਿਆ ਹੋਇਆ ਸੀ। ਦਰਿਆ ਬਿਆਸ ਦਾ ਕਿਨਾਰਾ ਸ਼ਾਂ ਸ਼ਾਂ ਕਰਦੇ ਦਿਆਰ ਦੇ ਵੀ ਦਿਆਰ ਤੇ ਉਹਦੇ ਪਤੇ। ਅਜ ਦੀ ਮਨਾਲੀ ਤਾਂ ਏਸਤਰਾਂ ਦੀ ਹੋਈ ਪਈ ਹੈ ਜਿਵੇਂ ਕਿਸੇ ਆਦਮੀ ਦਾ ਕਿਰਿਆ ਕਰਮ ਕਰਕੇ ਹਰਦੁਆਰ ਤੋਂ ਮੁੜਦੇ ਹੋਏ ਰਿਸ਼ਤੇਦਾਰਾਂ ਦੀ ਪਾਰਟੀ। ਜਿੰਨਾਂ ਦਾ ਮੂੰਹ ਸਿਰ ਭਦਣ ਕਰਨ ਪਿਛੋਂ ਤਛ ਮੁਛ ਕੇ ਜਟ ਦੇ ਮੁੰਨੇ ਵਰਗਾ ਕੀਤਾ ਹੁੰਦਾ ਹੈ। ਪਹਾੜ ਅਸਲੋਂ ਘੋਨ ਮੋਨ। ਪਰ ਓਸ ਵੇਲੇ ਕਿਸੇ ਦੀ ਕੋਠੀ ਜਾਂ ਘਰ ਬਾਰ ਓਦੋਂ ਹੀ ਲਭਦਾ ਸੀ ਜਦੋਂ ਓਸ ਵਿਚ ਜਾ ਕੇ ਦਾਖਲ ਹੋਈਦਾ ਸੀ। ਨਹੀ ਤਾਂ ਸਾਰੀ ਮਨਾਲੀ ਜੰਗਲ ਦਾ ਹੀ ਰੂਪ ਬਣੀ ਹੋਈਸੀ।

ਸਾਨੂੰ ਇਕ ਕੋਠੀ ਦੀ ਦਸ ਪਈ ਜੋ ਦਰਿਆਓਂ ਪਾਰ ਉਚੀ ਜਗਾ ਉਤੇ ਸਿਆਂ ਦੇ ਬਾਗ ਵਿਚ ਬਣੀ ਹੋਈ ਸੀ। ਸਤਿਗੁਰੂ ਜੀ ਨੇ ਕੋਠੀ ਅਤੇ ਬਾਗ ਬਹੁਤ ਪਸੰਦ ਕੀਤੇ। ਮਾਲਕ ਨੇ ਸ਼ਰਤ ਰਖ ਦਿਤੀ ਕਿ ਸੇਆਂ ਦੇ ਪਕਣ ਦਾ ਮੋਸਮ ਹੈ ਜਦੋਂ ਸੇਬ ਪਕ ਗਏ ਕੋਠੀ ਖਾਲੀ ਕਰਨੀ ਪਏਗੀ।

ਅਸੀ ਵਾਪਸ ਪਰਤ ਰਹੇ ਸਾਂ। ਫਲਾਂ ਨਾਲ ਲਦੇ ਹੋਏ ਸੇਬਾਂ ਦੇ ਬੂਟੇ ਸਾਡੇ ਸਿਰਾਂ ਨਾਲ ਖਹਿ ਰਹੇ ਸਨ। ਸਤਿਗੁਰੂ ਜੀ ਤੇ ਭਾਈ ਵਜੀਰ ਸਿੰਘ ਜੀ ਸਭ ਤੋਂ ਅਗੇ ਸਨ, ਸੰਤ ਮੋਹਣ ਸਿੰਘ ਜੀ ਅਤੇ ਉਨਾਂ ਦਾ ਸੇਵਕ ਸਤਿਗੁਰੂ ਜੀ ਦੇ ਪਿਛੇ ਪਿਛੇ ਚਲ ਰਹੇ ਸਨ। ਸਭ ਤੋਂ ਪਿਛੇ ਮੈਂ ਤੇ ਬੇਅੰਤ ਜੀ ਸਾਂ। ਅਚਾਨਕ ਮੇਰੇ ਸਿਰ ਨਾਲ ਸੇਬਾਂ ਨਾਲ ਲਦੀਆਂ ਕੁਝ ਟਾਹਣੀਆਂ ਟਕਰਾਈਆਂ। ਸੰਤ ਮੋਹਣ ਸਿੰਘ ਜੀ ਨੇ ਪਿਛੇ ਭਉਂਕੇ ਵੇਖਿਆ ਟਾਹਣੀਆਂ ਸੇਬਾਂ ਦੇ ਭਾਰ ਕਰਕੇ ਅਜੇ ਵੀ ਝੂਮ ਰਹੀਆਂ ਸਨ।

ਸੰਤ ਪੂਰੇ ਗੁਸੇ ਨਾਲ ਮੇਰੇ ਉਤੇ ਵਰ ਪਏ। ਸਕੂਲੀਏ ਮੁੰਡੇ ਸ਼ਰਾਰਤਾਂ ਦੀ ਜੜਨੇ। ਤੂੰ ਸੇਬ ਕਿਉ ਤੋੜੇ। ਸਾਡੀ ਸਾਰਿਆਂ ਦੀ ਦਾਹੜੀ ਵਿਚ ਘਟਾ ਪਵੌਣੋ ਨਹੀ ਟਲਦੇ। ਤੈਨੂੰ ਇਹ

ਵੀ ਧਿਆਨ ਨਹੀ ਕਿ ਸਤਿਗੁਰੂ ਜੀ ਵੀ ਨਾਲ ਹਨ। ਤੁਸੀ ਸਾਡੇ ਹੁੰਦਿਆਂ ਨਹੀ ਟਲਦੇ, ਅਗੋਂ ਪਿਛੋਂ ਪਤਾ ਨਹੀ ਕੀ ਕਰਦੇ ਹੋਵੋਗੇ।

ਜਿਸ ਉਤੇ ਝੂਠਾ ਇਲਜਾਮ ਲਗ ਜਾਵੇ ਓਸਦੀ ਹਾਲਤ ਨੂੰ ਓਹ ਹੀ ਜਾਣ ਸਕਦਾ ਹੈ। ਮੇਰੀ ਦਿਤੀ ਸਫਾਈ ਤਾਂ ਹਵਨ ਉਤੇ ਦਿਤੇ ਪਾਣੀ ਦੇ ਛਿਟੇ ਦਾ ਕੰਮ ਕਰ ਰਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਅਗੇ ਅਗੇ ਸਭ ਕੁਝ ਸੁਣਦੇ ਜਾ ਰਹੇ ਸਨ, ਪਰ ਪਿਛੇ ਮੁੜ ਕੇ ਨਾ ਭਾਈ ਵਜੀਰ ਸਿੰਘ ਜੀ ਵੇਖਿਆ ਤੇ ਨਾਂ ਸ੍ਰੀ ਸਤਿਗੁਰੂ ਜੀ ਹੀ। ਪਰ ਸੰਤ ਜੀ ਆਪਣੇ ਆਪ ਨੂੰ ਖਪੌਂਦੇ ਤੇ ਮੈਨੂੰ ਲੂਹਦੇ ਦੇਰ ਤਕ ਬੁੜ ਬੁੜਾਹਟ ਕਰਦੇ ਚਲੇ ਗਏ।

ਬੇਅੰਤ ਜੀ ਮੇਰੇ ਬਰਾਬਰ ਏਸਤਰਾਂ ਤੁਰੇ ਆ ਰਹੇ ਸਨ ਜਿਵੇ ਕੁਛ ਹੋਇਆ ਹੀ ਨਾ ਹੋਵੇ ਜਾਂ ਏਹ ਸੋਚਕੇ ਆ ਰਹੇ ਹੋਣਗੇ ਕਿ ਵਾਹਵਾ ਹੋਈ ਹੈ, ਇਵੇਂ ਹੋਈ ਜਾਣ ਦਿਓ। ਦਰਿਆ ਟੱਪ ਕੇ ਅਸੀ ਡਾਕ ਬੰਗਲੇ ਆ ਗਏ ਅਤੇ ਸੰਤ ਜੀ ਆਪਣੇ ਡੇਰੇ ਚਲੇ ਗਏ।

ਦਿਨ ਛਿਪ ਰਿਹਾ ਸੀ, ਬੇਅੰਤ ਜੀ ਸੰਤਾਂ ਦੀਆਂ ਗੱਲਾਂ ਨੂੰ ਦੁਹਰਾ ਦੁਹਰਾਕੇ ਸਵਾਦ ਲੈ ਰਹੇ ਸਨ, ਸਭ ਕੁਝ ਜਾਣਦੇ ਬੁਝਦੇ ਹੋਏ ਮੈਨੂੰ ਪ੍ਰੇਸ਼ਾਨ ਕਰ ਰਹੇ ਸਨ।

ਓਸ ਵਕਤ ਅਸੀ ਸ੍ਰੀ ਭੈਣੀ ਸਾਹਿਬ ਵਿਦਿਯਾਲੇ ਦੇ ਵਿਦਿਆਰਥੀ ਹੀ ਤਾਂ ਸਾਂ। ਸਾਨੂੰ ਪੜੌਣ ਵਾਲੇ ਮਹਾਂਪੁਰਸ਼ ਸੰਤ ਹਰਭਜਨ ਸਿੰਘ ਜੀ ਨਾਮਧਾਰੀ ਸੰਤਾਂ ਭਗਤਾਂ ਦੀਆਂਸਾਖੀਆਂ ਸੁਣੌਂਦੇ ਰਹਿੰਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨਮੋਲ ਬਚਨ ਜੋ ਸਾਲ ਪਿਛੋਂ ਸਵਾ ਮਹੀਨਾ ਨਾਲ ਰਹਿਕੇ ਅਸੀ ਸੁਣਦੇ ਸਾਂ, ਉਹ ਹਿਰਦੇ ਉਤੇ ਏਨੇ ਡੂੰਘੇ ਅੰਕਿਤ ਹੋ ਜਾਂਦੇ ਸਨ ਕਿ ਉਨਾਂ ਦਾ ਅਸਰ ਅਜ ਵੀ ਸਾਡੇ ਮਨਾਂ ਉਤੇ ਹੈ। "ਜਦੋਂ ਭਜੇ ਭਜੇ ਜਾਂਦਿਆਂ ਅਨਭੋਲ ਹੀ ਕਿਸੇ ਖੇਤ ਵਿਚੋਂ ਕਣਕ ਦੀ ਬਲੀ ਹੱਥ ਵਿਚ ਫਸਕੇ ਟੁਟ ਜਾਂਦੀ ਤਾਂ ਵਾਪਸ ਔਣ ਸਮੇ ਓਸੇ ਖੇਤ ਵਿਚ ਹੀ ਮੈ ਸੁਟਦਾ ਸਾਂ, ਤਾਂ ਕਿ ਦੂਸਰੇ ਖੇਤ ਦਾ ਅਨਾਜ ਮੇਰੇ ਹਥੋਂ ਕਿਸੇ ਦੂਸਰੇ ਖੇਤ ਵਿਚ ਨਾ ਜਾਵੇ।" ਸਤਿਗੁਰੂ ਜੀ ਦੇ ਏਹ ਬਚਨ ਸਾਨੂੰ ਕਿਵੇਂ ਭੁਲ ਸਕਦੇ ਹਨ।.............ਆਪਣੇ ਬਲਦਾਂ ਦੇ ਮੂੰਹ ਬੰਨ ਕੇ ਦੂਸਰੇ ਦੀ ਪੈਲੀ ਵਿਚੋਂ ਲੰਘਦੇ ਸਨ ਤਾਂ ਕਿ ਪਸ਼ੂ ਵੀ ਕਿਸੇ ਹੋਰਸ ਦੀ ਪੈਲੀ ਵਿਚ ਮੂੰਹ ਨਾ ਮਾਰੇ। ਸਾਗ ਸਬਜੀ ਜਾਂ ਫਲ-ਫੁਲ ਬਗਾਨੇ ਖੇਤ ਦੇ ਜਾਂ ਬਗੀਚੇ ਦੇ ਖਾਣੇ ਤਾਂ ਬਹੁਤ ਦੂਰ ਦੀ ਗਲ ਹੈ।

ਬੇਅੰਤ ਜੀ ਤਾਂ ਸੰਤ ਮੋਹਨ ਸਿੰਘ ਜੀ ਦੀਆਂ ਗਲਾਂ ਕਰ ਕਰ ਕੇ ਸੁਆਦ ਲੈ ਰਹੇ ਸਨ, ਅਤੇ ਮੈਨੂੰ ਰੋਹ ਚੜ੍ਹ ਰਿਹਾ ਸੀ। ਜਦੋਂ ਏਹ ਚਿੜੌਣੋਂ ਨਾ ਹਟੇ ਤਾਂ ਮੈ ਏਨ੍ਹਾਂ ਨੂੰ ਲਕ ਤੋਂ ਫੜਕੇ ਝੰਜੋੜਨਾ ਸ਼ੁਰੂ ਕਰ ਦਿਤਾ। ਮੈ ਉਦੋਂ ਕਿਹਾ ਸਾਰੀਆਂ ਗਾਲਾਂ ਮੈਨੂੰ ਤੁਸੀ ਪਵਾਈਆਂ ਹਨ। ਤੁਸੀ ਮੇਰੇ ਪਿਛੇ ਸੀ, ਇਕ ਵਾਰ ਵੀ ਸੰਤਾਂ ਨੂੰ ਨਹੀ ਟੋਕਿਆ ਕਿ ਰਾਜਿੰਦਰ ਬੇਦੋਸ਼ਾ ਹੈ। ਹੁਣ ਸਗੋਂ ਮੈਨੂੰ ਪ੍ਰੇਸ਼ਾਨ ਕਰ ਰਹੇ ਹੋ। ਬੇਅੰਤ ਜੀ ਨਾਲੇ ਹਸੀ ਜਾਣ ਤੇ ਨਾਲੇ ਹੋਰ ਵਾਧਾ ਕਰੀਂ ਜਾਣ।

ਅੰਦਰ ਰੌਲਾਂ ਤੇ ਘੋਲ ਘੁਲਾਟੀਆ ਹੁਦਾ ਵੇਖਕੇ ਸਤਿਗੁਰੂ ਜੀ ਵੀ ਅੰਦਰ ਆ ਗਏ ਜੋ ਬੰਗਲੇ ਦੇ ਬੂਹੇ ਦੇ ਨਾਲ ਹੀ ਖਲੋਤੇ ਸਨ?

ਕੀ ਗਲ ਹੈ, ਤੁਸੀ ਕਿਉ ਘੋਲ ਬੰਨ ਰਖਿਆ ਹੈ। ਸਤਿਗੁਰੂ ਜੀ ਕਿਹਾ।

ਸਚੇ ਪਾਤਸ਼ਾਹ ਮੈ ਤਾਂ ਇਸਨੂੰ ਕੁਝ ਨਹੀ ਕਿਹਾ ਜਦੋਂ ਦਾ ਆਇਆ ਹੈ ਮੇਰੇ ਨਾਲ ਲੜੀ ਜਾ ਰਿਹਾ ਹੈ ਕਿ ਤੁਸੀ ਮੇਰੀ ਮਦਦ ਕਿਉ ਨਹੀ ਕੀਤੀ। ਸੰਤ ਮੋਹਣ ਸਿੰਘ ਜੀ ਨੂੰ ਏਹ ਕਿਉ ਨਹੀ ਕਿਹਾ ਕਿ ਏਸ ਨੇ ਸੇਬ ਕੋਈ ਨਹੀ ਤੋੜਿਆ।

ਭਾਈ ਵਜ਼ੀਰ ਸਿਘ ਜੀ ਕਹਿਣ ਲਗੇ ਸਚੇ ਪਾਤਸ਼ਾਹ ਵਾਹਵਾ ਆਹਰੇ ਲਗੇ ਹੋਏ ਨੇ । ਸਤਿਗੁਰੂ ਜੀ ਹਸਦੇ ਹਸਦੇ ਬਾਹਰ ਆ ਗਏ,।

## ਅੰਤਮ ਦਰਸ਼ਨ

*(ਵਲੋਂ ਸ੍ਰੀ ਮਾਨ ਸੰਤ ਵਰਿਆਮ ਸਿੰਘ ਜੀ ਮੁਸੱਵਰ ਦਿੱਲੀ)*

*ਕਿੰਨੇ ਦੁੱਖ ਦੀ ਗੱਲ ਏ ਕਿ ਦੂਜਿਆਂ ਦੀਆਂ ਤਸਵੀਰਾਂ ਦੇ ਬਲਾਕ ਬਣਵਾ ਬਣਵਾ ਦਿਲੀਓ ਭੇਜਣ ਵਾਲੇ, ਆਪਣੇ ਦਰਸ਼ਨ ਸਾਡੇ ਪਾਠਕਾਂ ਨੂੰ ਨਹੀ ਦੇ ਸਕਣਗੇ। ਮੁਸੱਵਰ ਵਰਿਆਮ ਸਿੰਘ ਜੀ ਦੇ ਬੁਰਸ਼ ਨੇ ਨਾਮਧਾਰੀ ਇਤਿਹਾਸ ਦੇ ਅਨੇਕਾਂ ਚਿਤਰ ਉਲੀਕੇ। ਪਿਆਰੇ ਸਤਿਗੁਰੂ ਜੀ ਦੀਆਂ ਵਖ ਵਖ ਮੂਰਤਾਂ ਵਾਹੀਆਂ, ਪਰ ਅਸੀ ਇਹਨਾਂ ਦੇ ਅੰਦਰਲੇ ਦੇ ਕਿਵੇਂ ਵਾਕਫ ਹੋਈਏ, ਜਦ ਤਕ ਏਹ ਮੂੰਹੋ ਨਾ ਬੋਲਣ। ਸਾਡੇ ਵਿਚੋਂ ਕੌਣ ਹੈ ਜਿਸ ਨੇ ਹੋਲੇ ਤੇ ਮੇਲੇ ਦੇ ਦੀਵਾਨਾਂ ਵਿੱਚ ਇਕ ਦਰਦ ਕੁੱਠੀ ਹੂਕ ਤੇ ਕੂਕ ਨਹੀ ਸੁਣੀ ਤੇ ਇਕ ਪਤਲੀ ਪਤੰਗ ਕਾਇਆ ਵਾਲੇ ਨੂੰ ਸ਼ਬਦ ਦੀ ਧੁਨ ਅਤੇ ਸਤਿਗੁਰੂ ਜੀ ਉਤੇ ਮਸਤ ਹੋ ਝੂਮਦਿਆਂ ਨਹੀ ਡਿੱਠਾ?*

*ਖੁਸ਼ ਕਿਸਮਤੀ ਹੈ ਕਿ ਅੱਜ ਉਸ ਮਸਤਾਨੇ ਮੁਸੱਵਰ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੋਏ ਅਪਣੇ ਅੰਤਮ ਦਰਸ਼ਨਾਂ ਨੂੰ ਕਲਮ ਨਾਲ ਉਲੀਕਿਆ ਹੈ। ਬੁਰਸ਼ ਦਾ ਕਮਾਲ ਤਾਂ ਤੁਸੀ ਵੇਖਦੇ ਹੀ ਰਹਿੰਦੇ ਹੋ ਅੱਜ ਜ਼ਰਾ ਕਲਮ ਦਾ ਕਮਾਲ ਵੇਖੋ ਤੇ ਜਾਣੋ ਕਿ ਜਦ ਕੋਮਲ ਕਲਾ ਦਾ ਇਹ ਸਿਰਜਕ ਘੰਟਿਆਂ ਬੱਧੀ ਸ਼ਬਦ ਦੀ ਮਾਰ ਜਰਦਾ ਹੈ ਉਦੋਂ ਏਸ ਦੇ ਮਨ ਦੀ ਦਸ਼ਾ ਕਿਨ੍ਹਾਂ ਪੜਾਵਾਂ ਚੋਂ ਲੰਘਦੀ*
*ਸੰਪਾਦਕ*

ਧੰਨ ਧੰਨ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਸਚੇ ਪਾਤਸ਼ਾਹ । ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਸਿਰਜਨਹਾਰ ਜੀ ਦੇ ਗੁਣ ਅੰਦਰਲੀ ਰਸਨਾ ਨਾਲ ਬਿਆਨ ਨਹੀ ਹੋ ਸਕਦੇ। ਭਲਾ ਇਸ ਬਾਹਰਮੁਖੀ ਜਿਹਬਾ ਨਾਲ ਕੋਈ ਕੀ ਦਸ ਸਕਦਾ ਹੈ।

ਇਕ ਦਿਨ ਸ੍ਰੀ ਜੀਵਨ ਨਗਰ ਕੋਠੀ ਵਿਚ ਸਚੇ ਪਾਤਸ਼ਾਹ ਜੀ ਬੁਕਲ ਮਾਰ ਊਧੀ ਪਾਈ ਬੈਠੇ ਸਨ। ਕਵੀ ਜੀ ਨੂੰ ਹੁਕਮ ਕੀਤਾ ਕਿ ਮੁਸਵਰ ਜੀ ਨੂੰ ਸੱਦੋ, ਪ੍ਰੀਤਮ ਸਿੰਘ ਜੀ (ਕਵੀ) ਮੈਨੂੰ ਝਟ ਹੀ ਘਰੋਂ ਬੁਲਾ ਲਿਆਏ। ਮੈਂ ਮਥਾ ਟੇਕ, ਹਥ ਜੋੜ, ਸਾਮ੍ਹਣੇ ਕੋਈ ਅੱਧਾ ਘੰਟਾ ਖੜਾ ਰਿਹਾ। ਗਰੀਬ ਨਿਵਾਜ ਜੀ ਪਤਾ ਨਹੀ ਕਿਸ ਡੂੰਘੀ ਵਿਚਾਰ ਵਿਚ ਊਧੀ ਪਾਈ ਬੈਠੇ ਸੀ, ਮੈਂ ਕਿੰਨਾ ਚਿਰ ਹਥ ਜੋੜੀ ਖੜਾ ਰਿਹਾ। ਪਤਾ ਨਹੀ ਮੈਨੂੰ ਕੀ ਹੋ ਗਿਆ, ਮੇਰੇ ਦਿਮਾਗ ਵਿਚੋਂ ਕਰੰਟ ਉਠਣ ਤੇ ਸਾਰੇ ਸਰੀਰ ਵਿਚੋਂ ਝਰਨਾਟਾਂ ਮਾਰਕੇ ਪੈਰਾਂ ਦੀਆਂ ਤਲੀਆਂ ਰਾਹੀ ਜਮੀਨ ਵਿਚ ਜਜ਼ਬ ਹੁੰਦੇ ਜਾਣ। ਮੇਰਾ ਪਿੰਡਾ ਤ੍ਰੇਲੀਓ ਤ੍ਰੇਲੀ ਹੋ ਗਿਆ, ਤੇ ਦਮਾਗ ਅੰਦਰ ਚਕਾ ਚੌਂਧ ਛਾ ਗਈ। ਇੰਜ ਦਿਸੇ ਜਿਵੇਂ ਸਾਰਾ ਬ੍ਰਹਿਮੰਡ, ਦੇਵੀ ਦੇਵਤੇ ਸਚੇ ਪਾਤਸ਼ਾਹ ਜੀ ਦੀ ਪ੍ਰਕਰਮਾਂ ਕਰ, ਪੁਸ਼ਪ ਬਰਖਾ ਕਰ ਰਹੇ ਹਨ, ਪੰਡਤ ਗੋਪਾਲ ਸਿੰਘ ਜੀ ਚੌਰ ਕਰ ਰਹੇ ਸਨ।

ਦੀਨ ਦਿਆਲ ਜੀ ਕਿਸੇ ਗਹਿਰੀ ਵਿਚਾਰ ਪਿਛੋਂ ਉਤਾਂਹ ਧਿਆਨ ਕੀਤਾ ਤੇ ਫੇਰ ਹੇਠਾਂ ਕਰਕੇ ਆਖਦੇ ਹਨ: "ਮੁਸੱਵਰ ਆ ਗਿਆ?"

"ਜੀ ਸੱਚੇ ਪਾਤਸ਼ਾਹ, ਹਾਜ਼ਰ ਹਾਂ ਜੀ।"

ਬਹਿ ਜਾ, ਸਾਡੀ ਮਰਜੀ ਏ ਤੈਨੂੰ ਜਰਮਨ ਭੇਜੀਏ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ

ਪੁਰਾਣੀ ਘੋੜੀਆਂ ਵਾਲੀ ਤਸਵੀਰ ਵਡੇ ਸਾਈਜ਼ ਦੀ ਜਰਮਨੀ ਤਰੀਕੇ ਨਾਲ ਛਪਵਾਈਏ, ਪਰ ਹਾਲੀ ਤੂੰ ਇਕ ਵਾਰੀ ਦਿਲੀਓਂ ਹੋ ਆ।

ਫੇਰ ਜਿਉਂ ਊਂਧੀ ਪਾਈ ਉਤਾਂਹ ਨ ਝਾਕੇ।

ਆਖਰ ਸੇਵਕਾਂ ਦੇ ਇਸ਼ਾਰੇ ਤੇ ਅਸੀ ਸਾਰੇ ਬਾਹਰ ਆ ਗਏ।

ਆ ਤਾਂ ਮੈ ਵੀ ਗਿਆ, ਪਰ ਕੋਈ ਚੀਜ਼ ਓਥੇ ਹੀ ਗਵਾ ਆਇਆ। ਕਦਮ ਅਗੇ ਨ ਤੁਰੇ, ਕੋਠੀ ਦੀਆਂ ਪੌੜੀਆਂ ਅਗੇ ਕੰਬਦਾ ਕੰਬਦਾ ਬਹਿ ਗਿਆ ਅਤੇ ਨੈਣਾਂ ਨੇ ਝੜੀਆਂ ਲਾ ਦਿਤੀਆਂ।

ਹਾਏ ... ਪਤਾ ਨਹੀ ਏਨਾ ਗੁਝਾ ਰੋਣ ਅਗੇ ਮੈਨੂੰ ਕਦੇ ਨਹੀ ਆਇਆ, ਕਾਕੇ ਗੁਜ਼ਰ ਗਏ, ਧੀਆਂ ਦਾ ਦੁਖ ਸੁਖ ਵੇਖੀਆ, ਗ੍ਰਿਸਤ ਦਾ ਦੁਖ ਸੁਖ ਵੀ ਚੰਗਾ ਵੇਖਿਆ, ਪਰ ਮੇਰਾ ਮਨ ਨਾ ਡੋਲਿਆ। ਅੱਜ ਤਾਂ ਮੈਨੂੰ ਇਉ ਜਾਪੇ ਜਿਵੇਂ ਮੇਰੇ ਸਰੀਰਕ ਪਿੰਜਰੇ ਵਿਚੋਂ ਰੁਗ ਭਰਕੇ ਕਿਸੇ ਕਲੇਜਾ ਕੱਢ ਲਿਆ ਏ।

ਸੇਵਕਾਂ ਦੇ ਬਾਰ ਬਾਰ ਉਠਾਣ ਤੇ ਵੀ ਮੈ ਪੌੜੀਆਂ ਨੂੰ ਜਵਾਂ ਪਾਈ ਰਖਿਆ, ਅਤੇ ਮਨ ਵਿਚ ਆਖਾਂ ਹੁਣ ਮੈ ਕਿਧਰ ਜਾਣਾ ਏ । ਘਰ ਘਾਟ ਛਡੇ, ਰਿਸ਼ਤੇਦਾਰ ਛਡੇ, ਭਰਾ ਭਾਈ ਛਡੇ, ਕਾਰੋਬਾਰ ਤੇ ਨੌਕਰੀ ਵੀ ਛੱਡੀ, ਤੇਰੇ ਪਿਛੇ ਮੈ ਫਕੀਰ ਹੋਇਆ।

ਪਤਾ ਨਹੀ ਮੈਨੂੰ ਹੁਣ ਇਹ ਕੀ ਕੌਤਕ ਵਖਾ ਰਹੇ ਹਨ, ਡਕੋ ਡੋਲੇ ਖਾਂਦੇ ਮਨ ਨੂੰ ਕਿਸੇ ਪ੍ਰੇਮੀ ਨੇ ਐਸਾ ਪ੍ਰੇਮ ਤੀਰ ਮਾਰਿਆ ਕਿ ਮੈਂ ਆਪਣੇ ਆਪ ਨੂੰ ਕੋਠੀ ਦੀ ਚਾਰ ਦੀਵਾਰੀ ਦੇ ਬਾਹਰ ਖਲੋਤਾ ਵੇਖਿਆ। ਸੌਣ ਭਾਦਰੋਂ ਦੀਆਂ ਝੜੀਆਂ ਵਾਂਗ ਮੇਰੀਆਂ ਅਖੀਆਂ ਨੇ ਛਹਿਬਰ ਲਾ ਮੇਰੇ ਕਪੜੇ ਤਰ ਕਰ ਦਿਤੇ।

ਅਗਲੇ ਭਲਕ ਅੰਮ੍ਰਿਤ ਵੇਲੇ ਸਚੇ ਪਾਤਸ਼ਾਹ ਜੀ ਮੰਡੀ ਸੁਕੇਤ ਪਹਾੜਾਂ ਨੂੰ ਚਲੇ ਗਏ ਤੇ ਠੀਕ ਅਠਾਂ ਦਸਾਂ ਦਿਨਾਂ ਪਿਛੋਂ ਹੁਕਮ ਆ ਗਿਆ, "ਵਰਿਆਮ ਸਿੰਘ ਨੂੰ ਆਖੋ ਕਿ ਰੰਗ ਵਗੈਰਾ ਲੈ ਕੇ ਏਥੇ ਪੁਜੇ।"

ਬੇਅੰਤ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਮੈਨੂੰ ਸਦ ਭੇਜਿਆ, ਤੇ ਹੁਕਮ ਕੀਤਾ ਕਿ ਸਚੇ ਪਾਤਸ਼ਾਹ ਜੀ ਤੁਹਾਨੂੰ ਯਾਦ ਕਰ ਰਹੇ ਹਨ ਤਿਆਰ ਹੋਵੋ, ਸਾਡੇ ਨਾਲ ਮੋਟਰ ਤੇ ਸਰਸੇ ਤਕ ਬੈਠ ਜਾਵੋ।

ਮੈਂ ਫ਼ਟਾ ਫਟ ਤਿਆਰ ਹੋ ਹਜ਼ੂਰ ਨਾਲ ਸਰਸੇ ਗਿਆ, ਤੇ ਫੇਰ ਅਗੋਂ ਪਠਾਨਕੋਟ ਦੇ ਰਸਤੇ ਮੰਡੀ ਪੁਜਾ।

ਸੜਕ ਤੋਂ ਹੇਠਾਂ ਉਤਰ ਕੋਠੀ ਨੂੰ ਜਾ ਨਿਮਸ਼ਕਾਰ ਕੀਤੀ, ਪਤਾ ਲਗਾ ਸਚੇ ਪਾਤਸ਼ਾਹ ਜੀ ਇਸ਼ਨਾਨ ਕਰ ਰਹੇ ਹਨ ਅਤੇ ਸੰਤ ਰਤਨ ਸਿੰਘ ਜੀ ਨੂੰ ਕਹਿ ਰਹੇ ਹਨ : "ਰਤਨ ਸਿੰਘਾ ਸ਼ਹਿਰ ਸੁਨੇਹਾ ਭੇਜ ਦੇ ਕਿ ਅੱਜ ਦੀਵਾਨ ਕੋਠੀ ਹੀ ਲਗੇਗਾ। ਏਨੇ ਚਿਰ ਨੂੰ ਮੈ ਵੀ ਝਕਦੇ ਝਕਦੇ ਤੇ ਹੌਲੀ ਹੌਲੀ ਕਦਮ ਪੁਟ ਦਲ੍ਹੀਜਾਂ ਤੇ ਜਾ ਮਥਾ ਟੇਕਿਆ।

ਸਚੇ ਪਾਤਸ਼ਾਹ ਜੀ ਮੁਸਕਰਾਏ ਤੇ ਕਹਿਣ ਲਗੇ- ਰਤਨ ਸਿੰਘਾ ਅਸੀ ਅਗੇ ਹੀ ਮੁਸੱਵਰ ਨੂੰ ਯਾਦ ਕਰ ਰਹੇ ਸੀ। ਭਾਈ ਵਜ਼ੀਰ ਸਿੰਘ ਜੀ ਨੂੰ ਇਸ਼ਾਰਾ ਕੀਤਾ ਕਿ ਭਾਈ ਸਾਹਿਬ ਜੀ ਵੇਖੋ ਭਾਈ ਮੰਗਲ ਸਿੰਘ ਜੀ (ਗਲ੍ਹੋਟੀਆਂ ਵਾਲੇ) ਕੋਲ ਦੁੱਧ ਗਰਮ ਹੈ, ਦੋ ਤੋਲੇ ਘਿਉ ਪਾ

ਕੇ ਜਾਂ ਜਿੰਨਾ ਪੀ ਸਕੇ, ਮੁਸੱਬਰ ਨੂੰ ਪਿਆ ਦਿਓ, ਇਹ ਸਫਰ ਦਾ ਥਕਿਆ ਆਇਆ ਹੈ।

ਤਾਂ ਹੀ ਖ਼ਬਰ ਜੋ ਤਬਲੇ ਤੇ ਵਾਜਿਆਂ ਦੀ ਗੁੰਜਾਰ ਮੇਰੇ ਕੰਨਾਂ ਨੂੰ ਧੂਹਣ ਲਗ ਪਈ, ਅਤੇ ਪਤਾ ਨਹੀ ਕਿਸ ਗ਼ੈਬੀ ਪਾਵਰ ਨੇ ਵਾ ਵਰੋਲਾ ਬਣਕੇ ਮੈਨੂੰ ਚੁਕਿਆ ਤੇ ਦੀਵਾਨ ਵਿਚ ਜਾ ਸੁਟਿਆ।

" ਫਿਰ ਦੇਖਣ ਕੀ ਆਸ ਕਾਗਾ ਓਇ ... ਇਹ ਦੋਏ ਨੈਨਾਂ ਮਤ ਛੋਹੀਓ ...ਹਾਏ ਫਿਰ ਦੇਖਣ ਕੀ..." ਦੀਵਾਨ ਵਿਚ ਸਨਾਟਾ ਛਾ ਗਿਆ। ਕੀ ਇਸਤ੍ਰੀ, ਕੀ ਪੁਰਸ਼, ਕੀ ਬੱਚਾ, ਕੀ ਬੁਢਾ ਸਭ ਦੇ ਨੈਣ ਛਮ ਛਮ ਬਰਸਨ ਲਗੇ ਤੇ ਲਗਾ ਮਸਤੀ ਦਾ ਦੌਰ ਚੱਲਣ। ਪੱਗਾਂ ਲਹਿਕੇ ਅਹੁ ਜਾ ਪਈਆਂ। ਲਗੇ ਮਸਤੀ ਦੀਆਂ ਪੀਘਾਂ ਝੂਟਣ। ਬਣਾ ਲਈ ਮੇਰੇ ਪਿੰਡੇ ਦੀ ਅਹਿਰਨ, ਲਗੀ ਸ਼ਬਦ ਦੀ ਚੋਟ ਪੈਣ।

ਸਚੇ ਪਾਤਸ਼ਾਹ ਜੀ ਤੇ ਰਾਗੀਆਂ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਰੱਜ ਰੱਜ ਕੇ ਮੇਰਾ ਕੀਮਾ ਕੀਤਾ, ਸੰਗਤ ਵੀ ਵੈਰਾਗੀ, ਸਤਿਗੁਰੂ ਜੀ ਵੀ ਵੈਰਾਗੀ ਤੇ ਮੋੜੇ ਕੌਣ। ਦੋ ਤਿੰਨ ਘੰਟੇ ਚੰਗੀਆਂ ਬ੍ਰਿਹੋਂ ਵਿਛੁੰਨੀਆਂ ਮੱਛੀਆਂ ਤੜਫੀਆਂ, ਤੇ ਬੱਦਲਾਂ ਦੀਆਂ ਅੱਖਾਂ ਨੇ ਵੀ ਇਹ ਨਜ਼ਾਰਾ ਵੇਖ ਕੇ ਛਹਿਬਰ ਲਾ ਦਿਤੀ।

ਇਕ ਘੰਟਾ ਨਾਮ ਸਿਮਰਨ ਪਿਛੋਂ ਅਰਦਾਸਾ ਹੋਇਆ ਤੇ ਮੈਨੂੰ ਕਿਸੇ ਪ੍ਰੇਮੀ ਨੇ ਚੁਕਕੇ ਇਕਲਵੰਜੇ ਕੋਠੜੀ ਵਿਚ ਜਾ ਸੁਆਇਆ।

ਪੰਦਰਾਂ ਦਿਨ ਮੈਂ ਓਥੇ ਰਿਹਾ। ਆਖਰੀ ਦਿਨ ਦੀਵਾਨ ਗੁਰਦੁਆਰੇ ਲਗਾ, ਸਚੇ ਪਾਤਸ਼ਾਹ ਜੀ ਪੜ੍ਹ ਰਹੇ ਸਨ " ਘਰ ਨਹੀ ਆਵੇ ਮਰੀਏ ਹਾਵੇ ... ਦਾਮਨ ਚਮਕ ਡਰਾਵੇ ਸਖੀ " ਜਿਸ ਵਿਚ ਬਾਰ ਬਾਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਪ੍ਰਮਾਣ ਪੜ੍ਹੇ ਜਾਂਦੇ ਸੀ, ਉਫ ... ਅਜ ਕੀ ਹੋ ਗਿਆ ਰਬਾਬ ਦੀਆਂ ਤਾਰਾਂ ਤਿੜਕ ਗਈਆਂ, ਜੋੜੀ ਦਾ ਤਾਲ ਨਹੀ ਮਿਲਦਾ, ਟਕਸਾਲ ਅਹਿਰਨ ਤੇ ਠੀਕ ਨਹੀ ਜੰਮਦੀ। ਸਚੇ ਪਾਤਸ਼ਾਹ ਜੀ ਦਾ ਗਲਾ ਰੁਕ ਰੁਕ ਜਾਂਦਾ ਏ। ਇੰਜ ਜਾਪੇ ਜਿਵੇਂ ਵਿਚੋ ਭੌਰ ਉਡਾਰੀਆਂ ਲਾਈ ਬੈਠਾ ਹੈ, ਮੁੜ ਮੁੜ ਰੁਮਾਲ ਨਾਲ ਨੇਤ੍ਰ ਪੂੰਝਦੇ ਹਨ, ਸੰਗਤਾਂ ਦੀਆਂ ਡੀਕਾਂ ਨਿਕਲ ਜਾਂਦੀਆਂ ਹਨ। ਕਈ ਵੇਰੀ ਸ਼ਬਦ ਪੜ੍ਹਦੇ ਪੜ੍ਹਦੇ ਚੁਪ ਦਾ ਸਨਾਟਾ ਛਾ ਜਾਂਦਾ, ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਿਆਸੀ ਕਿਸੇ ਬ੍ਰਿਹੋਂ ਵਿਛੁੰਨੀ ਕੋਇਲ ਦੀ ਅੰਦਰਲੀ ਧਰੂ ਪੈਂਦੀ, ਅਤੇ ਕਲੇਜਾ ਚੀਰ ਸੁਟਦੀ।

ਕਾਸ਼! ਅਜ ਉਹ ਪਿਆਰੀ ਸ਼ਬਦ ਰੂਪੀ ਮੂਰਤ ਜੋਤ ਵਿਚ ਜੋਤ ਜਾ ਮਿਲੀ ਤੇ ਸਾਡੇ ਬ੍ਰਿਹੋਂ ਕੁਠੇ ਸੀਨੇ ਵਿਚ ਪਿਲਪਿਲੇ ਛਾਲੇ ਪਾ ਗਈ ਤੇ ਅਸੀ ਹਾਏ...ਹਾ ਆਏ... ਕਰਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰ ਦੇ ਵੈਰਾਗੀ ਹੋ ਪੜ੍ਹਨ ਲਗ ਪਏ - 'ਅਗੇ ਇਕ ਦੁਖ ਭੁਲਦਾ ਨਹੀ, ਇਕ ਦੁਖ ਹੋਰ ਪੈ ਗਿਆ।



# ਸੇਵਕਾਂ ਦਾ ਰਖਵਾਲਾ

*(ਮਾਸਟਰ ਸੋਹਾਵਾ ਸਿੰਘ ਜੀ 'ਪ੍ਰਦੇਸੀ')*

ਗੱਲ ਬੜੀ ਨਿੱਕੀ ਜੇਹੀ ਹੈ। ਪਰਭਾਵ ਇਸ ਨੇ ਮੇਰੇ ਤੇ ਆਖਰਾਂ ਦਾ ਪਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਪਨੇ ਵਿੱਚ ਦਰਸ਼ਨ ਦੇ ਕੇ ਮੈਨੂੰ ਆਪਣੇ ਚਰਨਾਂ ਦਾ ਗੁਲਾਮ ਬਣਾ ਲਿਆ।

ਗੱਲ ਇੰਜ ਹੋਈ। ਮੈਂ ਉਹਨੀ ਦਿਨੀ (੧੯੦੯ ਈ:) ਲਹੌਰ ਵਿਚ ਗੌਰਮੈਂਟ ਟੈਕਨੀਕਲ ਸਕੂਲ ਦਾ ਇਨਚਾਰਜ ਸਾਂ। ਪੰਜ ਮੁਸਲਮਾਨ ਮਾਸਟਰ ਮੇਰੇ ਮਾਤਹਿਤ ਸਨ। ਇਹ ਤੁਸੀ ਜਾਣਦੇ ਹੀ ਹੋ ਕਿ ਉਪਰਲੇ ਅਫਸਰਾਂ ਨੂੰ ਆਪਣੇ ਮਾਤਹਿਤਾਂ ਤੋਂ ਮੁਫ਼ਤ ਕੰਮ ਕਰਵਾਣ ਦਾ ਸ਼ੁਦਾਅ ਚੰਬੜਿਆ ਹੀ ਰਹਿੰਦਾ ਹੈ। ਮੇਰੇ ਤੇ ਤਾਂ ਸਤਿਗੁਰਾਂ ਦੀ ਕਿਰਪਾ ਹੀ ਸੀ, ਪਰ ਮੇਰੇ ਹੈਡ ਮਾਸਟਰ ਨੇ ਦੋ ਚਾਰ ਵਾਰ ਮੈਨੂੰ ਕਹਿਆ ਕਿ ਐਤਵਾਰ ਨੂੰ ਆਪਣੇ ਮਾਸਟਰਾਂ ਨੂੰ ਉਹਦੇ ਜ਼ਾਤੀ ਕੰਮਾਂ ਲਈ ਘਰ ਭੇਜਿਆ ਕਰਾਂ। ਮੈਂ ਮਾਤਹਿਤ ਮਾਸਟਰਾਂ ਨੂੰ ਇਕ ਦਿਨ ਹੈਡਮਾਸਟਰ ਦੀ ਮਰਜੀ ਦੱਸੀ। ਉਹਨਾਂ ਕਿਹਾ –" ਉਸਤਾਦ ਜੀ, ਐਤਵਾਰ ਦੀ ਛੁਟੀ ਗੌਰਮਿੰਟ ਦਿੰਦੀ ਹੈ ਕਿ ਅਸੀ ਵੀ ਆਰਾਮ ਕਰ ਲਈਏ, ਸਫਾਈ ਵਗੈਰਾ ਕਰਵਾ ਲਈਏ, ਬਾਲ ਬੱਚੇ ਵਿਚ ਰਹਿ, ਕੁਝ ਘਰ ਲਈ ਖਰੀਦੋ ਫਰੋਖਤ ਵੀ ਕਰੀਏ, ਅਸਾਂ ਤਾਂ ਹੈਡਮਾਸਟਰ ਦੀ ਰੀਝ ਪੂਰੀ ਨਹੀ ਕਰਨੀ।" ਹੈਡਮਾਸਟਰ ਨੇ ਮੇਰੇ ਮੂੰਹੋਂ ਮਾਸਟਰਾਂ ਦਾ 'ਜਵਾਬ' ਸੁਣਕੇ ਮੈਨੂੰ ਵੀ ਮਨ ਹੀ ਮਨ ਉਨ੍ਹਾਂ ਦਾ ਸਾਥੀ ਠਹਿਰਾ ਦਿਤਾ। ਚੁਕ ਦਰਖਾਸਤ ਦਿੱਤੀ, ਡਾਇਰੈਕਟਰ ਆਫ ਸਕੂਲਜ਼ ਨੂੰ ਕਿ ਸੁਹਾਵਾ ਸਿੰਘ ਨਾ-ਅਹਿਲ ਹੈ, ਮੇਰਾ ਹੁਕਮ ਨਹੀ ਮੰਨਦਾ, ਕੰਮ ਨਹੀ ਕਰਾ ਸਕਦਾ। ਇਸ ਨੂੰ ਏਥੋਂ ਬਦਲਿਆ ਜਾਵੇ। ਤਰੱਕੀ ਬੰਦ ਕਰਕੇ ਫਸਟ ਤੋਂ ਸੈਕਿੰਡ ਕੀਤਾ ਜਾਵੇ।

ਡਾਇਰੈਕਟਰ ਦੇ ਦਫਤਰ ਵਿਚੋਂ ਮੇਰੇ ਇਕ ਜਮਾਤੀ ਨੇ ਮੈਨੂੰ ਆ ਦਸਿਆ। ਧੀਰਜ ਵੀ ਦਿਤਾ। ਪਰ ਮੈਂ ਆਪਣਾ ਭਵਿੱਖ ਖਰਾਬ ਹੁੰਦਾ ਵੇਖਕੇ ਕੁਛ ਚਿੰਤਾਵਾਨ ਹੋ ਗਿਆ।

ਅਗਲੇ ਭਲਕ ਅੰਮ੍ਰਿਤ ਵੇਲੇ ਇਸ਼ਨਾਨ ਕਰਕੇ, ਅਰਦਾਸਾ ਸੋਧਕੇ ਅਪਣੀ ਭਜਨ ਵਾਲੀ ਕੋਠੜੀ ਵਿੱਚ ਬੈਠ ਗਿਆ। ਅਜੇ ਸੁਰਤੀ ਜੁੜਨ ਹੀ ਲੱਗੀ ਸੀ ਕਿ ਮੈਨੂੰ ਭੰਨ ਕੇ ਮੁੜ ਸੁਰਜੀਤ ਕਰਨ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਆ ਸਾਖਿਆਤ ਹੋਏ। ਕਹਿਣ ਲਗੇ-" ਫਿਕਰ ਕਿਉਂ ਕਰਦਾ ਹੈਂ। ਰੋਜ਼ੀ ਮੇਰੇ ਹੱਥ ਹੈ। ਤੈਨੂੰ ਲਾਹੌਰੋਂ ਨਹੀ ਬਦਲਾਂਗਾ। ਨਾ ਤੇਰੀ ਤਰੱਕੀ ਬੰਦ ਤੇ ਨਾ ਤੈਨੂੰ ਫਸਟ ਤੋਂ ਸੈਕਿੰਡ ਕੀਤਾ ਜਾਵੇਗਾ। ਹੈਡ ਮਾਸਟਰ ਸਿਰਫ ਦੋ ਮਹੀਨੇ ਹੀ ਹੈ। ਮੈਂ ਤੈਥੋਂ ਪਿਛਲੇ ਜਨਮ ਵਿਚ ਵੀ ਕੰਮ ਲਿਆ ਸੀ, ਹੁਣ ਵੀ ਲਵਾਂਗਾ। ਬਿਧੀ ਚੰਦ ਨੂੰ ਘੋੜੇ ਲਿਆਉਣ ਵਿੱਚ ਤੂੰ ਹੀ ਪਨਾਹ ਦਿੱਤੀ ਸੀ। ਮਸਤੀ ਦਰਵਾਜੇ ਦੇ ਅੰਦਰ ਜਿਥੇ ਭਾਈ ਤਾਰੂ ਸਿੰਘ ਨੂੰ ਚਰਖੜੀ ਚਾੜ੍ਹਿਆ ਸੀ, ਮਸੀਤ ਦੇ ਨਾਲ ਤੇਰਾ ਘਰ ਸੀ, ਜਾ ਕੇ ਵੇਖ ਲੈ ਤੂੰ ਕੋਈ ਫਿਕਰ ਨ ਕਰ, ਤੂੰ ਏਥੇ ਹੀ ਰਹੇਂਗਾ।"

ਚੌਥੇ ਦਿਨ ਉਪਰੋਂ ਹੁਕਮ ਆਇਆ ਕਿ ਸੁਹਾਵਾ ਸਿੰਘ ਦੀ ਬਦਲੀ ਨਹੀ ਹੋਵੇਗੀ, ਨਾ ਤਰੱਕੀ ਰੁਕੇਗੀ ਤੇ ਨਾ ਸੈਕੰਡ ਕੀਤਾ ਜਾਵੇਗਾ। (ਸਗੋਂ ਦੋ ਸਾਲ ਪਹਿਲਿਆਂ ਦੀ ਵੀ ਰੁਕੀ ਹੋ

ਗਈ) ੪੫) ਤੋਂ ੫੫) ਕੀਤੇ ਜਾਣਗੇ। ਮਹਿਕਮੇ ਨੇ ਨੋਟ ਕੀਤਾ ਕਿ ਇਹ ਹੈਡ ਮਾਸਟਰ ਦੀ ਸ਼ਰਾਰਤ ਦਾ ਸ਼ਿਕਾਰ ਹੈ।

ਤੇ ਏਸ ਨੂੰ ਤੁਸੀ ਕੀ ਸਮਝੋਗੇ ਕਿ ਦੋਹੀ ਮਹੀਨੀ ਮੇਰਾ ਹੈਡ ਮਾਸਟਰ ਵੀ ਮਰ ਗਿਆ।

ਮੈ ਓਦੋ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਜੇਹੀ ਪਕੜ ਵਿੱਚ ਆਇਆ ਹਾਂ ਕਿ ਹੁਣ ਤਕ ਨਹੀ ਛੁਟ ਸਕਿਆ। ਹੁਣ ਵੀ ਉਹ ਮੈਥੋ ਇਕ ਪੂਰੇ ਆਦਮੀ ਜਿੰਨਾ ਕੰਮ ਲੈਂਦੇ ਹਨ।

## ਵਲੋਂ ਦੇਵਿੰਦਰ ਸਿੰਘ ਗਿੱਲ

ਅਗੇ ਕੁਝ ਕੁ ਬਿਰਧ ਨਾਮਧਾਰੀ ਸੰਤਾਂ ਦੇ ਬਿਆਨ ਦਰਜ ਕੀਤੇ ਜਾ ਰਹੇ ਹਨ ਜਿਹਨਾਂ ਨੇ ਆਪਣੀਆਂ ਅਖਾਂ ਨਾਲ ਸਤਿਗੁਰ ਪ੍ਰਤਾਪ ਸਿੰਘ ਜੀ ਦਾ ਸਮਾਂ ਵੇਖਿਆ ਤੇ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਪੰਜ ਭੂਤਕ ਸਰੀਰ ਵਿਚ ਦਰਸ਼ਨ ਕੀਤੇ:-

**੧. ਜਥੇਦਾਰ ਅਮਰ ਸਿੰਘ,** ਕਸਬਾ ਮਰਾਸ ਗੜ੍ਹ (ਦਸੂਆ) ਜਿਲਾ ਹੁਸ਼ਿਆਰਪੁਰ ਨੇ ਸੰਤ ਦੀਵਾਨ ਸਿੰਘ ਜੋ ਇਹਨਾਂ ਦੇ ਨਾਲ ਹੀ ਰਹਿੰਦੇ ਹਨ, ਜੂਨ ੧੯੮੯ ਵਿਚ ਮੈਨੂੰ ਦਸਿਆ ਸੀ:-

ਮੈਂ, ਅਮਰ ਸਿੰਘ, ਪਿਛੋਂ ਪਿੰਡ ਚੰਦੋਵਾਲ ਤਹਿਸੀਲ ਨਾਰੋਵਾਲ ਜਿਲਾ ਸਿਆਲਕੋਟ ਦਾ ਹਾਂ ਅਤੇ ਸੰਤ ਦੀਵਾਨ ਸਿੰਘ ਪਿੰਡ ਖਾਨਪੁਰ ਤਹਿਸੀਲ ਨਾਰੋਵਾਲ ਜਿਲਾ ਸਿਆਲਕੋਟ ਦਾ ਵਸਨੀਕ ਰਿਹਾ ਹੈ। ੧੯੪੭ ਈਸਵੀ ਦੇ ਭਾਰਤ ਵੰਡ ਸਮੇਂ ਅਸੀਂ ਇਧਰ ਆਕੇ ਟਿਕੇ। ਸੰਤ ਅਮਰ ਸਿੰਘ ਜੀ ਨੇ ਦਸਿਆ ਕਿ ਮੇਰਾ ਮਾਸੀ ਦਾ ਪੁਤਰ ਸੰਤ ਮਹਿਤਾਬ ਸਿੰਘ ਨਾਮਧਾਰੀ ਗੁਰੂ ਕੇ ਬਾਗ ਦੇ ਮੋਰਚੇ ਸਮੇਂ ਅਕਾਲੀ ਜਥਿਆਂ ਨਾਲ ਮਿਲਕੇ ਗ੍ਰਿਫਤਾਰ ਹੋਇਆ ਸੀ। ਮੈਂ ਵੀ ਮਹਿਤਾਬ ਸਿੰਘ ਨਾਲ ਗੁਰੂ ਕੇ ਬਾਗ ਦੇ ਮੋਰਚੇ ਵਿਚ ਕੈਦ ਹੋਣਾ ਚਾਹੁੰਦਾ ਸਾਂ ਪਰ ਮੇਰੀ ਉਮਰ ਛੋਟੀ ਹੋਣ ਕਾਰਨ ਗ੍ਰਿਫਤਾਰੀ ਨਾ ਹੋ ਸਕੀ। ਜਦੋਂ ਲਾਹੌਰ ਵਿਚ ਨਾਮਧਾਰੀਆਂ ਨੇ ਸ਼ਰਾਬ ਦੀ ਵਿਕਰੀ ਵਿਰੁਧ ਪਿਕਟਿੰਗ ਕੀਤੀ ਤਾਂ ਮੈਂ ਵੀ ਸ਼ਾਮਲ ਹੋਇਆ ਤੇ ਇਕ ਮਹੀਨਾ ਕੈਦ ਕਟੀ। ਮੈਂ ੧੯੨੯ ਦੇ ਲਾਹੌਰ ਕਾਂਗਰਸ ਦੇ ਸੈਸ਼ਨ ਸਮੇਂ ਪਹਿਲੀ ਵਾਰ ਕਾਂਗਰਸ ਵਿਚ ਸ਼ਾਮਲ ਹੋਇਆ। ਮੈਂ ਤੇ ਸੰਤ ਦੀਵਾਨ ਸਿੰਘ ਸਿਵਲ ਨਾਫੁਰਮਾਨੀ ਲਹਿਰ ਸਮੇਂ ਇਕ ਸਾਲ ਭਗੋੜੇ ਰਹੇ ਤੇ ਅੰਡਰ ਗਰਾਊਂਡ ਰਹਿਕੇ ਦੇਸ਼ ਦੀ ਆਜ਼ਾਦੀ ਲਈ ਕੰਮ ਕਰਦੇ। ਜਿਸਦੇ ਨਤੀਜੇ ਵਜੋਂ ਸਾਨੂੰ ਸੁਤੰਤਰਤਾ ਸੰਗ੍ਰਾਮੀਆਂ ਵਾਲੀਆਂ ਸਹੂਲਤਾਂ ਮਿਲੀਆਂ ਹੋਈਆਂ ਹਨ ਅਤੇ ਸਰਕਾਰ ਨੇ ਤਾਮਰ ਪਤਰ ਦਿਤੇ ਹੋਏ ਹਨ।

**੨.ਸੰਤ ਬੰਤਾ ਸਿੰਘ ਨਾਮਧਾਰੀ** ਪਿੰਡ ਖੁੱਡਾ ਜਿਲਾ ਹੁਸ਼ਿਆਰਪੁਰ ਨੇ ਮੈਨੂੰ ਜਨਵਰੀ ੧੯੮੯ ਨੂੰ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਸਮੇਂ ਵੇਖੇ ਦ੍ਰਿਸ਼ ਕਲਮਬੰਦ ਕਰਵਾਏ-

ਸਤਿਗੁਰੂ ਪ੍ਰਤਾਪ ਸਿੰਘ ਜੀ ਗੜ੍ਹਦੀਵਾਲ (ਜਿਲਾ ਹੁਸ਼ਿਆਰਪੁਰ) ਤੋਂ ਘੋੜਿਆਂ ਸਮੇਤ ੧੯੪੩ ਈਸਵੀ ਵਿਚ ਸਾਡੇ ਪਿੰਡ ਖੁੱਡੇ ਆਏ ਤੇ ਸਾਡੇ ਘਰ ਚਰਨ ਪਾਏ। ਇਥੋਂ ਹਰਬੰਸ ਸਿੰਘ ਮਿਸਤਰੀ ਦੇ ਘਰ ਲੰਗਰ ਛਕਣ ਗਏ। ਰਾਹ ਵਿਚ ਇਕ ਅਕਾਲੀ ਪ੍ਰਤਾਪ ਸਿੰਘ ਦਾ ਘਰ ਆਉਂਦਾ ਸੀ। ਉਹ ਦੇਹਧਾਰੀ ਗੁਰੂ ਦੇ ਖਿਲਾਫ ਹਮੇਸ਼ਾ ਬੋਲਿਆ ਕਰਦਾ। ਉਸਨੇ ਕਿਹਾ, ਮੈਂ ਨਾਮਧਾਰੀਆਂ ਦੇ

ਗੁਰੂ ਨੂੰ ਅੰਤਰਜਾਮੀ ਤਾਂ ਜਾਣਾਗਾਂ ਜੇ ਉਹ ਬਿਨ ਬੁਲਾਏ ਮੇਰੇ ਘਰ ਆਉਣਗੇ। ਸਤਿਗੁਰੂ, ਹਰਬੰਸ ਸਿੰਘ ਮਿਸਤਰੀ ਦੇ ਜਾਂਦਿਆਂ ਉਸ ਅਕਾਲੀ ਪ੍ਰਤਾਪ ਸਿੰਘ ਦੇ ਘਰ ਜਾ ਵੜੇ ਤੇ ਪੌੜੀ ਰਾਂਹੀ ਉਸਦੇ ਮਕਾਨ ਦੀ ਛੱਤ ਤੇ ਜਾਕੇ ਘੁੰਮਣ ਫਿਰਨ ਲਗੇ। ਪ੍ਰਤਾਪ ਸਿੰਘ ਅਕਾਲੀ ਬਹੁਤ ਹੈਰਾਨ ਹੋਇਆ। ਸਾਰਾ ਹੰਕਾਰ ਖਤਮ ਹੋ ਗਿਆ ਤਾਂ ਸਤਿਗੁਰਾਂ ਦੇ ਚਰਨਾਂ ਤੇ ਢਹਿ ਪਿਆ ਸਤਿਗੁਰਾਂ ਨੇ ਬਹਾਦਰ ਸਿੰਘ ਮਾਨਾਂਵਾਲੀਏ ਨੂੰ ਜੋ ਸਤਿਗੁਰਾਂ ਦਾ ਚੌਰੀਆ ਸੀ, ਕਿਹਾ, ਇਸ ਅਕਾਲੀ ਨੂੰ ਗੁਰਮੰਤ੍ਰ ਦੇ। ਸੰਤ ਬਹਾਦਰ ਸਿੰਘ ਨੇ ਕੰਨ ਵਿਚ ਗੁਰਮੰਤਰ ਦੇ ਦਿਤਾ ਤਾਂ ਅਕਾਲੀ ਪ੍ਰਤਾਪ ਸਿੰਘ ਮਸਤ ਹੋਇਆ ਫਿਰੇ, ਕਦੇ ਢਾਹਾਂ ਮਾਰ ਰੋਵੇ ਤੇ ਕਦੇ ਹਸਣ ਲਗ ਪਏ। ਅਕਾਲੀ ਪ੍ਰਤਾਪ ਸਿੰਘ ਵਲ ਵੇਖਕੇ ਅਨੇਕ ਸਿਖਾਂ ਨੇ ਗੁਰਮੰਤਰ ਲਿਆ। ਸਵੇਰ ਨੂੰ ਸਾਡੇ ਘਰ (ਸੰਤ ਬੰਤਾ ਸਿੰਘ) ਆਸਾ ਦੀ ਵਾਰ ਲਗਾਈ। ਖੁਡੇ ਤੋਂ ਸਤਿਗੁਰ ਜੀ ਪਿੰਡ ਪਲਾਹੱਕ ਵਿਖੇ ਸੰਤ ਵਰਿਆਮ ਸਿੰਘ ਤੇ ਸ਼ਾਮ ਸਿੰਘ ਦੇ ਘਰ ਚਰਨ ਪਾਏ। ਉਥੋਂ ਫਿਰ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਦੁਆਰੇ ਟਾਹਲੀ ਸਾਹਿਬ ਗਏ, ਉਥੇ ਉਹਨਾਂ ਦਿਨਾਂ ਵਿਚ ਸੰਤ ਮੇਹਰ ਸਿੰਘ ਨਾਮਧਾਰੀ ਜੋਹਲਾਂ ਵਾਲੇ ਗ੍ਰੰਥੀ ਸੀ। ਉਸ ਤੋਂ ਬਾਅਦ ਆਪ ਜੀ ਪਿੰਡ ਮੂਨਕ ਕਲਾਂ ਗਏ।

.੧੯੪੦ ਈਸਵੀ ਵਿਚ ਖੁਡੇ ਦੇ ਨਿਵਾਸੀ ਧਨੀ ਰਾਮ ਨੂੰ ਮੈਂ (ਸੰਤ ਬੰਤਾ ਸਿੰਘ) ਗੜ੍ਹਦੀ ਵਾਲਾ ਲਿਜਾਣ ਦੀ ਸੋਚ ਸੋਚੀ ਕਿਉਂਕਿ ਧਨੀ ਰਾਮ ਮੈਨੂੰ ਕਾਫੀ ਚਿਰ ਤੋਂ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਤਰਲੇ ਕਰ ਰਿਹਾ ਸੀ। ਉਧਰ ਸਤਿਗੁਰ ਜੀ ਗੜ੍ਹਦੀਵਾਲਾ ਤੋਂ ਅਗੇ ਜਾਣ ਲਈ ਪੂਰੀ ਤਿਆਰੀ ਵਿਚ ਸਨ ਪਰ ਉਹਨਾਂ ਦੀ ਕਾਰ ਪੂਰੀ ਤਰ੍ਹਾਂ ਠੀਕ ਹੋਣ ਤੇ ਵੀ ਨਹੀਂ ਚਲਦੀ ਸੀ। ਸਤਿਗੁਰ ਜੀ, ਸੰਤ ਮਾਲਾ ਸਿੰਘ ਖੁਨ ਖੁਨਕਲਾਂ ਵਾਲਿਆਂ ਨੂੰ ਕਹਿ ਰਹੇ ਸਨ ਕਿ ਅਜ ਕੀ ਭਾਣਾ ਵਰਤ ਗਿਆ ਜੋ ਕਾਰ ਚਲ ਨਹੀਂ ਰਹੀ। ਏਧਰ ਮੈਂ ਤੇ ਧਨੀ ਰਾਮ ਅਸੀਂ ਤੇਜ ਚਲਕੇ ਗੜ੍ਹਦੀਵਾਲਾ ਪਹੁੰਚ ਗਏ। ਧਨੀ ਰਾਮ ਨੇ ਜਾਂਦਿਆਂ ਹੀ ਸਤਿਗੁਰਾਂ ਦੇ ਚਰਨਾਂ ਤੇ ਸੀਸ ਰਖ ਦਿਤਾ ਅਤੇ ਦੇਰ ਹੋਈ ਦੀ ਖਿਮਾਂ ਦੀ ਮੁਆਫੀ ਮੰਗੀ। ਸਤਿਗੁਰਾਂ ਦੇ ਹੁਕਮ ਤੇ ਸੰਤ ਬਹਾਦਰ ਸਿੰਘ ਮਾਨਾਂਵਾਲੀਏ ਨੇ ਜੋ ਸਤਿਗੁਰਾਂ ਦਾ ਚੋਰੀਆ ਸੀ, ਧਨੀ ਰਾਮ ਨੂੰ ਗੁਰਮੰਤਰ ਦੇ ਦਿਤਾ। ਧਨੀ ਰਾਮ ਨੂੰ ਗੁਰਮੰਤਰ ਦੇਣ ਦੀ ਦੇਰ ਹੀ ਸੀ ਕਿ ਕਾਰ ਵੀ ਸਟਾਰਟ ਹੋ ਗਈ। ਸਤਿਗੁਰ ਜੀ ਵਲਟੋਹੇ (ਜਿਲਾ ਅੰਮ੍ਰਿਤਸਰ) ਵਲੇ ਚਲੇ ਗਏ। ਸਤਿਗੁਰੂ ਜਗਜੀਤ ਸਿੰਘ ਜੀ ਦਾ ਪਹਿਲਾਂ ਅਨੰਦ ਸਰਦਾਰ ਜੀਉਣ ਸਿੰਘ ਪਿੰਡ ਕਾਲੂਵਾਲ (ਜਿਲਾ ਜਲੰਧਰ) ਦੇ ਘਰ ਹੋਇਆ ਸੀ। ਉਥੇ ਅਸੀਂ ੧੯੪੪ ਈਸਵੀ ਵਿਚ ਮੇਲੇ ਤੇ ਗਏ ਸਾਂ। ਸਤਿਗੁਰ ਪ੍ਰਤਾਪ ਸਿੰਘ ਜੀ ਨਾਲ ਉਸ ਸਮੇਂ ਬੀਬੀ ਲੀਲਾਵੰਤੀ ਵੀ ਸੀ ਜੋ ਆਤਮਾ ਸਿੰਘ ਰਾਵਲਪਿੰਡੀ ਵਾਲਿਆਂ ਦੀ ਸੁਪਤਨੀ ਸੀ। ਸਤਿਗੁਰ ਜੀ ਕਾਲੂਵਾਲ ਤੋਂ ਭੋਗਪੁਰ ਘੋੜੀਆਂ ਤੇ ਆਏ। ਅਗੋਂ ਸਤਿਗੁਰ ਜੀ ਕਾਰ ਵਿਚ ਬੈਠ ਕੇ ਅਗੇ ਚਲੇ ਗਏ। ਜਥੇਦਾਰ ਅਤਰ ਸਿੰਘ ਨੇ ਕਾਲੂਵਾਲ ਦੀਵਾਨ ਲਗਾਇਆ ਸੀ। ਉਥੋਂ ਦੇ ਮੁਸਲਮਾਨ ਕਹਿਣ ਕਿ ਅਤਰ ਸਿੰਘ ਖੜਤਾਲਾਂ ਵਜਾਉਂਦਾ ਹੋਇਆ ਮਕਾਨ ਤੇ ਚੜ੍ਹ ਜਾਂਦਾ ਹੈ। ਇਹ ਸੁਣਕੇ ਅਤਰ ਸਿੰਘ ਮਸਤਾਨਾ ਹੋ ਗਿਆ। ਉਸਦੀਆਂ ਖੜਤਾਲਾਂ ਕਿਹਾ ਜਾਂਦਾ ਹੈ, ਢੇ ਸੇਰ ਦੀਆਂ ਸਨ। ਉਸਨੇ ਮਸਤਾਨਾ ਹੋ ਕੇ ਧਾਰਨਾ ਪੜ੍ਹੀ, "ਅਲੂਣਾ ਸਾਗ ਬਿਦਰ ਦਾ ਖਾਧਾ, ਮੇਰੀ ਵਾਰੀ ਹਨੇਰ ਪੈ ਗਿਆ"। ਮੁਸਲਮਾਨ ਅਤਰ ਸਿੰਘ ਦੀ ਮਸਤਾਨੀ ਹਾਲਤ ਵੇਖਕੇ ਮੂੰਹ ਵਿਚ ਉਂਗਲਾਂ ਪਾ ਰਹੇ ਸਨ। ਨਾਮਧਾਰੀ ਬਣਨ ਤੋਂ ਪਹਿਲਾਂ ਮੈਂ ਸੇਖੂਪੁਰ (ਵਰਤਮਾਨ ਪਾਕਿਸਤਾਨ) ਵਿਖੇ ਸਰਵੇ ਮਹਿਕਮੇ ਵਿਚ ਰੋਟੀ ਪਕਾਉਣ ਤੇ ਡਾਕ ਲਿਆਉਣ ਦਾ ਕੰਮ ਕਰਦਾ ਸੀ ਉਥੇ ਮੈਂ ਸੰਤ ਜੈਮਲ ਸਿੰਘ ਅਰੋੜਾ ਨਾਮਧਾਰੀ ਦੇ ਚੌਬਾਰੇ ਵਿਚ ਕਿਰਾਏ ਤੇ ਰਿਹਾ ਕਰਦਾ ਸਾਂ। ਇਕ ਵਾਰ ਸੰਤਾਂ ਨੇ ਕਿਹਾ ਕਿ ਤੂੰ ਨਾਮ ਲੈ ਪਰ ਮੈ ਕਿਹਾ ਕਿ ਮੈਂ ਮੋਨਾ ਹਾਂ, ਹੁਕਾ ਤੰਬਾਕੂ ਪੀਂਦਾ

ਹਾਂ, ਇਹ ਮੈਂ ਛਡ ਨਹੀਂ ਸਕਦਾ। ਸੰਤਾਂ ਨੇ ਕਿਹਾ, ਸਤਿਗੁਰ ਕਿਰਪਾ ਕਰਨਗੇ। ਇਕ ਦਿਨ ਸੰਤ ਜੈਮਲ ਸਿੰਘ ਜੀ ਨੇ ਮੈਨੂੰ ਸੰਤ ਤੇਜਾ ਸਿੰਘ ਸਮਸਾ ਢਡੇਵਾਲਿਆਂ ਨਾਲ ਸੇਖੂਪੁਰ ਬਸ ਅੱਡੇ ਤੇ ਮਿਲਾਇਆ ਜੋ ਲਾਹੋਰ ਜਾ ਰਹੇ ਸਨ ਮੈਨੂੰ ਉਹਨਾ ਭਜਨ ਦਸ ਦਿਤਾ, ਬਸ ਫਿਰ ਕੀ ਸੀ, ਮੇਰੀ ਬਿਰਤੀ ਮਸਤਾਨੀ ਹੋ ਗਈ, ਮੈਂ ਚੋਬਾਰੇ ਵਿਚ ਆਕੇ ਹੁਕਾ ਤੇ ਚਿਲਮ ਭੰਨ ਸੁਟੇ, ਸਿਗਰਟਾਂ ਵਗਾਹ ਮਾਰੀਆਂ ਤੇ ਭਜਨ ਕਰਨ ਲਗ ਗਿਆ।

**੩. ਸੰਤ ਅਨੂਪ ਸਿੰਘ ਨਾਮਧਾਰੀ** ਕਸਬਾ ਅਹੀਆਪੁਰ (ਜਿਲਾ ਹੁਸ਼ਿਆਰਪੁਰ) ਨੇ ਮੈਨੂੰ ਆਪਣੇ ਜੀਵਨ ਦੀ ਇਕ ਘਟਨਾਂ ਇਸ ਪ੍ਰਕਾਰ ਬਿਆਨ ਕਰਕੇ ਦਸੀ।

ਇਕ ਵਾਰ ੧੯੪੭ ਈਸਵੀ ਤੇ ਭਾਰਤ ਵੰਡ ਤੋਂ ਬਾਅਦ ਸਤਿਗੁਰ ਪ੍ਰਤਾਪ ਸਿੰਘ ਜੀ ਪਿੰਡ ਖੁਡੇ ਵਿਖੇ ਆਏ। ਸਾਨੂੰ ਵੀ ਸਤਿਗੁਰਾਂ ਦੇ ਦੌਰੇ ਬਾਰੇ ਪਤਾ ਲਗਾ। ਉਹ ਦਿਨ ਬਰਸਾਤਾਂ ਦੇ ਸਨ। ਮੈਂ ਵੀ ਆਪਣੇ ਪ੍ਰਵਾਰ ਸਮੇਤ ਸਤਿਗੁਰਾਂ ਦੇ ਦਰਸ਼ਨ ਕਰਨ ਪਿੰਡ ਖੁਡੇ ਪਹੁੰਚੇ। ਮੇਰੇ ਨਾਲ ਛੋਟਾ ਕਾਕਾ ਵੀ ਸੀ, ਅਸੀਂ ਚਰਨਾਂ ਤੇ ਸੀਸ ਰਖਿਆ ਤਾਂ ਸਤਿਗੁਰਾਂ ਨੇ ਪੁਛਿਆ, ਕਾਕੇ ਦਾ ਨਾਮ ਕੀ ਰਖਿਆ ਹੈ? ਮੈਂ ਕਿਹਾ, ਕਾਕੇ ਦਾ ਨਾਮ ਸੁਰਜੀਤ ਸਿੰਘ ਰਖਿਆ ਹੈ। ਸਤਿਗੁਰਾਂ ਨੇ ਕਿਹਾ, ਕਾਕੇ ਦਾ ਨਾਮ ਬਦਲੋ, ਤੁਹਾਨੂੰ ਨਾਮ ਰਖਣਾ ਵੀ ਨਹੀਂ ਆਉਂਦਾ।. ਸਤਿਗੁਰਾਂ ਨੇ ਫਿਰ ਕਿਹਾ, ਇਹ ਨਾਮ ਸੁਰ, ਜੀਤ ਤੇ ਸਿੰਘ ਹੈ ਅਰਥਾਤ ਸੁਰ (ਦੇਵਤਿਆਂ) ਨੂੰ ਜਿਤਣ ਵਾਲਾ। ਹਮੇਸ਼ਾ ਦੇਵਤਿਆਂ ਨੂੰ ਰਾਖਸ਼ ਜਿਤਦੇ ਆਏ ਹਨ। ਕੀ ਤੁਸੀਂ ਕਾਕੇ ਨੂੰ ਰਾਖਸ਼ ਸਮਝਦੇ ਹੋ? ਸਤਿਗੁਰਾਂ ਦੇ ਕਹਿਣ ਤੇ ਕਾਕੇ ਦਾ ਨਾਮ ਸਤਿੰਦਰ ਪਾਲ ਸਿੰਘ ਰਖਿਆ ਗਿਆ।

**੪. ਮਹੰਤ ਆਤਮਾ ਸਿੰਘ ਸਨਖਤ੍ਰਵੀ** (ਸਾਬਕਾ ਸੰਪਾਦਕ ਸਤਿਜੁਗ ਅਖਬਾਰ) ਨਿਵਾਸੀ ਪਿੰਡ ਰੋਲੀਆ ਜਿਲਾ ਹੁਸ਼ਿਆਰ ਪੁਰ ਨੇ ਆਪਣੀ ਜੀਵਨ ਦੀਆਂ ਦੋ ਘਟਨਾਵਾਂ ਇਸ ਪ੍ਰਕਾਰ ਮੈਨੂੰ ਦਸੀਆਂ।

੧੯੪੭ ਦੀ ਭਾਰਤ ਵੰਡ ਤੋਂ ਪਹਿਲਾਂ ਅਨੇਕ ਵਾਰ ਸਤਿਗੁਰ ਪ੍ਰਤਾਪ ਸਿੰਘ ਜੀ ਨੇ ਰਾਵੀ ਤੋਂ ਪਾਰ ਦੇ ਨਾਮਧਾਰੀਆਂ ਨੂੰ ਸੁਚੇਤ ਕੀਤਾ ਤੁਸੀ ਏਧਰ ਆ ਜਾਓ ਪਰ ਪਾਰ ਦੇ ਨਾਮਧਾਰੀਆਂ ਨੂੰ ਏਨਾਂ ਪਤਾ ਨਹੀ ਸੀ ਕਿ ਪਾਕਿਸਤਾਨ ਬਣਨ ਸਮੇਂ ਕਿਆਮਤ ਆ ਜਾਵੇਗੀ। ਹਿੰਦੂ ਮੁਸਲਮਾਨ ਇਕ ਦੂਜੇ ਦੇ ਦੁਸ਼ਮਣ ਬਣ ਜਾਣਗੇ। ਜਮੀਨਾਂ ਜਾਇਦਾਦ ਛਡਣ ਨੂੰ ਕਿਸੇ ਦਾ ਜੀਅ ਨਹੀ ਸੀ ਕਰਦਾ, ਇਸ ਲਈ ਕਿਸੇ ਨੇ ਵੀ ਸਤਿਗੁਰਾਂ ਦੀ ਨਸੀਹਤ ਤੇ ਅਮਲ ਨਾ ਕੀਤਾ ਤਾਂ ਅਥਾਹ ਦੁਖ ਭੋਗਣਾ ਪਿਆ। ਮਹੰਤ ਆਤਮਾ ਸਿੰਘ ਜੀ ਨੇ ਦਸਿਆ ਕਿ ਮੇਰਾ ਪਿੰਡ ਸਨਖਤਰਾ, ਜਿਲਾ ਸਿਆਲਕੋਟ ਚਲੀਆਂ ਗਈਆਂ ਸੀ। ਮੇਰਾ ਖਿਆਲ ਸੀ ਕਿ ਮੈਂ ਅਗਾਹ ਦੇ ਹਾਲਾਤ ਵੇਖਕੇ ਹੀ ਉਹਨਾਂ ਨੂੰ ਰਾਵੀ ਪਾਰ ਕਰਵਾਂਗਾ। ਮੈਂ ਡੇਰਾ ਬਾਬਾ ਨਾਨਕ ਆ ਗਿਆ ਤੇ ਅਗੋਂ ਦੀ ਕੰਨਸੋਆਂ ਲੈਣ ਲਗਾ ਪਰ ਚਾਰ ਮਹੀਨੇ ਇਥੇ ਬੀਤ ਗਏ, ਨਾਂਹ ਤਾਂ ਮੈਂ ਅਗੇ ਜਾ ਸਕਿਆ ਅਤੇ ਨਾਂਹ ਹੀ ਮੈਂ ਵੀਰੋਕੇ ਦੇ ਕੈਂਪ ਚੋਂ ਆਪਣੇ ਪਰਵਾਰ ਮੈਂਬਰਾ ਨੂੰ ਲਿਆ ਸਕਿਆ। ਉਸ ਸਮੇਂ ਦੌਰਾਨ ਮੈਨੂੰ ਪਤਾ ਲਗਾ ਕਿ ਮੇਰੇ ਪਰਵਾਰ ਦੇ ਬਾਕੀ ਮੈਂਬਰ ਪਿੰਡ ਚੀਮੇ ਕਲੌਰੀ, ਆਪਣੇ ਰਿਸ਼ਤੇਦਾਰਾਂ ਦੇ ਆ ਗਏ ਹਨ। ਡੇਰਾ ਬਾਬਾ ਨਾਨਕ ਦੇ ਕੈਂਪ ਵਿਚ ਇਕ ਬੀਬੀ ਚੀਮੇਂ ਕਲੇਰੀ ਪਿੰਡ ਤੋਂ ਆਈ ਸੀ ਜਿਸਦੇ ਸਾਰੇ ਪ੍ਰਵਾਰ ਦੇ ਮੈਂਬਰ ਉਧਰ ਹੀ ਫਸਾਦੀਆਂ ਨੇ ਮਾਰ ਦਿਤੇ ਸਨ, ਕੇਵਲ ਇਕ ਉਸਦਾ ਪੁਤਰ ਹੀ ਜੀਉਂਦਾ ਰਿਹਾ ਪਰ ਉਹ ਭਜ ਦੌੜ ਵਿਚ ਪਿੰਡ ਚੀਮੇਂ ਕਲੇਰੀ ਰਹਿ ਗਿਆਂ ਸੀ। ਉਹ ਬੀਬੀ ਬੁਰੀ ਤਰ੍ਹਾਂ ਰੋ ਰਹੀ ਸੀ। ਅਤੇ ਆਪਣੇ ਭਰਾ ਨੂੰ ਕਹਿ ਰਹੀ ਸੀ, ਜਾਂ ਤਾਂ ਮੈਨੂੰ ਪੁਤਰ ਨਾਲ ਮਿਲਾ ਦੇ ਨਹੀ ਤਾਂ ਮੈਂ ਵੀ ਖਤਮ ਹੋ ਜਾਵਾਂਗੀ। ਉਸਦਾ ਭਰਾ ਖੀਮੀ

ਕਲੇਰੀ ਜਾਣ ਲਈ ਤਿਆਰ ਹੋਇਆ ਤਾਂ ਮੈਂ ਵੀ ਆਪਣੇ ਪ੍ਰਵਾਰ ਦੇ ਮੈਂਬਰਾਂ ਬਾਰੇ ਖਬਰ ਸੁਰਤ ਲੈਣ ਲਈ ਚਲ ਪਿਆ। ਸਾਡੇ ਨਾਲ ਹੋਰ ਵੀ ਪੰਜ ਸਤ ਆਦਮੀ ਜਾਣ ਲਈ ਤਿਆਰ ਹੋ ਗਏ। ਰਾਤ ਸਮੇਂ ਅਸੀਂ ਰਾਵੀ ਦਰਿਆ ਪਾਰ ਕਰਕੇ ਚੀਮੇਂ ਕਲੇਰੀ ਪਹੁੰਚੇ ਅਤੇ ਖਬਰ ਸਾਰ ਲਈ ਪਰ ਜਦੋਂ ਅਸੀਂ ਵਾਪਸ ਆਏ ਤਾਂ ਰਸਤਾ ਭੁਲ ਗਏ। ਰਾਵੀ ਦਰਿਆ ਪਾਰ ਕਰਨਾ ਇਕ ਮੁਸੀਬਤ ਬਣ ਗਿਆ। ਦਰਿਆ ਵਿਚ ਹੜ੍ਹ ਆਇਆ ਹੋਇਆ ਸੀ, ਦੂਜਾ ਰਾਤ ਦਾ ਸਮਾਂ ਸੀ ਤੇ ਹੱਥ ਪਸਾਰਿਆਂ ਵੀ ਕੁਝ ਨਾ ਦਿਸਦਾ। ਇਕ ਦਰਿਆ ਦਾ ਕਿਨਾਰਾ ਤੇ ਘਾਹ ਸਰਕੜਾ ਉਗਿਆ ਹੋਣ ਕਾਰਨ ਮਛਰ ਦੀ ਭਰਮਾਰ ਸੀ। ਮੈਨੂੰ ਤਰਨਾ ਵੀ ਨਹੀਂ ਸੀ ਆਉਂਦਾ ਜੋ ਦਰਿਆ ਪਾਰ ਕਰ ਜਾਂਦਾ। ਉਸ ਬੀਬੀ ਦਾ ਭਰਾ ਜਿਸਦਾ ਨਾਮ ਜਗੀਰ ਸਿੰਘ ਸੀ, ਕਹਿਣ ਲਗਾ ਕਿ ਦੂਰ ਨੇੜੇ ਕੋਈ ਮੋਟੀ ਲਕੜ ਦੇਖਕੇ ਲਿਆਓ, ਉਸਦੇ ਸਹਾਰੇ ਦਰਿਆ ਪਾਰ ਕਰਾਂਗੇ। ਅਸੀ ਦਰਿਆ ਦੇ ਚਿੱਕੜ ਵਿਚ ਦੂਰ ਦੂਰ ਤਕ ਜਾਕੇ ਦੇਖਿਆ ਪਰ ਕੋਈ ਲਕੜ ਨਾ ਮਿਲੀ, ਸਾਰੀਆਂ ਲੱਤਾਂ ਗੋਡਿਆਂ ਤਕ ਚਿੱਕੜ ਵਿਚ ਖੁਭ ਜਾਂਦੀਆਂ। ਵਾਰ ਵਾਰ ਜੋਂਕਾ ਸਾਡੀਆਂ ਲੱਤਾਂ ਨਾਲ ਚੁੰਬੜ ਜਾਂਦੀਆਂ। ਜਦੋਂ ਕੋਈ ਹੀਲਾ ਕੰਮ ਨਾ ਆਇਆ ਤਾਂ ਜੀਅ ਕਰਦਾ ਸੀ, ਰੱਜ ਕੇ ਰੋ ਲਈਏ ਪਰ ਅਖਾਂ ਵਿਚ ਰੋਣ ਲਈ ਜਲ ਮੁਕ ਚੁਕਾ ਸੀ। ਅਸੀ ਘੋਰ ਨਿਰਾਸ਼ਾ ਵਿਚ ਬਰੇਤੀ ਦੇ ਕੰਢੇ ਬੈਠ ਗਏ ਤੇ ਆਪਣੀ ਮੌਤ ਨੂੰ ਨਿਸਚਿਤ ਆਈ ਸਮਝ ਬੈਠੇ ਕਿਉਂ ਕਿ ਅੰਮ੍ਰਿਤ ਵੇਲਾ ਹੋ ਗਿਆ ਸੀ। ਸਾਨੂੰ ਪਤਾ ਸੀ, ਦਿਨ ਸਮੇਂ ਮੁਸਲਮਾਨਾਂ ਵੇਖ ਲਿਆ ਤਾਂ ਸਾਨੂੰ ਮਾਰ ਦੇਣਾ ਹੈ। ਮੈਂ ਘੋਰ ਨਿਰਾਸ਼ਾ ਵਿਚ ਦਰਿਆ ਦੀ ਬਰੇਤੀ ਤੇ ਗੋਡਿਆਂ ਵਿਚ ਸਿਰ ਦੇਕੇ ਬੈਠ ਗਿਆ ਤੇ ਸਤਿਗੁਰਾਂ ਨੂੰ ਯਾਦ ਕਰਨ ਲਗ ਪਿਆ। ਝਟ ਹੀ ਇਕ ਝਲਕਾਰਾ ਵਜਾ ਤਾਂ ਸੁਪਨੇ ਵਾਂਗ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਹੋਏ ਤੇ ਆਵਾਜ ਆਈ, "ਤੁਸੀਂ ਕਿਹੜਾ ਸਾਡਾ ਕਿਹਾ ਮੰਨਿਆ ਹੈ। ਉਠ ਤੇ ਸਾਹਮਣੇ ਵਲ ਚਲਾ ਜਾ, ਇਕ ਮੋਟਾ ਤੇ ਵਡਾ ਲਕੜ ਦਾ ਸ਼ਤੀਰ ਪਿਆ ਹੈ, ਉਸ ਨਾਲ ਦਰਿਆ ਪਾਰ ਕਰ ਜਾਓ।" ਮੈਂ ਇਕ ਦਮ ਅਖਾਂ ਖੋਲ੍ਹੀਆਂ ਤੇ ਇਕਲੇ ਨੇ ਥੋੜੀ ਦੂਰ ਜਾਕੇ ਵੇਖਿਆ, ਸਚਮੁਚ ਹੀ ਇਕ ਸ਼ਤੀਰ ਪਿਆ ਸੀ। ਮੈਂ ਵਾਪਸ ਆਕੇ ਜਗੀਰ ਸਿੰਘ ਨੂੰ ਹਲੂਣਿਆ ਜੋ ਮੌਤ ਦੀਆਂ ਘੜੀਆਂ ਗਿਣ ਰਿਹਾ ਸੀ। ਉਸਨੂੰ ਕਿਹਾ, ਲਕੜ ਮਿਲ ਗਈ ਹੈ। ਉਹ ਹੈਰਾਨ ਹੋਇਆ ਤੇ ਜਦੋਂ ਮੇਰੇ ਨਾਲ ਜਾਕੇ ਲਕੜ ਦੇਖੀ ਤਾਂ ਕਹਿਣ ਲਗਾ ਕਿ ਅਗੇ ਇਥੋਂ ਤਾਂ ਅਸੀ ਲੰਘਕੇ ਗਏ ਹਾਂ, ਸ਼ਤੀਰ ਹੈ ਨਹੀਂ ਸੀ। ਮੈਂ ਕਿਹਾ, ਸਤਿਗੁਰਾਂ ਕਿਰਪਾ ਕੀਤੀ ਹੈ, ਚਲ ਇਸ ਨਾਲ ਪਾਰ ਹੋਈਏ। ਮੈਂ ਸਤਿਗੁਰਾਂ ਦਾ ਸ਼ੁਕਰਾਨਾ ਕਰਦਾ ਹੋਇਆ ਰਾਵੀ ਦਰਿਆ ਪਾਰ ਕਰਕੇ ਡੇਰੀ ਬਾਬਾ ਨਾਨਕ ਆਇਆ। ਸਤਿਗੁਰਾਂ ਆਪ ਆਕੇ ਮੇਰੀ ਜਾਨ ਬਚਾਈ।

ਦੂਜੀ ਘਟਨਾ ਇਸ ਪ੍ਰਕਾਰ ਹੈ, ਸੰਮਤ ੨੦੧੬ ਬਿਕਰਮੀ (੧੯੫੯ ਈਸਵੀ) ਵਿਚ ਸਤਿਗੁਰ ਪ੍ਰਤਾਪ ਸਿੰਘ ਜੀ ਨੇ ਦੇਹ ਦਾ ਉਹਲਾ ਕੀਤਾ। ਉਸ ਘਟਨਾ ਦਾ ਜਾਤੀ ਤੌਰ ਤੇ ਮੈਨੂੰ ਬਹੁਤ ਦੁਖ ਹੋਇਆ। ਮੇਰਾ ਖਿਆਲ ਸੀ ਕਿ ਮੈਨੂੰ ਜੋ ਸਤਿਗੁਰ ਪ੍ਰਤਾਪ ਸਿੰਘ ਜੀ ਵਲੋਂ ਪਿਆਰ ਤੇ ਸਨੇਹ ਮਿਲਦਾ ਰਿਹਾ, ਉਸ ਸ਼ਾਇਦ ਅਗਾਂਹ ਮਿਲੇ ਜਾਂ ਨਾਂਹ। ਮੈਂ ਬਹੁਤ ਉਦਾਸ ਰਹਿੰਦਾ। ੨੨ ਕਤਕ ਦੀ ਗਲ ਹੈ. ਕਿ ਮੈਂ ਰਾਮਗੜ੍ਹੀਆ ਧਰਮਸ਼ਾਲਾ ਅਹੀਆ ਪੁਰ ਵਿਖੇ ਸੁਤਾ ਹੋਇਆ ਸਾਂ ਤਾਂ ਅੰਮ੍ਰਿਤ ਵੇਲੇ ਮੈਨੂੰ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਦੀਵਾਨ ਵਿਚ ਦਰਸ਼ਨ ਹੋਏ। ਮੇਰੇ ਮਨ ਨੂੰ ਅਸਚਰਜ ਭਰਿਆ ਸੁਖ ਹੋਇਆ। ਮੈਂ ਸੁਪਨੇ ਵਿਚ ਹੀ ਸਤਿਗੁਰਾਂ ਦੇ ਚਰਨਾਂ ਤੇ ਸੀਸ ਰਖ ਦਿਤਾ। ਜਦੋਂ ਮੈਂ ਸੀਸ ਚੁਕਿਆ ਤਾਂ ਸਤਿਗੁਰ ਪ੍ਰਤਾਪ ਸਿੰਘ ਜੀ ਦੀ ਨੂਰਾਨੀ ਮੂਰਤ ਗਾਇਬ ਸੀ, ਉਹਨਾਂ ਦੀ ਜਗ੍ਹਾ ਸਤਿਗੁਰ ਜਗਜੀਤ ਸਿੰਘ ਜੀ ਦੇ ਪ੍ਰਤਖ ਦਰਸ਼ਨ ਹੋਏ। ਮੈਨੂੰ ਨਿਸ਼ਚਾ ਹੋ ਗਿਆ ਕਿ ਸਤਿਗੁਰ ਜਗਜੀਤ ਸਿੰਘ ਜੀ ਤਾਂ ਸਤਿਗੁਰ ਪ੍ਰਤਾਪ ਸਿੰਘ ਜੀ ਦਾ ਹੀ ਰੂਪ

ਹਨ, ਸਿਰਫ ਚੋਲਾ ਹੀ ਬਦਲਿਆ ਹੈ। ਮੈਨੂੰ ਇਹ ਵੀ ਨਿਸ਼ਚਾ ਹੋ ਗਿਆ ਕਿ ਮੈਨੂੰ ਪਹਿਲਾਂ ਵਾਲਾ ਹੀ ਸਤਿਗੁਰਾਂ ਵਲੋਂ ਪਿਆਰ ਤੇ ਸਤਿਗਾਰ ਮਿਲਦਾ ਰਹੇਗਾ ਜੋ ਅਜ ਤਕ ਮੈਨੂੰ ਮਿਲਦਾ ਆ ਰਿਹਾ ਹੈ।

**ਦੇਵਿੰਦਰ ਸਿੰਘ ਗਿਲ**
ਪਿੰਡ-ਜੀਆ ਨੌਥਾਂ
ਡਾਕਖਾਨਾ- ਖੁੱਡਾ
ਜਿਲਾ ਹੁਸ਼ਿਆਰਪੁਰ

## ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਚਮਤਕਾਰ

**ਪਾਲ ਸਿੰਘ**

ਮੈਂ ਇਕ ਕਾਮਰੇਡ ਹਾਂ ਤੇ ਮਾਦੇ ਨੂੰ ਬਰਹਿਮੰਡ ਦੀ ਹਰ ਚੀਜ ਦਾ ਮੁਢ ਸਮਝਦਾ ਹਾਂ। ਅਤੇ ਸਾਰਿਆਂ ਵਰਤਾਰਿਆਂ, ਤੇ ਘਟਨਾਵਾਂ ਦੇ ਪਿਛੇ ਮਾਦੇ ਦੇ ਵਖ ਵਖ ਰੂਪਾਂ ਦੇ ਆਪੋ ਵਿਚ ਦੀ ਪ੍ਰਸਪਰ ਇਕ ਦੂਜੇ ਉਤੇ ਪ੍ਰਭਾਵਾਂ ਤੇ ਅਸਰਾਂ ਨੂੰ ਹੀ ਕਰਨ ਕਾਰਨ ਮੰਨਦਾ ਹਾਂ, ਇਨ੍ਹਾਂ ਸਾਰੀਆਂ ਘਟਨਾਵਾਂ ਤੇ ਵਰਤਾਰਿਆਂ ਭਾਵੇ ਪ੍ਰਕਿਰਤਕ ਹੋਣ ਭਾਵੇਂ ਸਿਆਸੀ ਤੇ ਭਾਵੇਂ ਸਮਾਜੀ ਹੋਣ ਉਨ੍ਹਾਂ ਦਾ ਵਿਸ਼ਲੇਸ਼ਣ ਕਰਨ ਤੇ ਉਹਨਾਂ ਦੇ ਕਾਰਨ ਲਭਣ ਵਾਸਤੇ ਸਾਇੰਸੀ ਦੇ ਮਾਦੀ ਸੋਚ ਨੂੰ ਆਧਾਰ ਬਣਾਉਂਦਾ ਹਾਂ।

ਇਸ ਦੇ ਨਾਲ ਨਾਲ ਮੈਂ ਇਹ ਵੀ ਸਮਝਦਾ ਹਾਂ ਕਿ ਆਦਮੀ ਦਾ ਰੂਹ ਅਤੇ ਰੂਹਾਨੀਅਤ ਮਾਦੇ ਨਾਲੋਂ ਵਖਰੀਆਂ ਚੀਜਾਂ ਅਤੇ ਵਖਰੀਆਂ ਸ਼ਕਤੀਆਂ ਹਨ। ਭਾਵੇਂ ਬੰਦੇ ਦਾ ਦਿਲ ਸਅਤੇ ਦਿਮਾਗ ਜੋ ਕਿ ਰੂਹ ਅਤੇ ਰੂਹਾਨੀਅਤ ਦਾ ਸੋਮਾਂ ਹਨ, ਇਨ੍ਹਾਂ ਵਿਚੋ ਹੀ ਇਹ ਦੋਵੇਂ ਉਪਜਦੇ ਹਨ ਤੇ ਜਨਮਦੇ ਹਨ, ਭਾਵੇਂ ਇਹ ਦੋਵੇਂਖੁਦ ਭਾਵ ਦਿਲ ਅਤੇ ਦਿਮਾਗ ਆਪ ਮਾਦਾ ਹਨ, ਮਾਦੇ ਦੇ ਹੀ ਦੋ ਰੂਪ ਹਨ ਪਰ ਫੇਰ ਵੀ ਇਹ ਦੋਵੇਂ ਭਾਵੇ ਰੂਹ ਤੇ ਰੂਹਾਨੀਅਤ ਮਾਦੇ ਤੋਂ ਵਖਰੀ ਹੋਂਦ ਰਖਦੀਆਂ ਹਨ। ਇਨ੍ਹਾਂ ਵਿਚੋਂ ਬੰਦੇ ਦੀਆਂ ਪ੍ਰਵਿਰਤੀਆਂ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ, ਤਰਸ, ਹਮਦਰਦੀ, ਪਰਉਪਕਾਰ, ਆਦਿ ਜਨਮ ਦੀਆਂ ਹਨ ਅਤੇ ਇਹ ਬਹੁਤ ਵਾਰੀ ਮਾਦੇ ਤੋਂ ਆਜਾਦ ਅਤੇ ਖੁਦਮੁਖਤਿਆਰ ਫੈਸਲੇ ਲੈਂਦੇ ਹਨ ਤੇ ਕਰਮਸ਼ੀਲ ਹੋ ਜਾਂਦੇ ਹਨ। ਸਦਾ ਮਾਦੇ ਦੇ ਹੁਕਮਾਂ ਦੇ ਅਧੀਨ ਨਹੀ ਚਲਦੇ।

ਬਹਰ ਹਾਲ ਬ੍ਰਹਿਮੰਡ ਤੇ ਸਾਡੀ ਇਸ ਪ੍ਰਿਥਵੀ ਦੀ ਸਿਰਜਣਾ ਵਾਸਤੇ ਮੈਂ ਮਾਦੇ ਨੂੰ ਹੀ ਕਰਨ ਕਾਰਨ ਸਮਝਦਾ ਹਾਂ ਤੇ ਕਿਸੇ ਦੇ ਕੁੰਨ ਆਖ ਦੇਣ ਨਾਲ ਇਸ ਸ੍ਰਿਸ਼ਟੀ ਦੀ ਸਿਰਜਣਾ ਹੋਣ ਵਰਗੇ ਖਿਆਲ ਵਿਚ ਯਕੀਨ ਨਹੀ ਰਖਦਾ ਤੇ ਇਸ ਦੇ ਵਰਤਾਰਿਆਂ ਤੇ ਘਟਨਾਵਾਂ ਦੇ ਵਿਸ਼ਲੇਸ਼ਣ ਸੁਣਾ ਤੇ ਕਾਰਨ ਲਭਣ ਵਾਸਤੇ ਸਾਇੰਸ ਤੇ ਪ੍ਰਕਿਰਤੀ ਵਾਦ ਦੀ ਪਹੁੰਚ ਨੂੰ ਸਹੀ ਸਮਝਂਦਾ ਹਾਂ ਤੇ ਅਪਨਾਉਂਦਾ ਹਾਂ।

ਪਰ ਦੁਨੀਆਂ ਦੇ ਵਰਤਾਰਿਆਂ ਤੇ ਘਟਨਾਵਾਂ ਦੇ ਸਬੰਧ ਵਿਚ ਇਕ ਗਲ ਹੋਰ ਆਮ ਵੇ ਖਣ ਵਿਚ ਆਉਂਦੀ ਹੈ ਕਿ ਬੰਦੇ ਦੇ ਜੀਵਨ ਵਿਚ ਕਈ ਵਾਰ ਅਜਿਹੀਆਂ ਘਟਨਾਵਾਂ ਵਾਪਰਦੀਆਂ

ਹਨ ਜੋ ਅਸਚਰਜਤਾ ਭਰਪੂਰ ਹੁੰਦੀਆਂ ਹਨ, ਅਤੇ ਸਾਇੰਸ ਤੇ ਮਾਦੀਵਾਦ ਉਸਦਾ ਕੋਈ ਉਤਰ ਨਹੀ ਦੇਂਦੀਆਂ। ਕੋਈ ਸਪਸ਼ਟੀਕਰਨ ਨਹੀ ਮੁਹਈਆ ਕਰਦੀਆਂ। ਮਿਸਾਲ ਦੇ ਤੌਰ ਤੇ ਜਿਸ ਤਰ੍ਹਾਂ ਕਿ ਮਲੇਰੀਆ ਬੁਖਾਰ ਚੜ੍ਹਨ ਦੀ ਘਟਨਾ ਜਾਂ ਵਰਤਾਰੇ ਪ੍ਰਤੀ ਸਾਇੰਸ ਤੇ ਮਾਦੀਵਾਦ ਤਸਲੀਬਖਸ਼ ਸਾਇੰਸੀ ਸਪਸ਼ਟੀਕਰਨ ਦੇਂਦੇ। ਕਿ ਇਹ ਬੁਖਾਰ ਇਕ ਬੈਕਟੀਰੀਆ ਦੇ ਕਾਰਨ ਪੈਦਾ ਹੁੰਦਾ ਹੈ। ਉਹ ਬੈਕਟੀਰੀਆ ਮੱਛਰ ਦੇ ਕੱਟਣ ਨਾਲ ਆਦਮੀ ਦੇ ਲਹੂ ਵਿਚ ਦਾਖਲ ਹੋ ਜਾਂਦਾ ਹੈ। ਕੁਨੀਨ ਖਾਣ ਨਾਲ ਉਹ ਬੈਕਟੀਰੀਆ ਮਰ ਜਾਂਦਾ ਹੈ ਤੇ ਬੁਖਾਰ ਉਤਰ ਜਾਂਦਾ ਹੈ। ਇਹ ਹਥਾਂ ਤੇ ਸਰੋਂ ਜਮਾਉਣ ਵਰਗਾ ਸਪਸ਼ਟੀਕਰਨ ਹੈ। ਪਰ ਉਹੋ ਜਹੀਆਂ ਘਟਨਾਵਾਂ ਕਈ ਅਸਚਰਜਤਾ ਵਾਲੀਆਂ ਘਟਨਾਵਾਂ ਜਿਨ੍ਹਾਂ ਵੱਲ ਮੈਂ ਉਪਰ ਇਸ਼ਾਰਾ ਕੀਤਾ ਹੈ, ਕੋਈ ਤਸੱਲੀਬਖਸ਼ ਸਪਸ਼ਟੀ ਕਰਨ ਨਹੀ ਦੇਂਦੇ।

ਇਸ ਤਰ੍ਹਾਂ ਦੀਆਂ ਘਟਨਾਵਾਂ ਬਹੁਤ ਆਦਮੀਆਂ ਦੇ ਜੀਵਨ ਵਿਚ ਵਾਪਰਦੀਆਂ ਹਨ। ਮੇਰੇ ਜੀਵਨ ਵਿਚ ਵੀ ਵਾਪਰੀਆਂ ਹਨ। ਉਹਨਾਂ ਵਿਚੋਂ ਦੋ ਘਟਨਾਵਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੰਪਰਕ ਵਿਚ ਮੇਰੇ ਨਾਲ ਵਾਪਰੀਆਂ ਹਨ। ਉਹਨਾਂ ਦਾ ਸਪਸ਼ਟੀਕਰਨ ਮੈਂ ਆਪਣੇ ਸਾਇੰਸ ਦੇ ਗਿਆਨ (ਜਿੰਨਾ ਕੁ ਮੈਨੂੰ ਸੀ) ਅਤੇ ਮਾਦੀਵਾਦ ਦੇ ਅਕੀਦਿਆਂ ਰਾਹੀ, ਸਾਇੰਸ ਅਤੇ ਮਾਦੀਵਾਦ ਵਿਚੋਂ ਅਜ ਤੱਕ ਲਭਦਾ ਰਿਹਾ ਹਾਂ ਪਰ ਲੱਭਾ ਨਹੀ। ਉਹਨਾਂ ਵਿਚੋਂ ਇਕ ਦਾ ਵਰਨਣ ਹੇਠਾਂ ਕਰਦਾ ਹਾਂ।

ਇਹ ਘਟਨਾ ਸਾਲ ੧੯੨੯-੩੦, ਅਜ ਦੇ ਪਾਕਿਸਤਾਨ ਦੇ ਜਿਲੇ ਲਾਇਲਪੁਰ , ਗੋਜਰੇ ਮੰਡੀ ਕੋਲ ਪਿੰਡ ਚੱਕ ਨੰ:੩੦੦ ਵਿਚ ਵਾਪਰੀ। ਇਹ ਸਾਡਾ ਪਿੰਡ ਸੀ। ਮੈਂ ਉਸ ਵੇਲੇ ਨੌਵੀ ਜਮਾਤ ਵਿਚ ਪੜ੍ਹਦਾ ਸਾਂ ਮੇਰੇ ਮਾਪੇ ਪਿਤਾ ਕਿਸ਼ਨ ਸਿੰਘ ਜੀ ਤੇ ਮਾਤਾ ਅਵਤਾਰ ਕੌਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਬੜੇ ਸ਼ਰਧਾਲੂ ਸਨ। ਮੇਰੀ ਸੰਭਾਲ ਤੋਂ ਪਹਿਲਾਂ ਹੀ ਉਨ੍ਹਾਂ ਨੇ ਨਾਮਧਾਰੀ ਮੱਤ ਅਪਨਾਇਆ ਹੋਇਆ ਸੀ।

ਸਤਿਗੁਰੂ ਜੀ ਓਦੋਂ ਸਾਰੇ ਪੰਜਾਬ ਵਿਚ ਘੋੜਿਆਂ ਉਤੇ ਦੌਰਾ ਕਰਦੇ ਹੁੰਦੇ ਸਨ। ਮੇਰੇ ਮਾਤਾ ਪਿਤਾ ਵਲੋਂ ਦੌਰਾ ਸੱਦਣ ਦੀ ਬੇਨਤੀ ਮਨਜ਼ੂਰ ਹੋਈ ਤੇ ਸਾਡੇ ਪਿੰਡ ਦੌਰਾ ਆਉਣ ਦੀ ਤਾਰੀਖ ਮਿਥੀ ਗਈ।

ਸਿਆਲਾਂ ਦੀ ਬਹਾਰ ਸੀ। ਬੜੀ ਸਖਤ ਠੰਡ ਸੀ, ਕੋਰਾ ਪੈਂਦਾ ਸੀ। ਦੌਰੇ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਸ਼ਾਮ ਨੂੰ ਦੌਰੇ ਵਾਸਤੇ ਤਿਆਰੀ ਕਰਦਿਆਂ ਕਰਦਿਆਂ ਡੂੰਘਾ ਖੇਪੀਆ ਹੋ ਗਿਆ। ਸੌਣ ਦਾ ਵੇਲਾ ਬਹੁਤ ਲੇਟ ਹੋ ਗਿਆ। ਪਰ ਫੇਰ ਵੀ ਮੇਰੇ ਮਾਤਾ ਪਿਤਾ ਤੇ ਸਤਿਗੁਰਾਂ ਦੇ ਦਰਸ਼ਨ ਕਾਰਨ ਆਏ ਨਿਗਦੇ ਰਿਸ਼ਤੇਦਾਰ ਬਿਸਤਰਿਆਂ ਉਤੇ ਵੀ ਬਹੁਤ ਚਿਰ ਤਕ ਸਤਿਗੁਰਾਂ ਦੇ ਦਿਆਲੂ ਤੇ ਕਿਰਪਾਲੂ ਹੋਣ ਅਤੇ ਜਾਣੀ ਜਾਣ ਹੋਣ ਦੀਆਂ ਗੱਲਾਂ ਕਰਦੇ ਰਹੇ। ਮੈਂ ਵੀ ਬਹੁਤ ਸੌਤੜ ਨਹੀ ਸਾਂ ਹੁੰਦਾ, ਤੇ ਉਹਨਾਂ ਦੀਆਂ ਗੱਲਾਂ ਸੁਣਦਾ ਰਿਹਾ।



# " ਮੈਂ ਨਾਮਧਾਰੀ ਕਿਵੇਂ ਬਣਿਆਂ "

*ਸੰਤ ਏਕਮ ਸਿੰਘ ਸੋਂਦ*
*(ਸਾਬਕਾ ਪ੍ਰਧਾਨ ਨਾਮਧਾਰੀ ਸੰਗਤ ਮਿਡਲੈਂਡ)*

ਮੇਰਾ ਜਨਮ ਪਿੰਡ ਛੋਟੀ ਲਹਿਲੀ ਜਿਲਾ ਹੋਸਿਆਰਪੁਰ ਵਿਖੇ ੩ ਜਨਵਰੀ ੧੯੦੮ ਈ: ਨੂੰ ਹੋਇਆ। ਮੇਰੇ ਪਿਤਾ ਜੀ ਸ਼ਿਮਲੇ ਕੌਂਸਲ ਵਿਚ ਮਿਸਤਰੀ ਸਨ। ਮੈ ਆਪਣੀ ਮੁਢਲੀ ਵਿਦਿਆ ਸੰਤ ਨਰੈਣ ਸਿੰਘ ਜੀ ਨਿਰਮਲੇ ਸੰਤਾਂ ਕੋਲੋ ਪਰਾਪਤ ਕੀਤੀ। ਜਿਨਾਂ ਨੇ ਮੈਨੂੰ ਗੁਰਮੁਖੀ, ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ ਆਦਿ ਦੀ ਸੰਥਿਆ ਬੜੀ ਰੀਝ ਨਾਲ ਪੜਾਈ। ਉਨਾਂ ਦੀ ਇਹ ਦੇਣ ਦਾ ਮੈ ਸਦਾ ਹੀ ਰਿਣੀ ਹਾਂ। ਇਸ ਤੇ ਬਾਦ ਸਿੰਘਪੁਰ ਵਿਖੇਪਰਾਈਮਰੀ ਸਕੂਲ ਵਿਚ ਦਾਖਲਾ ਲਿਆ ਅਤੇ ਵਿਦਿਆ ਪਰਾਪਤ ਕੀਤੀ , ਜਿਸ ਤੋ ਬਾਦ ਕੁਝ ਚਿਰ ਖਾਲਸਾ ਕਾਲਜ ਮਾਹਿਲ ਪੁਰ ਵਿਖੇ ਬਾਕੀ ਵਿਦਿਆ ਲਈ। ਜਵਾਨੀ ਵਿਚ .ਪੈਰ ਧਰਦਿਆਂ ਹੀ ਘਰੋਗੀ ਗਲਾਂ ਵਲ ਖਿਆਲ ਹੋਇਆ ਅਤੇ ਮੈ ਆਪਣੇ ਪਿਤਾ ਜੀ ਕੋਲ ਸ਼ਿਮਲੇ ਪਹੁੰਚ ਗਿਆ ਜਿਥੇ ਮੈ ਕੁਝ ਕੁ ਵਰੇ ਕੰਮ ਕੀਤਾ।

ਮੇਰੇ ਪਿਤਾ ਜੀ ਅਫਰੀਕਾ ੧੯੨੪ ਵਿਚ ਗਏ ਅਤੇ ਮੇਰਾ ਸੰਜੋਗ ਵੀ ਉਸੇ ਨਿਸਬਤ ੧੯੨੭ ਵਿਚ ਨੈਰੋਬੀ, ਅਫਰੀਕਾ ਜਾਣ ਦਾ ਹੋਇਆ। ਕੁਝ ਵਰੇ ਅਫਰੀਕਾ ਰੇਲਵੇ ਵਿਚ ਕੰਮ ਕਰਕੇ ਵਾਪਸ ਪੰਜਾਬ ਪਰਤ ਗਿਆ। ਸੰਨ ੧੯੩੪ ਦੀ ਇਹ ਗਲ ਹੈ ਜਦੋ ਬਬਰ ਲਹਿਰ ਆਪਣੇ ਪੂਰੇ ਜੋਰਾਂ ਤੇ ਸੀ ਜਿਸ ਵਿਚ ਮੈ ਵੀ ਨਿਰੰਤਰ ਹਿਸਾ ਲੈਣਾ ਸ਼ੁਰੂ ਕਰ ਦਿਤਾ। ਬਬਰਾਂ ਨੂੰ ਮੇਰਾ ਕੰਮ ਹਥਿਆਰ, ਬਰੂਦ ਆਦਿ ਮੁਹੱਈਆ ਕਰਨ ਦਾ ਸੀ। ਜੋ ਫਰੰਟੀਅਰ ਵਿਚੋ ਬਰਾਮਦ ਕੀਤੇ ਜਾਂਦੇ ਸਨ। ਬਬਰਾਂ ਦੇ ਨਾਲ ਮੈਨੂੰ ਕਾਫੀ ਤਕਲੀਫਾਂ ਅੰਗਰੇਜ ਸਰਕਾਰ ਵਲੋ ਝਲਣੀਆਂ ਪਈਆਂ, ਅਤੇ ਕੁਟਾਂ, ਮਾਰਾਂ ਅਤੇ ਜੇਲਾਂ ਵਿਚ ਵੀ ਕਾਫੀ ਤਸੀਹਿਆਂ ਦਾ ਸਾਹਮਣਾ ਕਰਨਾ ਪਿਆ। ਬਬਰ ਲਹਿਰ ਦੀ ਸਮਾਪਤੀ ਦੇ ਨਾਲ ਹੀ ਮੈਂ ਉਸ ਵੇਲੇ ਦੀ ਜਮਹੂਰੀਅਤ ਦੀ ਪਾਰਟੀ ਕਾਂਗਰਸ ਨਾਲ ਗਠਜੋੜ ਕਰ ਲਿਆ ਜਿਹੜਾ ਅਜ ਤਕ ਨਿਭ ਰਿਹਾ ਹੈ।

ਪਾਕਿਸਤਾਨ ਬਣਨ ਤੋ ਬਾਦ ਮੈ ਮੁੜਕੇ ਨੈਰੋਬੀ, ਅਫਰੀਕਾ ੧੯੪੮ ਵਿਚ ਪਹੁੰਚ ਗਿਆ, ਅਤੇ ਕੁਝ ਚਿਰ ਇਥੇ ਰਹਿਕੇ, ਕੰਪਾਲੇ, ਯੁਗੰਡੇ ਵਿਖੇ ਹਮੇਸ਼ਾਂ ਲਈ ਡੇਰੇ ਲਾ ਲਏ। ਕੰਪਾਲੇ ਤੋ ਸਤਰ ਕੁ ਮੀਲ ਦੀ ਵਿਥ ਤੇ ਮੇਰਾ ਕੰਮ ਸੀ। ਇਹ ਗਲ ੧੯੫੩ ਦੀ ਹੈ ਜਦੋ ਸਤਿਗੁਰੂ ਪਰਤਾਪ ਸਿੰਘ. ਜੀ ਦਾ ਅਫਰੀਕਾ ਦਾ ਪਹਿਲਾ ਦੌਰਾ ਹੋਇਆ। ਇਸ ਦੌਰੇ ਤੋ ਕੁਝ ਚਿਰ ਪਹਿਲਾਂ ਮੇਰੀ ਬਦਲੀ ਕੰਪਾਲਾ ਸ਼ਹਿਰ ਦੀ ਹੋ ਗਈ ਸੀ, ਜਿਥੇ ਯੁਗੰਡਾ ਰੇਲਵੇ ਵਿਚ ਮੈਨੂੰ ਫੋਰਮੈਨ ਦੇ ਪਦ ਤੇ ਨਿਯੁਕਤ ਕੀਤਾ ਗਿਆ ਸੀ।

ਇਹ ਗਲ ਮੈ ਦਸ ਦੇਣੀ ਚਾਹੁੰਦਾ ਹਾਂ ਕਿ ਯੁਗੰਡਾ ਵਿਚ ਰਹਿੰਦਿਆਂ ਮੇਰੇ ਕੋਲ ਤਿੰਨ ਰਫਲਾਂ, ਇਕ ਸ਼ਾਟਗੰਨ ਅਤੇ ਇਕ ਰਿਵਾਲਵਰ ਸੀ, ਜਿਸ ਨਾਲ ਬੇਅੰਤ ਜਾਨਵਰਾਂ ਦਾ ਸ਼ਿਕਾਰ ਮੈ ਕਰਦਾ ਹੁੰਦਾ ਸਾਂ। ਹਰਨ, ਸ਼ੇਰ, ਬਘਿਆੜ, ਹਾਥੀ, ਚਿਤਰੇ ਆਦਿ ਮੇਰੀਆਂ ਗੋਲੀਆਂ ਦੇ ਨਿਸ਼ਾਨੇ ਬਣ ਚੁਕੇ ਸਨ ਅਤੇ ਮੇਰੀ ਜੀਭ ਦੇ ਸੁਆਦ ਦੇ ਰਸ ਨੇ ਕੋਈ ਵੀ ਖਾਣ ਵਾਲਾ ਜਾਨਵਰ ਨਹੀ ਸੀ ਛਡਿਆ।

ਇਕ ਦਿਨ ਦੀ ਗਲ ਹੈ ਮੈ ਦੁਕਾਨ ਤੋ ਰਾਸ਼ਣ ਫਰੋਖਤ ਕਰੰਨ ਜਾ ਰਿਹਾ ਸਾਂ ਤਾਂ ਸੰਤ ਅਵਤਾਰ ਸਿੰਘ (ਸਵਰਗੀਯ ਸੂਬਾ ਜੀ) ਜੋ ਉਸ ਵੇਲੇ ਇਕ ਸਾਧਾਰਨ ਨਾਮਧਾਰੀ ਸਿਖ ਸਨ ਨੇ ਮੈਨੂੰ ਫਤਹਿ ਬੁਲਾਈ ਅਤੇ ਆਖਿਆ ਕਿ ਸਤਿਗੁਰੂ ਪਰਤਾਪ ਸਿੰਘ ਜੀ ਭਾਰਤ ਤੋਂ ਆਏ ਹਨ ਅਤੇ ਜੀਂਜੇ (ਜੋ ਕੰਪਾਲੇ ਤੋ ੪੦ ਮੀਲ ਦੀ ਵਿਥ ਤੇ ਹੈ) ਉਨਾਂ ਦਾ ਜਲੂਸ ਦੀ ਸ਼ਕਲ ਵਿਚ ਸਵਾਗਤ ਕੀਤਾ ਜਾਵੇਗਾ ਅਤੇ ਬੇਨਤੀ ਕੀਤੀ ਕਿ ਮੈ ਵੀ ਉਨਾਂ ਦੇ ਨਾਲ ਚਲ ਕੇ ਸਤਿਗੁਰੂ ਜੀ ਦੇ ਦਰਸਨ ਕਰਾਂ। ਉਨਾਂ ਕੋਲ "MORRIS BOX BODY" ਛੋਟੀ ਜਹੀ ਕਾਰ ਸੀ ਜਿਸ ਵਿਚ ਅਸੀ ਦੋਵੇ ਬੈਠ ਗਏ। ਮੈਂ ਵੀ ਸੋਚਿਆ ਚਲੋ ਇਸੇ ਬਹਾਨੇ ਨਾਮਧਾਰੀਆਂ ਦੇ ਗੁਰੂ ਦੇ ਦਰਸ਼ਨ ਹੀ ਕਰ ਲੈਂਦੇ ਹਾਂ।

ਕੁਝ ਕੁ ਮੀਲ ਦਾ ਸਫਰ ਕੀਤਾ ਹੀ ਸੀ ਕਿ ਸਾਡੀ ਕਾਰ ਵਿਗੜ ਗਈ। ਅਸੀ ਮਕੈਨਕੀ ਤੋ ਦੋਨੋ ਹੀ ਅਨਜਾਣ ਸਾਂ ਇਸ ਲਈ ਬੜੇ ਫਿਕਰਮੰਦ ਹੋਏ ਕਿ ਹੁਣ ਕੀ ਹੋਵੇਗਾ? ਸੰਤ ਅਵਤਾਰ ਸਿੰਘ ਜੀ ਦੇ ਦਿਲ ਵਿਚ ਆਇਆ ਜੋ ਉਨ੍ਹਾਂ ਨੇ ਮੈਨੂੰ ਆਖਿਆ ਕਿ ਗਲਤੀ ਉਨਾਂ ਕੋਲੋ ਤੁਰਨ ਵੇਲੇ ਹੋਈ ਹੈ ਕਿ ਉਹ ਅਰਦਾਸ ਕਰਨ ਤੋ ਬਗੈਰ ਹੀ ਤੁਰ ਪਏ ਸਨ। ਮੈ ਸੰਤਾਂ ਨੂੰ ਆਖਿਆ ਕਿ ਜੇ ਇਹ ਗਲ ਹੈ ਤਾਂਅਰਦਾਸ ਹੁਣ ਕਰ ਲਵੋ। ਸੰਤਾਂ ਮੇਰੇ ਆਖੇ ਲਗ ਕੇ ਜੋੜੇ ਲਾਹ ਅਰਦਾਸ ਕੀਤੀ ਕਿ ਹੇ ਸਚੇ ਪਾਤਸਗਾਹ ਤੇਰਾ ਜਲੂਸ ਵੇਖਣਾ ਸੀ ਪਰ ਸਾਡੀ ਕਾਰ ਖਰਾਬ ਹੈ ਤੂੰ ਹੀ ਮੇਹਰ ਕਰ। ਅਰਦਾਸ ਤੋ ਬਾਦ ਸਜੋੜੇ ਪਹਿਨ ਕੇ ਕਾਰ ਦਾ ਬੋਨਟ ਜੋ ਖੁਲਾ ਸੀ ਵਿਚ ਐਵੇ ਹੀ ਇਧਰ ਉਧਰ ਤਾਰਾਂ ਨੂੰ ਉਨਾਂ ਹਥ ਮਾਰਿਆ ਤਾਂ ਕਾਰ ਸਟਾਰਟ ਹੋ ਗਈ ਅਤੇ ਅਸੀ ਵਾਹੋ ਦਾਹੀ ਜੀਜੇ ਦੀ ਜੂਹ ਵਿਚ ਪਹੁੰਚ ਗਏ ਜਿਥੇ ਹੋਰ ਵੀ ਕਾਰਾਂ ਮੋਟਰਾਂ ਕਠੀਆਂ ਹੋਈਆਂ ਹੋਈਆਂ ਸਨ, ਅਤੇ ਸਤਿਗੁਰੂ ਜੀ ਦੀ ਸਪੈਸ਼ਲ ਕਾਰ ਦੀ ਉਡੀਕ ਕਰ ਰਹੀਆਂ ਸਨ।

ਸੰਗਤਾਂ ਵਿਚੋ ਮੇਰੇ ਕਾਫੀ ਜਾਣੂ ਪਹਿਚਾਣੂ ਵੀ ਸਨ ਅਤੇ ਕਈ ਨਵੇ ਚੇਹਰੇ ਵੀ ਸਨ। ਤਕਰੀਬਨ ਕਾਫੀ ਨਾਮਧਾਰੀ ਪਹਿਰਾਵੇ ਵਿਚ ਸਨ। ਮੇਰੇ ਕੋਲ ਵੀ ਇਕ ਚੁਸਤ ਪਜਾਮਾ ਸੀ, ਜੋ ਕੁਦਰਤੀ ਉਸ ਵੇਲੇ ਮੇਰੇ ਕੋਲ ਝੋਲੇ ਵਿਚ ਸੀ ਅਤੇ ਜਿਸਨੂੰ ਮੈ ਓਹਲੇ ਹੋ ਕੇ ਪਾ ਲਿਆ ਅਤੇ ਸਾਰਿਆਂ ਦੇ ਵਿਚ ਜਾ ਕੇ ਖਲੋ ਗਿਆ ਅਤੇ ਲਗਾ ਉਡੀਕਣ।

ਵੇਖਦਿਆਂ ਹੀ ਇਕ ਕਾਰ ਪਹੁੰਚੀ ਜੋ ਗਾਰੇ ਵਿਚ ਲਥ ਪਥ ਸੀ। ਉਸ ਵਿਚ ਜੋ ਸਜਣ ਸਨ ਉਨਾਂ ਦਸਿਆ ਕਿ ਪਿਛੇ ਰਸਤਾ ਬਹੁਤ ਖਰਾਬ ਹੈ ਅਤੇ ਸਤਿਗੁਰਾਂ ਦੀ ਕਾਰ ਵੀ ਪਿਛੇ ਖਰਾਬ ਹੋ ਗਈ ਸੀ ਇਸ ਕਰਕੇ ਹੀ ਲੇਟ ਹੈ। ਪੰਦਰਾਂ ਵੀਹਾਂਮਿੰਟਾਂ ਬਾਦ ਸਤਿਗੁਰੂ ਜੀ ਦੀ ਕਾਰ ਵਿਖਾਈ ਦਿਤੀ ਅਤੇ ਜੈਕਾਰਿਆਂ ਨਾਲ ਅਕਾਸ਼ ਗੂੰਜ ਉਠਿਆ।

ਸਤਿਗੁਰੂ ਜੀ ਦੀ ਕਾਰ ਖੜੀ ਹੋਈ ਸਾਰੀ ਸੰਗਤ ਉਨਾਂ ਵਲ ਲਪਕੀ ਅਤੇ ਫੁਲਾਂ ਦੇ ਹਾਰਾਂ ਨਾਲ ਸਤਿਗੁਰੂ ਜੀ ਦਾ ਸਵਾਗਤ ਕੀਤਾ। ਸਤਿਗੁਰੂ ਜੀ ਹਸੂੰ ਹਸੂੰ ਕਰਦੇ ਸਾਡੇ ਵਲ ਵਧੇ ਅਤੇ ਸੰਤ ਅਵਤਾਰ ਸਿੰਘ ਨੂੰ ਕਹਿਣ ਲਗੇ " ਸੰਤ ਅਵਤਾਰ ਸਿੰਘ ਜੀ, ਚੰਗੇ ਹੋ ਤੁਸੀ, ਆਪਣੀ ਗੱਡੀ ਠੀਕ ਕਰਵਾਂ ਲਈ ਅਤੇ ਸਾਡੀ ਖਰਾਬ ਕਰ ਦਿਤੀ।"

ਇਹ ਗਲ ਸੁਣਦਿਆਂ ਹੀ ਮੈਨੂੰ ਹਜਾਰਾਂ ਬਿਜਲੀਆਂ ਦਾ ਕਰੰਟ ਪਿਆ ਅਤੇ ਮੇਰੀ ਹਾਲਤ ਦਾ ਅੰਦਾਜਾ ਲਗੋਣਾ ਮੁਸ਼ਕਿਲ ਹੀ ਨਹੀ ਬਲਕੇ ਨਾਮੁਮਕਿਨ ਸੀ। ਮੇਰੇ ਉਤੇ ਪ੍ਰਭਾਵ ਤਾਂ ਪਹਿਲਾਂ ਵੀ ਓਸ ਅਰਦਾਸ ਦਾ ਪੈ ਚੁਕਾ ਸੀ ਜਿਸ ਨਾਲ ਕਾਰ ਸਟਾਰਟ ਹੋਈ ਸੀ ਪਰ ਸਤਿਗੁਰਾਂ ਦੇ ਇਸ ਬਚਨ ਨੇ ਮੇਰਾ ਤਨ, ਮਨ ਹਿਲਾ ਕੇ ਰਖ ਦਿਤਾ। ਮੈਨੂੰ ਸਮਝ ਨਹੀ ਪੈ ਰਹੀ ਸੀ ਕਿ ਮੇਰੇ ਸਨਮੁਖ ਇਹ ਦਿਬ ਸ਼ਕਤੀ ਕੀ ਹੈ ਜਿਸ ਨੇ ਮੈਨੂੰ ਕੀਲ ਸੁਟਿਆ ਹੈ।

ਮੈਨੂੰ ਇੰਡੀਆ ਬਿਲਡਿੰਗ ਕੰਟਰੈਕਟਰ ਦੇ ਸੰਤ ਪਰੀਤਮ ਸਿੰਘ ਜੀ ਅਤੇ ਹਜਾਰਾ ਸਿੰਘ ਭਾਂਬਾ, ਜਿਨਾਂ ਨੇ ਇਹ ਦੌਰਾ ਕਰਵਾਇਆ ਸੀ, ਨੇ ਮੈਨੂੰ ਹੁਕਮ ਕੀਤਾ ਕਿ ਤੁਸੀ ਜਲੂਸ ਦੀ ਅਗਵਾਈ ਕਰੋ। ਗਤਕੇ ਦਾ ਖਿਲਾੜੀ ਹੋਣ ਕਰਕੇ ਦੋ ਕਿਰਪਾਨਾਂ ਲੈ ਕੇ ਘੁਮੋਦਾ ਹੋਇਆਅਗੇ ਹੋ ਤੁਰਿਆ ਅਤੇ ਹੋਲੀ ਹੋਲੀ ਜਲੂਸ ' ਖਾਲਸਾ ਕੰਟਰੈਕਟਰ' ਵਾਲਿਆਂ ਦੇ ਗ੍ਰਿਹ ਤਕ ਜਾ ਕੇ ਸਮਾਪਤ ਹੋਇਆ।

ਦੂਸਰੇ ਦਿਨ ਉਨ੍ਹਾਂ ਦੇ ਘਰ ਵਿਖੇ ਸਤਿਗੁਰੂ ਜੀ ਸੰਗਤ ਵਿਚ ਇਵੇ ਸੁਸ਼ੋਭਤ ਸਨ ਜਿਵੇ ਤਾਰਿਆਂ ਵਿਚ ਚੰਦਰਮਾ। ਮੈ ਵੀ ਉਥੇ ਹੀ ਬੈਠਾ ਹੋਇਆ ਸਾਂ। ਮੇਰੇ ਕੋਲ ਬਾਬੂ ਮੇਹਰਬਾਨ ਸਿੰਘ ਬੈਠੇ ਸਨ, ਜੋ ਨੈਰੋਬੀ ਤੋ ਆਏ ਸਨ, ਉਨਾਂ ਮੈਨੂੰ ਆਖਿਆ ਕੇ ਸਰਦਾਰ ਜੀ ਤੁਸੀ ਵੀ ਹੁਣ ਸਤਿਗੁਰੂ ਦੇ ਜਹਾਜੇ ਚੜ ਜਾਵੋ। ਉਸੇ ਹੀ ਵੇਲੇ ਸਤਿਗੁਰੂ ਜੀ ਨੇ ਸਾਡੇ ਵਲ ਇਸ਼ਾਰਾ ਕੀਤਾ ਕਿ ਇਧਰ ਆਵੋ। ਮੈਂ ਬਾਬੂ ਜੀ ਨੂੰ ਆਖਿਆ ਕਿ ਜਾਓ, ਤੁਹਾਨੂੰ ਸਤਿਗੁਰੂ ਜੀ ਸਦ ਰਹੇ ਹਨ। ਬਾਬੂ ਉਠ ਕੇ ਜਾਣ ਲਗੇ ਤਾਂ ਸਤਿਗੁਰੂ ਜੀ ਨੇ ਕਿਹਾ,"ਤੁਹਾਨੂੰ ਨਹੀ ਤੁਹਾਡੇ ਨਾਲ ਬੈਠੇ ਸਜਣ ਨੂੰ ਸਾਡੇ ਕੋਲ ਭੇਜੋ।"

ਮੈ ਜਾ ਕੇ ਮਥਾ ਟੇਕਿਆ। ਗੁਰੂ ਜੀ ਨੇ ਆਸ਼ੀਰਵਾਦ ਦਿਤਾਅਤੇ ਹਾਲ ਚਾਲ ਪੁਛਿਆ ਕਿ ਕਿਥੇ ਕੰਮ ਕਰਦੇ ਹੋ ਆਦਿ ਅਤੇ ਫਿਰ ਪੁਛਣ ਲਗੇ ਕਿ ਮਾਸ ਸ਼ਰਾਬ ਦਾ ਸੇਵਨ ਕਰਦੇ ਹੋ? ਤਾਂ ਮੈ ਉਤਰ ਦਿਤਾ ਕਿ ਮਹਾਂਰਾਜ ਮੈ ਤਾਂ ਪੰਜੇ ਐਬ ਸ਼ਰਈ ਹਾਂ। ਲਾਹੋਲ ਵਲਾ ਕੁਥੱਤ ਸਤਿਗੁਰਾਂ ਮੈਨੂੰ ਕਿਹਾ ਕਿ ਇਨਾਂ ਦਾ ਤਿਆਗ ਕਰਦੇ ਤਾਂ ਮੈ ਕਿਹਾ ਕਿ ਮੈ ਇਨਾਂ ਦਾ ਆਦੀ ਹੋ ਚੁਕਾ ਹਾਂ ਅਤੇ ਕੋਈ ਵੀ ਇਹੋ ਜਿਹਾ ਪ੍ਰਣ ਨਹੀ ਕਰਨਾ ਚਾਹੁੰਦਾ ਜੋ ਮੈ ਨਿਭਾ ਨਾ ਸਕਾਂ। ਸਤਿਗੁਰ ਜੀ ਨੇ ਫਰਮਾਇਆ ਕਿ ਤੂੰ ਫਿਕਰ ਨਾ ਕਰ ਤੇਰੇ ਅਸੀ ਜੁਮੇਵਾਰ ਹਾਂ ਅਤੇ ਇਹ ਕਹਿਕੇ ਸੰਤ ਨਿਧਾਨ ਸਿੰਘ ਆਲਿਮ ਜੀ ਨੂੰ ਆਖਿਆ ਕਿ ਇਨਾਂ ਨੂੰ ਭਜਨ ਦੇਵੋ। ਮੈ ਉਨਾਂ ਨੂੰ ਰੋਕ ਦਿਤਾ ਅਤੇ ਫਿਰ ਸਤਿਗੁਰ ਜੀ ਅਗੇ ਅਰਜ ਕੀਤੀ ਕਿ ਮੈ ਹਜਾਰਾਂ ਹੀ ਬੇਗੁਨਾਹ ਜਾਨਵਰਾਂ ਦਾਖੂਨ ਕੀਤਾ ਹੈ - ਉਸਦਾ ਕੀ ਬਣੂ? ਤਾਂ ਸਤਿਗੁਰ ਜੀ ਮੁਸਕ੍ਰਾਏ ਅਤੇ ਆਖਣ ਲਗੇ - ਤੇਰੇ ਗੁਨ੍ਹਾ ਸਭ ਬਖਸ਼ੇ। ਮੈ ਸਤਿਗੁਰਾਂ ਦੇ ਇਹ ਬਚਨ ਸੁਣ ਕੇ ਇਕ ਹੋਰ ਬੇਨਤੀ ਕੀਤੀ ਕਿ ਭਜਨ ਲੈਣ ਤੋ ਬਾਦ ਮੇਰੇ ਤੇ ਇਹ ਕਿਰਪਾ ਕਰੋ ਕਿ ਸੁਫਨੇ ਵਿਚ ਵੀ ਮਾਸ, ਸ਼ਰਾਬ ਦੀ ਯਾਦ ਕਦੇ ਨਾ ਆਵੇ। ਇਸ ਤੋ ਬਾਦ ਸੂਬਾ ਦਸੌਂਦਾ ਸਿੰਘ ਜੀ ਨੇ ਮੇਰੇ ਕੰਨ ਵਿਚ ਨਾਮ ਦੀ ਬੂੰਦ ਟਪਕਾ ਦਿਤੀ। ਮੇਰੇ ਮਾਨੋ ਕਪਾਟ ਹੀ ਖੁਲ ਗਏ ਹੋਣ, ਮੈ ਘਰ ਜਾ ਕੇ ਸਾਰਾ ਮਾਸ ਆਦਿ ਜੋ ਫਰਿਜ ਵਿਚ ਸੀ, ਚਕਵਾ ਦਿਤਾ ਅਤੇ ਨਾਮ ਬਾਣੀ ਦਾ ਅਭਿਆਸ ਸ਼ੁਰੂ ਕਰ ਦਿਤਾ।

ਕੁਝ ਦਿਨਾਂ ਬਾਦ ਦੀ ਗਲ ਹੈ ਮੇਰੇ ਸੰਗੀ ਸਾਥੀਆਂ ਜੋ ਮੇਰੇ ਪਿਆਲੇ ਦੇ ਯਾਰ ਸਨ, ਨੇ ਆਂਖਿਆ ਕਿ ਚਲੋ ਸ਼ਿਕਾਰ ਨੂੰ ਚਲੀਏ। ਮੈ ਉਨਾਂ ਨੂੰ ਆਪਣੀ ਮਜਬੂਰੀ ਦਸੀ, ਪਰ ਉਨਾਂ ਨੇ ਇਕ ਨਾ ਸੁਣੀ ਅਤੇ ਮੈਨੂੰ ਇਹ ਕਹਿਕੇ ਨਾਲ ਟੋਰ ਹੀ ਲਿਆ ਕਿ ਤੂੰ ਮਾਸ ਨਾ ਖਾਵੀ, ਸਿਰਫ ਸ਼ਿਕਾਰ ਹੀ ਕਰਨਾ ਹੈ, ਇਕ ਹਰਨ ਹੀ ਮਾਰਨਾ ਹੈ।

ਜੰਗਲ ਵਿਚ ਪਹੁੰਚਦਿਆਂ ਹੀ ਕੁਝਦੂਰ ਮੈਨੂੰ ਹਰਨ ਵਿਖਾਈ ਦਿਤੇ ਜਿਨਾਂ ਵਲ ਮੈ ਹੋਲੀ ਹੋਲੀ ਤੁਰ ਪਿਆ। ਇਕ ਦਮ ਹੀ ਮੈ ਰੁਕਿਆ ਅਤੇ ਵੇਖਦਾ ਹਾਂ ਕਿ ਮੈ ਇਕਲਾ ਹੀ ਹਾਂ, ਮੇਰੇ ਸਾਥੀ ਕਾਫੀ ਪਿਛੇ ਰਹਿ ਚੁਕੇ ਸਨ। ਏਨੇ ਵਿਚ ਕੀ ਵੇਖਦਾ ਹਾਂ ਕਿ ਹਰਨਾਂ ਦੀਆਂ ਪਿਠਾਂ ਜੋ ਮੈਨੂੰ ਦਿਸ ਰਹੀਆਂ ਸਨ, ਉਹਨਾਂ ਦੀ ਜਗਾ ਇਕ ਸ਼ੇਰ, ਸ਼ੇਰਨੀ ਅਤੇ ਇਕ ਛੋਟਾ ਬਚਾ ਮੇਰੇ ਵਲ ਨੀਝ ਲਾ ਕੇ ਵੇਖ ਰਹੇ ਹਨ।

ਸ਼ੇਰ ਨੇ ਗਰਜਨਾ ਕੀਤੀ, ਮੈਂ ਘਬਰਾਇਆ ਪਰ ਫਿਰ ਸੰਭਲ ਕੇ ਬੰਦੂਕ ਸ਼ੇਰ ਵਲ ਤਾਕ ਦਿਤੀ ਤਾਂ ਨਜਰ ਸਜੇ ਪਾਸੇ ਗਈ ਤਾਂ ਉਥੇ ਵੀ ਸ਼ੇਰਾਂ ਦੀ ਢਾਣੀ ਖੜੀ ਸੀ, ਜਦੋ ਖਬੇ ਨਜਰ ਮਾਰੀ ਤਾਂ ਓਧਰ ਵੀ ਸ਼ੇਰ । ਗਲ ਕੀ ਕੇ ਮੈਨੂੰ ਸ਼ੇਰਾਂ ਨੇ ਚੰਗੀ ਤਰਾਂ ਘੇਰ ਲਿਆ ਸੀ। ਮੇਰੀ ਖਾਨਿਓ ਗਈ - ਇਕ ਦਮ ਸਤਿਗੁਰੂ ਜੀ ਦੀ ਯਾਦ ਆਈ - ਅੱਖਾਂ ਮੀਟੀਆਂ ,ਅਰਦਾਸ ਕੀਤੀ ਕੇ ਹੇ ਸਚੇ ਪਾਤਸ਼ਾਹ ਮੈ ਭੁਲ ਗਿਆ, ਮੈਨੂੰ ਬਚਾਓ। ਹੋਲੀ ਹੋਲੀ ਡਰਦਿਆਂ ਅਖਾਂ ਖੋਲੀਆਂ ਤੇ ਕੀ ਵੇਖਦਾ ਹਾਂ ਕਿ ਨਾ ਉਥੇ ਸ਼ੇਰ ਨਾ ਸ਼ੇਰ ਦੀ ਜਾਤ। ਮੈ ਵਾਪਸ ਪਰਤਿਆ ਅਤੇ ਦੋ ਕੁ ਮੀਲਾਂ ਤੇ ਮੇਰੇ ਸਾਥੀਆਂ ਨੂੰ ਜਾ ਮਿਲਿਆ ਜਹੇੜੇ ਸ਼ੇਰਾਂ ਤੋ ਡਰ ਕੇ ਭਜ ਗਏ ਸਨ ਅਤੇ ਮੇਰੇ ਵਲੋ ਵੀ ਉਮੀਦ ਲਾਹ ਚੁਕੇ ਸਨ।

ਉਸ ਤੋ ਬਾਦ ਜਦੋ ਮੈ ਘਰ ਪਰਤਿਆ ਤਾਂ ਸਾਰੇ ਮਾੜੇ ਕੰਮਾਂ ਤੋ ਤੋਬਾ ਕਰ ਦਿਤੀ ਅਤੇ ਹੁਣ ਤਕ ਓਸ ਅਟਲ ਪਰਤਾਪੀ ਦਾ ਮਿਹਰਾਂ ਭਰਿਆ ਹਥ ਮੇਰੇ ਤੇ ਹੈ। ਉਨਾਂ ਦੀ ਬਖਸ਼ਿਸ਼ ਸਦਕੇ ਹੀ ਦਸ ਸਾਲ ਕੰਪਾਲੇ ਦੀ ਸੰਗਤ ਦੀ ਪਰਧਾਨਗੀ ਦੁਆਰਾ ਸੇਵਾ ਨਿਭਾਈ ਅਤੇ ਵਲੈਤ ਆ ਕੇ ਸਤਿਗੁਰੂ ਜਗਜੀਤ ਸਿੰਘ ਦੀ ਮੇਹਰ ਨਾਲ ਪੰਦਰਾਂ ਸਾਲ ਨਾਮਧਾਰੀ ਸੰਗਤ ਬਰਮਿੰਘਮ ਦੀ ਪਰਧਾਨਗੀ ਦਾ ਮਾਣ ਪਰਾਪਤ ਹੋਇਆ ਅਤੇ ਉਹਨਾਂ ਦੀ ਨਦਰੋ ਕਰਮ ਦਾ ਹੀ ਸਦਕਾ ੧੯੮੪ ਦਾ ਹੋਲਾ ਬਰਮਿੰਘਮ ਸ਼ਹਿਰ ਵਿਚ ਮਨੋਣ ਦੀ ਮੇਰੀ ਬੇਨਤੀ ਸਵੀਕਾਰ ਕਰਕੇ ਮੈਨੂੰ ਅਥਾਹ ਮਾਨ ਬਖਸ਼ਿਆ।

## ਵਲੋਂ ਸੰਤ ਖੜਗ ਸਿਘ ਜੀ "ਭਮਰਾ "

**ਮੰਡਨ ਹੈਡ ਲੰਡਨ**

੧੯੫੮, ੧੪ ਅਗਸਤ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਮੋਲ ਬਚਨ ਸੁਣਦਿਆਂ ਲਿਖਦਿਆਂ ਮਨ ਰੇਤ ਦੀ ਕੰਧ ਵਾਂਗੂ ਕਿਰਕਰਾ ਹੋਣਾ ਸ਼ੁਰੂ ਹੋ ਜਾਂਦਾ ਹੈ। ਸੰਤ ਫਤਹਿ ਸਿੰਘ ਮਾਂਗਾ ਬਾਰੇ ਬਚਨ ਕੀਤਾ, ਇਹਨਾਂ ਦੀਆਂ ਅਖਾਂ ਵਿਚ ਮੋਤੀਆ ਉਤਰ ਆਇਆ ਹੈ, ਲੁਧਿਆਣੇ ਹਸਪਤਾਲ ਭੇਜ ਕੇ ਉਪ੍ਰੇਸ਼ਨ ਬਾਬਤ ਪਤਾ ਕਰਨਾ ਹੈ, ਮੇਰਾ ਜੀ ਕਰਦਾ ਹੈ ਕਿ ਹੁਣ ਕੋਈ ਬੇਆਸਰਾ ਬੁਢਾ ਦੁਖੀ ਨਾ ਰਿਹੇ, ਜੇ ਰਕਮ ਲੈ ਕੇ ਸੇਵਾ ਕਰਨ ਵਾਲੇ ਬੰਦੇ ਮਿਲ ਜਾਣ, ਤਾਂ ਭੈਣੀ ਸਾਹਿਬ ਅਤੇ ਜੀਵਨ ਨਗਰ ਬਿਰਧ ਘਰ ਬਣਾ ਦੇਈਏ।

ਸਤਿਗੁਰੂ ਜੀ ਆਪਣੀ ਖੁਰਾਕ ਦਾ ਜਿਕਰ ਕਰਦਿਆਂ ਬਚਨ ਕੀਤਾ ਕਿ ਜਵਾਨੀ ਵਿਚ ਭਾਈ ਵਜੀਰ ਸਿੰਘ ਅਤੇ ਸਤਿਗੁਰੂ ਜੀ ੧੬ ਸੇਰ ਪਕਾ ਦੁਧ ਮਝ ਦਾ ਤੇ ੨੦੦ ਗਿਰੀਆਂ ਬਦਾਮਾਂ ਦੀਆਂ ਛਿਲੀਆਂਹੋਈਆਂ ਦੁਧ 'ਚ ਮਿਲਾਕੇ ਪੀਦੇ ਸਨ, ਜਿਸ ਵਿਚ ਦੋ ਹਿਸੇ ਸਤਿਗੁਰੂ ਜੀ ਦੇ ਇਕ ਹਿਸਾ ਭਾਈ ਵਜੀਰ ਸਿੰਘ ਦਾ ਮਗਰੋ ਕੋਠੀ ਵਾਲੇ ਖੂਹ ਹਰਟ ਦੇ ੭੬ ਗੋੜੇ ਭਰੀਆਂ ਹੋਈਆਂ ਮਾਹਲਾਂ ਦੇ ਦੋਹਾਂ ਨੇ ਕਡੇ, ਫੇਰ ਨਹਿਰ ਗਏ ੭ ਹਥ ਚੋੜੀ ਤੇ ੭ ਹਥ ਡੂੰਗਾ ਖੂਹ ਲਈ ਮਿਟੀ ਪੁਟ ਪੁਟ ਕੇ ਦੂਜਿਆਂ ਨੂੰ ਚੁਕਾਈ ਪਰ ਥਕਾਵਟ ਦਾ ਕੋਈ ਪਤਾ ਨਹੀ ਸੀ,

ਭਾਈ ਵਜੀਰ ਸਿੰਘ ਆਪਣੇ ਨਿਜੀ ਸੇਵਕ ਬਾਰੇ ਦਸਦਿਆਂ ਕਿਹਾ, ਭਾਈ ਵਜੀਰ ਸਿੰਘ ਨੇ ਮੇਰੀ ੩੦ ਸਾਲ ਇਸ ਤਰਾਂ ਸੇਵਾ ਕੀਤੀ ਹੈ, ਜਿਵੇ ਉਹ ਮੇਰੀਆਂ ਸਾਰੀਆਂ ਲੋੜਾਂ ਨੂੰ ਅਗਾਊਂ ਹੀ ਜਾਣਦਾਹੋਵੇ, ਮੈਨੂੰ ਕਦੇ ਵੀ ਕੋਈ ਚੀਜ ਮੰਗਣ ਦੀ ਲੋੜ ਨਹੀ ਪਈ, ਸਭ ਲੋੜਾਂ ਵਕਤ ਸਿਰ ਪੂਰੀਆਂ ਹੁੰਦੀਆਂ ਰਹੀਆਂ। ਜਰੂਰਤ ਮੁਤਾਬਕ ਮਿਠੀ, ਲੋੜ ਵੇਲੇ ਸਲੂਣੀ ਚੀਜ ਆ ਮੇਰੇ ਹਾਜਰ ਹੁੰਦੀ ਸੀ, ਏਨੇ ਅਰਸੇ ਵਿਚ ਇਕ ਵਾਰ ਵੀ ਨਿਰਾਸ਼ ਜਾਂ ਨਰਾਜ ਨਹੀ ਹੋਣਾ ਪਿਆ, ਇਸੇ ਤਰਾਂ ਸੰਤ ਰਤਨ ਸਿੰਘ ਜੀ ਲਾਂਗਰੀ ਹਜੂਰੀ ਸੇਵਕ ਦੀ ਸੇਵਾ ਜਦੋ ਬਾਬਾ ਬੀਰ ਸਿੰਘ ਜੀ ਦੇ ਜੇਲ ਕੇਸ ਦੇ ਦਿਨਾਂ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਦੀ ਸੇਹਤ ਅਧੀ ਰਾਤ ਤੋ ਪਿਛੋ ਸਖਤ ਖਰਾਬ ਹੋ ਗਈ ਸੀ, ਬੁਖਾਰ ਲਥਣ ਦਾ ਅਜੇ ਕੋਈ ਲਲ ਨਹੀ ਨਜਰ ਆ ਰਿਹਾ ਸੀ। ੬ ਦਿਨ ਤੇ ਰਾਤ ਦਿਨ ਦੀ ਨਠ ਭਜ ਦੌੜ ਕਾਰਨ ਸੁਤਾ ਹੀ ਨਹੀ ਸੀ, ਸਵੇਰੇ ਹੁੰਦੀ ਹੀ ਭੈਣੀ ਸਾਹਿਬ ਦੀ ਤਿਆਰੀ ਕਰ ਲਈ, ਹੁਕਮ ਕੀਤਾ ਸਲਾਨਾ ਨਿਤਨੇਮ ਭੈਣੀ ਸਾਹਿਬ ਸ਼ੁਰੂ ਹੈ।

ਅੜਬੰਗੀ ਦਾ ਘੋੜਾ ਜੋ ਕਿ ਸੰਗਲ ਨਾਲ ਬੰਨਿਆਂ ਕਰਦੇ ਸੀ, ਆਪਣੀ ਅੜੀ ਤੇ ਆ ਕੇ ਸੰਗਲ ਨੂੰ ਤੋੜ ਦਿੰਦਾ ਸੀ, ਇਕ ਦਿਨ ਸੰਗਲਤੋੜ ਕੇ ਘੋੜੀ ਮਗਰ ਲਗ ਗਿਆ, ਸਤਿਗੁਰੂ ਜੀ ਘੋੜੀ ਨੂੰ ਪਿੰਡ ਦੇ ਇਕ ਪਾਸੇ ਕਰਕੇ ਰਾਹ ਵਿਚ ਖੜ ਗਏ। ਘੋੜੇ ਨੂੰ ਇਕ ਹਥ ਨਾਲ ਫੜੀ ਰਖਿਆ, ਜਿਨਾ ਚਿਰ ਉਸ ਨੂੰ ਦੁਬਾਰਾ ਰਸਾ ਨਹੀ ਪਾ ਲਿਆ । ੧੯੫੯ ਮਾਰਚ ਈਸਟ ਅਫਰੀਕਾ ਦਾ ਦੋਰਾ ਯੁਗੰਡਾ ਤੋ ਵਾਪਸ ਕੇਨੀਆਂ ਨੂੰ ਜਾਂਦਿਆਂ ਨਕੋਰੋ ਤੋ ੫ ਮੀਲ ਦੀ ਵਿਥ ਤੇ ਇਕ ਅੰਗਰੇਜ ਦੇ ਫਾਰਮ ਵਿਚ ਗਊਆਂ ਵੇਖਣ ਦਾ ਪ੍ਰੋਗਰਾਮ ਬਣਾਇਆ, ਭਾਈ ਵਜੀਰ ਸਿੰਘ ਰਤਨ ਸਿੰਘ ਲਾਂਗਰੀ ਸਾਧੂ ਸਿੰਘ ਰੈਅਤ ਪ੍ਰਧਾਨ ਭਗਤ ਸਿੰਘ ਪਨੇਸਰ, ਸੰਤ ਦੁਸਣ ਸਿੰਘ ਤੇ ਸਵਰਨ ਸਿੰਘ ਸਿਆਣ ਫਾਰਮ ਦੀਆਂ ਸਾਰੀਆਂ ਗਊਆਂਨੂੰ ਬੜੇ ਗਹੁ ਨਾਲ ਤਕਿਆ। ਪਿਆਰ ਦਿਤਾ ਜਿਵੇ ਕਿ ਉਹ ਗਊਆਂ ਉਹਨਾਂ ਪਿਆਰੇ ਹਥਾਂ ਦੇ ਸਪਰਸ ਨੂੰ ਉਡੀਕ ਰਹੀਆਂ ਸਨ। ਕੁਝ ਗਊਆਂ ਭੈਣੀ ਸਾਹਿਬ ਫਾਰਮ ਲਈ ਉਥੋ ਲਈਆਂ। ਵਰਨਣਯੋਗ ਵਾਲੀ ਇਹ ਗਲ ਹੈ ਕਿ ਇਸ ਗੋਰੇ ਦੇ ਫਾਰਮ ਵਿਚ ਇਕ ਸਾਨ ਬੜਾ ਹੀ ਮਾਰਖੋੜਾ ਸੀ। ਜਿਸ ਨੇ ਫਾਰਮ ਦੇ ਇਕ ਆਦਮੀ ਨੂੰ ਮਾਰ ਦਿਤਾ ਸੀ ਸਤਿਗੁਰੂ ਜੀ ਨੇ ਉਸ ਨੂੰ ਵੇਖਣਾ ਚਾਹਿਆ। ਪਰ ਗੋਰੇ ਮੈਕੈਂਜੀ ਨੇ ਕਿਹਾ, ਉਹ ਸਾਨ ਬੜਾ ਅੜੀਅਲ ਅਤੇ ਮਾਰਖੋੜਾ ਹੈ ਉਸ ਪਾਸ ਨਹੀ ਜਾ ਸਕਦੇ। ਸਤਿਗੁਰੂ ਜੀ ਨੇ ਆਖਿਆ ਕਿ ਉਸ ਨੂੰ ਜਰੂਰ ਦੇਖਣਾ ਹੈ। ਤਾਂ ਸਤਿਗੁਰੂ ਜੀ ਨਾਲ ਇਕ ਅਫਰੀਕਨ ਫਾਰਮ ਦਾ ਮਾਲਕ ਮਕੈਂਜੀ ਅਤੇ ਸਾਰੇ ਸਜਨ ਉਥੇ ਗਏਜਿਥੇ ਸਾਹਨ ਨੂੰ ਇਕ ਕਮਰੇ ਵਿਚ ਖੁਲਾ ਛਡਿਆ ਹੋਇਆ ਸੀ ਤੇ ਇਕ ਖਿੜਕੀ ਦੇ ਰਾਹੀ ਉਸ ਨੇ ਆਪਣਾ ਮੂੰਹ ਬਾਹਰ ਕਢਿਆ ਸਚੇ ਪਾਤਸਗਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਉਸ ਵਲ ਗਏ ਜਦੋ ਕਿ ਗੋਰਾ ਸਤਿਗੁਰੂ ਜੀ ਨੂੰ ਰੋਕਦਾ ਸੀ ਕਿ ਉਸ ਪਾਸ ਨਹੀ ਜਾਓ, ਸਤਿਗੁਰੂ ਜੀ ਉਸ ਕੋਲ ਜਾ ਕੇ ਆਪਣੇ ਹਥੀ ਪਿਆਰ ਦਿਤਾ। ਜਦੋ ਸਤਿਗੁਰੂ ਜੀ ਨੇ ਉਸ ਨੂੰ ਪਿਆਰ ਦਿਤਾ ਉਹ ਚੁਪ ਅਤੇ ਅਡੋਲ ਖੜਾ ਰਿਹਾ ਜਿਵੇਂ ਕਿ ਉਹ ਇਕ ਬੁੱਤ ਹੁੰਦਾ ਹੈ।

ਇਸੇਤਰਾਂ ਇਕ ਹੋਰ ਫਾਰਮ ਵਿਚ ਘੋੜੇ ਵੇਖਣ ਗਏ। ਉਸਦਾ ਨਾਮ ਉਦਰਹੋਲਜ਼ਰ ਸੀ। ਸਤਿਗੁਰੂ ਜੀ ਉਸ ਦੀ ਇਕ ਘੋੜੀ ਨੂੰ ਵੇਖ ਕੇ ਉਸ ਦਾਨਾਮ ਤੇ ਉਸਦਾ ਪਿਛੋਕੜ ਬਾਰੇ ਪੁਛਿਆ, ਗੋਰੇ ਨੂੰ ਉਸ ਦੀ ਮਾਂ ਤਕ ਦਸਿਆ ਤਾਂ ਸਤਿਗੁਰੂ ਜੀ ਨੇ ਉਸ ਘੋੜੀ ਦੇ ਪਛੋਕੜ ਬਾਰੇ ਸਭ ਕੁਝ ਦਸਿਆ। ਗੋਰਾ ਇਹ ਜਾਣ ਕੇ ਬੜਾ ਹੈਰਾਨ ਹੋਇਆ।

## ਸਤਿਗੁਰੂ ਜੀ ਵਲੋਂ ਕੁਝ ਨੁਸਖੇ ਦਵਾਈਆਂ

**ਕੰਬਲ ਦੀ ਦਵਾਈ:**

ਗੰਧਕ ਆਂਵਲੇ ਸਾਰ ਨੂੰ ਦੁਧ ਵਿਚ ਸੋ ਵਾਰ ਸ਼ੁਧ ਕਰਕੇ, ਬਰੀਕ ਪੀਹ ਕੇ ਇਕ ਮਾਸੇ ਤੋ ਦੋ ਮਾਸੇ ਤਕ, ਅਧ ਛਟਾਂਕ ਸਰੋ ਦੇ ਤੇਲ ਨਾਲ ਤਿਆਰ ਕੀਤੇ ਤਿਹਾਵਲ ਕੜਾਹ ਦੀ ਪਹਿਲੀ ਬੁਰਕੀ ਵਿਚ ਪਾਕੇ ਖਾਵੇ, ਘਟੋ ਘਟ ੨੧ ਦਿਨ ਖਾਵੇ, ਲੋੜ ਮੁਤਾਬਕ ਫੇਰ ਵੀ ਖਾਵੇ, ਸ਼ਰਤੀਆਂ ਹੈ।

**ਚੰਦਰ ਨੂੰ ਚੀਰਾ:**

ਚੰਦਰਾ ਭਾਵੇਂ ਕੱਚਾ ਵੀ ਹੋਵੇ, ਜੇ ਚੀਰਾ ਦੇ ਕੇ ਸੰਧੂਰ, ਲੋਟਾ ਸੱਜੀ, ਛੋਟੀ ਇਲਾਇਚੀ, ਹਮ ਵਜਨ ਤੇ ਇਕ ਦੇ ਵਜਨ ਤੋ ਅੱਧਾ ਨੀਲਾ ਥੋਥਾ ਪੀਹ ਕੇ ਮਲਾਕੇ ਚੀਰੇ ਵਿਚ ਦੇਣਾ, ਉਪਰੋ ਬੇਰੀ ਦੇ ਪਤਰ ਬੰਨਣ ਨਾਲ ਯਕੀਨਨ ਆਰਾਮ ਆ ਜਾਂਦਾ ਹੈ।

**ਅਧੇ ਸਿਰ ਦੀ ਪੀੜ:**

ਪੀੜ ਨਾਲ ਜੇ ਬੰਦਾ ਬੇਹਬਲ ਤੁਰਿਆ ਆਵੇ, ਦੇਸੀ ਸਾਬਨ ਨੂੰ ਸਿੱਪੀ ਵਿਚ ਜਰਾ ਕੁ ਪਾਣੀ ਪਾ ਕੇ ਘਸਾ ਕੇ ਅੱਕ ਦੁਧ ਜਿਨਾ ਮੋਟਾ ਕਰਕੇ ਮੁਖਾਲਫ ਅੱਖ ਵਿਚ ਇਕ ਸਲਾਈ ਪਾ ਦੇਈਏ, ਪੀੜ ਫੋਰਨ ਉਡ ਜਾਵੇਗੀ, ਅੱਖ ਦੋ ਦਿਨ ਰੜਕੇਗੀ, ਪਰ ਨਜਰ ਨੂੰ ਕੋਈ ਨੁਕਸਾਨ ਨਹੀ ਹੋਵੇਗਾ।

**ਪਾਗਲਪਨ:**

ਇਕ ਛਟਾਂਕ ਘਿਓ ਵਿਚ ੪ ਛਟਾਂਕ ਪਾਣੀ ਪਾ ਕੇ ਅਗ ਤੇ ਪਕਾਈ ਜਦੋ ਘਿਓ ਪਾਣੀ ਦੋ ਛਟਾਂਕ ਰਹਿ ਜਾਣ ਤਾਂ ਠੰਡਾ ਕਰਕੇ ਹਿਲਾਂਦਿਆਂ ੨ ਪਿਆਓ ਤਾ ਕਿ ਘਿਓ ਜਮ ਨ ਜਾਵੇ, ਇਸ ਤਰਾਂ ਦੋ ਸਾਤੇ ਪੀਤਿਆਂ ਕਾਫੀ ਲਾਭ ਹੋ ਜਾਂਦਾ ਹੈ।

**ਖੂਨੀ ਬਵਾਸੀਰ:**

ਗਰਮੀ ਦੇ ਸੁਭਾ ਵਾਲੇ ਲਈ: ਟਾਹਲੀ ਦੇ ਪਤੇ ਮੁਠੀ ਪਰ ਰਾਤੀ ਕੁਜੇ ਵਿਚ ਪਾ ਭਿਉਂ ਦੇਣੇ ਸਵੇਰੇ ਮਲ ਕੇ ਉਸ ਦੇ ਲੁਆਬ ਵਿਚ ਦੇਸੀ ਸ਼ਕਰ ਪਾ ਕੇ ੩ ਦਿਨ ਨਿਰਨੇਹਾਰ ਸਵੇਰੇ ਪੀਣ ਨਾਲ ਆਰਾਮ ਆਵੇ।

ਬਾਦੀ ਦੇ ਸੁਭਾ ਵਾਲੇ ਲਈ: ਟਾਹਲੀ ਦੇ ਪਤੇ ਦੀ ਥਾਂ ਤਿਲਾਂ ਦੇ ਪਤਰਾਂ ਦਾ ਲੁਆਬ ਪੀਣਾ ਚਾਹੀਦਾ ਹੈ।

**ਧਾਂਤ:**

ਸਤਿਗੁਰੂ ਜੀ ਦਸਿਆ ਮਾਈ ਜੀ ਵਡਿਆਂ ਨੂੰ ਬਵਾਸੀਰ ਸੀ ਤੇ ਗੁਰੂ ਹਰੀ ਸਿੰਘ ਜੀ ਨੂੰ ਉਮਰ ਭਰ ਧਾਂਤ ਪੈਂਦੀ ਰਹੀ- ਜੋ ਮੈਨੂੰ ਵਿਰਸੇ ਵਿਚ ਮਿਲੀ, ਅਤੇ ੨੪ ਸਾਲ ਮੈਨੂੰ ਵੀ ਰਹੀ ਇਸ ਚੀਜ ਨੇ ਮੈਨੂੰ ਪੂਰਨ ਆਰਾਮ ਕੀਤਾ। ਬੀਜ ਪੈਣ ਤੋ ਪਹਲਾਂ ਕਿਕਰ ਦੀਆਂ ਫਲੀਆਂ ਦਾ ਆਚਾਰ ਪਾ ਲਉ ਜਾਂ ਛਾਵੇਂ ਸੁਕਾ ਬਾਰੀਕ ਕਰਕੇ, ਬਰਾਬਰ ਦੀ ਮਿਸਰੀ ਪਾ ਕੇ ਬਕਰੀ ਦੇ ਦੁਧ ਨਾਲ ਤਲੀ ਲਈ ਜਾਵੇ।

**ਬਵਾਸੀਰ:**

ਭੰਗਰ਼ਾ ਬੂਟੀ ੬ ਮਾਸ਼ੇ ਦੇ ਕਰੀਬ ਲੈ ਪਹਿਲੇ ਦਿਨ ਤਿਨ ਮਾਸੇ ਦੇ ਦਾਣੇ ਕਾਲੀ ਮਿਰਚ ਪਾ ਘੋਟ ਕੇ ਚੰਗੀ ਤਰਾਂ ੫-੭ ਘੁਟਾਂ ਪਾਣੀ ਬਣਾ ਕੇ ਪੀ ਲੈਣੀ, ਅਗਲੇ ਦਿਨ ਦੋ ਮਾਸ਼ੇ ਬੂਟੀ ਦੇ ਦਾਣੇ ਕਾਲੀ ਮਿਰਚ, ਤੀਜੇ ਦਿਨ ਇਕ ਮਾਸ਼ਾ ਬੂਟੀ ਦੇ ਦਾਣੇ ਕਾਲੀ ਮਿਰਚ, ਘੋਟ ਕੇ ਵਰਤਣਾ ਤਿੰਨ ਦਿਨ ਹੋਰ ਕੁਝ ਨਹੀ ਖਾਣਾ ਛੋਲੇ ਸਾਬਤ ਪੀਹ ਕੇ ਉਸ ਦੀ ਖੁਸ਼ਕ ਰੋਟੀ ਸਿਰਫ ਪਾਣੀ ਨਾਲ ਤਿਨ ਦਿਨ, ਹਰ ਪ੍ਰਕਾਰ ਦਾ ਸਖਤ ਪਰਹੇਜ।

**ਤੇਈਆ ਬੁਖਾਰ:**

੧) ਲਾਲ ਫਟਕੜੀ ਦੀ ਖਿਲ ਬਣਾ ਕੇ ਖੰਡ ਵਿਚ ਮਲਾਕੇ ਦੇਣ ਤੇ ਤੇਈਆ ਜਾਂ ਆਮ ਬੁਖਾਰ ਨੂੰ ਆਰਾਮ ਆ ਜਾਂਦਾ ਹੈ ਅਨੁਪਾਨ ਲੋੜ ਅਨੁਸਾਰ।

੨) ਪੰਚ ਭੰਦਰ ਕਾੜਾ, ਗਲੋਅ, ਚੁਰਾਇੰਤਾ, ਪਿਤ ਪਾਪੜ, ਨਾਗਰ ਮੋਥਾ ਤੇ ਸੁੰਢ ਹਮਵਜਨ

## ਰੋਜਾਨਾ ਹਿੰਦੁਸਤਾਨ (ਹਿੰਦੀ), ਨਵੀਂ ਦਿਲੀ

*ਮੰਗਲ ਸਿੰਘ ਭਾਇਲਪੁਰੀ*

**ਬਾਬਾ ਪ੍ਰਤਾਪ ਸਿੰਘ ਜੀ:**

ਆਪ ਦਾ ਸ਼ੁਭ ਆਗਮਨ ਚੇਤਰ ਵਦੀ ਤੀਜ ਸੰਮਤ ੧੯੪੬ (੧੮੮੯) ਨੂੰ ਬਾਬਾ ਹਰੀ ਸਿੰਘ ਜੀ ਅਤੇ ਮਾਤਾ ਜ਼ੀਵਨ ਕੌਰ ਦੇ ਘਰ ਸ੍ਰੀ ਭੈਣੀ ਸਾਹਿਬ, ਜਿਲਾ ਲੁਧਿਆਣਾ ਵਿਚ ਹੋਇਆ। ੧੭ ਸਾਲ ਦੀ ਉਮਰ ਵਿਚ ਆਪ ਨੇ ਨਾਮਧਾਰੀ ਪੰਥ ਦੀ ਅਗਵਾਈ ਦਾ ਭਾਰ ਆਪਣੇ ਮੋਢਿਆਂ ਉਤੇ ਲੈ ਲਿਆ। ਆਪ ਸਦਾ ਅਨੰਦ ਕਾਰਜ ੨੫ ਸਾਲ ਦੀ ਉਮਰ ਵਿਚ ਮਾਤਾ ਭੁਪਿੰਦਰ ਕੌਰ ਸਪੁਤਰੀ ਸੁਸੁੰਦਰ ਸਿੰਘ ਜੀ ਗੁਰੂ ਸਰ (ਫੀਰੋਜਪੁਰ) ਵਿਚ ਹੋਇਆ। ਆਪ ਦੇ ਘਰ ਦੋ ਸਾਹਿਬਜਾਦਿਆਂ ਨੇ ਜਨਮ ਲਿਆ, ਬਾਬਾ ਜਗਜੀਤ ਸਿੰਘ ਜੀ ੮ ਮਘਰ ੧੯੭੭ ਵਿਚ ਤੇ ਦੂਸਰੇ ਬਾਬਾ ਬੀਰ ਸਿੰਘ ਜੀ ਦਾ ਆਂਗਮਨ ੨ ਕੱਤਕ ੧੯੮੦ ਵਿਚ ਹੋਇਆ।

ਨਾਮਧਾਰੀ ਪੰਥ ਦੇ ਬੱਚੇ ਬੱਚੇ ਨੂੰ ਆਪ ਨਾਲ ਅਥਾਹ ਪਰੇਮ ਸੀ। ਜਿਸ ਦੀ ਵਜਾ ਇਹ ਸੀ ਕਿ ਆਪ ਹਰੇਕ ਨਾਲ ਦਿਲੀ ਪਿਆਰ ਕਰਦੇ ਸਨ। ਇਹ ਇਕ ਵਿਸ਼ੇਸ਼ ਗੱਲ ਹੈ ਕਿ ਜਿਸ ਨੂੰ ਵੀ ਆਪ ਨਾਲ ਇਕ ਵਾਰ ਗੱਲ ਕਰਨ ਦਾ ਮੋਕਾ ਮਿਲਿਆ ਉਹ ਭਾਵੇਂ ਕੋਈ ਵੀ ਕਿਉ ਨਾ ਹੋਵੇ ਸਦਾ ਲਈ ਆਪ ਦੀ ਸ਼ਖਸੀਅਤ ਦਾ ਸ਼ੈਦਾਈ ਹੋਏ ਬਿਨਾਂ ਨਹੀ ਸੀ ਰਹਿ ਸਕਦਾ। ਏਹੋ ਕਾਰਨ ਸੀ ਕਿ ਆਪ ਨਾਲ ਦੁਸ਼ਮਨ ਵੀ ਪਿਆਰ ਕਰਨ ਬਿਨਾਂ ਨਹੀ ਸਨ ਰਹਿ ਸਕਦੇ। ਜੇ ਆਪ ਕਿਸੇ ਨਾਲ ਗੁੱਸੇ ਵੀ ਹੋ ਜਾਂਦੇ ਸਨ ਤਾਂ ਆਪ ਦਿਲੋਂ ਕਦੀ ਵੀ ਉਸ ਨੂੰ ਨਹੀ ਸੀ ਵਿਛੋੜਦੇ।

ਮੇਰੀ ਜ਼ਿੰਦਗੀ ਦਾ ਇਹ ਤਜਰਬਾ ਹੈ ਕਿ ਆਪ ਦਿਲੋ ਕਿਸੇ ਨਾਲ ਵੀ ਨਫਰਤ ਨਹੀ ਸੀ ਕਰਦੇ। ਸਦਾ ਸਭ ਦੀ ਭਲਾਈ ਚਿਤਵਦੇ ਸਨ। ਬੜੇ ਫਖਰ ਨਾਲ ਕਿਹਾ ਜਾ ਸਕਦਾ ਹੈ ਕਿ ਅਜਿਹੀਆਂ ਦੇਹਧਾਰੀ ਮਹਾਨ ਆਤਮਾਵਾਂ ਕਦੀ ਕਦੀ ਹੀ ਸੰਸਾਰ ਨੂੰ ਨਸੀਬ ਹੁੰਦੀਆਂ ਹਨ।

ਆਪ ਧਾਰਮਕ ਕਾਰਜਾਂ ਤੋ ਛੁਟ ਰਾਜਨੀਤਕ ਖੇਤਰ ਵਿਚ ਵੀ ਵਧ ਚੜ੍ਹ ਕੇ ਹਿੱਸਾ ਲੈਂਦੇ ਰਹੇ, ਸਿੱਖ ਸੰਪਰਦਾਵਾਂ ਤੇ ਸਿੱਖ ਜਥੇਬੰਦੀ ਦੀ ਏਕਤਾ ਵਾਸਤੇ ਆਪ ਨੇ ਕਈ ਕਾਨਫਰੰਸਾਂ ਆਪਣੇ ਖਰਚ ਤੇ ਕੀਤੀਆਂ। ਆਪ ਅਨੰਤ ਗੁਣਾਂ ਦੇ ਮਾਲਕ ਸਨ। ੬੯ ਸਾਲ ੪ ਮਹੀਨੇ ਦੇ ਕਰੀਬ ਸੰਸਾਰ ਦਾ ਭਲਾ ਕਰਕੇ ਅਕਾਲ ਪੁਰਖ ਦੀ ਜੋਤ ਵਿਚ ਲੀਨ ਹੋ ਗਏ।

## ਪ੍ਰੀਤ ਲੜੀ

***ਗੁਰਬਖਸ਼ ਸਿੰਘ***

ਮਹਾਰਾਜ ਪ੍ਰਤਾਪ ਸਿੰਘ ਜੀ ਦੇਸ ਵੱਡੀ ਸਿਫਤ ਵਿਚ ਲਗਪਗ ਲਾਸਾਨੀ ਗਿਣੇ ਜਾਣਗੇ ਕਿ ਉਹਨਾਂ ਨੇ ਆਪਣੀ ਧਾਰਮਕ ਸੰਸਥਾ ਨੂੰ ਹਮੇਸ਼ਾਂ ਸਾਮਰਾਜ ਦਾ ਵਿਰੋਧੀ ਰਖਿਆ। ਨਾਮਧਾਰੀ ਕੱਟੜ-ਧਰਮੀ ਹੁੰਦਿਆਂ ਵੀ ਸਰਕਾਰ ਤੋ ਬਾਗੀ ਰਹੇ ਹਨ। ਇਹਨਾਂ ਨੇ ਬੜੀਆਂ ਕੁਰਬਾਨੀਆਂ ਦਿਤੀਆਂ, ਹਰ ਕੌਮੀ ਅੰਦੋਲਨ ਵਿਚ ਹਿੱਸਾ ਪਾਇਆ। ਦੇਸ਼ ਤੇ ਸੁਤੰਤਰਤਾ ਦੇ ਇਸ਼ਕ ਦੀ ਨੀਹ ਤਾਂ ਮਹਾਂਰਾਜ ਰਾਮ ਸਿੰਘ ਜੀ ਨੇ ਹੀ ਧਰੀ ਸੀ, ਪਰ ਓਸ ਬੁਨਿਆਦ ਉਤੇ ਸ਼ਾਨਦਾਰ ਉਸਾਰੀ ਕਰਨ ਦਾ ਸਿਹਰਾ ਮਹਾਂਰਾਜਾ ਪ੍ਰਤਾਪ ਸਿੰਘ ਦੇ ਸਿਰ ਹੈ। ਸਰਕਾਰ ਕੂਕਿਆਂ ਨਾਲ ਬਾਗੀਆਂ ਦਾ ਸਲੂਕ ਹੀ ਕਰਦੀ ਰਹੀ, ਪਰ ਮਹਾਂਰਾਜ ਪ੍ਰਤਾਪ ਸਿੰਘ ਨੇ ਆਪਣੀ ਅਸਰ-ਭਰਪੂਰ ਸ਼ਖਸੀਅਤ ਦੀ ਤੁਫੈਲ ਆਪਣੇ ਪੰਥ ਨੂੰ ਚੜ੍ਹਦੀਆਂ ਕਲਾਂ ਵਿਚ ਰਖਿਆ, ਤੇ ਫਿਰਕੇਦਾਰੀ ਦੀ ਛੂਹ ਤੱਕ ਨਹੀ ਲਗਣ ਦਿਤੀ। ਨਾਮਧਾਰੀ ਪੰਥ ਕਿਰਤੀਆਂ ਦਾ ਪੰਥ ਹੈ। ਆਪਣੇ ਪਿੰਡਾਂ ਵਿਚ ਲੜਾਈ, ਘਾਮੇ, ਚੋਰੀ, ਚਕਾਰੀ ਵਿਚ ਇਹਨਾਂ ਦਾ ਨਾਂ ਅਨੋਖੀ ਘਟਨਾ ਸਮਝੀ ਜਾਂਦੀ ਹੈ। ਧਰਮੀ ਲੋਕਾਂ ਨੂੰ ਕਿਰਤੀ ਤੇ ਦੇਸ਼-ਬੰਧੂ ਬਣਾਈ ਰਖਣਾ ਮਹਾਂਰਾਜ ਪ੍ਰਤਾਪ ਸਿੰਘ ਦੀ ਅਗਵਾਈ ਹੇਠਾਂ ਨਾਮਧਾਰੀ ਪੰਥ ਦੀ ਕੌਮੀ ਦੇਣ ਹੈ। ਹੋਰਨਾਂ ਧਰਮਾਂ ਨੇ ਹਜਾਰਾਂ ਲੱਖਾਂ ਸਾਧੂਆਂ, ਸੰਤਾਂ, ਫਕੀਰਾਂ ਤੇ ਨਿਹ-ਕਲੰਕਾਂ ਦਾ ਅਸਹਿ ਬੋਝ ਕੌਮ ਉਤੇ ਪਾਇਆ ਹੋਇਆ ਹੈ।

ਮਹਾਂਰਾਜ ਪ੍ਰਤਾਪ ਸਿੰਘ ਹਰ ਅਗਾਂਹ-ਵਧੂ ਤਹਿਰੀਕ ਨੂੰ ਆਪਣਾ ਰਸੂਖ ਦੇਣ ਦਾ ਮੌਕਾ ਨਹੀ ਸਨ ਗੁਆਂਦੇ। ੧੯੩੩ ਵਿਚ 'ਪ੍ਰੀਤ - ਲੜੀ' ਪਰਕਾਸ਼ਤ ਹੋਈ। ੧੯੩੫ ਵਿਚ ਮਜਬੀ ਝੱਖੜ ਇਹਦੇ ਉਤੇ ਝੁਲ ਪਿਆ। ਓਦੋ ਬੜੀ ਖੇਚਲ ਕਰਕੇ ਮਹਾਂਰਾਜ ਪ੍ਰਤਾਪ ਸਿੰਘ ਜੀ ਅਕਾਲੀ ਫੂਲਾ ਸਿੰਘ ਦੀ ਸਮਾਧ ਉਤੇ ਮੈਨੂੰ ਮਿਲਣ ਆਏ, ਤੇ ਓਸ ਦੇ ਬਾਅਦ ਉਹ ਕਈ ਵਾਰੀ ਪ੍ਰੀਤ-ਨਗਰ ਆਏ। ਮੈ ਉਹਨਾਂ ਦੀ ਨਿੰਮ੍ਰਤਾ ਤੇ ਖੁਸ਼ ਮਜਾਜੀ ਦਾ ਦਿਲੋਂ ਕਦਰਦਾਨ ਹਾਂ। ਇਹ ਉਹਨਾਂ ਦੀ ਹੀ ਖੁਲ੍ਹ-ਦਿਲੀ ਸੀ ਕਿ ਇਕ ਚੰਗੇ ਨਾਮਣੇ ਵਾਲੀ ਸੰਸਥਾ ਦੇ ਮਹਾਂਰਾਜ ਸਤਿਗੁਰੂ ਹੁੰਦਿਆਂ ਉਹ ਓਦੋ ਮੇਰੇ ਵਰਗੇ, ਧਾਰਮਕ ਖੇਤ੍ਰ ਵਿਚ ਅਛੂਤ, ਆਦਮੀ ਨਾਲ ਪਰੇਮ ਦਾ ਰਿਸ਼ਤਾ ਰਖਦੇ

ਸਨ, ਜਦੋਂ ਮੇਰੇ ਨਾਲ ਛੁਹਿਆ, ਅਨੇਕਾਂ ਧਰਮੀਆਂ ਦਾ ਖਿਆਲ ਸੀ, ਨਾਸਤਕਤਾ ਕਿਸੇ ਨਾ ਕਿਸੇ ਕੰਨੀ ਨਾਲ ਮੱਲੋ ਮੱਲੀ ਚੰਬੜ ਜਾਂਦੀ ਹੈ।

ਉਹਨਾਂ ਨੂੰ ਪੰਜਾਬੀ ਬੋਲੀ ਤੇ ਸਭਿਆਚਾਰ ਨਾਲ ਬੜਾ ਪਰੇਮ ਸੀ। ਕੇਂਦਰੀ ਪੰਜਾਬੀ ਲੇਖਕ ਸਭਾ ਨੂੰ ਉਹਨਾਂ ਹਰ ਮੌਕੇ ਬੜੀ ਸਹਾਇਤਾ ਦਿਤੀ।

## ਸਪਤਾਹਿਕ ਰਾਮਗੜ੍ਹੀਆ ਗਜ਼ਟ, ਸ਼ਿਮਲਾ

ਸ਼ਖਸੀਅਤਾਂ ਵਿਚ ਤਿੰਨ ਗੁਣ ਪ੍ਰਧਾਨਤਾ ਰਖਦੇ ਹਨ। ਪ੍ਰਭਾਵ, ਬੋਲੀ ਦੀ ਮਿਠਾਸ ਤੇ ਆਤਮਕ ਸ਼ੁਧਤਾ। ਜਿਥੋਂ ਤੀਕ ਇਨ੍ਹਾਂ ਤਿੰਨਾਂ ਗੁਣਾਂ ਦਾ ਸੰਬਧ ਹੈ ਸ੍ਰੀ ਹਜ਼ੂਰ ਮਹਾਂਰਾਜਾ ਪ੍ਰਤਾਪ ਸਿੰਘ ਜੀ ਮਹਾਨ ਸ਼ਖਸੀਅਤ ਵਿਚ ਪੂਰੇ ਤੇ ਸੋਲਾਂਆਨੇ ਪੂਰੇ ਉਤਰਦੇ ਸਨ। ਲੰਬੇ ਪਤਲੇ ਸਰੀਰ, ਸਾਦੇ ਜਿਹੇ ਲਿਬਾਸ ਜਿਸ ਵਿਚ ਕੋਈ ਵਿਖਾਵਾ ਨਹੀ, ਕੋਈ ਢਕਵੰਜ ਜਾਂ ਫਰੇਬ ਨਹੀ, ਬੁਲ੍ਹਾਂ ਪੁਰ ਮਿੱਠੀ ਜਿਹੀ ਮੁਸਕਾਨ ਹਿਰਦੇ ਵਿਚ ਉਛਲਦਾ ਪਿਆਰ ਤੇ ਕਦੀ ਹੱਥ ਜੋੜ ਕੇ ਨਿਮ੍ਰੀ ਜਿਹੀ ਗਲਵਕੜੀ ਪਾ ਛਾਤੀ ਨਾਲ ਲਾ ਲੈਣ ਦਾ ਸਰੂਰ ਤੇ ਅਨੰਦ ਜਿਨ੍ਹਾਂ ਦੇ ਭਾਗਾਂ ਵਿਚ ਆਇਆ ਹੋਵੇ, ਉਹੀ ਜਾਣ ਤੇ ਬਿਆਨ ਕਰ ਸਕਦੇ ਹਨ। ਸਰੀਰ ਵਿਚ ਗਜਬ ਦੀ ਫੁਰਤੀ, ਬੱਬਰ ਸ਼ੇਰ ਵਰਗਾ ਛੁਹਲਾ ਜੁਸਾ ਜਿਸ ਦੀ ਪੂਰਨ ਲਪਕ ਨਿਢਾਲ ਹਿਰਦਿਆਂ ਵਿਚ ਕੋਈ ਨਵਾਂ ਜੀਵਨ ਵੰਡਦੀ ਜਾਂਦੀ ਸੀ। ਕਈ ਨੁਕਤਾਚੀਨ ਤੇ ਸਵਾਲੀ ਦਰ ਪੁਰ ਆਉਂਦੇ ਅਤੇ ਮੰਗੀਆਂ ਮੁਰਾਦਾਂ ਹਾਸਲ ਕਰਕੇ ਜਾਂਦੇ। ਕਦਮ ਕਦਮ ਪੁਰ ਸ਼ਰਧਾਵਾਨ ਮਿਲਦੇ ਪਰ ਜਿਸ ਪਿਆਰ ਨਾਲ ਆਪ ਨਿਵਾਜਦੇ ਸਨ, ਲੋਕ ਆਪ ਮੁਹਾਰੇ ਖਿਚੀਦੇ ਜਾਂਦੇ ਸਨ ਤੇ ਇਹੀਓ ਲੋਚਨਾ ਰਹਿੰਦੀਸੀ ਕਿ ਸਦੀਵ ਆਪ ਦੀ ਅਰਦਲ ਵਿਚ ਸਮਾਂ ਗੁਜਾਰੀਏ। ਗੱਲ ਕੀ ਪ੍ਰਭਾਵ ਦੀ ਮਿਕਨਾ-ਤੀਸੀ ਖਿਚ ਤੇ ਉਪਰੋ ਬੋਲੀ ਦਾ ਜਾਦੂ ਲਟਬੌਰੇ ਬਣਾ ਦੇਂਦਾ ਸੀ।

ਜਿਥੇ ਸ੍ਰੀ ਹਜੂਰ ਸਾਰੀ ਉਮਰ ਨਾਮ ਬਾਣੀ ਤੇ ਭਜਨ ਬੰਦਗੀ ਦੇ ਛੱਟਿਆਂ ਨਾਲ ਦੁਨੀਆਂ ਦਾ ਕੋਨਾ ਕੋਨਾ ਮਹਿਕਾਂਦੇ ਰਹੇ ਓਥੇ ਭਾਰਤ ਵਾਸੀਆਂ ਦੀ ਇਕਸਾਰਤਾ ਖੁਸ਼ਹਾਲੀ ਤੇ ਬਹਬੂਦੀ ਲਈ ਭੀ ਜੋ ਮਹਾਨ ਘਾਲਣਾ ਤੇ ਯਤਨ ਕਰਦੇ ਰਹੇ ਉਹ ਭਾਰਤੀ ਇਤਿਹਾਸ ਵਿਚ ਇਕ ਨਾਮੀ ਦਰਜਾ ਰਖਦੇ ਹਨ।

ਦੇਸ਼ ਆਜਾਦੀ ਲਈ ਜੋ ਕੁਰਬਾਨੀਆਂ ਤੇ ਪੂਰਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਦੀ ਅਗਵਾਈ ਵਿਚ ਨਾਮਧਾਰੀਆਂ ਨੇ ਪਾਏ ਉਹਨਾਂ ਨੂੰ ਉਜਾਗਰ ਰਖਣ ਲਈ ਮਹਾਂਰਾਜ ਪ੍ਰਤਾਪ ਸਿੰਘ ਜੀ ਨੇ ਹਰ ਔਕੜ ਵਿਚ ਪੂਰਨ ਸਹਿਯੋਗ ਦਿਤਾ। ਤਾਹੀਓਂ ਤਾਂ ਬਾਪੂ ਮਹਾਤਮਾਂ ਗਾਂਧੀ ਜੀ ਨੇ ਅਪਨੀ ਪ੍ਰਾਰਥਨਾ ਸਭਾ ਵਿਚ ਸ੍ਰੀ ਹਜੂਰ ਮਹਾਂਰਾਜ ਪ੍ਰਤਾਪ ਸਿੰਘ ਜੀ ਵਲ ਇਸ਼ਾਰਾ ਕਰਕੇ ਕਿਹਾ ਸੀ " ਇਹ ਉਹੀ ਨਾਮਧਾਰੀ ਹਨ ਜਿਨ੍ਹਾਂਨੇ ਭਾਰਤ ਨੂੰ ਆਜਾਦ ਕਰਵਾਇਆ। ਕੋਈ ਸੰਸਥਾ ਸਾਧਾਰਨ ਜਿਹੀ ਕੁਰਬਾਨੀ ਕਰਕੇ ਉਸਦਾ ਮੁਆਵਜ਼ਾ ਮੰਗਦੀ ਹੈ ਪਰ 'ਨਾਮਧਾਰੀ ਪੰਥ' ਹੀ ਇਕ ਐਸੀ ਸੰਸਥਾ ਹੈ ਜੋ ਕੁਰਬਾਨੀ ਵਿਚ ਸਭ ਤੋਂ ਅਗੇ ਪਰ ਹੱਕ ਮੰਗਣ ਵਿਚ ਸਭ ਤੋਂ ਪਿਛੇ ਹੀ ਨਹੀ ਬਲਕਿ ਉਕੀ ਕੋਈ ਚੀਜ਼ ਮੰਗਦੀ ਹੀ ਨਹੀਂ।"

# ਸ੍ਰੀ ਸਤਿ:ਪ੍ਰਤਾਪ ਸਿੰਘ ਜੀ ਦੇ ਮਹਿਲ

*ਸ੍ਰੀ ਮਾਤਾ ਭੁਪਿੰਦਰ ਕੌਰ ਜੀ ਭੈਣੀ ਸਾਹਿਬ*

ਪਿੰਡ ਗੱਧਾ ਡੋਬ ਮੁਕਤਸਰ ਦੇ ਇਲਾਕੇ ਵਿਚ ਹੈ। ਇਥੇ ਦੇ ਸਰਦਾਰ ਹਮੀਰ ਸਿੰਘ ਦੇ ਪੁਤਰ ਸੁੰਦਰ ਸਿੰਘ ਜੀ ਤੇ ਸੌਦਾ ਸਿੰਘ ਜੀ ਸਨ। ਚੌਦਾਂ ਕੁ ਸੈ ਏਕੜ ਦੇ ਮਾਲਕ ਸੀ। ਸੁੰਦਰ ਸਿੰਘ ਜੀ ਦੀ ਸੁਪਤਨੀ ਰਾਮ ਕੌਰ. ਸੀ। ਇਹਨਾਂ ਦੇ ਘਰ ਤਿੰਨ ਪੁਤਰ ਤੇ ਦੋ ਬੀਬੀਆਂ ਨੇ ਜਨਮ ਲਿਆ । ਛੋਟੀ ਬੀਬੀ ੧੯੯੭ ਕਤਕ ਦੀ ਚਾਨਣੀ ਪੰਚਮੀ ਵੀਰਵਾਰ ਦੇ ਦਿਨ ਜਨਮ ਧਾਰਿਆ। ਬੀਬੀ ਦਾ ਨਾਮ ਵੀਰੋ ਰਖਿਆ। ਸੂਬੇ ਹੁਕਮਾਂ ਸਿੰਘ ਨੇ ਜਨਮ ਸੰਸਕਾਰ ਤੇ ਭਜਨ ਦਸ ਕੇ ਅੰਮ੍ਰਿਤ ਛਕਾ ਦਿਤਾ।

ਸਰਦਾਰ ਸੁੰਦਰ ਸਿੰਘ ਦੇ ਘਰ ਚੁਬਾਰੇ ਵਿਚ ਸ੍ਰੀ ਗਰੰਥ ਸਾਹਿਬ ਦੇ ਪਾਠ ਹੁੰਦੇ ਰਹਿੰਦੇ ਸਨ। ਆਪ ਦੇ ਘਰ ਸੰਤ ਮੰਡਲ ਦਾ ਨਿਵਾਸ ਸੀ ਸੰਤ ਸੋਹਣ ਸਿੰਘ ਘਾਲੀ, ਸੰਤ ਧਿਆਨ ਸਿੰਘ ਜੀ, ਸੰਤ ਨਰੈਣ ਸਿੰਘ ਜੀ, ਸੰਤ ਗੁਲਾਬ ਸਿੰਘ ਜੀ, ਮਾਨ ਸਿੰਘ ਜੀ ਖਟੜੇ, ਬਾਬਾ ਹਰਨਾਮ ਸਿੰਘ ਜੀ, ਧਰਮ ਕੋਟੀਏ ਭਾਈ ਪਰਮ ਸਿੰਘ ਜੀ ਰਾਗੀ, ਭਾਈ ਕਿਰਪਾਲ ਸਿੰਘ ਜੀ ਰਾਗੀ।

ਆਪ ਦੇ ਘਰ ਦੋ ਵੇਲੇ ਕੀਰਤਨ ਹੁੰਦਾ ਸੀ। ਸੁੰਦਰ ਸਿੰਘ ਜੀ ਨੇ ਆਪਣੀ ਉਮਰ ਵਿਚ ਨੌਂ ਸੈ ਅਠਤਾਲੀ ਸ੍ਰੀ ਗਰੰਥ ਸਾਹਿਬ ਜੀ ਦੇ ਸਧਾਰਨ ਭੋਗ ਪਾਏ ਤੇ ਬਿਆਸੀ ਅਖੰਡਪਾਠ ਕੀਤੇ।

ਨਾਮਧਾਰੀਆਂ ਦਾ ਕੇਂਦਰ ਸੀ। ਬੀਬੀ ਵੀਰੋ ਇਸ ਘਰ ਵਿਚ ਲਾਡ ਲਡਾਂਦੀ ਜਦ ਦਸ ਸਾਲ਼ ਦੀ ਹੋਈ ਤਾਂ ਸ੍ਰੀ ਗਰੰਥ ਸਾਹਿਬ ਦਾ ਪਾਠ ਕਰ ਲਿਆ ਅਤੇ ਜਪੁਜੀ ਸਾਹਿਬ, ਆਸਾ ਦੀ ਵਾਰ ਰਹਿਰਾਸ ਜਾਪੁ ਸਾਹਿਬ ਕੰਠੋਂ ਪੜਨ ਲਗ ਪਏ। ਇਕ ਸਮੇਂ ਭੌਖੜ ਪਿੰਡ ਦੇ ਸੰਤ ਹਰੀ ਸਿੰਘ ਜੀ 'ਗਧਾ ਡੋਬ' ਵਿਚ ਆਏ। ਬੀਬੀ ਵੀਰੋ ਜੀ ਪੀਘ ਝੂਟ ਰਹੇ ਸਨ, ਉਨਾਂ ਨੇ ਬੀਬੀ ਵੀਰੋ ਦੇ ਮਥੇ ਵਲ ਤਕ ਕੇ ਮਾਤਾ ਰਾਮ ਕੌਰ ਜੀ ਨੂੰ ਆਖਿਆ।, ਮਾਤਾ ਜੀ ਤੇਰੀ ਧੀ ਵੀਰੋ ਜਗਤਮਾਤਾ ਹੈ। ਇਸ ਨੂੰ ਕਦੀ ਮੰਦਾ ਬੋਲ ਕੇ ਫਟਕਾਰੀ ਨਾਂ ਬੀਬੀ ਵੀਰੋ ਦੀ ਉਮਰ ਜਦ ਬਾਰਾਂ ਸਾਲਾਂ ਦੀ ਹੋਈ ਬੀਬੀ ਦੇ ਤਾਏ ਸਧਾ ਸਿੰਘ ਨੇ ਬੀਬੀ ਦਾ ਸਾਕ ਨੀਲੀਆਂ ਵਾਲੇ ਪਿੰਡ ਦੇ ਜੈਲਦਾਰ ਗੁਰਮੁਖ ਸਿੰਘ ਦੇ ਪੁਤਰ ਨੂੰ ਸਗਨ ਦੇ ਦਿਤਾ।

ਗੁਰਮੁਖ ਸਿੰਘ ਦੇਸ਼ ਦਾ ਗਦਾਰ ਤੇ ਅੰਗਰੇਜ ਦਾ ਭਗਤ ਸੀ। ਪਿਤਾ ਸੁੰਦਰ ਸਿੰਘ ਜੀ ਨਹੀ ਚਾਹੁੰਦੇ ਸਨ ਕਿ ਵੀਰੋ ਦਾ ਰਿਸ਼ਤਾ ਨੀਲੇਆਲੀ ਹੋ ਜਾਵੇ। ਸਰਦਾਰ ਸੁੰਦਰ ਸਿੰਘ ਜੀ ਭੈਣੀ ਸਾਹਿਬ ਗੁਰੂ ਹਰੀ ਸਿੰਘ ਦੇ ਚਰਨਾਂ ਵਿਚ ਆ ਕੇ ਬੇਨਤੀ ਕੀਤੀ।

ਦੋ ਬੀਬੀਆਂ ਹਨ ਮੇਰੇ । ਇਕ ਬੀਬੀ ਮੈਂ ਵੜਿੰਗ ਪਿੰਡ 'ਚ ਵਿਆਹ ਦਿਤੀਹੈ ਮੇਰੀ ਛੋਟੀ ਬੀਬੀ ਤੇਰਾਂ ਸਾਲਾਂ ਦੀ ਹੈ ਉਹ ਮੈਂ ਤੁਹਾਨੂੰ ਦਿਤੀ ਹੈ ਜਿਵੇਂ ਮਰਜੀ ਹੇ ਕਰੋ।

ਗੁਰੂ ਹਰੀ ਸਿੰਘ ਜੀ ਨੇ ਬਚਨ ਕੀਤਾ ਸਾਹਿਬਜਾਦੇ ਪ੍ਰਤਾਪ ਸਿੰਘ ਦਾ ਵਿਆਹ ਜਵਾਨ ਹੁੰਦੇ ਕਰਨਾ ਹੈ। ਇਹ ਅਰਜ ਕਰਕੇ ਆਪ ਆਪਣੇ ਪਿੰਡ ਆ ਗਏ। ਸੁੰਦਰ ਸਿੰਘ ਜੀ ਦਾ ਸਰੀਰ

ਕੁਝ ਢਿਲਾ ਹੋਇਆ । ਆਪਣਾ ਅੰਤ ਸਮਾਂ ਨੇੜੇ ਜਾਣ ਕੇ ਆਪਨੇ ਤਿੰਨ ਪੁਤਰ ਸੱਦ ਕੇ ਇਹ ਬਚਨ ਕੀਤਾ।

ਮੀਹਾਂ ਸਿੰਘ, ਕਿਰਪਾਲ ਸਿੰਘ ਤੇ ਨਾਹਰ ਸਿੰਘ ਮੇਰੀ ਇਕ ਖਾਹਿਸ਼ ਹੈ ਜੋ ਪੂਰੀ ਕਰੋ। ਸਧਰ ਤਾਂ ਗੁਰੂ ਜੀ ਹੀ ਪੂਰੀ ਕਰ ਸਕਦੇ ਹਨ ਜਰਾ ਤੁਹਾਡੇ ਉਦਮ ਦੀ ਲੋੜ ਹੈ। ਬੀਬੀ ਵੀਰੋ ਦਾਅਨੰਦ ਮਹਾਂਰਾਜ ਪ੍ਰਤਾਪ ਸਿੰਘ ਨਾਲ ਕਰ ਦੇਣਾ। ਇਤਨੇ ਬਚਨ ਕਹਿੰਦੇ ਹੋਇਆਂ ਸੁੰਦਰ ਸਿੰਘ ਜੀ ਦੇ ਸਵਾਸ ੧੯੭੧ ਦੀ ਚੋਦਾਂ ਕਤਕ ਨੂੰ ਪੂਰੇ ਹੋ ਗਏ। ਉਨ੍ਹਾਂ ਦਾ ਅੰਤਮ ਭੋਗ ਪਾ ਦਿੱਤਾ ਗਿਆ। ਮੀਹਾਂ ਸਿੰਘ ਤੇ ਕਿਰਪਾਲ ਸਿਘ ਜੀ ਭੈਣੀ ਸਾਹਿਬ ਪੁਜੇ। ਮਾਤਾ ਜਿਊਣ ਕੌਰ ਤੇ ਫਤਹਿ ਕੌਰ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ। ਪਿਤਾ ਜੀ ਦਾ ਅੰਤਮ ਸੰਦੇਸ਼ਾ ਹੈ ਕਿ ਮਹਾਂਰਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਬੀਬੀ ਵੀਰੋ ਦਾ ਅਨੰਦ ,ਕਰ ਦਿਉ। ਮਾਤਾ ਜੀ ਨੇ ਕੁਝ ਪਤਵੰਤੇ ਸਿਖਾਂਨਾਲ ਸੱਦਕੇ ਆਨੰਦ ਦੀ ਤਾਰੀਖ ਮਿਥੀ ਗਈ। ਉਸ ਸਮੇ ਬੀਬੀ ਵੀਰੋ ਜੀ ਸੋਲਾਂ ਸਾਲ ਦੇ ਮਹੀਨੇ ਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਬਾਈ ਸਾਲ ਅੱਠ ਮਹੀਨੇ ਦੇ। ਇਸ ਖੁਸ਼ੀ ਨੂੰ ਸੁਣਕੇ ਪੰਥ ਵਿਚ ਬੜਾ ਭਾਰੀ ਉਤਸ਼ਾਹ ਹੋਇਆ। ਮਾਤਾ ਜਿਊਣ ਕੌਰ ਜੀ ਵਲੋ ਸਾਰੇ ਦੇਸ਼ ਦੀਆਂ ਸੰਗਤਾਂ ਨੂੰ ਚਿੱਠੀਆਂ ਘਲੀਆਂ। ਜਿਸ ਦਾ ਮਜਮੂਨ ਇਹ ਸੀ:

*੧ਓ ਸਤਿਗੁਰੂ ਪ੍ਰਸਾਦਿ ਸਤਿਗੁਰੂ ਰਾਮ ਸਿੰਘ ਜੀ ਸਹਾਇ।।*

ਭਾਈ ਕਿਸ਼ਨ ਸਿੰਘ ਜੀ ਲੋਹਗੜ੍ਹ ਵਾਲੇ ਤੇ ਸਾਰੀ ਸੰਗਤ ਅਤੇ ਨੰਗਲਾ ਵਾਲੇ ਭਾਈ ਕਾਹਲਾ ਸਿੰਘ ਨੂੰ ਇਹ ਚਿਠੀ ਪਹੁੰਚਾ ਦੇਣੀ। ਲੋਹਟ ਵਧੀ ਸਜਾਂਵਾਲ ਬੇਪਾਰਾਇ । ਗੁਜਰਵਾਲ ਤੇ ਰਾਇਪੁਰ ਦੀ ਸੰਗਤ ਨੂੰ ਚਿਠੀ ਉਪੜਾ ਦੇਣੀ। ੧੯੭੨ ਤੇਰਾਂ ਪੋਹ ਨੂੰ ਲੁਧਿਆਣੇ ਤੇ ਰੇਲ ਚੜ੍ਹਕੇ ਗੱਧਾਡੋਬ ਪੁਜ ਕੇ ਸੋਲਾਂ ਪੋਹ ਨੂੰ ਸਾਹਿਬਜਾਦੇ ਪਰਤਾਪ ਸਿੰਘ ਦਾ ਅਨੰਦ ਹੋਣਾ ਹੈ। ਸਭ ਸੰਗਤਾਂ ਮਾਈ ਭਾਈ ਦਰਸ਼ਨ ਦਿਉ।

ਜਿਊਣ ਕੌਰ ਤੇ ਫਤਹਿ ਕੌਰ ਜੀ ਭੈਣੀ ਸਾਹਿਬ ੧੯੭੧ ਬਾਰਾਂ ਪੋਹ ਨੂੰ ਸਾਰੇ ਪਿੰਡਾਂ ਵਿਚੋ ਸੰਗਤਾਂ ਬਾਰਾਂ ਜਾਂ ਤੇਰਾਂ ਪੋਹ ਨੂੰ ਭੈਣੀ ਸਾਹਿਬ ਪੁਜ ਗਈਆਂ। ਮਹਾਂਰਾਜ ਪਰਤਾਪ ਸਿੰਘ ਜੀ ਮਹਾਂਰਾਜ ਨਿਹਾਲ ਸਿੰਘ ਜੀ ਮਹਾਂਰਾਜ ਗੁਰਦਿਆਲ ਸਿੰਘ ਜੀ, ਮਾਤਾ ਜਿਊਣ ਕੌਰ ਜੀ, ਮਾਤਾ ਫਤਹਿ ਕੌਰ ਜੀ ਹੋਰ ਦੇਸ਼ਾਂ ਪਰਦੇਸ਼ਾਂ ਦੀਆਂ ਸੰਗਤਾਂ ਢੋਲਕ ਛੈਣਿਆਂ ਦੇ ਨਾਲ ਭੈਣੀ ਸਾਹਿਬ ਤੋਂ ਅਕਾਲ ਬੁੰਗੇ ਆ ਕੇ ਅਰਦਾਸ ਕਰਕੇ ਮਹਾਂਰਾਜ ਪ੍ਰਤਾਪ ਸਿੰਘ ਜੀ ਦੋਵੇਂ ਸਾਹਿਬਜਾਦੇ ਦੋਵੇਂ ਮਾਤਾ ਜੀ ਦੋ ਘੋੜਿਆਂ ਵਾਲੀ ਬਘੀ ਤੇ ਅਸਵਾਰ ਹੋ ਕੇ ਲੁਧਿਆਣੇ ਪੁਜ ਗਏ। ਸਟੇਸ਼ਨ ਤੋਂ ਤਿੰਨ ਡਬੇ ਬੁਕ ਸਨ। ਧੂਰੀ ਲਾਈਨ ਤੇ ਸਮਾਂਸੱਠਾ ਲਾਈਨ ਪੱਕੀ ਸਟੇਸ਼ਨ ਤੇ ਸੋਲਾਂ ਪੋਹ ਨੂੰ ਨੌ ਵਜੇ ਰੇਲ ਤੋਂ ਉਤਰ ਕੇ ਪੰਜ ਕੁ ਸੋ ਸੰਗਤਾਂ ਆ ਗਈਆਂ।

ਇਥੇ ਸਟੇਸ਼ਨ ਦੇ ਉਤੇ ਹੀ ਭਾਈ ਮੀਹਾਂ ਸਿੰਘ ਵਲੋਂ ਸੋ ਊਠ, ਸੋ ਗੱਡਾ, ਤੇਰਾਂ ਰਥ, ਚਾਰ ਘੋੜੇ ਤਿਆਰ ਕੀਤੇ ਹੋਏ ਖੜੇ ਸਨ। ਸੇਵਾ ਦੇ ਵਿਚ ਸਰਾਵਾਂ ਨਗਰ ਦੇ ਮੁਸਲਮਾਨ ਪੀਰ ਨਜਾਮਦੀਨ ਅਤੇ ਮੀਆਂ ਪੀਰ ਸਰਵਰ ਦੀਨ ਅਨੇਕਾਂ ਬਦਲ ਜਵਾਨ ਅਤੇ ਸਿੱਖ ਹਿੰਦੂ ਹਜਾਰਾਂ ਦੀ ਗਿਣਤੀ ਵਿਚ ਸਵਾਗਤ ਵਾਸਤੇ ਆਏ ਹੋਏ ਸਨ। ਮਹਾਂਰਾਜ ਪ੍ਰਤਾਪ ਸਿੰਘ ,ਜੀ ਤੇ ਮਹਾਂਰਾਜ ਨਿਹਾਲ ਸਿੰਘ ਜੀ, ਮਹਾਂਰਾਜ ਗੁਰਦਿਆਲ ਸਿੰਘ, ਪੀਰ ਨਿਜਾਮ ਦੀਨ ਤੇ ਪੀਰ ਸਰਵਰਦੀਨ ਦੇ ਘੋੜਿਆਂ ਤੇ ਸਵਾਰ ਹੋ ਗਏ। ਘੋੜਿਆਂ ਦੀਆਂ ਕਾਠੀਆਂ ਡੰਗ ਦੀਆਂ ਬਣੀਆਂ ਹੋਈਆਂ ਚਾਂਦੀ ਸੋਨੇ ਦੀਆਂ ਤਾਰਾਂ ਨਾਲ ਚਮਕ ਰਹੀਆਂ ਸਨ। ਸਭ ਦੇ ਅਗੇ ਸਤਿਗੁਰੂ ਪ੍ਰਤਾਪ ਸਿੰਘ ਦਾ ਘੋੜਾ ਸੀ।

ਦਸ ਕੁ ਹਜਾਰ ਸੰਗਤਾਂ ਦੀ ਆਵਾਜਾਈ ਸੀ। ਇਥੋਂ ਨਹਿਰ ਤੋਂ ਗੱਧਾਡੋਬ ਪਿੰਡ ੧੪੦੦

ਕਰਮ ਨੂੰ। ਸੰਗਤਾਂ ਦਾ ਇਤਨਾ ਇਕੱਠ ਸੀ। ਤਿਲ ਸਿਟਨਾ ਵੀ ਭੁੰਜੇ ਮਹਾਲ ਸੀ। ਜਿਲਾ ਫਿਰੋਜਪੁਰ ਦਾ ਡਿਪਟੀ ਤਿੰਨ ਗਾਰਦਾਂ ਗੱਧਾਡੋਬ ਪਿੰਡ ਵਿਚ ਸਤਿਗੁਰਾਂ ਦੀ ਅਗਵਾਈ ਵਾਸਤੇ ਖੜੇ ਸਨ।

ਲੰਗਰ ਦਾ ਬੰਦੋਬਸਤ ਬਹੁਤ ਜਿਆਦਾ ਸੀ। ਜਿਸ ਵਿਚ ਤੇਰਾਂ ਬੋਰੀਆਂ ਖੰਡ ਦੀਆਂ ਇਕਤੀ ਮਣ ਘਿਓ, ਬਦਾਮ ਤੇ ਖੋਪਾ ਤਿਆਰ ਸੀ। ਦਾਲ ਤੇ ਪਰਸ਼ਾਦਾ ਦੁਧ ਛਕਾ ਕੇ ਸੰਗਤਾਂ ਨੂੰ ਨਿਵਾਜਿਆ। ਸਾਰੀ ਰਾਤ ਕੀਰਤਨ ਹੁੰਦਾ ਰਿਹਾ। ਸੋਲਾਂ ਪੋਹ ਨੂੰ ਆਸਾ ਦੀ ਵਾਰ ਦਾ ਦੀਵਾਨ ਭਾਈ ਹਰਨਾਮ ਸਿੰਘ ਚਿਮੇਂਡਿਆਂ ਵਾਲੇ ਨੇ ਲਾਇਆ। ਮਹਾਂਰਾਜ ਪਰਤਾਪ ਸਿੰਘ ਜੀ ਆਪਣੇ ਸਿੰਘਾਸਨ ਤੇ ਆ ਬੈਠੇ। ਭਾਈ ਕਿਰਪਾਲ ਸਿੰਘ ਜੀ ਤੇ ਭਾਈ ਮੀਹਾਂ ਸਿੰਘ ਜੀ ਨੂੰ ਨਮਸਕਾਰ ਕਰਕੇ ਫੁਲਾਂ ਦਾ ਹਾਰ ਗਲ ਪਾ ਦਿੱਤਾ। ਜਿੰਦਾਂ ਸ਼ਹੀਦ ਬਾਬੇ ਜਵੰਦ ਸਿੰਘ ਦੇ ਸਾਥੀ ਸੁਰਜੀਤ ਸਿੰਘ ਪੈਹਰੇ ਤੇ ਸਨ ਹਵਨ ਬੇਦੀ ਵਿਚ ਹੋਣਾ ਲੱਗਾ। ਅੰਮ੍ਰਿਤ ਤਿਆਰ ਕੀਤਾ ਗਿਆ ਅਰਦਾਸੇ ਤੋਂ ਬਾਅਦ। ਭਾਈ ਲਛਮਨ ਸਿੰਘ ਜੀ ਪਿੰਡ ਚਟਾਨੇ ਵਾਲੇ, ਬਾਬਾ ਸੰਤ ਵੀਰ ਸਿੰਘ ਭੰਮੇ ਵਾਲੇ। ਹੁਣ ਮਹਾਂਰਾਜ ਪ੍ਰਤਾਪ ਸਿੰਘ ਜੀ ਤੇ ਬੀਬੀ ਵੀਰੋ ਜੀ ਵਿਆਹ ਦੇ ਸਿੰਘਾਸਨ ਤੇ ਆ ਸੁਸ਼ੋਬਤ ਹੋਏ।

ਕਮਰ ਕਸੇ ਲਗਾ ਕੇ ਅੰਮ੍ਰਿਤ ਛਕਾਉਣ ਸਮੇਂ ਭਾਈ ਵੀਰ ਸਿੰਘ ਜੀ ਭੰਮੇ ਵਡਾਲੇ ਵਾਲਿਆਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਦਿਤਾ ਸਾਨੂੰ ਅੰਮ੍ਰਿਤ ਛਕਾਉ, ਅੰਮ੍ਰਿਤ ਛਕਾਇਆ ਗਿਆ। ਸ੍ਰੀ ਗਰੰਥ ਸਾਹਿਬ ਜੀ ਦੀ ਤਾਬਿਆ ਸੰਤ ਕਿਸ਼ਨ ਸਿੰਘ ਜੀ ਛੁਤੀਏ ਤੇ ਭਾਈ ਬਘੇਲ ਸਿੰਘ ਜੀ ਬਿੜਗੋ ਵਾਲੇ ਸੂਹੀ ਰਾਗ ਦੀਆਂ ਲਾਵਾਂ ਉਚਾਰਨ ਲਗ ਪਏ। ਅਨੰਦ ਹੋਣ ਤੋਂ ਮਗਰੋਂ ਅਰਦਾਸਾ ਕਰਕੇ ਬੀਬੀ ਵੀਰੋ ਦਾ ਨਾਮ ਭੁਪਿੰਦਰ ਕੌਰ ਜੀ ਰਖਿਆ ਗਿਆ। ਇਹ ਸਤਾਰਾਂ ਪੋਹ ਨੂੰ ਸੂਰਜ ਚੜ੍ਹਦੇ ਨਾਲ ਆਨੰਦ ਹੋਇਆ। ਵਾਰ ਤੇ ਦੀਵਾਨ ਤੇ ਆਨੰਦ ਦੀ ਅਰਦਾਸ ਕਰਕੇ ਸੰਗਤਾਂ ਨੇ ਦੁਧ ਤੇ ਪਰਸ਼ਾਦ ਛਕ ਲਿਆ। ਮਾਤਾ ਭੁਪਿੰਦਰ ਕੌਰ ਜੀ ਰੱਥ ਤੇ ਅਸਵਾਰ ਹੋ ਗਏ। ਮਹਾਂਰਾਜ ਪਰਤਾਪ ਸਿੰਘ ਜੀ ਸੰਗਤਾਂ ਨਾਲ ਘੋੜੇ ਤੇ ਅਸਵਾਰ ਹੁੰਦੇ ਹੋਏ ਸਟੇਸ਼ਨ ਤੇ ਆ ਕੇ ਰੇਲ ਤੇ ਚੜ੍ਹ ਗਏ।

ਮਾਤਾ ਜੀਊਣੰ ਕੌਰ ਜੀ ਅਤੇ ਸੰਗਤ ੧੯੭੦ ਅਠਾਰਾਂ ਪੋਹ ਨੂੰ ਜਦ ਭੈਣੀ ਸਾਹਿਬ ਆਏ ਤਾਂ ਮਾਤਾ ਜੀ ਨੇ ਖਜਾਨੇ ਦੀਆਂ ਕੁੰਜੀਆਂ ਸਤਿਗੁਰੂ ਪਰਤਾਪ ਸਿੰਘ ਦੇ ਮਹਿਲ ਭੁਪਿੰਦਰ ਕੌਰ ਨੂੰ ਸੰਭਾਲ ਦਿਤੀਆਂ।

ਮਾਤਾ ਭੁਪਿੰਦਰ ਕੌਰ ਜੀ ਨੇ ਲੰਗਰ ਦੇ ਤੇ ਸੰਗਤਾਂ ਦੇ ਬਰਤਨ ਮਾਂਜਣੇ ਤੇ ਬਹਾਰੀ ਕਰਨੀ, ਪੰਜ ਗਰੰਥੀ ਦਾ ਪਾਠ ਕੰਠੋਂ ਕਰਨਾ। ਸਾਢੇ ਤਿੰਨ ਮਾਲਾ ਭਜਨ ਦੀਆਂ ਕਰਕੇ ਪਰਸ਼ਾਦਾ ਛਕਣਾ। ਲਾਲ ਮਿਰਚ ਆਪ ਨੇ ਪਹਿਲਾਂ ਹੀ ਤਿਆਗ ਦਿਤੀ ਸੀ। ਮਾਤਾ ਜੀ ਜਾਮਨ ਵਾਲੇ ਚੁਬਾਰੇ ਵਿਚ ਬਿਰਾਜਦੇ ਸੀ। ਬੀਬੀ ਦਿਆਲਾਂ ਜੀ ਤੇ ਬੀਬੀ ਈਸ਼ਰ ਕੌਰ ਇਨ੍ਹਾਂ ਦੀ ਸੇਵਾ ਵਿਚ ਹਾਜਰ ਰਹਿੰਦੇ ਸਨ। ਮਾਤਾਂ ਜੀ ਗੱਦੀ ਸਾਹਿਬ ਵਾਲੇ ਚੁਬਾਰੇ ਵਿਚ ਸੰਗਤਾਂ ਤੋਂ ਨਿਤਨੇਮ ਕਰਾਉਣ ਲਗ ਪਏ। ਇਕ ਘੰਟਾ ਭਜਨ ਆਪ ਵੀ ਕਰਦੇ ਅਤੇ ਸੰਗਤਾਂ ਤੋਂ ਵੀ ਕਰਵਾਉਂਦੇ।

੧੯੭੭ ਦੇ ਅਠਾਰਾਂ ਮਘਰ ਨੂੰ ਆਪ ਦੀ ਸੁਲੱਖਣੀ ਕੁੱਖ ਤੋਂ ਸਤਿਗੁਰੂ ਪਰਤਾਪ ਸਿੰਘ ਜੀ ਦੇ ਦੁਲਾਰੇ ਸਾਹਿਬਜਾਦੇ ਮਹਾਂਰਾਜਾ ਜਗਜੀਤ ਸਿੰਘ ਜੀ ਪਰਗਟੇ। ਮਾਤਾ ਭੁਪਿੰਦਰ ਕੌਰ ਦਾ ਤਪ ਤੇਜ ਦਿਨ ਪ੍ਰਤੀ ਦਿਨ ਵਧਣ ਲੱਗਾ।

ਸੰਨ ੧੯੭੯ ਵਿਚ ਮਾਤਾ ਜੀ ਲਾਹੌਰ ਚਲੇ ਗਏ। ਪੱਥਰਾਂ ਵਾਲੇ ਬਾਬੇ ਧਿਆਨ ਸਿੰਘ ਦੀ ਧਰਮਸਾਲਾ ਵਿਚ ਆਪ ਨੇ ਨਿਵਾਸ ਕਰ ਲਿਆ। ਮਾਤਾ ਭੁਪਿੰਦਰ ਕੌਰ ਜੀ ਨੇ ਪੰਥ ਵਿਚ ਸੋਧਨਾ

ਇਸਤਰੀਆਂ ਤੋਂ ਪੰਜ ਅਖੰਡ ਪਾਠ ਰਖਵਾਏ। ਆਪ ਵੀਪਾਠ ਦੀ ਰਾਊਲ ਲਾਉਂਦੇ ਰਹੇ।

ਉਹ ਨਾਮਧਾਰੀ ਪੰਥ ਵਿਚ ਮਾਤਾ ਜੀ ਨੇ ਇਸਤਰੀਆਂ ਤੋਂ ਅਖੰਡਪਾਠ ਕਰਨ ਦੀ ਮਰਿਆਦਾ ਪਰਗਟ ਕਰ ਦਿਤੀ ਸੀ। ਇਸੇ ਹੀ ਸਾਲ ਵਿਚ ਮਾਤਾ ਭੂਪਿੰਦਰ ਕੌਰ ਜੀ ਗੁਜਰਾਂ ਵਾਲੇ, ਵਿਚ ਚਲੇ ਗਏ। ਸੰਤ ਕੇਸਰ ਸਿੰਘ ਜੀ ਦੇ ਡੇਰੇ ਵਿਚ ਇਥੇ ਆਪ ਨੇ ਅਖੰਡਪਾਠ ਫੇਰ ਆਰੰਭ ਦਿਤੇ। ਸਵਾ ਮਹੀਨਾ ਆਪ ਜਪ ਪਰਯੋਗ ਵਿਚ ਭਜਨ ਕਰਦੇ ਰਹੇ। ਇਥੇ ਆਪ ਨੂੰ ਮੱਠਾ ਮੱਠਾ ਬੁਖਾਰ ਸ਼ੁਰੂ ਹੋ ਗਿਆ। ਪਰ ਇਸ਼ਨਾਨ ਤੇ ਆਪਣਾ ਨਿਤਨੇਮ ਕਰਦੇ ਰਹੇ।

ਸਰੀਰ ਦਿਨੋ ਦਿਨ ਢਿੱਲਾ ਹੁੰਦਾ ਰਿਹਾ। ਠੰਢੀ ਪੌਣ ਨੇ ਤੇ ਸਰਦੀ ਨੇ ਆਪ ਦੀ ਸਿਹਤ ਵਿਚ ਵਿਘਨ ਪਾ ਦਿਤਾ। ਸੂਖਮ ਤਪ ਸ਼ੁਰੂ ਹੋਇਆ। ਬਿਕਰਮ ੧੯੯੦ ਦੇ ਕੱਤਕ ਵਿਚ ਭੈਣੀ ਸਾਹਿਬ ਆ ਗਏ। ਇਥੇ ਆਪ ਦੀ ਕੁਖ ਤੋਂ ਦੂਸਰੇ ਸਾਹਿਬਜ਼ਾਦੇ ਬਾਬਾ ਵੀਰ ਸਿੰਘ ਦਾ ਜਨਮ ਹੋ ਗਿਆ। ਮਾਤਾ ਜੀ ਨੂੰ ਛਿਲੇ ਵਿਚ ਬੁਖਾਰ ਹੋ ਕੇ ਟੀ.ਬੀ. ਦੀ ਬੀਮਾਰੀ ਹੋ ਗਈ ਅਤੇ ੧੯੯੧ ਬਿਕ੍ਰਮ ਭਾਦਰੋਂ ਦਿਨ ਸੋਮਵਾਰ ਉਨੱਤੀ ਨੂੰ ਰਾਮਸਰ ਦੇ ਉਤੇ ਦੇਹ ਛੱਡ ਕੇ ਬੈਕੁੰਠ ਜਾ ਵਸੇ। ਆਪ ਜੀ ਦਾ ਅੰਤਮ ਯਾਦ ਅਸਥਾਨ ਬਰਨੀਆਂ ਵਾਲੀ ਕੋਠੀ ਪਾਸ ਖੂਹੀ ਵਾਲਾ ਥਾਂ ਹੈ।

ਨੋਟ:- ਮਾਤਾ ਭੂਪਿੰਦਰ ਕੌਰ ਜੀ ਧੀਰਜ ਧਾਰੀ ਬੜੇ ਗੰਭੀਰ ਮਤ ਦੇ ਸਨ। ਉਹਨਾਂ ਦਾ ਦਿਲ ਹਰ ਦਿਲ ਨੂੰ ਸਤਿਕਾਰ ਕਰਦਾ ਸੀ। ਮਾਤਾ ਜੀ ਦੇ ਵੱਡੇ ਸਾਹਿਬਜ਼ਾਦੇ ਸਾਡੇ ਨਾਮਧਾਰੀ ਪੰਥ ਦੇ ਹਰਤਾ ਕਰਤਾ ਸਤਿਗੁਰੂ ਜਗਜੀਤ ਸਿੰਘ ਤੇ ਮਹਾਂਰਾਜਾ ਵੀਰ ਸਿੰਘ ਜੀ ਨਾਮਧਾਰੀ ਪੰਥ ਨੂੰ ਚੜਦੀਆਂ ਕਲਾਂ ਵਿਚ ਲਿਜਾ ਰਹੇ ਹਨ। ਮਾਤਾ ਭੂਪਿੰਦਰ ਕੌਰ ਜੀ ਦੇ ਪੋਤਰੇ ਸ੍ਰੀ ਠਾਕੁਰ ਦਲੀਪ ਸਿੰਘ ਜੀ ਅਤੇ ਠਾਕੁਰ ਉਦੇ ਸਿੰਘ ਜੀ ਸੰਗਤਾਂ ਵਿਚ ਦਰਸ਼ਨ ਦੇ ਰਹੇ ਨੇ। ਮਾ:ਭੂਪਿੰਦਰ ਕੌਰ ਜੀ ਦੇ ਪੇਕਿਆਂਵਾਲੀ ਬੰਸਾਵਲੀ।

ਨੋਟ:- ਸ:ਹਮੀਰ ਸਿੰਘ ਜੀ ਸੁੰਧੂ ਗੋਨ ਦੇ ਚੌਧਰੀ ਬਾਗੜ ਦੇਸ਼ ਤੇ ਮਾਲਵੇ ਵਿਚੋਂ ਜੋਗੇ ਵਾਲ ਆ ਵਸ ਗਏ। ਇਹਨਾਂ ਦੇ ਦੋ ਪੁਤਰ ਸਨ। ਸੁੰਦਰ ਸਿੰਘ ਜੀ ਤੇ ਸੌਂਚਾ ਸਿੰਘ ਜੀ। ਇਹ ਸ੍ਰੀ ਸਤਿਗੁਰੂ ਰਾਮ ਸਿੰਘ ਦੀ ਸ਼ਰਨ ਆਕੇ ਸਿੰਘ ਸਜ ਗਏ। ਮਾਲਵੇ ਵਿਚ ਜਮੀਨ ਦੀ ਤਲਾਸ਼ ਕਰਦੇ ਹੋਏ ਰਤੇਵਾਲ ਦੀ ਜਮੀਨ ਦੇ ਮਾਲਕ ਹੋ ਗਏ। ਇਥੇ ਇਕ ਪਾਣੀ ਦੀ ਢਾਬ ਸੀ। ਜਿਸ ਦਾ ਨਾਮ ਗਧਾਡੋਬ ਸੀ। ਉਸ ਢਾਬ ਦੇ ਕੰਢੇ ਉਤੇ ਆਪਣਾ ਪਿੰਡ ਬਣਾ ਲਿਆ।

ਦੋਹਾਂ ਭਰਾਵਾਂ ਨੂੰ ਚੌਦਾਂ ਸੌ ਏਕੜ ਜਮੀਨ ਦੀ ਮਾਲਕੀ ਮਿਲ ਗਈ। ਪਿੰਡ ਗਧਾਡੋਬ ਨਾਮਧਾਰੀ ਸਿੰਘਾਂ ਦਾ ਕੇਂਦਰ ਹੋ ਗਿਆ। ਇਕ ਸਮੇਂ ਗੁਰੂ ਹਰੀ ਸਿੰਘ ਜੀ ਆਏ। ਇਸ ਸਮੇਂ ਬੜਾ ਦੀਵਾਨ ਲੱਗਾ। ਪਾਣੀ ਦੀ ਬੜੀ ਤਕਲੀਫ ਹੋਈ। ਸਿੰਘਾਂ ਨੇ ਅਰਜ ਕੀਤੀ ਸਾਨੂੰ ਪਾਣੀ ਦੀ ਬੜੀ ਤਕਲੀਫ ਹੈ। ਗੁਰੂ ਜੀ ਨੇ ਬਚਨ ਕੀਤਾ (ਗੁਰੂ ਸਰ ਪਾਣੀ ਦਾ ਘਰ) ਸੋ ਗਧਾਡੋਬ ਦਾ ਨਾਮ ਗੁਰੂ ਸਰ ਆਖਿਆ ਜਾ ਰਿਹਾ ਹੈ।

ਸੁੰਦਰ ਸਿਘ ਦੇ ਤਿੰਨ ਪੁਤਰ ਅਤੇ ਦੋ ਧੀਆਂ ਮਾਈ ਰਾਮ ਕੌਰ ਤੋਂ ਜਨਮੇ। ਵੱਡਾ ਪੁੱਤਰ ਸੁ:ਕਿਰਪਾਲ ਸਿੰਘ ਜੀ ਬਿਕਰਮੀ ੧੯੩੯ ਵਿਚ ਜਨਮੇ। ਆਪ ਬੜੇ ਨਾਮ ਦੇ ਰਸੀਲੇ ਤੇ ਸਿਦਕੀ ਸਿਖ ਸਨ। ਛੋਟੇ ਪੁੱਤਰ ਸੂਬੇ ਮੀਹਾਂ ਸਿੰਘ ,ਜੀ ੧੯੪੫ ਵਿਚ ਜਨਮੇ।

ਆਪ ਪੰਜ ਕੱਕਾਰ ਦੇ ਰਹਿਤ ਧਾਰੀ ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਸ਼ੁਧ ਪਾਠੀ ਸਨ। ਆਪ ਜੀ ਦੇ ਸਪੁਤਰ ਵੈਦ ਗੁਰਮੁਖ ਸਿੰਘ ਜੀ ਅਤੇ ਜੈ ਸਿੰਘ ਜੀ ਸਾਰਾ ਪ੍ਰਵਾਰ ਜੀਵਨ ਨਗਰ ਵਿਚ ਸਤਿਕਾਰ ਪਾ ਰਿਹਾ ਹੈ।

ਛੋਟੇ ਭਰਾ ਨਾਹਰ ਸਿੰਘ ਦਾ ਜਨਮ ੧੯੪੬ ਵਿਚ ਹੋਇਆ। ਆਪ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੁਕਤਸਰ ਦੇ ਇਲਾਕੇ ਦਾ ਸੂਬਾ ਥਾਪ ਦਿਤਾ। ਆਪ ਦਾ ਸਪੁਤ੍ਰ ਸ੍ਰੀ

ਭੈਣੀ ਸਾਹਿਬ ਵਿਚ ਵਿਦਿਆ ਪਾ ਕੇ ਸਤਿਜੁਗ ਅਖਬਾਰ ਦੀ ਸੰਪਾਦਕੀ ਸੇਵਾ ਕਰਦੇ ਰਹੇ। ਬੀਬੀ ਗੁਰਦਿਆਲ ਕੌਰ ਦਾ ੧੯੫੦ ਵਿਚ ਜਨਮ ਹੋਇਆ। ਬੀਬੀ ਵੀਰੋ ਉਰਫ ਮਾਤਾ ਭੁਪਿੰਦਰ ਕੌਰ ਜੀ ਦਾ ਜਨਮ ੧੯੫੭ ਕੱਤਕ ਵਿਚ ਹੋਇਆ। ਆਪ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਹਿਲ ਹਨ।

(ਨੋਟ:- ਇਸ ਦੇ ਅਗੇ ਅਜਾਦੀ ਦੀ ਲਹਿਰ ਨਾਮਧਾਰੀ ਦੇਵੀਆਂ ਪੰਨਾ ੧੨੮ ਨਹੀ ਹੈ।)

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਾਤਾ ਜੀ ਸ੍ਰੀ ਮਾਤਾ ਜੀਊਣ ਕੌਰ ਜੀ

ਜਿਲਾ ਹਿਸਾਰ ਤਸੀਲ ਸਰਸਾ ਆਪ ਦਾ ਪੇਕਾ ਪਿੰਡ ਥਰਾਜ ਘਘਰ ਨਦੀ ਦੇ ਨਜਦੀਕ ਹੈ। ਇਥੇ ਬਾਈ ਪਿੰਡ ਦੰਦੀਵਾਲ ਗੋਤ ਦੇ ਹਨ। ਸੂਬਾ ਖੁਸ਼ਹਾਲ ਸਿੰਘ ਜੀ ਚੰਗੀ ਜਾਇਦਾਦ ਦੇ ਮਾਲਕ ਸਨ। ਇਹ ਨਾਮਧਾਰੀ ਪੰਥ ਦੇ ਬਾਈਆਂ ਸੂਬਿਆਂ ਵਿਚੋ ਗਿਣੇ ਜਾਂਦੇ ਹਨ। ਇਹਨਾਂ ਦੀ ਪਤਨੀ ਦਾ ਨਾਮ ਭਾਗ ਭਰੀ ਸੀ। ਜਿਸ ਦਾ ਪੇਓਕਾ ਪਿੰਡ ਗਿਲ ਰਾਮਪੁਰੇ ਨਜਦੀਕ ਹੈ। ਇਹਨਾਂ ਦੇ ਭਰਾ ਦਾ ਨਾਮ ਹਰਨਾਮ ਸਿੰਘ ਸੀ। ਭਾਗ ਭਰੀ ਆਪਣੇ ਪੇਕੇ ਘਰ ੧੯੧੬ ਵਿਚ ਚਲੀ ਗਈ। ਇਥੇ ਹੀ ਚੇਤਰ ਦੀ ਚੋਦਸ ਨੂੰ ਭਾਗ ਭਰੀ ਤੋ ਇਕ ਬੀਬੀ ਜਨਮੀ ਜਿਸ ਦਾ ਨਾਮ ਜੀਊਣ ਕੌਰ ਰਖਿਆ। ਦੂਸਰੀ ਬੀਬੀ ਦਾ ਜਨਮ ਥਰਾਜ ਵਿਚ ਭਾਗ ਭਰੀ ਤੋ ੧੯੧੮ ਮਾਘ ਦੀ ਪੂਰਨਮਾਸ਼ੀ ਨੂੰ ਹੋਇਆ। ਦੋਹਾਂ ਭੈਣਾਂ ਨੂੰ ਥਰਾਜ ਵਿਚ ਲਾਡ ਲਡਾਏ ਗਏ।

ਜਿਊਣ ਕੌਰ ਦੀ ਉਮਰ ਜਦ ਚਾਰ ਸਾਲ ਹੋ ਗਈ ਅਤੇ ਫਤਹਿ ਕੌਰ ਜੀ ਦੋ ਸਾਲ ਦੇ ਸਨ ਤਾਂ ਦੋਹਾਂ ਭੈਣਾਂ ਦੇ ਆਨੰਦ ਦੇਸ਼ ਦੇ ਰਿਵਾਜ ਅਨੁਸਾਰ ਪਰਾਤ ਵਿਚ ਬਿਠਾ ਕੇ ਫੇਰੇ ਦਿਤੇ। ਉਸ ਵੇਲੇ ਇਹ ਰਿਵਾਜ ਆਮ ਹੈ ਸੀ।

ਸਤਿਗੁਰਾਂ ਦਾ ਹੁਕਮਨਾਮਾ ੧੯੨੦ ਵਿਚ ਭੈਣੀ ਸਾਹਿਬ ਤੋ ਸਤਿਗੁਰਾਂ ਨੇ ਹੁਕਮਨਾਮਾ ਸੰਗਤਾਂ ਪ੍ਰਤੀ ਲਿਖਿਆ ਕਿ ਪੰਦਰਾਂ ਸੋਲਾਂ ਸਾਲਾਂ ਤੋ ਘਟ ਕੋਈ ਲੜਕੀ ਨਾ ਵਿਆਹੇ ਪਰ ਸੂਬਾ ਖੁਸ਼ਹਾਲ ਸਿੰਘ ਜੀ ਨੇ ਦੋਵੇ ਬੀਬੀਆਂ ਦੇ ਵਿਆਹ ਬਾਲ ਉਮਰ ਵਿਚ ਕਰ ਦਿਤੇ ਸਨ। ਜਿਸ ਸਮੇ ਜਿਊਣ ਕੌਰ ਜੀ ਛੇ ਸਾਲ ਦੇ ਹੋਏ ਦੋਵੇ ਭੈਣਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਭੈਣੀ ਸਾਹਿਬ ਆਈਆਂ। ਸੂਬੇ ਖੁਸ਼ਹਾਲ ਸਿੰਘ ਨੇ ਸਤਿਗੁਰਾਂ ਦੇ ਹਜੂਰ ਦਾ ਸਬੰਧ ਭੇਟਾ ਕਰ ਦਿਤਾ। ਜਿਊਣ ਕੌਰ ਜੀ ਨੇ ਛੇ ਸਾਲ ਦੀ ਉਮਰ ਵਿਚ ਸਤਿਗੁਰਾਂ ਦੇ ਹਜੂਰ ਇਹ ਸ਼ਬਦ ਪੜ੍ਹਿਆ:

*ਤੁਧ ਧਿਆਇਨ ਬੇਦ ਕਤੇਬਾਂ ਸਣ ਖੜੇ।*
*ਗਣਤੀ ਗਣੀ ਨਾ ਜਾਇ ਕੇਤੇ ਦਰ ਪੜੇ।*
*ਬਰਮੇ ਤੁਧ ਧਿਆਇਣ ਇੰਦਰ ਇਦਾਸਣਾ।*
*ਸੰਕਰ ਬਿਸ਼ਨ ਅਵਤਾਰ ਹਰਿ ਜਸ ਭਾਖਣਾਂ।*

ਮਿਠੇ ਮਿਠੇ ਬਚਨ ਸੁਣ ਕੇ ਸਤਿਗੁਰਾਂ ਨੇ ਹੁਕਮ ਕੀਤਾ, ਦੋਨੋ ਭੈਣਾਂ ਪੜ੍ਹਿਆ ਕਰੋ। ਕੱਠੀਆਂ ਹੀ ਮਿਲ ਕੇ ਰਿਹਾ ਕਰੋ। ਜਿਹੜਾ ਬਾਲ ਵਿਆਹ ਕੀਤਾ ਸੀ ਉਹ ਕੱਚਾ ਕਰ ਦਿਤਾ ਤੇ ਬਚਨ ਕੀਤਾ ਅਸੀ ਸੂਬਾ ਖੁਸ਼ਹਾਲ ਸਿੰਘ ਦੀਆਂ ਧੀਆਂ ਨੂੰ ਆਪੇ ਹੀ ਵਿਆਹਵਾਂਗੇ।

ਹੁਣ ਸੂਬਾ ਖੁਸ਼ਹਾਲ ਸਿੰਘ ਜੀ ਦਰਸ਼ਨ ਕਰਕੇ ਵਾਪਸ ਆ ਗਏ। ਦੋਹਾਂ ਭੈਣਾਂ ਨੂੰ ਨਾਨਕੇ ਘਰ ਮਾਮਾ ਹਰਨਾਮ ਸਿੰਘ ਤੋਂ ਗੁਰਮੁਖੀ ਦਾ ਬੋਧ ਤੇ ਗ੍ਰੰਥ ਸਾਹਿਬ ਦਾ ਪਾਠ ਕਰਵਾ ਦਿਤਾ। ਉਸ ਸਮੇਂ ਜਿਊਣ ਕੌਰ ਦੀ ਉਮਰ ਦਸ ਸਾਲ ਦੀ ਸੀ। ੧੯੨੮ ਦੀ ਮਘਰ ਨੂੰ ਸਤਿਗੁਰੂ ਜੀ ਪਰਦੇਸ਼ ਚਲੇ ਗਏ। ਭੈਣੀ ਸਾਹਿਬ ਵਿਚ ਗਾਰਦ ਦੇ ਪਹਿਰੇ ਲਗ ਗਏ। ਹਰ ਇਕ ਪਿੰਡ ਵਿਚ ਨਾਮਧਾਰੀ ਸਿੰਘ ਨਜਰਬੰਦ ਕੀਤਾ ਗਿਆ। ਤਿੰਨ ਕੁ ਸਾਲ ਦੇ ਬਾਅਦ ਮਹੰਤ ਦਰਬਾਰਾ ਸਿੰਘ ਜੀ ਨੇ ਸਤਿਗੁਰਾਂ ਦੇ ਦਰਸ਼ਨ ਰੰਗੂਨ ਵਿਚ ਜਾ ਕੀਤੇ। ਸਤਿਗੁਰਾਂ ਨੇ ਸਾਰੇ ਪੰਥ ਦੀ ਖਬਰ ਪੁਛਦਿਆਂ ਹੋਇਆਂ ਇਕ ਹੁਕਮਨਾਮਾਂ ਦਿਤਾ। ਜਿਸ ਵਿਚ ਲਿਖਿਆ ਸੀ ਸਾਰਾ ਸੰਤ ਖਾਲਸਾ ਪੰਥ ਬੁਧ ਸਿੰਘ ਨੂੰ ਮੇਰਾ ਰੂਪ ਜਾਣੇ। ਇਹਦੇ ਧੱਕੇ ਸਿੱਖ ਨੂੰ ਮੈ ਨਹੀ ਬਖਸ਼ਾਂਗਾ। ਬੁਧ ਸਿੰਘ ਦਾ ਨਾਮ ਹੁਣ ਹਰੀ ਸਿੰਘ ਕਰਕੇ ਸਤਿਕਾਰ ਕਰੋ। ਮੇਰੇ ਦਰਸ਼ਨ ਦੇ ਨਮਿਤ ਸਾਰੇ ਦੇਸ਼ਾਂ ਦੀ ਸੰਗਤ ਗ੍ਰੰਥ ਸਾਹਿਬ ਦੇ ਪਾਠ ਕਰਕੇ ਭੋਗ ਪਾਉਣ। ਬਾਬਾ ਦਰਬਾਰਾ ਸਿਘ ਜੀ ਇਹ ਹੁਕਮ ਲੈ ਕੇ ਭੈਣੀ ਸਾਹਿਬ ਪੁਜੇ। ਸ੍ਰੀ ਗੁਰੂ ਹਰੀ ਸਿੰਘ ਜੀ ਦੇ ਹੁਕਮ ਵਿਚ ਪੰਜ ਦਰਬਾਰ ਸਾਹਿਬ ਦੇ ਪਾਠ ਆਰੰਭ ਕੀਤੇ ਗਏ। ਜਿਸ ਦੇ ਭੋਗ ਹਰ ਰੋਜ ਪੈਂਦੇ ਸਨ। ਇਕ ਸੋ ਪਾਠ ਮਾਈ ਸਰ ਖਾਨੇ ਵਿਚ ਮਾਈ ਅਤਰੀ ਨੇ ਆਰੰਭ ਕਰ ਦਿਤੇ ਆਪਣੇ ਡੇਰੇ ਵਿਚ।

ਮਾਈਸਰ ਖਾਨੇ ਵਿਚ ਜਿਊਣ ਕੌਰ ਤੇ ਫਤਹਿ ਕੌਰ ਜੀ ਨਾਲੇ ਸੱਠਾਂ ਸੱਤਰਾਂ ਸਿੰਘਾਂ ਦਾ ਲੰਗਰ ਕਰਦੀਆਂ ਤੇ ਪਾਠ ਵੀ ਕਰਦੀਆਂ। ਇਹ ਸਮਾਂ ੧੯੩੫ ਦਾ ਸੀ। ਭੈਣੀ ਸਾਹਿਬ ਵਿਚ ਸ੍ਰੀ ਗੁਰੂ ਹਰੀ ਸਿੰਘ ਜੀ ਦੇ ਮਹਿਲ ਸਾਹਿਬ ਕੌਰ ਜੀ ਸੰਸਾਰ ਤੋਂ ਕੂਚ ਹੋ ਗਏ। ਡੇਰੇ ਦੀ ਸੰਭਾਲਤਾ ਸ੍ਰੀ ਗੁਰੂ ਹਰੀ ਸਿੰਘ ਦੇ ਹਜ਼ੂਰ ਦਾਨ ਸਿੰਘ ਤੇ ਰਾਧੇ ਸਿੰਘ ਜੀ ਸਨ। ਮਾਈ ਗੁਰਦਈ ਖੰਨੇ ਵਾਲੀ ਦੇ ਹੱਥ ਖਜਾਨਾ ਸੋਂਪ ਦਿਤਾ ਗਿਆ।

ਮਾਈ ਗਰਦਈ ਨੇ ਅਖੰਡ ਪਾਠਾਂ ਦੇ ਆਰੰਭ ਕਰਨ ਸਮੇਂ ਬੜੀ ਸੇਵਾ ਕੀਤੀ। ਇਸ ਸਮੇਂ ਵਿਚ ਗੁਰੂ ਗੱਦੀ ਦੇ ਚਾਹਵਾਨ ਪੰਡਤ ਨਰੈਣ ਸਿੰਘ ਜੀ ਸਤਿਗੁਰਾਂ ਦੇ ਖਾਨਦਾਨ ਵਿਚੋਂ ਸਨ। ਸਤਿਗੁਰੂ ਬਨਣ ਦੇ ਵਲਵਲੇ ਉਨਾਂ ਦੇ ਅੰਦਰ ਉਠ ਖੜੇ। ਦੂਜਾ ਬੀਬੀ ਨੰਦਾ ਦਾ ਪੁਤਰ ਬਸੰਤ ਸਿੰਘ ਜੀ ਗੁਰੂ ਬਨਣ ਦੇ ਸ਼ੌਕੀ। ਇਹਨਾਂ ਦੇ ਖਿਆਲ ਸੀ ਕਿ ਗੁਰੂ ਹਰੀ ਸਿੰਘ ਦੇ ਪਰਲੋਕ ਵਸਣ ਤੋ ਬਾਅਦ ਅਸੀ ਗੁਰੂ ਬਣ ਜਾਵਾਂਗੇ।

*"ਬਿਧ ਨਾਂ ਕੁਝ ਔਰ ਕੀ ਔਰ ਭਈ।"* ਦੇ ਅਨੁਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵੀ ਬਚਨ ਪੂਰਾ ਹੋਣ ਲੱਗਾ। ਬਾਬਾ ਖੁਸ਼ਹਾਲ ਸਿੰਘ ਤੇਰੀਆਂ ਦੋਹਾਂ ਧੀਆਂ ਨੂੰ ਆਪੇ ਵਿਆਹਵਾਂਗੇ।

੧. ਸੂਬਾ ਖੁਸ਼ਹਾਲ ਸਿੰਘ ਜੀ ਬਰਾਜ ਵਾਲੇ।

੨. ਭਗਵਾਨ ਸਿੰਘ ਜੀ ਪਿਥੋਵਾਲ ਵਾਲੇ।

ਹਰਨਾਮ ਸਿੰਘ ਜੀ ਗਿਲਾਂ ਵਾਲੇ ਮਾਤਾ ਜਿਊਣ ਕੌਰ ਜੀ ਦੇ ਮਾਮੇ ਮਾਈ ਭਾਗ ਭਰੀ ਸੂਬੇ ਖੁਸ਼ਹਾਲ ਸਿੰਘ ਦੀ ਪਤਨੀ ਦੋ ਧੀਆਂ ਜਿਊਣ ਕੌਰ ਜੀ ਦੀ ਉਮਰ ਅਠਾਈ ਸਾਲ ਦੀ ਸੀ। ਫਤਹਿ ਕੌਰ ਦੀ ਉਮਰ ਛਬੀ ਸਾਲ ਦੀ ਸੀ। ਆਪ ਭੈਣੀ ਸਾਹਿਬ ਆ ਕੇ ਗੁਰੂ ਹਰੀ

ਸਿੰਘ ਦੇ ਦਰਸ਼ਨ ਕੀਤੇ। ਸੂਬੇ ਖੁਸ਼ਹਾਲ ਸਿੰਘ ਨੇ ਦੋਵਾਂ ਬੀਬੀਆਂ ਦੇ ਆਨੰਦ ਕਰਨ ਵਾਸਤੇ ਸਲਾਹ ਕੀਤੀ।

(ਗੁਰੂ ਹਰੀ ਸਿੰਘ ਜੀ ਨਾਲ ਕਰਨੇ ਹੈਨ)

ਨਰੈਣ ਸਿੰਘ ਜੀ ਰੋੜਿਆਂ ਵਾਲੇ।

ਮਹੰਤ ਬਿਸ਼ਨ ਸਿੰਘ ਜੀ ਲਲਾਂ ਵਾਲੇ।

ਭਾਈ ਹਰਨਾਮ ਸਿੰਘ ਜੀ ਗਿੱਲਾਂ ਵਾਲੇ ਤੇ ਭਗਵਾਨ ਸਿੰਘ ਜੀ ਪਿਥੋ ਵਾਲੇ ਗੁਰੂ ਹਰੀ ਸਿੰਘ ਦੇ ਪਾਸ ਚੁਬਾਰੇ ਵਿਚ ਗਏ। ਸ੍ਰੀ ਗੁਰੂ ਹਰੀ ਸਿੰਘ ਜੀ ਨੀਵੀ ਪਾਈ ਸਿਮਰਨ ਕਰ ਰਹੇ ਸਨ। ਭਾਈ ਨਰੈਣ ਸਿੰਘ ਨੇ ਅਰਜ ਕੀਤੀ ਸਚੇ ਪਾਤਸ਼ਾਹ ਜੀਉ, ਸਾਡੀ ਅਰਜ ਨੂੰ ਪਰਵਾਨ ਕਰ ਕੇ ਆਪ ਉਠ ਕੇ ਖੜੇ ਹੋ ਜਾਉ। ਜਿਊਣ ਕੌਰ ਤੇ ਫਤਹਿ ਕੌਰ ਦਾ ਅਰਦਾਸਾ ਆਪ ਦੇ ਨਾਲ ਕਰਨ ਲੱਗੇ ਹਾ। ਭਾਈ ਨਰੈਣ ਸਿੰਘ ਜੀ ਨੇ ਗੁਰੂ ਹਰੀ ਸਿੰਘ ਜੀ ਨਾਲ ਫਤਹਿ ਕੌਰ ਤੇ ਜਿਊਣ ਕੌਰ ਦਾ ਅਰਦਾਸਾ ਕਰ ਦਿਤਾ। ਇਕ ਵੈਸਾਖ ੧੯੪੪ ਨੂੰ ਮਾਤਾ ਜਿਊਣ ਕੌਰ ਤੇ ਫਤਹਿ ਕੌਰ ਜੀ ਗੁਰੂ ਕੇ ਮਹਿਲ ਬਣ ਗਏ। ਸਾਰੀਆਂ ਸੰਗਤਾਂ ਨੇ ਦੋਹਾਂ ਮਾਤਾ ਦਾ ਸਤਿਕਾਰ ਕਰਕੇ ਸੀਸ ਨਿਵਾ ਦਿਤਾ। ਰਾਤ ਨੂੰ ਦੀਪਮਾਲਾ ਕੀਤੀ ਗਈ ਅਤੇ ਕੜਾਹ ਪ੍ਰਸ਼ਾਦਿ ਵਰਤਿਆ।

ਜਿਸ ਵੇਲੇ ਸੂਬਾ ਖੁਸ਼ਹਾਲ ਸਿੰਘ ਜੀ ਆਪਣੀਆਂ ਦੋਹਾਂ ਧੀਆਂ ਨੂੰ ਇਹ ਸਿਖਸ਼ਾ ਦਿਤੀ ਜਿਊਣ ਕੌਰ ਤੇ ਫਤਹਿ ਕੌਰ ਜੀ ਤੁਸੀ ਅੱਜ ਤੋਂ ਜਗਤ ਮਾਤਾ ਬਣ ਗਏ ਹੋ। ਤੁਹਾਨੂੰ ਸੰਤ ਖਾਲਸਾ ਪੰਥ ਤੇ ਸਾਰਾ ਸੰਸਾਰ ਪੂਰਨ ਮਾਤਾ ਜਾਣ ਕੇ ਸੀਸ ਨਿਵਾਵੇਗਾ।

੧. ਤੁਸੀ ਹਰ ਪ੍ਰਾਣੀ ਨੂੰ ਪਿਆਰ ਨਾਲ ਨਿਵਾਜਣਾ।

੨. ਮੰਜੇ ਤੇ ਬੈਠ ਕੇ ਪਰਸ਼ਾਦਾ ਨਹੀ ਛਕਣਾ।

੩. ਕੁਰਸੀ ਤੇ ਵੀ ਨਹੀ ਬੈਠਣਾ।

੪. ਸਿਰ ਤੇ ਛਤਰੀ ਤਾਣ ਕੇ ਨਹੀ ਤੁਰਨਾ।

੫. ਖੱਦਰ ਦੇ ਬਸਤਰ ਧਾਰਨੇ ਤੇ ਚੂੜੀਦਾਰ ਬਾਣਾ ਰੱਖਣਾ।

੬ ਫਤਹਿ ਕੌਰ ਤੇਰੀ ਛੋਟੀ ਭੈਣ ਹੈ ਆਦਰ ਸਤਿਕਾਰ ਰੱਖਣਾ ਵਿਤਕਰਾ ਨਹੀ ਪਾਉਣਾ।

੭. ਦੁਖ ਸੁਖ ਪੰਥ ਦਾ ਆਪਣੇ ਸਰੀਰ ਤੇ ਕੱਟਣਾ।

੮. ਗੁਰੂ ਗੱਦੀ ਤੇ ਲੰਗਰ ਦਾ ਸਦਾ ਹੀ ਅਦਬ ਤੇ ਸਤਿਕਾਰ ਕਰਨਾ।

੯. ਅੰਮ੍ਰਿਤ ਵੇਲੇ ਹਨੇਰੇ ਜਾ ਕੇ ਮੈਦਾਨ ਜਾਕੇ ਇਸ਼ਨਾਨ ਕਰਨਾ।

੧੦ ਜੇ ਕੋਈ ਬੁਰਾ ਬਚਨ ਕਰੇ ਤੁਸਾਂ ਸ਼ਾਂਤ ਰਹਿਣਾ। ਸਭ ਦੇ ਸਤਿਕਾਰ ਵਿਚ ਮਿਠਾ ਬੋਲਣਾ।

ਪਰ ਜੋ ਕੰਮ ਵੀ ਕਰਨਾ ਹੋਵੇ ਪਹਿਲੇ ਅਰਦਾਸਾ ਕਰਕੇ ਕਰਨਾ। ਇਹ ਸਿਖਿਆ ਦੇ ਕੇ ਖੁਸ਼ਹਾਂਲ ਸਿੰਘ ਜੀ ਆਪਣੇ ਪਿੰਡ ਥਰਾਜ ਵਿਚ ਆ ਗਏ। ਉਸ ਦਿਨ ਕੁਝ ਸਿੰਘਾਂ ਨੇ ਡੇਰੇ ਅੰਦਰ ਘਿਉ ਦੀਆਂ ਜੋਤਾਂ ਨਾਲ ਦੀਪ ਮਾਲਾ ਕੀਤੀ।

ਦਾਨ ਸਿੰਘ ਗਗੜ ਪੁਰਾ, ਰਾਗੋ ਸਿੰਘ ਜੀ ਲੱਲਾਂ, ਸਾਹਿਬ ਸਿੰਘ ਜੀ ਭੈਮਾਬਦੀ, ਨਰੈਣ

ਸਿੰਘ ਜੀ ਗੋਡਿਆਂ ਵਾਲੇ ਨਰੈਣ ਸਿੰਘ ਤੇ ਜੈ ਸਿੰਘ ਜੀ ਲੱਲਾਂ ਵਾਲੇ, ਸੌੜਾ ਸਿੰਘ ਜੀ ਅਟਾਲਾਂ ਵਾਲੇ, ਜਿਊਣ ਸਿੰਘ ਜੀ ਝੱਬਰਾਂ ਵਾਲੇ ਆਦਿ ਸਿੰਘਾਂ ਨੇ ਕੜਾਹ ਪ੍ਰਸ਼ਾਦਿ ਸਾਰੇ ਭੈਣੀ ਸਾਹਿਬ ਨਗਰ ਵਿਚ ਵਰਤਾਇਆ।

ਸੁਖੂ ਤੇ ਘਮੰਡੇ ਹਮੀਰੇ ਨੰਬਰਦਾਰਾਂ ਨੇ ਬੜਾ ਦੁਖ ਮੰਨਿਆਂ। ਉਹਨਾਂ ਨੇ ਜਿਲੇ ਪਾਸ ਰਿਪੋਰਟ ਪੁਚਾਈ। ਉਸੇ ਵੇਲੇ ਜਿਲੇ ਦੇ ਅਫਸਰਾਂ ਵਲੋਂ ਮਾਤਾ ਜਿਊਣ ਕੌਰ ਤੇ ਮਾਤਾ ਫਤਹਿ ਕੌਰ ਨੂੰ ਡੇਰੇ ਦੇ ਵਿਚ ਨਜਰਬੰਦ ਕਰ ਦਿਤਾ। ਦੋਹਾਂ ਮਾਤਾ ਦੀ ਹਾਜਰੀ ਹਰ ਰੋਜ ਪੁਲਸ ਲਿਖਦੀ ਹੁੰਦੀ ਸੀ। ਇਹਨਾਂ ਦਿਨਾਂ ਵਿਚ ਹੀ ਖੰਨੇ ਵਾਲੀ ਮਾਈ ਗੁਰਦਈ ਨੇ ਖਜਾਨੇ ਦੀਆਂ ਕੁੰਜੀਆਂ ਮਾਤਾ ਜਿਊਣ ਕੌਰ ਨੂੰ ਸੌਂਪ ਦਿਤੀਆਂ। ਮਾਤਾ ਜਿਊਣ ਕੌਰ ਜੀ ਲੰਗਰ ਦੇ ਬਰਤਨ ਮਾਂਜਦੇ ਅਤੇ ਬੁਹਾਰੀ ਕਰਦੇ।

## ਸਾਹਿਬਜ਼ਾਦੇ ਦਾ ਪਰਗਟ ਹੋਣਾ

ਗੁਰੂ ਹਰੀ ਸਿੰਘ ਦੇ ਘਰ ਮਾਤਾ ਜਿਊਣ ਕੌਰ ਤੇ ੧੯੪੬ ਦੇ ਬਿਕਰਮ ਚੇਤ ਵਦੀ ਤੀਜ ਦਿਨ ਐਤਵਾਰ ਸੂਰਜ ਦੇ ਢਲਦੇ ਨਾਲ ਸਤਿਗੁਰੂ ਪਰਤਾਪ ਸਿੰਘ ਜੀ ਪਰਗਟੇ। ਇਕ ਬਾਬਾ ਵੀਰ ਸਿੰਘ ਜੀ ਚੂਨੀ ਵਾਲੇ ਪੂਰਨ ਸੰਤ ਸਨ। ਉਹਨਾਂ ਨੇ ਮਹਾਂਰਾਜ ਸਾਹਿਬਜਾਦੇ ਜੀ ਨੂੰ ਭਜਨ ਦਸਿਆ। ਦੂਜੇ ਸਾਹਿਬਜਾਦੇ ਮਹਾਰਾਜ ਨਿਹਾਲ ਸਿੰਘ ਜੀ ੧੯੪੯ ਦੇ ਕਤਕ ਵਦੀ ਦਸਮੀ ਨੂੰ ਭੈਣੀ ਸਾਹਿਬ ਪ੍ਰਗਟ ਹੋਏ। ਤੀਜਾ ਸਾਹਿਬਜਾਦਾ ਮਹਾਰਾਜ ਗੁਰਦਿਆਲ ਸਿੰਘ ਜੀ ਦਸਮੀ ਕੱਤਕ ਵਦੀ ਨੂੰ ੧੯੫੪ ਦੇ ਸੋਮਵਾਰ ਨੂੰ ਪਰਗਟੇ।

## ਪ੫੬ ਕਾਲ ਤੇ ਮਾਤਾ ਜਿਊਣ ਕੌਰ ਜੀ ਦਾ ਉਦਮ

ਪ੫੬ ਸਾਲ ਸਾਰੇ ਭਾਰਤ ਤੇ ਮਸ਼ਹੂਰ ਹੈ। ਲੱਖਾਂ ਬੰਦੇ ਭੁਖ ਦੇ ਦੁਖੋਂ ਤੰਗ ਆ ਕੇ ਭੈਣੀ ਸਾਹਿਬ ਦਾ ਸਦਾ ਵਰਤ ਸੁਣ ਕੇ ਤਿੰਨ ਤਿੰਨ ਕੋਹ ਅਦਾਲੇ ਆ ਬੈਠੇ। ਮਾਤਾ ਜਿਊਣ ਕੌਰ ਜੀ ਨੇ ਤਿੰਨ ਮਹੀਨੇ ਲੱਖਾਂ ਬੰਦਿਆਂ ਨੂੰ ਅੰਨ ਛਕਾ ਕੇ ਤ੍ਰਿਪਤ ਕੀਤਾ। ਮਾਤਾ ਜੀ ਲੋੜਵੰਦ ਯਾਤਰੂਆਂ ਨੂੰ ਜੋੜਾ, ਬਸਤਰ, ਮਾਲਾ, ਗੜਵਾ ਅਤੇ ਪਊਏ ਦੇ ਕੇ ਨਿਹਾਲ ਕਰ ਦੇਂਦੇ ਸਨ।

ਮਾਤਾ ਜਿਊਣ ਕੌਰ ਜੀ ਯਾਤਰੂਆਂ ਨੂੰ ਪਰਸ਼ਾਦਾ ਆਪ ਛਕਾਉਂਦੇ। ਗੜਵੇ ਦੇ ਵਿਚੋਂ ਤਤੀਰੀ ਬੰਨ ਕੇ ਘਿਓ ਥਾਲੇ ਵਿਚ ਪਾ ਦੇਂਦੇ ਸਨ ਕਿਸੇ ਨੂੰ ਪਲਿਆਂ ਨਾਲ ਘਿਓ ਨਹੀ ਪਾਇਆ। ੧੯੬੨ ਵਿਚ ਇਕ ਅਤਰੀ ਨਾਮ ਬੀਬੀ ਨੇ ਪੰਥ ਵਿਚ ਵਿਘਨ ਪਾਉਣਾ ਸ਼ੁਰੂ ਕਰ ਦਿੱਤਾ। ਜਿਸ ਨੂੰ ਪੰਥ ਵਿਰੋਧੀਆਂ ਦੀ ਤੇ ਐਗਰੇਜ ਦੀ ਮਦਦ ਮਿਲ ਗਈ ਸੀ। ਕੁਝ ਜੋਸ਼ੀਲੇ ਸਿੰਘਾਂ ਨੇ ਅਤਰੀ ਦੇ ਸਾਥੀਆਂ ਨੂੰ ਕਤਲ ਕਰ ਦਿਤਾ। ਮਾਤਾ ਜਿਊਣ ਕੌਰ ਜੀ ਨੂੰ ਦੋ ਮਹੀਨੇ ਬਹਾਦਰ ਗੜ ਦੇ ਕਿਲੇ ਵਿਚ ਨਜਰ ਬੰਦ ਕਰ ਦਿਤਾ। ੧੯੬੩ ਵਦੀ ਦਸਮੀ ਨੂੰ ਸ੍ਰੀ ਗੁਰੂ ਹਰੀ ਸਿੰਘ ਜੀ ਪਰਲੋਕ ਗਮਨ ਕਰ ਗਏ। ਮਾਤਾ ਜਿਊਣ ਕੌਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਗੁਰੂ ਗੱਦੀ ਤੇ ਬਿਠਾਲ ਦਿੱਤਾ।

ਗਿਆਨੀ ਕਾਲਾ ਸਿੰਘ ਜੀ ਲਿਖਦੇ ਹਨ:-

*ਮਾਤਾ ਜੀਵਨ ਕੌਰ ਆਏ ਉਨ ਮਾਲਾ ਹੱਥ ਲਿਆਏ,*
*ਸਾਹਿਬਜਾਦਿਆਂ ਦੇ ਗਲ ਵਿਚਪਾਈ ਆਣਕੇ।*
*ਸਤਿਗੁਰੂ ਪਰਤਾਪ ਸਿੰਘ ਗੁਰੂ ਪੰਥ ਖਾਲਸੇ ਦੇ,*
*ਪੰਥ ਦੇ ਸਹਾਈ ਸੰਤ ਖਾਲਸੇ ਦੇ ਜਾਣਕੇ।*

ਸਤਿਗੁਰੂ ਪਰਤਾਪ ਸਿੰਘ ਜੀ ਨੂੰ ਗੱਦੀ ਦੀ ਰਸਮ ਦੇਣ ਸਮੇਂ ੫੫ ਮਣ ਘਿਉ ਦਾ ਕੜਾਹ ਪ੍ਰਸ਼ਾਦ ਕਰ ਕੇ ਪਟੜੀ ਫੇਰ ਦੇ ਨਗਰ ਦੇ ਲੋਕਾਂ ਨੂੰ ਸੱਦ ਕੇ ਪ੍ਰਸ਼ਾਦ ਛਕਾਇਆ।

ਮਾਤਾ ਜਿਊਣ ਕੌਰ ਜੀ ਦਾ ਤਪ ਤੇਜ ਸਾਰੇ ਜਗਤ ਵਿਚ ਫੈਲ ਗਿਆ। ਮਾਤਾ ਜੀ ਹਰ ਰੋਜ ਕੰਠੋਂ ਪੰਜ ਗਰੰਥੀ ਦਾ ਪਾਠ ਕਰਦੇ ਹੁੰਦੇ ਸਨ। ਮਾਤਾ ਜੀ ਪੰਜ ਮਾਲਾ ਭਗੌਤੀਆਂ ਦੀਆਂ ਤੇ ਪੰਜ ਮਾਲਾ ਭਜਨ ਦੀਆਂ ਫੇਰਦੇ ਸਨ। ਮਾਤਾ ਜੀ ਲੂਨ ਮਿਰਚ ਕਦੀ ਨਹੀ ਸਨ ਖਾਂਦੇ। ਮਾਤਾ ਜੀ ਹਰ ਸਾਲ ਜੇਠ ਹਾੜ ਦੇ ਮਹੀਨੇ ਪੰਜਾਂ ਪਿੰਡਾਂ ਦੇ ਰਸਤਿਆਂ ਉਤੇ ਮਿਠਾ ਪਣੀ ਰਾਹੀਆਂ ਨੂੰ ਪਿਆਉਂਦੇ ਹੁੰਦੇ ਸਨ। ਮਾਤਾ ਜੀ ਦੇ ਹੁੰਦਿਆਂ ਭੈਣੀ ਸਾਹਿਬ ਵਿਚ ਪੰਦਰਾਂ ਮਣ ਆਟਾ ਰੋਜ ਪਕਾਉਂਦੇ ਸਨ। ਪੈਤੀ ਸੇਰ ਘਿਉ ਜਾਂ ਇਕ ਮਣ ਵਰਤਿਆ ਜਾਂਦਾ ਸੀ।

ਸ੍ਰੀ ਮਾਤਾ ਜੀ ਲੰਗਰ ਵਾਸਤੇ ਇਕ ਮਣ ਦਾਲੇ ਮਗਰ ਇਕ ਸੇਰ ਘਿਓ ਪਾਉਂਦੇ ਹੁੰਦੇ ਸਨ ਅਤੇ ਦੋ ਸੇਰ ਘਿਓ ਨਾਲ ਪਰਸ਼ਾਦੇ ਚੋਪੜ ਹੁੰਦੇ ਸਨ। ਮਾਤਾ ਜੀ ਨਿੰਦਕ ਨੰਬਰਦਾਰ ਸੁਖੂ ਤੇ ਘੁਮੰਡਾ ਦੇ ਘਰ ਜਾ ਕੇ ਲੋੜ ਅਨੁਸਾਰ ਪਦਾਰਥ ਦੇ ਆਉਂਦੇ। ਮਾਤਾ ਜੀ ਜਦ ਕੋਈ ਪਿੰਡ ਵਿਚੋ ਸੌਹਰੇ ਘਰ ਕੁੜੀ ਤੁਰਦੀ ਉਹਨੂੰ ਬਸਤਰ ਤੇ ਇਕ ਰੁਪਇਆ ਦਿੰਦੇ ਸਨ। ਮਾਤਾ ਜੀ ਜਿਸ ਸਿਖ ਨੂੰ ਇਕ ਵਾਰ ਵੇਖ ਲੈਂਦੇ ਵੀਹ ਜਾਂ ਤੀਹ ਸਾਲ ਪਿਛੋਂ ਉਹਦਾ ਨਾਮ ਲੈ ਕੇ ਉਹਨੂੰ ਸਿਆਣ ਲੈਂਦੇ ਸਨ। ਮਾਤਾ ਜੀ ਪੁਲਸ ਦੇਸਿਪਾਹੀਆਂ ਨੂੰ ਜੋ ਸਿੰਘਾਂ ਤੇ ਜੁਲਮ ਕਰਦੇ ਹੁੰਦੇ ਸਨ ਪੁਤਰਾਂ ਵਾਂਗ ਦੁਧ ਘਿਓ ਵੀ ਦੇ ਦੇਂਦੇ ਸਨ। ਮਾਤਾ ਜੀ ਉਨੀ ਸੌ ਅਠਾਨਵੇ ਵਿਚ ਸਹੇਵੇ ਸਾਹਿਬ ਪੁਜ ਕੇ ਅਖੰਡ ਪਾਠ ਕਰਾਉਣ ਲਗੇ। ਮਾਤਾ ਜੀ ਨੇ ਇਸੇ ਸਾਲ ਨੈਹਰ ਵਿਚ ਇਕ ਸੌ ਇਕ ਪਾਠ ਸਾਧਾਰਨ ਕਰਕੇ ਭੋਗ ਪਵਾਏ। ਇਕ ਸਮੇਂ ਸੰਗਤਾਂ ਨੇ ਅਰਜ ਕੀਤੀ ਕਿ ਸਤਿਗੁਰਾਂ ਦੇ ਦਰਸ਼ਨ ਕਦ ਹੋਣਗੇ।

ਮਾਤਾ ਜੀ ਬਚਨ ਕੀਤੇ, ਸਤਿਗੁਰੂ ਰਾਮ ਸਿੰਘ ਜੀ ਭਾਰਤ ਵਿਚ ਜਰੂਰ ਦਰਸ਼ਨ ਦੇਣਗੇ, ਪਰ ਮੇਰਾ ਸਰੀਰ ਨਹੀ ਰਹਿਣਾ। ਮਾਤਾ ਜੀ ਚਾਲੀ ਸਾਲ ਨਜਰਬੰਦ ਰਹੇ। ਮਾਤਾ ਜੀ ਜਦ ਵੀ ਕਿਸੇ ਸਿੰਘ ਦੇ ਘਰ ਭੋਗ ਜਾਂ ਮੇਲੇ ਤੇ ਜਾਂਦੇ ਤਾਂ ਅੰਗਰੇਜ ਗੌਰਮਿੰਟ ਤੋ ਇਜਾਜਤ ਲੈਂਦੇ ਸਨ।

ਮਾਤਾ ਜੀ ਦੇ ਲੰਗਰ ਦੀ ਕਾਰ ਦਿਨ ਦੁਗਨੀ ਤੇ ਰਾਤ ਚੌਗੁਣੀ ਸੀ। ਮਾਤਾ ਜੀ ਤਰਾਸੀ ਸਾਲ ਦੀ ਉਮਰ ਵਿਚ ਉਨੀ ਸੌ ਨੜਿੰਨਵੇ ਦੇ ਫਗਣ ਤਿੰਨ ਨੂੰ ਸ਼ੁਕਰਵਾਰ ਨੌ ਵਜੇ ਆਪਣਾ ਚੋਲਾ ਭੈਣੀ ਸਾਹਿਬ ਛੱਡ ਗਏ। ਆਪ ਦੀ ਰਸਨਾ ਤੇ ਅੰਤਮ ਸ਼ਬਦ ਇਹ ਸਨ।

**" ਦੇਹ ਸਜਣ ਅਸੀਸੜੀਆਂ ਜਿਉ ਹੋਵੇ ਸਾਹਿਬ ਸਿਉ ਮੇਲ।। "**

ਮਾਤਾ ਜੀ ਦੀ ਦੇਹ ਦਾ ਸੰਸਕਾਰ ਮੰਗਲਵਾਰ ਦਸ ਵਜੇ ਮਰਕਟ ਅਸਥਾਨ ਵਿਚ ਕੀਤਾ ਗਿਆ। ਸਤਿਗੁਰੂ ਪਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਦੇ ਸੌ ਨੱਬੇ ਪਾਠਾਂ ਦੇ ਭੋਗ ਪਵਾਏ।

# ਸੰਸਾਰ ਅਮਨ ਲਈ ਨਿਘਰ ਸਹਿਯੋਗ

*ਜਗਜੀਤ ਸਿੰਘ ਅਨੰਦ*

ਬਾਮੁਹਾਵਰਾ, ਠੇਠ ਪੰਜਾਬੀ ਤੇ ਵਿਸ਼ੇਸ਼ ਅਧਿਕਾਰ ਹੋਣ ਕਰਕੇ ਜਗਜੀਤ ਸਿੰਘ ਅਨੰਦ ਨੂੰ ਕਲਮ ਅਤੇ ਜ਼ਬਾਨ ਦਾ ਧਨੀ ਕਿਹਾ ਜਾਂਦਾ ਹੈ।

ਮੌਲਕ ਰਚਨਾਵਾਂ, ਸੰਪਾਦਨਾਂ, ਸਾਹਿਤਕ ਅਤੇ ਰਾਜਸੀ ਅਨੁਵਾਦ ਦੀਆਂ ਲਗਪਗ ਤੀਹ ਪੁਸਤਕਾਂ ਅਤੇ ਰੋਜ਼ਾਨਾ ਨਵਾਂ ਜ਼ਮਾਨਾ ਦੇ ਅਸਰਦਾਇਕ ਸੰਪਾਦਕੀ ਇਹਨਾਂ ਦੀ ਪ੍ਰੋੜ ਸਾਹਿਤਕ ਅਤੇ ਰਾਜਸੀ ਸੂਝ ਬੂਝ ਦੇ ਸੂਚਕ ਸਹਨ। ਪੰਜਾਬ ਸਰਕਾਰ ਵਲੋ ਸਾਲ ੧੯੭੩-੭੪ ਵਿਚ ਸ਼੍ਰੋਮਣੀ ਪੱਤਰਕਾਰ ਵਜੋ ਸਨਮਾਨੇ ਗਏ। ਹਿੰਦ ਕਮਿਊਨਿਸਟ ਪਾਰਟੀ, ਹਿੰਦ-ਰੂਸ ਸਭਿਆਚਾਰਕ ਸੰਸਥਾ, ਸੰਸਾਰ ਅਮਨ ਕੌਂਸਲ, ਕੇਂਦਰੀ ਪੰਜਾਬੀ ਲੇਖਕ ਲਭਾ ਅਤੇ ਹੋਰ ਬਹੁਤ ਸਾਰੀਆਂ ਵਿਦਿਅਕ , ਸਮਾਜਕ ਅਤੇ ਰਾਜਨੀਤਕ ਸੰਸਥਾਵਾਂ ਵਿਚ ਉਘਾ ਰੋਲ ਅਦਾ ਕਰ ਰਹੇ ਹਨ। ਅਜ ਕਲ ਪਾਰਲੀਮੈਂਟ (ਰਾਜ ਸਭਾ) ਦੇ ਮੈਂਬਰ ਵੀ ਹਨ।

ਨਾਮਧਾਰੀ ਪੰਥ ਨਾਲ ਮੇਰਾ ਸਨੇਹ ਹੁਣ ਤੋ ਪਹਿਲੀ ਪੀੜੀ ਦਾ ਹੈ ਤੇ ਪੜ੍ਹਣ ਸੁਣਨ ਵਾਲਾ ਸੋਚ ਹੀ ਨਹੀ ਸਕਦਾ ਕਿ ਇਕ ਪੱਕੇ ਨਾਸਤਕ ਦਾ ਅਜਿਹੇ ਪਹੁੰਚੇ ਹੋਏ ਆਸਤਕਾਂ ਨਾਲ ਇਹੋ ਜਿਹਾ ਸਨੇਹ ਹੋ ਕਿਵੇਂ ਸਕਦਾ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਜਿੰਨੇ ਨਿਘੇ ਤੇ ਮਿਲਾਪੜੇ ਸਨ ਉਨੇ ਹੀ ਦਿਲ ਗੁਰਦੇ ਵਾਲੇ ਤੇ ਦਲੇਰ ਸਨ। ਸਾਂਝੇ ਕਾਜ ਖਾਤਰ ਉਹ ਅਗੇ ਵੱਧ ਕੇ ਤਫਰਕੇ ਮਿਟਾਉਣ ਲਈ ਤਿਆਰ ਰਹਿੰਦੇ ਸਨ। ਜਦੋ ਦੂਜੀ ਜੰਗ ਦੇ ਦਿਨੀ ਸਿਖਾਂ ਦੇ ਭਵਿਖ ਬਾਰੇ ਵਿਚਾਰਾਂ ਕਰਨ ਲਈ ਸ੍ਰ:ਗੁਰਬਖਸ਼ ਸਿੰਘ ਨੇ ਸਭਨਾਂ ਧਿਰਾਂ ਨੂੰ ਪ੍ਰੀਤ ਨਗਰ ਆਉਣ ਦਾ ਸੱਦਾ ਦਿਤਾ, ਇਹ ਸਤਿਗੁਰੂ ਪ੍ਰਤਾਪ ਸਿੰਘ ਦੀ ਅਰਦਾਸ ਦੇ ਮਾਮਲੇ ਵਿਚ ਖੁਲ੍ਹ ਦਿਲੀ ਹੀ ਸੀ ਜਿਸ ਨੇ ਉਹਨਾਂ ਨੂੰ ਤੇ ਮਾਸਟਰ ਤਾਰਾ ਸਿੰਘ ਨੂੰ "ਦਿਲ ਸਾਂਝੇ ਦੀ ਧੜਕਣ" ਦਾ ਅਲਾਪ ਕਰਨ ਵਾਲੇ ਸ੍ਰ:ਗੁਰਬਖਸ਼ ਸਿੰਘ ਦੇ ਨਗਰ ਵਿਚ ਇਕੋ ਪਲੇਟ ਫਾਰਮ ਤੇ ਲੈ ਆਂਦਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਬਾਰੇ ਯਾਦਾਂ ਤਾਂ ਹੋਰ ਵੀ ਸਬੰਧਤ ਹਨ ਪਰ ਇਥੇ ਦੋ ਦਾ ਹੀ ਜਿਕਰ ਕਰਾਂਗਾ। ਪਹਿਲੀ ਜਦੋ ਸੰਸਾਰ ਅਮਨ ਕੌਸਲ ਦੀ ਸਟਾਕ ਹਾਲਮ ਕਾਨਫਰੰਸ ਉਤੇ ਪੁਜਣ ਦੀ ਬੇਨਤੀ ਕੀਤੀ ਗਈ ਤਾਂ ਆਪਨੇ ਪੰਜਾਬ ਦੀ ਤਿਆਰੀ ਕਾਨਫਰੰਸ ਵਿਚ ਆਖਿਆ ਕਿ ਮਹਾਂਰਾਜ ਬੀਰ ਸਿੰਘ ਜੀ ਉਹਨਾਂ ਦੀ ਪ੍ਰਤੀਨਿਧਤਾ ਕਰਣਗੇ। ਪੱਛਮ ਦੇ ਦੇਸ਼ਾਂ ਵਿਚ ਇਕ ਸੋਧੀ ਨਾਮਧਾਰੀ ਸਿੰਘ ਦਾ ਕਰਤਵ ਨਿਭਾਉਣ ਦੀਆਂ ਔਕੜਾਂ ਦਾ ਜਿਕਰ ਆਇਆ ਤਾਂ ਆਪ ਨੇ ਕਿਹਾ ਕਿ ਇਹ ਸਾਰੀਆਂ ਔਕੜਾਂ ਮਹਾਂਰਾਜ ਬੀਰ ਸਿੰਘ ਖਿੜੇ ਮੱਥੇ ਝਲਣਗੇ ਤੇ ਜੇ ਕੋਈ ਅਵਗਿਆ ਹੋ ਗਈ ਤਾਂ ਸਤਿਗੁਰੂ ਆਪੇ ਮੁੜ ਸੋਧੀ ਬਣਾ ਲੈਣਗੇ। ਮਹਾਂਰਾਜ ਬੀਰ ਸਿੰਘ ੧੯੫੯ ਵਿਚ ਸਟਾਕਹਾਲਮ ਤਾਂ ਨਾ ਜਾ ਸਕੇ, ਪਰ ੧੯੬੫ ਵਿਚ ਜਦੋਂ ਹੇਲਸਿੰਕੀ ਗਏਉਹਨਾਂ ਨੇ ਜਿਸ ਕਮਾਲ ਨਾਲ ਆਪਣੇ ਧਰਮ ਦਾ ਸਾਰਾ ਨੇਮ ਬੰਧੇਜ ਨਿਭਾਇਆ ਉਸ ਨੂੰ ਮੈਥੋ ਵੱਧ ਕੋਈ ਨਹੀ ਜਾਣਦਾ ਕਿਉਂਕਿ ਮੈਂ ਤੇ ਉਹ

ਸਾਰਾ ਸਫਰ ਇਕੱਠੇ ਰਹੇ ਤੇ ਸਾਰਾ ਸਮਾਂ ਇਕੋ ਕਮਰੇ ਵਿਚ। ਉਹਨਾਂ ਦੀ ਰਹਿਤ ਬਹਿਤ ਤੇ ਉਹਨਾਂ ਦੇ ਕਾਨਫਰੰਸ ਵਿਚ ਯੋਗਦਾਨ ਨੇ ਵੀ ਸਭ ਨੂੰ ਪ੍ਰਭਾਵਤ ਕੀਤਾ।

ਨਾਮਧਾਰੀ ਪੰਥ ਦੇ ਆਗੂ ਸਤਿਗੁਰੂ ਜਗਜੀਤ ਸਿੰਘ ਨੂੰ ਵੀ ਮੈਂ ਵਡੇ ਸਤਿਗੁਰਾਂ ਦੇ ਵੇਲੇ ਤੋਂ ਹੀ ਜਾਣਦਾ ਹਾਂ ਪਰ ਉਹਨਾਂ ਨਾਲ ਨੇੜਲਾ ਸੰਪਰਕ ਉਹਨਾਂ ਵਲੋਂ ਮੁਖ ਜ਼ਿੰਮੇਵਾਰੀ ਸੰਭਾਲਣ ਦੇ ਪਹਿਲੇ ਮਹੀਨਿਆਂ ਵਿਚ ਹੀ ਹੋਇਆ। ਉਹਨਾਂ ਮੈਥੋਂ ਕਿਸੇ ਮਾਮਲੇ ਬਾਰੇ ਸਲਾਹ ਪੁਛੀ ਜਿਸਦਾ ਇਕ ਪਹਿਲੂ ਸਾਂਝਾ ਸਿਆਸੀ ਸੀ ਤੇ ਦੂਜਾ ਨਾਮਧਾਰੀ ਸੰਪਰਦਾਇ ਦੇ ਹਿਤਾਂ ਨਾਲ ਸਬੰਧਤ। ਸਿਆਸੀ ਪਹਿਲੂ ਭਾਵੇ ਬੜਾ ਚਮਕ ਦਮਕ ਵਾਲਾ ਸੀ, ਉਹਨਾਂ ਦੇ ਹਾਲਾਤ ਵਿਚ ਮੈਨੂੰ ਦੂਜੇ ਪਹਿਲੂ ਨੂੰ ਅਗੇਤ ਦੇਣਾ ਹੀ ਠੀਕ ਜਾਪਿਆ। ਮੇਰੀ ਸਲਾਹ ਦੀ ਸੁਹਿਰਦਤਾ ਨੇ ਉਹਨਾਂ ਨੂੰ ਏਨਾ ਮੋਹ ਲਿਆ ਕਿ ਉਦੋਂ ਦੀ ਪਈ ਪੱਕੀ ਪੀਡੀ ਸਾਂਝ ਵਿਚ ਵਾਲ ਭਰ ਫਰਕ ਨਹੀ ਆਇਆ।

ਸੰਸਾਰ ਅਮਨ ਨਾਮਧਾਰੀ ਪੰਥ ਦੇ ਮੁਢਲੇ ਆਸ਼ਿਆਂ ਵਿਚੋਂ ਹੈ। ਇਸੇ ਲਈ ਨਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾ ਹੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਸਾਰ ਅਮਨ ਦੇ ਸਵਾਲ ਤੇ ਸਹਿਯੋਗ ਦੇਣ ਵਿਚ ਰੰਚਕ ਮਾਤਰ ਵਿਚ ਝਿਜਕ ,ਵਿਖਾਈ ਸਗੋਂ ਸਤਿਗੁਰੂ ਜਗਜੀਤ ਸਿੰਘ ,ਜੀ ਨੇ ਤਾਂ ਦੋਖੀਆਂ ਦੇ ਇਸ ਪਰਚਾਰ ਨੂੰ ਝਲ ਕੇ ਵੀ ਦਿਲੀ, ਅੰਮ੍ਰਿਤਸਰ, ਪਟਨੇ ਕਲਕੱਤੇ ਦੀਆਂ ਕੁਲ ਹਿੰਦ ਅਮਨ ਕਾਨਫਰੰਸਾਂ ਤੋਂ ਲੈ ਕੇ ਕੌਮਾਂਤਰੀ ਅਮਨ ਇਕਠਾਂ ਦੀ ਕਾਮਯਾਬੀ ਲਈ ਆਪਣਾ ਅਮਲੀ ਤੇ ਨਿੱਗਰ ਸਹਿਯੋਗ ਦਿਤਾ। ਸੰਸਾਰ ਅਮਨ ਲਹਿਰ ਨੂੰ ਕਮਿਊਨਿਸਟਾਂ ਦੀ ਲਹਿਰ ਕਹਿ ਕੇ ਭੰਡਿਆ ਜਾਂਦਾ ਸੀ। ਵਿਰੋਧੀ ਦਲੀਲਾਂ ਵਾਲੇ ਸਿਆਸੀ ਤੇ ਸਮਾਜੀ ਹੈਸੀਅਤ ਵੀ ਵੱਡੀ ਰਖਦੇ ਸਨ ਤੇ ਸਤਿਗੁਰੂ ਜੀ ਨਾਲ ਸ਼ਰਧਾ ਵੀਅਗਾਧ ਰਖਦੇ ਸਨ। ਸਤਿਗੁਰੂ ਜੀ ਨੇ ਉਹਨਾਂ ਦੇ ਸਭ ਹੀਲਿਆਂ ਹਾੜਿਆਂ ਦਾ ਅਜਿਹਾ ਉਤਰ ਦਿਤਾ ਕਿ ਵਿਰੋਧੀ ਸਦਾ ਲਈ ਅਵਾਕ ਰਹਿ ਗਏ। ਉਹਨਾਂ ਆਖਿਆ " ਜੇ ਮੇਰੇ ਘਰ ਨੂੰ ਅੱਗ ਲਗੀ ਹੋਵੇ ਤੇ ਪਾਣੀ ਦੀਆਂ ਬਾਲਟੀਆਂ ਲੈ ਕੇ ਕੋਈ ਕਮਿਊਨਿਸਟ ਭਜਾ ਆਵੇ ਤਾਂ ਕੀ ਮੈਂ ਉਸ ਦਾ ਰਾਹ ਰੋਕ ਖਲੋਵਾਂਗਾ?"

ਇਹ ਉਹਨਾਂ ਦਿਨਾਂ ਦੀ ਗੱਲ ਹੈ ਜਿਨ੍ਹੀ ਦਿਨ੍ਹੀ ਪੰਡਤ ਜਵਾਹਰ ਲਾਲ ਨਹਿਰੂ ਵਰਗੇ ਅਮਨ ਦੇ ਆਸ਼ਕ ਵੀ ਅਜੇ ਸੰਸਾਰ ਅਮਨ ਲਹਿਰ ਬਾਰੇ ਉਪ੍ਰੋਕਤ ਤੁਅਸਬਾਂ ਤੋਂ ਮੁਕਤ ਨਹੀ ਸਨ ਹੋਏ ਅਤੇ ਇਕ ਵਾਰ ਤਾਂ ਅਜਿਹੀ ਚਰਚਾ ਖੁਦ ਪੰਡਤ ਜੀ ਨਾਲ ਵੀ ਛਿੜੀ। ਪਿਛੋਂ ਜਾ ਕੇ ਪੰਡਤ ਜੀ ਜਿਹੜਾ ਮੋੜ ਕੱਟ ਗਏ ਉਸ ਵਿਚ ਵੀ ਇਸ ਸੁਹਿਰਦ ਸਟੈਂਡ ਦੀ ਝਲਕ ਲਭਦੀ ਸੀ।

ਉਹ ਸਾਰੇ ਸੰਸਾਰ ਨੂੰ ਆਪਣਾ ਘਰ ਮੰਨਦੇ ਹਨ ਤੇ ਜੰਗ ਦੇ ਭਾਂਬੜਾਂ ਨੂੰ ਇਸ ਘਰ ਤੋਂ ਦੂਰ ਰਖਣ ਲਈ ਹਰ ਕਿਸੇ ਦਾ ਸਹਿਯੋਗ ਲੈਣ ਤੇ ਹਰ ਕਿਸੇ ਨੂੰ ਸਹਿਯੋਗ ਦੇਣ ਲਈ ਸਦਾ ਤਿਆਰ ਰਹਿੰਦੇ ਹਨ। ਸ੍ਰੀ ਜੀਵਨ ਨਗਰ ਵਿਚ, ਸ੍ਰੀ ਭੈਣੀ ਸਾਹਿਬ, ਜੰਮੂ ਵਿਚ, ਦਿੱਲੀ ਵਿਚ, ਮੰਡੀ ਵਿਚ ਤੇ ਹੋਰਨੀ ਥਾਈ ਜਦੋਂ ਵੀ ਨਾਮਧਾਰੀ ਪੰਥ ਦੇ ਵਡੇ ਸਤਸੰਗ ਜੁੜਦੇ ਹਨ ਸੰਸਾਰ ਅਮਨ ਲਹਿਰ ਨੂੰ, ਇਸਦੇ ਆਸ਼ਿਆਂ ਤੇ ਮਨੋਰਥਾਂ ਨੂੰ ਮਹਾਂਮਾਰੂ ਹਥਿਆਰਾਂ ਦੀ ਭਿਆਂਕਰਤਾ ਨੂੰ, ਜੰਗ ਨੂੰ ਜਹਾਨੋਂ ਦੂਰ ਰਖਣ ਨੂੰ ਉਚੇਚਾ ਵਜਨ ਦਿਤਾ ਜਾਂਦਾ ਹੈ। ਉਚੇਚੇ ਅਮਨ ਸਮਾਗਮ ਲਾਏ ਜਾਂਦੇ ਹਨ ਜਿਨਾਂ ਵਿਚੋ ਉਪਰ ਗਿਣਾਏ ਥਾਵਾਂ ਉਤੇ ਤਾਂ ਮੈਨੂੰ ਖੁਦ ਸ਼ਾਮਲ ਹੋਣ ਦਾ ਸੁਭਾਗ ਪ੍ਰਾਪਤ ਹੋਇਆ।

ਹੋਰ ਨਿਜੀ ਗੁਣ ਵੀ ਏਨੇ ਤੇ ਅਜਿਹੇ ਹਨ ਕਿ ਗਿਣਾਏ ਨਹੀ ਜਾਂਦੇ। ਵਡਿਆਂ ਇਕ ਵਾਰ ਹੁਕਮ ਕੀਤਾ ਕਿ ਸ੍ਰ: ਗੁਰਬਖਸ਼ ਸਿੰਘ ਪ੍ਰੀਤ ਲੜੀ ਨੂੰ ਸ੍ਰੀ ਜੀਵਨ ਨਗਰ ਲਿਜਾਣਾ ਹੈ।

ਉਹਨਾਂ ਦੇ ਸਮੇ ਤਾਂਇਹ ਪੂਰਾ ਨਾ ਹੋਇਆ ਪਰ ਗੁਰੂ ਜੀ ਨੇ ਜਿਸ ਸੁਚੱਜੇ ਢੰਗ ਨਾਲ ਇਸ ਨੂੰ ਪੂਰਾ ਕੀਤਾ ਉਹ ਸੱਚ ਮੁਚ ਮਿਸਾਲੀ ਸੀ ਅਤੇ ਸਨੇਹ ਪ੍ਰੀਤਲੜੀ ਵਾਲੇ ਸਰਦਾਰ ਦਾ ਤੇ ਨਾਮਧਾਰੀ ਪੰਥ ਦੇ ਕਰਨ-ਕਰਾਂਵਣ ਹਾਰ ਦਾਏ ਨਾਂ ਵੱਧ ਗਿਆ ਕਿ ਜਦੋਂ ਸਰਦਾਰ ਜੀ ਦੇ ਤੁਰ ਜਾਣ ਪਿਛੋਂ ਸਤਿਗੁਰੂ ਜੀ ਪਰਵਾਰ ਨਾਲ ਹਮਦਰਦੀ ਕਰਨ ਪ੍ਰੀਤ ਨਗਰ ਪਹੁੰਚੇ ਉਹਨਾਂ ਆਖਿਆ, "ਪਿਛਲਾ ਨੇੜਲਾ ਸਮਾਂ ਮੈ ਏਥੇ ਆਨੰਦ ਜੀ ਨਾਲੋਂ ਵੱਧ ਆਉਂਦਾ ਰਿਹਾਂ। ਮੇਰੀ ਇਹ ਸਾਂਝ ਹੁਣ ਵੀ ਬਣੀ ਰਹੇਗੀ।"

ਬਹੁਤ ਘੱਟ ਲੋਕ ਜਾਣਦੇ ਹਨ ਕਿ ਜਦੋਂ ਸਤਿਗੁਰੂ ਜੀ ਜੁਲਾਈ ਦੇ ਅੱਧ ਵਿਚ ਪ੍ਰੀਤ ਨਗਰ ਸਰਦਾਰ ਜੀ ਨੂੰ ਮਿਲਣ ਗਏ, ਉਹਨਾਂ ਦੀ ਬੀਮਾਰੀ ਨੂੰ ਵੇਖ ਉਹਨਾਂ ਦੇ ਸਰਕਾਰੀ ਇਲਾਜ ਲਈ ਸਿਧੀ ਪਹੁੰਚ ਮੁਖ ਮੰਤਰੀ ਬਾਦਲ ਸਾਹਿਬ ਨਾਲ ਕੀਤੀ। ਸਰਦਾਰ ਜੀ ਦੀ ਡਾਇਰੀ ਦਾ ਆਖਰੀ ਅੰਦਰਾਜ ੧੮ ਜੁਲਾਈ ਦਾ ਹੈ ਤੇ ਉਸ ਵਿਚ ਸਤਿਗੁਰਾਂ ਦੇ ਉਥੇ ਆਉਣ ਦਾ ਜਿਕਰ ਬੜੇ ਹੁਲਾਰਵੇਂ ਸ਼ਬਦਾਂ ਵਿਚ ਹੈ।

ਇਕ ਨਿਕੀ ਜਿਹੀ ਗਲ ਦਸ ਕੇ, ਜਿਸਦਾ ਮਹੱਤਵ ਵਡਾ ਹੈ ਇਹਨਾਂ ਸਤਰਾਂ ਨੂੰ ਖਤਮ ਕਰਾਂਗਾ। ਦਾਰ ਜੀ ਦੇ ਯਾਦਗਾਰੀ ਸਮਾਗਮ ਵਿਚ ਤਿੰਨ ਦਿਨ ਬਾਕੀ ਸਨ। ਆਪ ਨੇ ਨਵਤੇਜ ਤੇ ਮੈਨੂੰ ਵਖਰਿਆਂ ਹੋ ਕੇ ਇਕ ਗਲ ਕਰਨ ਲਈ ਕਿਹਾ। ਗਲ ਕੀ ਸੀ? 'ਸਮਾਗਮ ਵਾਲੇ ਦਿਨ ਲੰਗਰ ਪਾਣੀ ਲਈ ਕਿੰਨੀ ਕੁ ਰਸਦ ਲੋੜੀਦੀ ਹੋਵੇਗੀ?' ਅਸਾਂ ਦੋਹਾਂ ਆਖਿਆ ਕਿ 'ਰਸਦ ਨਾਲੋਂ ਵਧ ਲੋੜ ਲੰਗਰ ਤਿਆਰ ਕਰਨ ਦੀ ਹੈ।' ਉਤਰ ਵਿਚ ਉਹਨਾਂ ਨੇ ਕਿਹਾ ਕਿ ਉਹ ਕਕੜਾਂ ਦੇ ਦੀਵਾਨ ਤੇ ਜਾ ਰਹੇ ਸਨ, ਰਾਤ ਅੰਮ੍ਰਿਤਸਰ ਪਹੁੰਚ ਕੇ ਜੋ ਪ੍ਰਬੰਧ ਸੰਭਵ ਹੋਵੇ, ਕਰਕੇ ਪਤਾ ਦੇਣਗੇ ਨਵਤੇਜ ਨੇ ਆਖਿਆ ਕਿ ਉਹ ਅੰਮ੍ਰਿਤਸਰ ਪਹੁਚ ਕੇ ਜਾਂ ਕਿਸੇ ਨੂੰ ਭੇਜ ਕੇ ਅਗਲੇ ਦਿਨ ਸਵੇਰੇ ਪਤਾ ਕਰ ਲਏਗਾ। ਸਤਿਗੁਰਾਂ ਨੇ ਆਖਿਆ, 'ਮੇਰੀ ਆਦਤ ਨਾ ਵਿਗਾੜੋ, ਜਿਹੜਾ ਕੰਮ ਮੈ ਜਿਮੇ ਲਿਆ ਹੈ ਮੈ ਹੀ ਕਰਾਂਗਾ।"

ਤੇ ਜਦੋਂ ਸਮਾਗਮ ਤੋਂ ਪਹਿਲੀ ਸ਼ਾਮ ਮੈ ਪ੍ਰੀਤ ਨਗਰ ਪੁੱਜਾ ਨਾਮਧਾਰੀ ਸੰਗਤ, ਇਸਤਰੀਆਂ ਤੇ ਪੁਰਸ਼ ਬਕਾਇਦਾ ਪਾਲ ਬਣਾਈ ਦਾਰ ਜੀ ਦੀ ਕੋਠੀ ਵਲੋਂ ਪ੍ਰੀਤ ਨਗਰ ਨਾਲੋਂ ਲੰਘਦੀ ਸੜਕ ਵਲ ਆ ਰਹੇ ਸਨ। ਮੈ ਉਦੋਂ ਹੀ ਸਮਝ ਗਿਆ ਕਿ ਸਵੇਰ ਦੇ ਲੰਗਰ ਦਾ ਮੁਢਲਾ ਪ੍ਰਬੰਧ ਕਰ ਕੇ ਮੁੜੇ ਹਨ



# ਨਾਮਧਾਰੀ ਸੰਪਰਦਾਇ ਦੇ ਆਗੂ

*ਸਮਸ਼ੇਰ ਸਿੰਘ ਅਸ਼ੋਕ*

ਸੰਨ ੧੯੩੫ ਦੀ ਗੱਲ ਹੈ ਜਦ ਮੈਂ ਪਹਿਲੋ ਪਹਿਲ ਸ੍ਰੀ ਭੈਣੀ ਸਾਹਿਬ ਜਾ ਕੇ ਸਤਿਕਾਰ ਯੋਗ ਬਾਬਾ ਪ੍ਰਤਾਪ ਸਿੰਘ ਜੀ ਨੂੰ ਮਿਲਿਆ। ਆਪ ਨਾਮਧਾਰੀ ਸੰਪ੍ਰਦਾਇ ਦੀ ਰੂਹਿਰਵਾਂ ਸਨ ਤੇ ਚਾਹੁੰਦੇ ਸਨ ਕਿ ਸਾਰੇ ਸਿੱਖਾਂ ਨੂੰ ਇਕੋ ਸਟੇਜ ਤੇ ਲਿਆ ਕੇ ਇਕ ਸਦੀਵੀ ਪੰਥਕ ਮਿਲਣੀ ਦਾ ਢੰਗ ਅਪਣਾਇਆ ਜਾਵੇ। ਇਸੇ ਕਾਰਨ , ਜਿਵੇਂ ਮੈਨੂੰ ਪ੍ਰਸਿੱਧ ਵਿਦਵਾਨ ਭਾਈਸਾਹਿਬ ਭਾਈ ਕਾਨ੍ਹ ਸਿਘ ਨਾਭਾ ਤੇ ਪ੍ਰੋਫੈਸਰ ਤੇਜਾ ਸਿੰਘ ਜੀ ਖਾਲਸਾ ਕਾਲਜ ਅੰਮ੍ਰਿਤਸਰ ਤੋਂ ਪਤਾ ਲੱਗਾ, ਆਪ ਇਸ ਤਰ੍ਹਾਂ ਮਿਲਬੇ ਕੀ ਮਹਿਮਾ ਦਾ ਰੁਤਬਾ ਕਾਇਮ ਕਰਨ ਲਈ ਪੂਰੇ ਉਤਾਵਲੇ ਸਨ। ਬਾਬਾ ਪ੍ਰਤਾਪ ਸਿੰਘ ਜੀ ਦੇ ਦੋਵੇਂ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਤੇ ਬਾਬਾ ਬੀਰ ਸਿੰਘ ਜੀ ਉਸ ਸਮੇਂ ਅਜੇ ਬਚਪਨ ਦੀਆਂ ਮੰਜ਼ਲਾਂ ਤਹਿ ਕਰ ਰਹੇ ਸਨ। ਬਾਬਾ ਪ੍ਰਤਾਪ ਸਿੰਘ ਜੀ ਨੇ ਖੁਦ ਬੜੀ ਕ੍ਰਿਪਾ ਪੂਰਵਕ ਮੈਨੂੰ ਇਨਾਂ ਆਪਣੇ ਨੌ ਨਿਹਾਲਾਂ ਦੇ ਦਰਸ਼ਨ ਕਰਵਾਏ ਸਨ। ਭਾਈ ਕਾਨ੍ਹ ਸਿੰਘ ਨਾਭਾ ਵਾਂਗ ਹੀ ਬਾਬਾ ਪ੍ਰਤਾਪ ਸਿੰਘ ਜੀ ਸੰਗੀਤ ਕਲਾ ਤੇ ਗੁਰਬਾਣੀ ਦੇ ਅਖੰਡ ਕੀਰਤਨ ਵਿਚ ਇਕ ਖਾਸ ਦਿਲਚਸਪੀ ਰਖਦੇ ਸਨ। ਉਹਆਪ ਸਿਤਾਰ ਸਰੰਦਾ ਤੇ ਦਿਲਰੁਬਾ ਨਾਮਕ ਤੰਤੀ ਸਾਜ਼ ਬੜੀ ਹੁਨਰ ਮੰਦੀ ਨਾਲ ਵਜਾਉਂਦੇ ਅਤੇ ਬਾਬਾ ਜਗਜੀਤ ਸਿੰਘ ਤੇ ਬੀਰ ਸਿੰਘ ਜੀ ਨੂੰ ਵੀ ਚੰਗੇ ਸੰਗੀਤਕਾਰਾਂ ਦੀ ਦੇਖ ਰੇਖ ਵਿਚ ਇਸੇ ਤਰ੍ਹਾਂ ਤੰਤੀ ਸਾਜਾਂ ਰਾਹੀ ਕੀਰਤਨ ਕਰਨ ਦੀ ਪ੍ਰੇਰਣਾ ਦਿੰਦੇ ਰਹਿੰਦੇ ਸਨ। ਹਾਰਮੋਨੀਅਮ ,ਚਿਮਟੇ, ਢੋਲਕੀਆਂ ਬਜਾ ਕੇ ਭਾਵੇਂ ਆਮ ਸਿੱਖ ਕੀਰਤਨ ਕਰਦੇ ਤੇ ਜੋਟੀਆਂ ਦੇ ਸ਼ਬਦ ਪੜ੍ਹਦੇ ਦੇਖਣ ਸੁਣਨ ਵਿਚ ਆਉਂਦੇ ਸਨ, ਪਰ ਬਾਬਾ ਪ੍ਰਤਾਪ ਸਿੰਘ ਜੀ ਇਸ ਹੌਲੇ ਦੇ ਕੀਰਤਨ ਨੂੰ ਸੰਗੀਤਕ ਕੀਰਤਨ ਦਾ ਦਰਜਾ ਦੇਣ ਤੋਂ ਝਿਜਕਦੇ ਸਨ। ਮੈਂ ਦੇਖਿਆ ਕਿ ਉਨ੍ਹਾਂ ਦੀ ਇਸ ਸ਼ੁਭ ਸਿਖਿਆ ਦਾ ਆਪਣੇ ਇਨ੍ਹਾਂ ਦੋਹਾਂ ਲਖਤਿ ਜਿਗਰ ਸਾਹਿਬਜ਼ਾਦਿਆਂ ਦੇ ਦਿਲਾਂ ਉਤੇ ਬੜਾ ਡੂੰਘਾ ਤੇ ਸਦੀਵੀ ਪ੍ਰਭਾਵ ਪਿਆ।

ਇਸ ਤੋਂ ਬਾਦ ਸੰਨ ੧੯੪੪ ਤਕ ਭਾਵੇਂ ਮੈਨੂੰ ਕਈ ਵੇਰ ਸਤਿਕਾਰ ਯੋਗ ਬਾਬਾ ਪ੍ਰਤਾਪ ਸਿੰਘ ਜੀ ਦੀ ਇਸੇ ਦਿਲੀ ਖਿੱਚ ਦੇ ਕਾਰਣ ਸ੍ਰੀ ਭੈਣੀ ਸਾਹਿਬ ਜਾਣ ਦਾ ਮੌਕਾ ਮਿਲਿਆ ਤੇ ਮੈਂ ਉਨ੍ਹਾਂ ਦੇ ਇਸ ਕ੍ਰਿਆ ਭਾਵ ਦੇ ਕਾਰਨ ਉਨ੍ਹਾਂ ਦੇ ਨੌਨਿਹਾਲ ਬਾਬਾ ਜਗਜੀਤ ਸਿੰਘ ਅਤੇ ਬਾਬਾ ਬੀਰ ਸਿੰਘ ਜੀ ਨੂੰ ਵੀ ਮਿਲਦਾ ਰਿਹਾ, ਪਰ ਬਹੁਤੀ ਧੂਹ ਨਾਮਧਾਰੀ ਦਰਬਾਰ ਦੀ ਜੋ ਮੇਰੇ ਦਿਲ ਉਤੇ ਪਈ ਉਹ ਉਨ੍ਹਾਂ ਦੀ ਇਕ ਸੱਚੀ ਸੁੱਚੀ ਸੰਗੀਤਕ ਲਗਨ ਸੀ ਜੋ ਮੈਨੂੰ ਕਿਸੇ ਪਾਸੇ ਘਟ ਹੀ ਦੇਖਣ ਵਿਚ ਆਈ ਕਿਉਂਕਿ ਸਾਡੇ ਅਨੇਕਾਂ ਨਾਮ ਰਸੀਏ ਸਿੱਖ ਸੰਤ ਪੰਜ ਕਕਾਰਾਂ ਦੇ ਧਾਰਨੀ ਹੋਣ ਕਰਕੇ ਗੁਰਮੁਖ ਤਾਂ ਚੰਗੇ ਦਿਸਦੇ ਹਨ, ਪਰ ਇਨ੍ਹਾਂ ਵਿਚ ਤੰਤੀ ਸਾਜਾਂ ਰਾਹੀ ਨਾਮਬਾਣੀ ਦੇ ਕੀਰਤਨ ਦੀ ਘਾਟ ਖਾਸ ਤੌਰ ਤੇ ਬੜੀ ਚੋਭ ਪੈਦਾ ਕਰਦੀ ਤੇ ਖਟਕਦੀ ਹੈ ਜਿਸ ਕਰਕੇ ਸ਼ਬਦ-ਕੀਰਤਨ ਸਮੇਂ ਚਿਮਟੇ, ਢੋਲਕੀਆਂ, ਛੈਣੇ ਤੇ ਹਾਰਮੋਨੀਅਮ ਵਜਦੇ ਤਾਂ ਹਰ ਥਾਵੇਂ ਸੁਣੀਦੇ ਹਨ, ਪਰ ਖਾਸ ਖਾਸ ਥਾਵਾਂ ਤੋਂ ਬਿਨਾਂ ਨਾਮ ਬਾਣੀ ਦੇ ਕੀਰਤਨ ਨਾਲ ਸੰਬੰਧਿਤ ਤੰਤੀ ਸਾਜਾਂ ਦੀ ਕਲਾਤਮਕ ਧੁਨੀ ਕਿਤੇ ਘਟ ਹੀ ਸੁਣਾਈ ਦੇਂਦੀ ਹੈ।

ਫੇਰ ਸ਼ੁਰੂ ਸੰਨ ੧੯੪੭ ਦੇ ਮਹੀਨਾ ਅਪ੍ਰੈਲ ਤਕ ਜਦ ਮੈਂ ਲਾਹੌਰ ਦੇ ਸਿੱਖ ਨੈਸ਼ਨਲ ਕਾਲਜ ਵਿਚ ਸਿਖ ਇਤਿਹਾਸ ਸਬੰਧੀ ਖੋਜ ਦਾ ਕੰਮ ਕਰਦਾ ਰਿਹਾ ਤਾਂ ਬਾਬਾ ਪ੍ਰਤਾਪ ਸਿੰਘ ਜੀ ਜੋ ਉਨ੍ਹੀ ਦਿਨੀ ਲਾਹੌਰ ਦੀ ਧਰਮ ਪੁਰੇ ਦੇ ਨੇੜੇ ਆਪਣੀ ਕੋਠੀ ਵਿਚ ਰਹਿੰਦੇ ਸਨ ਕਈ ਵੇਰ ਬੜੀ ਅਪਾਰ ਕ੍ਰਿਪਾ ਕਰਕੇ ਮੈਨੂੰ ਆਪਣੇ ਘਰ ਹੀ ਬੁਲਾਉਂਦੇ ਰਹੇ ਤੇ ਫੇਰ ਕਈ ਵੇਰ ਖੁਦ ਵੀ ਸਿੰਘ ਪੁਰੇ (ਬਾਗਵਾਨ ਪੁਰੇ ਦੇ ਲਾਗੇ) ਮੇਰੇ ਗਰੀਬ ਖਾਨੇ ਪਹੁੰਚ ਕੇ ਮੈਨੂੰ ਆਪਣੇ ਦਰਸ਼ਨਾਂ ਦਾ ਮਾਨ ਪ੍ਰਦਾਨ ਕਰਦੇ ਰਹੇ। ਬਾਬਾ ਜਗਜੀਤ ਸਿੰਘ ਤੇ ਬਾਬਾ ਬੀਰ ਸਿੰਘ ਜੀ ਵੀ ਉਦੋਂ ਕਈ ਵੇਰ ਮੈਨੂੰ ਉਨਾਂ ਦੇ ਨਾਲ ਹੀ ਮਿਲਦੇ ਰਹੇ। ਮੈਂ ਜਿਵੇਂ ਕਿ ਬਾਬਾ ਪ੍ਰਤਾਪ ਸਿੰਘ ਜੀ ਦੇ ਇਸ ਹਕੀਕੀ ਸਨੇਹ-ਭਾਵ ਨੂੰ ਦੇਖ ਕੇ ਉਨ੍ਹਾਂ ਦੇ ਅੰਤਰਾਤਮੇ ਵਲ ਤਕਿਆ ਤਾਂ ਬਾਬਾ ਜੀ ਦੀ ਮੁਦੱਬਰਾਨਾ ਦੂਰ ਅੰਦੇਸ਼ੀ ਅਦੁਤੀ ਸਿਆਸੀ ਯੋਗਤਾ ਜਨਤਕ ਅਗਵਾਈ ਕਰਨ ਦੀ ਅਹਿਲੀਅਤ ਵਲ ਦੇਖ ਮੈਨੂੰ ਇੰਜ ਪ੍ਰਤੀਤ ਹੋਇਆ ਕਿ ਉਨ੍ਹਾਂ ਦੇ ਮੁਕਾਬਲੇ ਤੇ ਹੋਰ ਲਗਭਗ ਸਾਰੇ ਹੀ ਕੌਮੀ ਆਗੂ ਜੋ ਆਪਣੇ ਆਪ ਨੂੰ ਤਾਂ ਵੱਡਾ ਮੰਨਦੇ ਪਰ ਜਨਤਕ ਲਾਭਾਂਨੂੰ ਸਦਾ ਹਮੇਸ਼ਾਂ ਅੱਖੋਂ ਉਹਲੇ ਕਰਕੇ ਪਿੱਠ ਦਿੰਦੇ ਰਹੇ ਜਾਂ ਐਵੇਂ ਵਾਧੂ ਜਿਹਾ ਲਫਜ਼ੀ ਤੰਦਣਤਾਣਾ ਤਣ ਕੇ ਕਈ ਪ੍ਰਕਾਰ ਦੇ ਧੋਖੇਬਾਜ਼ੀ ਦੇ ਕਿਲੇ ਉਸਾਰਦੇ ਰਹੇ ਮੈਨੂੰ ਉਕੇ ਹੀ ਚੰਗੇ ਨਾ ਲੱਗੇ। ਉਹ ਇਸ ਤਰ੍ਹਾਂ ਕਿ ਸੰਨ ੧੯੪੬-੪੭ ਵਿਚ ਜਦ ਪੰਜਾਬ ਦਾ ਵੰਡਵਾਰਾ ਨੇੜੇ ਆ ਰਿਹਾ ਸੀ ਤਾਂ ਅਜਿਹੇ ਕੌਮੀ ਆਗੂਆਂ ਨੂੰ ਆਪਣੇ ਨਿਜੀ ਲਾਭਾਂ ਦੇ ਮੁਕਾਬਲੇ ਤੇ ਆਪਣੇ ਹਮਵਤਨਾਂ ਦਾ, ਜਿਹੜੇ ਕਿ ਉਨ੍ਹਾਂ ਦੇ ਉਤੋਂ ਦੀ ਹਮੇਸ਼ਾਂ ਤਨ ਮਨ ਤੇ ਧਨ ਨਿਉਛਾਵਰ ਕਰਦੇ ਆਏ ਸਨ, ਉਕਾ ਹੀ ਖਿਆਲ ਨਹੀ ਸੀ, ਇਸੇ ਕਾਰਨ ਉਹ ਆਗੂ ਸੰਨ ੧੯੪੭ ਦੇ ਮਹੀਨਾ ਫਰਵਰੀ ਤੇ ਮਾਰਚ ਵਿਚ ਜਦ ਕਿ ਪੰਜਾਬ ਉਤੇ ਫਿਰਕੇਦਾਰੀ ਦੇ ਹੱਥੋ ਕਹਿਰ ਦੇ ਬੱਦਲ ਟੁੱਟ ਰਹੇ ਤੇ ਨਿਰਅਪਰਾਧ ਲੋਕੀ ਮੱਲੋ ਜੋਰੀ ਧਰਮ ਸਦਾ ਅਖੌਤੀ ਬਹਾਨਾ ਲੈ ਕੇ ਬੁਰੀ ਤਰ੍ਹਾਂ ਕਤਲ ਕੀਤੇ ਜਾਹ ਰਹੇ ਸਨ ਤਾਂ ਇਹ ਕੌਮੀ ਆਗੂ ਉਨਾਂ ਦਾ ਸਮੇਂ ਸਿਰ ਬਚਾਉ ਕਰਨ ਦੀ ਥਾਵੇਂ, ਜਦ ਕਿ ਠੀਕ ਬਚਾਉ ਹੋ ਸਕਦਾ ਸੀ, ਆਪਣੀ ਮੂਰਖਤਾ ਦੇ ਕਾਰਨ ਇਸੇ ਅਖੌਤੀ ਜੋਸ਼ ਵਿਚ ਆ ਕੇ ਇਹੋ ਸਲਾਹਾਂ ਦਿੰਦੇ ਰਹੇ ਕਿ ਤੁਸੀ ਬੇਫਿਕਰ ਹੋ ਕੇ ਲਾਹੌਰ ਤੇ ਹੋਰ ਪੱਛਮੀ ਪੰਜਾਬ ਵਿਚ ਵੱਖੋ ਵੱਖ ਥਾਵੀ ਇਸੇ ਤਰ੍ਹਾਂ ਡਟੇ ਰਹੋ, ਤੇ ਦੇਖਦੇ ਜਾਓ ਕਿ ਅਸੀ ਇਕੋ ਹੱਲੇ ਨਾਲ ਲਾਹੌਰ ਤੋਂ ਲੈ ਕੇ ਸੂਬਾ ਸਰਹੱਦ ਦੇ ਦੱਰਾ ਖੈਬਰ ਤਕ ਸਾਰਾ ਇਲਾਕਾ ਫਤਿਹ ਕਰ ਲਵਾਂਗੇ, ਪਰ ਜਿਵੇਂ ਕਿ ਬਾਬਾ ਪ੍ਰਤਾਪ ਸਿੰਘ ਜੀ, ਜ਼ਬਾਨੀ ਦਸਦੇ ਰਹੇ, ਸਾਡੇ ਕੌਮੀ ਆਗੂਆਂ ਦੀ ਇਹ ਝੂਠੀ ਆਸ ਸਹੇ ਦੇ ਸਿਰ ਉਤੇ ਸਿੰਗ ਦੱਸਣ ਵਾਂਗ ਕੋਰੀ ਕਲਪਨਾ ਹੀ ਸਾਬਤ ਹੋਈ, ਜਿਸ ਕਰਕੇ ਦਰਿਆ ਰਾਵੀ ਤੇ ਝਨਾਓ ਖਾਰ ਆਦਿ ਦੇ ਇਲਾਕਿਆਂ ਦੇ ਬਹੁਗਿਣਤੀ ਦੇ ਲੋਕਾਂ ਸਮੇਤ ਨਗਰ ਲਾਹੌਰ ਦੇ ਗੁਰਦੁਆਰਿਆਂ ਦੇ ਲਗ ਭਗ ਸਾਰੇ ਹੀ ਸਿੰਘ ਇਸੇ ਕਾਰਨ ਪਾਕਿਸਤਾਨੀਆਂ ਹਥੋ ਮੌਤ ਦੇ ਮੂੰਹ 'ਚ ਜਾ ਪਏ ਉਨ੍ਹਾਂ ਨੂੰ ਕੋਈ ਨਾ ਬਚਾ ਸਕਿਆ।

ਬਾਬਾ ਪਰਤਾਪ ਸਿੰਘ ਜੀ ਆਪਣੇ ਦੋਹਾਂ ਸਾਹਿਬਜਾਦਿਆਂ ਸਮੇਤ ਪੱਛਮੀ ਪੰਜਾਬ ਦੇ ਸਿੱਖਾਂ ਨੂੰ ਹਰ ਮੁਮਕਿਨ ਕੋਸ਼ਿਸ਼ ਕਰ ਕੇ ਬਚਾਉਣ ਦੇ ਜਤਨਾਂ ਵਿਚ ਤੱਤਪਰ ਸਨ, ਜਿਸ ਕਰ ਕੇ ਮੇਰੇ ਉਸ ਸਮੇਂ ਲਾਹੌਰ ਰਹਿੰਦਿਆਂ, ਜਿਵੇਂ ਕਿ ਮੈਨੂੰ ਪਤਾ ਲਗਦਾ ਰਿਹਾ, ਜਿਨ੍ਹਾਂ ਨੇ ਆਪਣੇ ਅਣਥੱਕ ਜਤਨਾਂ ਨਾਲ ਪੱਛਮੀ ਪੰਜਾਬ ਦੇ ਬਹੁਤ ਸਾਰੇ ਸਿੱਖ ਪਰਿਵਾਰਾਂ ਨੂੰ ਬਚਾ ਲਿਆਂਦਾ। ਉਨ੍ਹਾਂ ਦੀ ਇਸੇ ਸਿਆਣਪ ਦੇ ਨਤੀਜੇ ਵਜੋਂ ਮੈਂ ਵੀ ਉਸ ਸਮੇਂ ਮਹੀਨਾ ਮਈ ਦੇ ਅੰਤ ਵਿਚ ਲਾਹੌਰ ਛੱਡਿਆ ਅਤੇ ਰਸਤੇ ਦੀਆਂ ਕਈ ਮੁਸ਼ਕਲਾਂ ਦੇ ਬਾਵਜੂਦ ਆਪਣਾ ਆਪ ਬਚਾ ਕੇ ਅੰਮ੍ਰਿਤਸਰ ਪਹੁੰਚ ਗਿਆ। ਇਸ ਤਰ੍ਹਾਂ ਲਾਹੌਰ ਛੱਡਣ ਦਾ ਨਤੀਜਾ ਇਹ ਹੋਇਆ ਕਿ ਮੈਂ ਤਾਂ ਬੇਸ਼ਕ ਬਚ ਗਿਆ, ਪਰ ਕਮੇ

ਟੀ ਵਲੋਂ ਗੈਰ ਹਾਜਰੀਆਂ ਲੱਗਣ ਤੇ ਮੇਰੀ ਤਨਖਾਹ ਦੇ ੨੦੮ ਰੁਪਏ ਕੱਟੇ ਗਏ। ਇਹ ਹਾਲਤ ਦੇਖ ਕਈ ਦੋਸਤਾਂ ਨੇ ਮੈਨੂੰ ਇਤਫਾਕ ਰਾਇ ਨਾਲ ਕਿਹਾ —' ਜੇਪੇ ਘਰ ਲਗੀ ਅਗ ਜੋਈ ਬਚੇ ਸੋਈ ਭਲੇ ' ਤੇ " ਜਾਨ ਬਚੀ ਲਾਖੋਂ ਪਾਏ।" ਫੇਰ ਮੇਰੇ ਪਿੱਛੋਂ ਜੋ ਸੱਜਨ ਵੀ ਲਾਹੌਰੋਂ ਆਏ ਉਹ ਸਭ ਆਪੋ ਆਪਣਾ ਅਸਾਸਾ ਗਵਾ ਕੇ ਡਿਗਦੇ ਢਹਿੰਦੇ ਤੇ ਬੁਰੇ ਹਾਲ ਥਾਕੇ ਦਿਹਾੜੇ ਹੋ ਕੇ ਹੀ ਨਿਕਲੇ ਸਿਰਫ ਉਨਾਂ ਦੀਆਂ ਜਾਨਾਂ ਹੀ ਬੜੀ ਮੁਸ਼ਕਲ ਨਾਲ ਮਸਾਂ ਮਸਾਂ ਬਚੀਆਂ। ਉਨ੍ਹਾਂ ਦੇ ਦੁਖਾਂ ਭਰੇ ਹਾਲ ਚੇਤੇ ਆਉਣ ਤੇ ਅਜੇ ਤਕ ਮੇਰੇ ਲੂੰ ਕੰਡੇ ਹੁੰਦੇ ਤੇ ਰੌਂਗਟੇ ਖੜੇ ਹੋ ਹੋ ਜਾਂਦੇ ਹਨ।

ਫੇਰ ਇਸ ਤੋਂ ਪਿਛੋ ਸੰਨ ੧੯੪੮ ਵਿਚ ਜਦ ਮੈਂ ਆਪਣੇ ਪਿੰਡ ਗੁਆਰਿਓਂ ਹੋ ਕੇ ਪਟਿਆਲੇ ਸਰਕਾਰੀ ਸਿਖਿਆ ਵਿਭਾਗ ਦੇ ਅਧੀਨ ਮਹਿਕਮਾ ਪੰਜਾਬੀ (ਭਾਸ਼ਾ ਵਿਭਾਗ) ਵਿਚ ਨੌਕਰੀ ਕੀਤੀ ਤਾਂ ਪਹਿਲਾਂ ਬਾਬਾ ਜੀਵਨ ਸਿੰਘ ਜੀ ਚਗਾਵਾਂ ਵਾਲੇ ਤੇ ਫੇਰ ਮਹਾਂਰਾਜ ਬਾਬਾ ਪ੍ਰਤਾਪ ਸਿੰਘ ਜੀ ਖੁਦ ਪਟਿਆਲੇ ਪਹੁੰਚ ਕੇ ਮੈਨੂੰ ਆਪਣੇ ਦਰਸ਼ਨ ਦਾ ਮਾਨ ਬਖਸ਼ਦੇ ਰਹੇ। ਉਨ੍ਹਾਂ ਦੀ ਦਿਲੀ ਚਾਹ ਮੈਨੂੰ ਗੁਜਾਰੇ ਵਜੋਂ ਚੋਖੀ ਜਮੀਨ ਦੇ ਕੇ ਸ੍ਰੀ ਜੀਵਨ ਨਗਰ (ਹਰਿਆਣੇ) ਨਾਮਧਾਰੀ ਦਰਬਾਰ ਵਿਚ ਲਿਜਾਣ ਦੀ ਸੀ ਪਰ ਮੈਂ ਆਪਣੀ ਪਿੰਡ ਦੀ ਜੱਦੀ ਜਮੀਨ ਦੇ ਹੋਰ ਘਰੋਗੀ ਕਾਰੋਬਾਰ ਦੀ ਸੰਭਾਲ ਦੇ ਨਾਲ ਹੀ ਨੌਕਰੀ ਦੇ ਕੰਮ ਵਿਚ ਖਚਿਤ ਹੋਣ ਦੇ ਕਾਰਨ ਇਸ ਮੋਹ ਜਾਲ ਵਿਚੋਂ ਕਿਸੇ ਹੀਲੇ ਨਿਕਲ ਨਾ ਸਕਿਆ ਤੇ ਮਾਨ ਯੋਗ ਬਾਬਾ ਜੀ ਨੂੰ ਸਿਰਫ ਉਨਾਂ ਦੇ ਹਾਰਦਿਕ ਧੰਨਵਾਦ ਸਹਿਤ ਉਨ੍ਹਾਂ ਦੇ ਯੋਗ ਸਨਮਾਨ ਤੋਂ ਬਾਦ ਵਾਪਸ ਪਰਤਣਾ ਪਿਆ ਜਿਸ ਕਰਕੇ ਬਾਬਾ ਜੀਵਨ ਸਿੰਘ ਜੀ ਮੈਨੂੰ ਉਲਾਂਭੇ ਵੀ ਦਿੰਦੇ ਰਹੇ।

ਫੇਰ ਕਈ ਸਾਲ ਬਾਦ ਜਦ ਬਾਬਾ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਦੇ ਚਰਨਾਂ ਵਿਚ ਜਾ ਬਿਰਾਜੇ ਤੇ ਉਨ੍ਹਾਂ ਦੀ ਥਾਵੇਂ ਸਤਿਕਾਰ ਯੋਗ ਬਾਬਾ ਜਗਜੀਤ ਸਿੰਘ ਜੀ ਸਜਾਦਾ ਨਸ਼ੀਨ ਹੋਏ ਤਾਂ ਉਨ੍ਹਾਂ ਦਾ ਵੀ ਮੇਰੇ ਨਾਲ ਉਹੋ ਬਾਬਾ ਪ੍ਰਤਾਪ ਸਿੰਘ ਜੀ ਵਾਲਾ ਹੀ ਪਰੰਪਰਾਗਤ ਹਾਰਦਿਕ ਸਨੇਹ-ਭਾਵ ਬਣਿਆ ਰਿਹਾ। ਇਸੇ ਦਿਲੀ ਖਿੱਚ ਦੇ ਕਾਰਨ ਆਪ ਮੈਨੂੰ ਸ੍ਰੀ ਭੈਣੀ ਸਾਹਿਬ ਤੇ ਕਈ ਵੇਰ ਸ੍ਰੀ ਅੰਮ੍ਰਿਤਸਰ ਆਪਣੇ ਦਰਸ਼ਨਾਂ ਦਾ ਸੁਭਾਗ ਸਮਾਂ ਦਿੰਦੇ ਰਹੇ। ਇਕ ਵੇਰ ਸ੍ਰੀ ਅੰਮ੍ਰਿਤਸਰ ਦੇ ਹੋਲੇ ਮਹੱਲੇ ਸਮੇਂ ਭਰੇ ਦੀਵਾਨ ਵਿਚ ਜਦ ਆਪ ਨੇ ਚੋਣਵੇਂ ਵਿਦਵਾਨਾਂ ਦੇ ਲੈਕਚਰ ਕਰਵਾਏ ਤਾਂ ਉਨ੍ਹਾਂ ਵਿਚ ਮੈਨੂੰ ਸਭ ਤੋਂ ਪਹਿਲੇ ਨੰਬਰ ਤੇ ਰੱਖਣ ਦਾ ਮਾਣ ਦਿੱਤਾ ਤੇ ਇਸੇ ਤਰ੍ਹਾਂ ਇਕ ਵੇਰ ਜਾਲੰਧਰ ,ਦੇ ਨਾਮਧਾਰੀ ਦਰਬਾਰ ਸਮੇਂ ਵੀਹੋਂਦੋਂ ਵਧ ਉਤਸਾਹ ਦੇ ਕੇ ਸਨਮਾਨਿਆਂ। ਮੈਂ ਇਸ ਗੱਲੋਂ ਵੀ ਕਈ ਵਾਰਹੋਰ ਵੀ ਹੈਰਾਨ ਹੁੰਦਾ ਹਾਂ ਕਿ ਕੁਝਕੁ ਵਿਚਾਰਕ ਪਰੰਪਰਾ ਦੇ ਵਖੇਵਿਆਂ ਦੇ ਬਾਵਜੂਦ ਵੀ ਨਾ ਕੇਵਲ ਅਤੀਤ ਕਾਲ ਵਿਚ ਬਾਬਾ ਪ੍ਰਤਾਪ ਸਿੰਘ ਜੀ ਹੀ, ਸਗੋਂ ਵਰਤਮਾਨ ਕਾਲ ,ਵਿਚ ਬਾਬਾ ਜਗਜੀਤ ਸਿੰਘ ਤੇ ਉਨ੍ਹਾਂ ਦੇ ਛੋਟੇ ਭਾਈ ਬਾਬਾ ਬੀਰ ਸਿੰਘ ਜੀ ਵੀ ਮੇਰੇ ਨਾਲ ਉਹੋ ਦਿਲੀ ਸਨੇਹ ਭਾਵ ਲਗਾਤਾਰ ਰਖਦੇ ਆਰਹੇ ਹਨ, ਜਿਸ ਖੁਲ ਦਿਲੀ ਵਿਚ ਕਦੇ ਕੋਈ ਫਰਕ ਨਹੀ ਪਿਆ। ਉਨ੍ਹਾਂ ਦੀ ਇਸ ਦਿਲੀ ਸ਼ੁਭ ਭਾਵਨਾ ਉਤੇ ਜਿਤਨਾ ਵੀ ਗਰਬ ਕੀਤਾ ਜਾਵੇ ਉਤਨਾ ਹੀ ਥੋੜ੍ਹਾ ਹੈ।

ਹੁਣ ਮੈਂ ਇਥੇ ਜੇ ਇਹ ਗੱਲ ਕਹਿਦਿਆਂਕਿ ਮਾਨ ਯੋਗ ਬਾਬਾ ਪ੍ਰਤਾਪ ਸਿੰਘ ਜੀ ਆਪਣੇ ਸਮੇਂ ਦੇ, ਦੇਸ਼ ਕੌਮ ਦੇ ਆਗੂਆਂ ਦੇ ਮੁਕਾਬਲੇ ਤੇ, ਇਕ ਸਰਬ ਗੁਣ ਸੰਪੰਨ, ਲਾਸਾਨੀ ਆਗੂ ਹੋਣ ਕਰਕੇ ਗੁਰੂ ਖਾਲਸੇ ਦੀ ਏਕਤਾ ਦੇ ਮਨ ਵਚਨ, ਕਰਮ ਤੋਂ ਚਾਹਵਾਨ ਸਨ, ਇਸ ਵਿਚ ਕੋਈ ਅਤਿਕਥਨੀ ਨਹੀ ਹੋਵੇਗੀ, ਸਗੋ ਇਹ ਇਕ ਅਮਰ ਸਚਾਈ ਹੈ ਜਿਸ ਨੂੰ ਕਿਸੇ ਵੀ ਪੱਖੋ ਅਖੋ ਉਹਲੇ ਕਰਕੇ ਅਜੋਗ ਕਰਾਰ ਨਹੀ ਦਿਤਾ ਜਾ ਸਕਦਾ। ਉਨਾਂ ਵਾਂਗ ਹੀ ਉਨਾਂ ਦੇ ਜਾ-

ਨਸ਼ੀਨ ਬਾਬਾ ਜਗਜੀਤ ਸਿੰਘ ਜੀ ਵੀ, ਜਿਵੇਂ ਕਿ ਪਿਛੇ ਜਿਹੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਕਾਰ ਸੇਵਾ ਦੇ ਸ਼ੁਭ ਅਵਸਰ ਤੇ ਉਨ੍ਹਾਂ ਦੀ ਪੁਰ ਖਲੂਸ ਸ਼ਮੂਲੀਅਤ ਤੋਂ ਪਤਾ ਲੱਗਾ, ਹਮੇਸ਼ਾਂ ਗੁਰੂ ਪੰਥ ਨਾਲ ਮਿਲ ਕੇ ਚਲਣ ਤੇ ਚਾਹਵਾਨ ਹੋਣ ਕਰਕੇ ਆਪ ਆਪਣੇ ਆਪ ਨੂੰ ਗੁਰੂ ਪੰਥ ਦਾ ਇਕ ਅੰਗ ਮੰਨਦੇ ਹਨ।

## ਆਕਰਸ਼ਕ ਦਰਸ਼ਨ

***ਸੇਠ ਖਜ਼ਾਨ ਸਿੰਘ 'ਇਨਸਾਫ', ਬੈਂਕੋਕ***

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਲੀਲਾ ਅਪਾਰ ਸੀ। ਪਾਰਾਵਾਰ ਤਾਂ ਕੋਈ ਵੀ ਪਾ ਨਹੀ ਸੀ ਸਕਿਆ। ਬੜੇ ਬੜੇ ਜਾਬਰ ਤੇ ਹੰਕਾਰੀ ਵੱਡ ਪ੍ਰਤਾਪੀ ਜੀ ਦੇ ਚਰਨਾਂ ਵਿਚ ਝੁਕ ਜਾਂਦੇ ਸਨ। ਮਸਤੱਕ ਦਾ ਤੇਜ ਏਡਾ ਭਾਰੀ ਸੀ ਕਿ ਝਾਲ ਝਲੀ ਨਹੀ ਸੀ ਜਾਂਦੀ। ਜੇ ਕੋਈ ਆਪਣੇ ਮਨ ਵਿਚ ਤਿੱਤਰ ਤੇਜੀ ਦੀ ਗਲ ਕਰਨ ਵਾਸਤੇ ਆਉਂਦਾ ਤਾਂ ਜਦੋ ਸਾਹਮਣੇ ਹੁੰਦਾ, ਅਖਾਂ ਚੁੰਧਿਆ ਜਾਂਦੀਆਂ ਅਤੇ ਜਬਾਨ ਥਥਲਾ ਜਾਂਦੀ। ਜੇ ਕੋਈ ਨਿਰਮਾਣ ਹੋ ਕੇ ਆਉਂਦਾ ਤਾਂ ਬਖਸ਼ਿਸ਼ਾਂ ਦਾਦਰ ਓਸ ਵਾਸਤੇ ਖੁਲ੍ਹਾ ਹੁੰਦਾ ਤੇ ਜਨਮ ਜਨਮ ਦੀ ਮੈਲ ਲੱਥ ਜਾਂਦੀ। ਬੜੇ ਬੜੇ ਮੁਤੱਸਬੀਆਂ ਤੇ ਸ਼ਰਈਆਂ ਦੇ ਸਿਰ ਵੱਡ ਪ੍ਰਤਾਪੀ ਜੀ ਦੇ ਚਰਨ੍ਹਾਂ 'ਚ ਢੱਠੇ ਮੇਰੇ ਦੇਖਣ ਵਿਚ ਆਏ।

ਮੇਰੇ ਵੱਡੇ ਸਪੁਤਰ ਅਵਤਾਰ ਸਿੰਘ ਦਾ ਜਨਮ ਚਾਰ ਬੀਬੀਆਂ ਦੇ ਜਨਮ ਤੋਂ ਪਿਛੋਂ ਸੰਨ ੧੯੨੮ ਈ: ਵਿਚ ਹੋਇਆ। ਬੇਅੰਤ ਖੁਸ਼ੀ ਹੋਈ। ਏਸ ਖੁਸ਼ੀ ਵਿਚ ਮੇਲਾ ਕਰਨ ਦਾ ਅਤੇ ਇਕ ਅਖੰਡ ਪਾਠ ਕਰੌਣ ਦਾ ਮਨ ਵਿਚ ਉਤਸ਼ਾਹ ਪੈਦਾ ਹੋਇਆ। ਸ੍ਰੀ ਭੈਣੀ ਸਾਹਿਬ ਪਹੁੰਚਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਦੇ ਚਰਨਾਂ ਵਿਚ ਹਾਜਰ ਹੋਇਆ। ਅਰਜ ਕੀਤੀ ਕਿ ਸਰਬ ਦੀਆਂ ਇੱਛਾਂ ਪੂਰਨ ਕਰਨ ਵਾਲੇ ਦਾਤਾ, ਲਾਲੇ ਮੂਸੇ ਵਿਚ ਮੇਲਾ ਸੇਵਕ ਵਲੋਂ ਹੋਣ ਦੀ ਮਨਜੂਰੀ ਦੀ ਬਖਸ਼ਿਸ਼ ਕਰੋ। ਮੇਹਰਾਂ ਦੇ ਮਾਲਕ ਸਤਿਗੁਰੂ ਜੀ ਨੇ ੧੫-੧੬-੧੭ ਅਸੂ (੧੯੨੮ ਈ:) ਨੂੰ ਮੇਲਾ ਮਿਥ ਕੇ ਸੇਵਕ ਦੀ ਮਨੋਕਾਮਨਾ ਪੂਰਨ ਕਰ ਦਿਤੀ। ਮੇਲੇ ਦੀਆਂ ਤਰੀਕਾਂ ਆ ਗਈਆਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਨੇ ਲਾਲੇ ਮੂਸੇ ਦੀ ਧਰਤੀ ਨੂੰ ਆਪਣੇ ਚਰਨਾਂ ਦੀ ਛੋਹ ਦੁਆਰਾ ਪਵਿੱਤਰ ਕੀਤਾ। ਭਾਈ ਹਰਨਾਮ ਸਿੰਘ ਜੀ ਚਵਿੰਡਾ, ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ, ਸੰਤ ਬੇਲਾ ਸਿੰਘ ਜੀ ਮੁਜੋਵਾਲੀਏ, ਸ੍ਰੀ ਚਕ੍ਰਵਰਤੀ ਜੀ ਅਤੇ ਹੋਰ ਭੀ ਬਹੁਤ ਸਾਰੇ ਜਥੇਦਾਰਾਂ ਨੇ ਦਰਸ਼ਣ ਦੇ ਕੀਰਤਨ ਤੇ ਵਿਆਖਿਆ ਕੀਤੀਆਂ। ਸ਼ਹਿਰ ਦੇ ਸਹਿਜਧਾਰੀ ਲੋਕਾਂ ਨੇ 'ਸਤਿਗੁਰੂ ਪ੍ਰਤਾਪ ਸਿੰਘ ਜੀ ਕੀ ਜੈ' ਦੇ ਨਾਅਰੇ ਲਾਏ।

ਉਸ ਵਕਤ ਅਕਾਲੀ ਲਹਿਰ ਦਾ ਨਵਾਂ ਨਵਾਂ ਜੋਸ਼ ਸੀ। ਦੇਸ਼ ਭਗਤ ਅਤੇ ਗੁਰਮਤਿ ਅਨੁਸਾਰ ਚਲਦੇ ਨਾਮਧਾਰੀ ਪੰਥ ਦੇ ਖਿਲਾਫ ਐਜੀਟੇਸ਼ਨ ਬੜੇ ਜੋਰ ਸ਼ੋਰ ਨਾਲ ਚਲ ਰਹੀ ਸੀ। ਲਾਲੇ ਮੂਸੇ ਵਿਚ ਨਾਮਧਾਰੀਆਂ ਦੇ ਸਿਰਫ ਚਾਰ ਪੰਜ ਘਰਾਂ ਤੋਂ ਬਿਨਾਂ ਸਾਰਾ ਸ਼ਹਿਰ ਅਕਾਲੀਆਂ ਨਾਲ

ਭਰਿਆ ਪਿਆ ਸੀ। ਮੇਲੇ ਦੀ ਹਾਜਰੀ ਬੇਅੰਤ ਸੀ। ਸਾਰਾ ਦਿਨ ਹੀ ਹੱਲੇ ਦੇ ਦੀਵਾਨ ਲਗਦੇ ਤੇ ਲੈਕਚਰ ਹੁੰਦੇ। ਅਕਾਲੀ ਸਿੰਘ ਵੀ ਦੀਵਾਨ ਸੁਣਨ ਆਉਂਦੇ।

ਇਕ ਦਿਨ ਸ਼ਹਿਰ ਵਿਚ ਢੰਡੋਰਾ ਫੇਰਿਆ ਗਿਆ ਕਿ ਅੱਜ ਸੰਤ ਭਗਤ ਸਿੰਘ ਦਾਤੇ ਵਾਲੀਏ ਦੇਹਧਾਰੀ ਗੁਰੂ ਦੀ ਹੋਂਦ ਦੇ ਵਿਸ਼ੇ ਤੇ ਲੈਕਚਰ ਕਰਨਗੇ। ਏਹ ਢੰਡੋਰਾ ਸੁਣ ਕੇ ਅਕਾਲੀ ਭਾਈ ਕਾਫੀ ਗਿਣਤੀ ਵਿਚ ਇਕਠੇ ਹੋ ਕੇ ਆਏ। ਦੀਵਾਨ ਹਜਾਰਾਂ ਦੀ ਹਾਜਰੀ ਨਾਲ ਭਰਪੂਰ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਿਘਾਸਨ ਪਰ ਸੁਸ਼ੋਭਤ ਸਨ। ਅਕਾਲੀ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤੇਹ, ਬੁਲਾ ਕੇ ਬੈਠ ਗਏ। ਉਹਨਾਂ ਦਾ ਇਕ ਆਗੂ ਬੜਾ ਕੱਟੜ ਮੁਤੱਸਬੀ ਸੀ, ਜਿਹੜਾ ਕਿ ਦੇਹਧਾਰੀ ਗੁਰੂ ਦੀ ਹੋਂਦ ਦੇ ਖਿਲਾਫ ਹਮੇਸ਼ਾਂ ਹੀ ਬੋਲਦਾ ਹੁੰਦਾ ਸੀ ਅਤੇ ਖਾਸ ਕਰ ਉਹਨਾਂ ਦਾ ਪ੍ਰਚਾਰਕ ਸੀ। ਉਸਨੇ ਸਿਰ ਤੇ ਕਾਲੀ ਦਸਤਾਰ ਤੇ ਗਾਤਰੇ ਕ੍ਰਿਪਾਨ ਧਾਰਨ ਕੀਤੀ ਹੋਈ ਸੀ। ਮੇਰੇ ਚੋਜੀ ਵੱਡ ਪ੍ਰਤਾਪੀ ਸੱਚੇ ਪਾਤਸ਼ਾਹ ਨੇ ਖੇਡ ਰਚਾ ਕੇ ਉਸ ਅਕਾਲੀ ਸੱਜਣ ਦੇ ਹਿਰਦੇ ਅੰਦਰ ਐਸੀ ਕਸ਼ਿਸ਼ ਪੈਦਾ ਕਰ ਦਿਤੀ ਕਿ ਉਹ ਉਠ ਕੇ ਬੜੀ ਤੇਜੀ ਨਾਲ, ਜਿਥੇ ਸਤਿਗੁਰੂ ਜੀ ਸੁਸ਼ੋਭਤ ਸਨ, ਅਗੇ ਵਧਿਆ। ਗੋਡੇ ਮੂਧੇ ਮਾਰ ਕੇ ਸਤਿਗੁਰਾਂ ਅਗੇ ਮੱਥਾ ਟੇਕਿਆ ਅਤੇ ਬੜੀ ਨਿਮਰਤਾ ਸਹਿਤ ਏਹ ਬਚਨ ਕੀਤਾ-"ਬਾਬਾ ਜੀ ਬਖਸ਼ਿਸ਼ ਦਾ ਜਾਚਕ ਹਾਂ"। ਇਸ ਦਰਿਸ਼ ਨੂੰ ਤੱਕ ਕੇ ਦੂਸਰੇ ਅਕਾਲੀ ਉਸ ਵਿਚਾਰੇ ਦੇ ਟੁੱਟ ਕੇ ਮਗਰ ਪੈ ਗਏ ਕਿ ਭਾਈ ਤੂੰ ਬੜਾ ਬੁਰਾ ਕੀਤਾ ਹੈ। ਅਕਾਲੀ ਅਸੂਲਾਂ ਦਾ ਸਤਿਆਨਾਸ ਕਰ ਦਿਤਾ ਹੈ। ਉਸ ਨੇ ਉਤਰ ਦਿਤਾ, "ਭਾਈਓ, ਮੇਰੇ ਵੱਸ ਦੀ ਗੱਲ ਨਹੀ ਰਹੀ। ਏਸ ਬਾਬਾ ਜੀ ਨੇ ਮੇਰੇ ਹਿਰਦੇ ਅੰਦਰ ਐਸੀ ਧਰੂਹ ਪੈਦਾ ਕਰ ਦਿਤੀ ਕਿ ਮੈ ਆਪਣੀ ਸ਼ਰ੍ਹਾ ਨੂੰ ਭੁੱਲ ਹੀ ਨ੍ਹੀ ਗਿਆ ਸਗੋਂ ਏਨ੍ਹਾਂ ਦੇ ਚਰਨਾਂ ਦੀ ਛੋਹ ਲਈ ਮਨ ਉਤਾਵਲਾ ਹੋ ਉਠਿਆ ਏ"। ਅਗੋਂ ਲਈ ਓਹ ਅਕਾਲੀ ਸੱਜਣ ਨਾਮਧਾਰੀ ਪੰਥ ਦੇ ਖਿਲਾਫ ਬੋਲਣਾਂ ਛੱਡ ਬੈਠਾ।

*ਸਜਣੋਂ ਕਦਰ ਵਿਛੋੜੇ ਦੀ ਓਹ ਜਾਣੇਂ,*

*ਜੇਹੜਾ ਵਿਛੜੇ ਆਪਣੇ ਯਾਰ ਕੋਲੋਂ ।*

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਵਕਤ ਦੇ ਮਹਾਂਪੁਰਸ਼, ਇਕ ਬਾਬਾ ਕਿਸ਼ਨ ਸਿੰਘ ਜੀ ਫੂਤੀਏ ਸਨ। ਏਨਾਂ ਨਾਲ ਬਚਨ ਕਰਨ ਤੇ ਸੁਣਨ ਦਾ ਕਾਫੀ ਦੇਰ ਤਾਕਣ ਮੈਨੂੰ ਸੁਭਾਗ ਪ੍ਰਾਪ੍ਰਤ ਹੋਇਆ। ਬਾਬਾ ਜੀ ਹਰ ਰੋਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦੇ ਹੀ ਬਚਨ ਸੁਣਾਂਦੇ ਹੁੰਦੇ ਸਨ ਤੇ ਆਖਦੇ ਹੁੰਦੇ ਸਨ – " ਭਾਈ ਸਤਿਗੁਰੂ ਚੀਨੀ ਵਾਲੇ ਸੱਚੇ ਪਾਤਸ਼ਾਹ ਦੇ ਬਚਨਾਂ ਦੀ ਕਥਾ ਮੇਰੇ ਪਾਸੋਂ ਸੁਣੋ ਜਾਂ ਸੁਣਾਓ, ਹੋਰ ਦੂਜੀਆਂ ਗੱਲਾਂ ਮੈਨੂੰ ਚੰਗੀਆਂ ਨਹੀ ਲਗਦੀਆਂ।" ਬਚਨ ਜਦ ਕਰਦੇ ਤਾਂ ਨਾਲ ਹੀ ਠੰਡਾ ਹੌਕਾ ਭਰਦੇ ਤੇ ਨੇਤ੍ਰਾਂ ਵਿਚੋਂ ਜਲ ਦੇ ਟੇਪੇ ਡਿਗਦੇ ਜਾਂਦੇ। ਅਸੀ ਤੁਛ ਬੁਧੀ ਵਾਲੇ ਜੀਵ ਮਨ ਵਿਚ ਸੋਚਦੇ ਕਿ ਬਾਬਾ ਜੀ ਏਨਾਂ ਬਹੁਤਾ ਕਿਉਂ ਵੈਰਾਗ ਕਰਦੇ ਨੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਮੈਨੂੰ ਕਦੇ ਵੀ ਨਹੀ ਭੁਲ ਸਕਦੇ।



# ਅਖਬਾਰਾਂ 'ਚੋਂ'

***ਮਾਸਿਕ ਜੀਵਨ, ਬੰਬਈ***

ਬਾਬਾ ਪ੍ਰਤਾਪ ਸਿੰਘ ਜੀ

ਮਹਾਰਾਜ ਬਾਬਾ ਪ੍ਰਤਾਪ ਸਿੰਘ ਜੀ ਨੇ ਸਾਰੀ ਉਮਰ ਗੁਰਬਾਣੀ ਦਾ ਪ੍ਰਚਾਰ ਕੀਤਾ। ਆਪ ਗੁਰਮਤਿ ਅਖੰਡ ਕੀਰਤਨ ਦੇ ਬੇ ਮਿਸਾਲ ਰਸੀਏ, ਗੁਰਮਤਿ ਸੰਗੀਤ ਦੀ ਬਹੁਤ ਜ਼ਿਆਦਾ ਵਾਕਫੀਅਤ ਰਖਣ ਵਾਲੇ, ਪੁਰਾਤਨ ਸਿੱਖ ਰਿਵਾਇਤ ਦੇ ਰਾਖੇ ਅਰ ਸਿੱਖਾਂ ਵਿਚ ਪ੍ਰਸਪਰ ਮਿਤ੍ਰਤਾ ਅਤੇ ਸਦਭਾਵਨਾ ਪੈਦਾ ਕਰਨ ਵਾਲੇ ਇਕ ਉਚ ਹਸਤੀ ਸਨ। ਬਲਦਾਂ ਗਾਂਈਆਂ, ਮੈਹਾਂ, ਬਾਬਤ ਆਪ ਜੀ ਦੀ ਵਾਕਫੀ ਹੈਰਾਨ ਕਰ ਦੇਣ ਵਾਲੀ ਸੀ। ਆਪ ਜੀ ਦੀ ਨਿਗਰਾਨੀ ਵਿਚ ਇਸ ਕਦਰ ਪਸ਼ੂ ਪਾਲਨ ਹੁੰਦਾ ਸੀ ਕਿ ਉਸ ਦੀ ਮਿਸਾਲ ਮਿਲਣੀ ਮੁਸ਼ਕਲ ਹੈ। ਗੁਰਬਾਣੀ ਵਿਚ ਆਪ ਜੀ ਦਾ ਅਟੱਲ ਵਿਸ਼ਵਾਸ ਸੀ। ਪਹਿਲੇ ਪਹਿਰੇ ਜਾਗਣਾ, ਆਪ ਨਾਮ ਜਪਣਾ ਤੇ ਦੂਸਰਿਆਂ ਨੂੰ ਨਾਮ ਰਸ ਲੀਨ ਕਰਨਾ ਆਪ ਜੀ ਦਾ ਨਿਤਨੇਮ ਰਿਹਾ।

# ਪਾਖਸ਼ਿਕ ਗੋਧਨ (ਹਿੰਦੀ) ਦਿੱਲੀ

***ਗਊ ਅਤੇ ਦੇਸ਼ ਦੇ ਮਹਾਨ ਸੇਵਕ***

ਜਦੋਂ ਵੀ ਗਊ ਰਖਿਆ ਦਾ ਨਾਮ ਆਉਂਦਾ ਹੈ ਓਦੋਂ ਨਾਮਧਾਰੀ ਅਤੇ ਉਹਨਾਂ ਦੇ ਗੁਰੂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਨਾਮ ਖੁਦ ਹੀ ਯਾਦ ਹੋ ਆਉਂਦਾ ਹੈ। ਨਾਮਧਾਰੀ ਸਿੱਖਾਂ ਨੇ ਦੇਸ਼ ਦੀ ਸੁਤੰਤਰਤਾ ਤੇ ਗਊ ਰੱਖਿਆ ਲਈ ਜੋ ਬਲੀਦਾਨ ਦਿਤੇ ਉਹ ਸਾਡੇ ਸਭ ਲਈ ਆਦਰਸ਼ ਹਨ। ਜਦੋਂ ਗਾਂਧੀ ਜੀ ਨੇ ਅਸਹਿਯੋਗ (ਨਾਮਿਲਵਰਤਨ) ਦਾ ਨਾਮ ਵੀ ਨਹੀ ਲਿਆ ਸੀ, ਉਸ ਤੋਂ ਵਰ੍ਹਿਆਂ ਪਹਿਲਾਂ ਨਾਮਧਾਰੀਆਂ ਨੇ ਅੰਗਰੇਜ ਨਾਲ ਨਾ ਮਿਲਵਰਤਨ ਕੀਤੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੇ ਸੁਤੰਤਰ ਹੋਣ ਤਕ ਬਹੁਤ ਕੁਝ ਨਿਬਾਹਿਆ। ਸਦਾ ਰਾਸ਼ਟਰ ਦਾ ਸਾਥ ਦਿਤਾ।

ਲਾਹੌਰ ਕਾਂਗ੍ਰਸ ਦੇ ਵਕਤ ਜਦੋਂ ਸਿੱਖਾਂ ਦੇ ਵੱਡੇ ਨੇਤਾਵਾਂ ਨੇ ਕਾਂਗ੍ਰਸ ਦਾ ਸਾਥ ਨਹੀ ਦਿਤਾ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੇਤ੍ਰੁੱਤਵ (ਅਗਵਾਨੀ) ਵਿਚ ਨਾਮਧਾਰੀਆਂ ਨੇ ਲਾਹੌਰ ਦੇ ਸੈਸ਼ਨ ਨੂੰ ਸਫਲ ਬਨਾਣ ਲਈ ਆਪਣਾ ਪੂਰਾ ਸਾਥ ਦਿਤਾ। ਸੁਤੰਤਰਤਾ ਤੋਂ ਬਾਦ ਲੋਕਾਂ ਅਤੇ ਸੰਸਥਾਵਾਂ ਨੇ ਕਾਂਗ੍ਰਸ ਨਾਂਲ ਸੌਦੇਬਾਜੀ ਕੀਤੀ, ਆਪਣਾ ਲਾਭ ਉਠਾਇਆ, ਪਰ ਨਾਮਧਾਰੀਆਂ ਨੇ ਨਾ ਕੁਛ ਮੰਗਿਆ ਤੇ ਨਾਂ ਹੀ ਆਪਣੇ ਪੰਥੀਆਂ ਲਈ ਕੋਈ ਇੱਛਾ ਪਰਗਟ ਕੀਤੀ।

੮ ਅਗਸਤ ੧੯੪੭ ਨੂੰ ਇਕ ਸ਼ਿਸ਼ਟ ਮੰਡਲ, ਜਿਸ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸ੍ਰੀ ਨਿਧਾਨ ਸਿੰਘ ਜੀ ਆਲਿਮ ਅਤੇ ਸੇਵਕ ਵੀ ਸ਼ਾਮਿਲ ਸੀ, ਪ੍ਰਧਾਨ ਮੰਤ੍ਰੀ ਸ੍ਰੀ ਨਹਿਰੂ

ਜੀ ਦੀ ਸੇਵਾ ਵਿਚ ਹਾਜਰ ਹੋਇਆ। ਸ੍ਰੀ ਸਤਿਗੁਰੂ ਜੀ ਨੇ ਸ੍ਰੀ ਨਹਿਰੂ ਜੀ ਨੂੰ ਕਿਹਾ: "ਸਾਡੀ ਨਾਮਧਾਰੀ ਸੰਸਥਾ ਨੇ ਦੇਸ਼ ਅਤੇ ਕਾਂਗ੍ਰਸ ਦਾ ਸਾਥ ਦਿਤਾ ਹੈ, ਅਸੀ ਆਪਣੇ ਲਈ ਕੁਝ ਨਹੀ ਚਾਹੁੰਦੇ। ਸਾਡੀ ਇਕੋ ਹੀ ਮੰਗ ਹੈ ਕਿ ਦੇਸ਼ ਭਰ ਵਿਚ ਕਾਨੂੰਨ ਰਾਹੀ ਗਊ ਹੱਤਿਆ ਬੰਦ ਹੋਵੇ, ਕਿਉਂਕਿ ਨਾਮਧਾਰੀ ਗਊ ਹੱਤਿਆ ਬਰਦਾਸ਼ਤ ਨਹੀ ਕਰ ਸਕਦੇ।"

ਸ੍ਰੀ ਨਹਿਰੂ ਜੀ ਨੇ ਸਭ ਗੱਲਾਂ ਸ਼ਾਂਤੀ ਪੂਰਵਕ ਸੁਣੀਆਂ ਅਤੇ ਮਿੱਠਾ ਉਤਰ ਦਿਤਾ, ਪਰ ਕੀਤਾ ਕੁਝ ਨਹੀ। ਗਊ ਹੱਤਿਆ ਬਰਾਬਰ ਜਾਰੀ ਰਹੀ।

ਸ੍ਰੀ ਸਤਿਗੁਰੂ ਜੀ ਮਹਾਂਰਾਜ ਨੇ ਗਊ ਰੱਖਿਆ ਦੇ ਕੰਮ ਵਿਚ ਵੀ ਬਹੁਤ ਸਹਿਯੋਗ ਦਿਤਾ। ਸੰਨ ੧੯੪੭-੪੮ ਵਿਚ ਜਦੋ ਸਰਕਾਰ ਨੇ ਉਹਨਾਂ ਨੂੰ ਗਊ ਰੱਖਿਆ ਅਤੇ ਉਨਤੀ ਕਮੇਟੀ ਦਾ ਮੈਂਬਰ ਬਣਾਇਆ ਤਦ ਆਪ ਨੇ ਕਿਹਾ ਕਿ ਇਕ ਸੱਚੇ ਨਾਮਧਾਰੀ ਲਈ ਗਊ ਸ਼ਰਧਾ ਦੀ ਥਾਂ ਹੈ। ਉਹ ਕਿਸੇ ਤਰ੍ਹਾਂ ਦੀ ਗਊ ਰੱਖਿਆ ਸੰਮੇਲਨ ਹੋਏ ਸਰਕਾਰ ਦੀ ਕੈਰੀ ਨਿਗਹ ਹੁੰਦਿਆਂ ਹੋਇਆਂ ਵੀ ਆਪ ਨੇ ਉਹਨਾਂ ਵਿਚ ਭਾਗ ਲਿਆ।

ਜਦੋਂ ਆਪ ਫਰਵਰੀ ੧੯੫੪ ਵਿਚ ਪਰਯਾਗ ਦੇ ਕੁੰਭ ਸਮੇਂ ਹੋਣ ਵਾਲੇ ਗਊ ਹੱਤਿਆ ਨਿਰੋਧ ਸੰਮੇਲਨ ਵਿਚ ਭਾਗ ਲੈਣ ਜਾ ਰਹੇ ਸਨ ਤਦ ਭਾਰਤ ਸਰਕਾਰ ਦੇ ਇਕ ਮੰਤਰੀ ਨੇ ਉਹਨਾਂ ਨੂੰ ਪ੍ਰਾਰਥਨਾ ਕੀਤੀ ਕਿ ਆਪ ਇਸ ਸੰਮੇਲਨ ਵਿਚ ਹਿੱਸਾ ਨਾ ਲੈਣਾ ਕਿਉਂਕਿ ਇਹ ਸਰਕਾਰ ਦੇ ਵਿਰੁਧ ਹੈ, ਪਰ ਉਹ ਉਸ ਦੀ ਪਰਵਾਹ ਨਾ ਕਰਦਿਆਂ ਸੰਮੇਲਨ ਵਿਖੇ ਪਹੁੰਚੇ। ਕਈ ਕਾਂਗ੍ਰਸੀ ਸੱਜਣਾਂ ਨੇ ਗਊ ਰੱਖਿਆ ਸਬੰਧੀ ਭਾਰਤੀ ਜਨਸੰਘ ਦੀਆਂ ਸਭਾਵਾਂ ਵਿਚ ਭਾਗ ਲੈਣ ਲਈ ਬਹੁਤ ਕੁਛ ਕਿਹਾ, ਪਰ ਸ੍ਰੀ ਸਤਿਗੁਰੂ ਜੀ ਦਾ ਇਕ ਹੀ ਉਤਰ ਸੀ ਕਿ "ਗਊ ਦੀ ਰੱਖਿਆ ਲਈ ਕੋਈ ਪੱਖ ਜਾਂ ਦਲ ਪਰਚਾਰ ਕਰੇ, ਉਹ ਕਾਂਗ੍ਰਸੀ ਹੋਵੇ ਜਾਂ ਗੈਰ ਕਾਂਗ੍ਰਸੀ ਉਹ ਉਸ ਵਿਚ ਅਵੱਸ਼ ਹਿੱਸਾ ਲੈਣਗੇ।"

ਮਲੇਰ ਕੋਟਲੇ ਵਿਚ ਜਿਥੇ ਨਾਮਧਾਰੀ ਗਊ ਰੱਖਿਆ ਦੇ ਅਪਰਾਧ ਵਿਚ ਸਿੰਘ ਤੋਪਾਂ ਨਾਲ ਉਡਾਏ ਗਏ ਸਨ। ਜਦੋਂ ਜਦੋਂ ਵੀ ਗਊ ਰੱਖਿਆ ਦੇ ਮਸਲੇ ਤੇ ਧਨ ਦੀ ਜਰੂਰਤ ਪਈ ਆਪ ਨੇ ਖੁਲ੍ਹੇ ਹੱਥੀ ਸਹਾਇਤਾ ਦਿਤੀ। ਨਵੀ ਦਿੱਲੀ ਵਿਚ ੧੩-੧੪ ਦਸੰਬਰ ੧੯੫੮ ਈ: ਨੂੰ ਸਰਬ ਭਾਰਤੀ ਗੋ ਹਤਿਆ ਨਿਰੋਧ ਸੰਮੇਲਨ ਦਾ ਜੋ ਬਹੁਤ ਵੱਡਾ ਇਕੱਠ ਹੋਇਆ, ਜਿਸ ਵਿਚ ਦੇਸ਼ ਦੇ ਕੋਨੇ ਕੋਨੇ ਤੋਂ ਹਜਾਰਾਂ ਗਊ ਭਗਤ ਪਹੁੰਚੇ, ਉਹਨਾਂ ਦੇ ਦੋ ਦਿਨ ਦੇ ਭੋਜਨ ਆਦਿ ਦੇ ਖਰਚ ਦਾ ਪ੍ਰਬੰਧ ਆਪ ਨੇ ਕੀਤਾ। ਭੋਜਨ ਲਈ ਸ਼ੁਧ ਚੀਜਾਂ ਦੀ ਵਿਵਸਥਾ ਕੀਤੀ ਗਈ। ਖਾਲਿਸ ਗਊ ਦਾ ਘਿਉ ਅਤੇ ਗਾਂ ਦਾ ਦੁੱਧ ਹੀ ਗਊ ਭਗਤਾਂ ਨੂੰ ਦਿਤਾ ਗਿਆ।

ਸ੍ਰੀ ਸਤਿਗੁਰੂ ਜੀ ਮਹਾਂਰਾਜ ਨੇ ਗਊ ਹੱਤਿਆ ਦੀ ਰੋਕ ਲਈ ਤਾਂ ਕੋਸ਼ਿਸ਼ ਕੀਤੀ ਹੀ ਸੀ, ਗਊ ਰੱਖਿਆ ਅਤੇ ਉਨਤੀ ਲਈ ਉਸਾਰੂ ਕੰਮ ਕਰਕੇ ਆਦਰਸ਼ ਪੈਦਾ ਕੀਤਾ। ਆਪ ਦੇ ਨਗਰ ਸ੍ਰੀ ਜੀਵਨ ਨਗਰ, ਤਹਿਸੀਲ ਸਰਸਾ, ਜਿਲ੍ਹਾ ਹਿਸਾਰ ਪੰਜਾਬ ਦੇ ਪਸ਼ੂ ਫਾਰਮ ਵਿਚ ਜੋ ਗਊਆਂ ਮੱਝਾਂ ਅਤੇ ਘੋੜੇ ਰਖੇ ਜਾਂਦੇ ਹਨ ਉਹ ਦੇਸ਼ ਦੀਆਂ ਸਰਬ ਸਰੇਸ਼ਟ ਨਸਲਾਂ ਦੇ ਹਨ। ਸਰਬ ਭਾਰਤੀ ਪਸ਼ੂ ਪ੍ਰਦਰਸ਼ਨੀਆਂ ਵਿਚ ਆਪ ਦੇ ਪਸ਼ੂਆਂ ਨੇ ਖਾਸ ਪੁਰਸਕਾਰ ਪ੍ਰਾਪਤ ਕੀਤੇ।

ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਦਾ ਜੀਵਨ ਬਹੁਤ ਉਚਾ ਤੇ ਧਾਰਮਿਕ ਰਿਹਾ। ਆਪ ਸਵੇਰੇ ੩ ਵਜੇ ਉਠਦੇ, ਭਜਨ ਕੀਰਤਨ ਵਿਚ ਬੈਠਦੇ। ਸਾਰੇ ਧਾਰਮਿਕ ਪੁਰਬਾਂ ਨੂੰ ਬੜੇ ਉਤਸ਼ਾਹ ਨਾਲ ਮਨਾਇਆ ਜਾਂਦਾ। ਆਪ ਸਿੱਖਾਂ ਨੂੰ ਹਿੰਦੂਆਂ ਤੋਂ ਵੱਖ ਨਹੀ, ਉਹਨਾਂ ਦਾ ਅੰਗ ਹੀ ਮੰਨਦੇ ਸਨ।

# ਪਹਿਲੀ ਵਾਰ ਦਰਸਨ

*(ਸ੍ਰੀ ਮਤੀ ਸਵਰਨ ਕੌਰ ਜੀ ਰੁੜਕੀ)*

ਪਾਕਿਸਤਾਨ ਬਨਣ ਤੋਂ ਬਾਦ ਅਸੀ ਰੁੜਕੀ ਆ ਗਏ। ਸਬੱਬ ਨਾਲ ਮੈਂ ਬਹੁਤ ਸਖਤ ਬੀਮਾਰ ਹੋ ਗਈ। ਮੇਰੀ ਖਬਰ ਲੈਣ ਵਾਸਤੇ ਸੰਤ ਸਾਧ ਆ ਕੇ ਦਰਸ਼ਨ ਦਿੰਦੇ ਰਹਿੰਦੇ। ਸਭ ਮੈਨੂੰ ਏ ਹੋ ਉਪਦੇਸ਼ ਕਰਦੇ ਕਿ ਤੂੰ ਭਜਨ ਬਾਣੀ ਕਰਿਆ ਕਰ। ਸਮੇ ਜਦੋਂ ਵੇਖਿਆ ਕਿ ਔਖੇ ਵੇਲੇ ਕੋਈ ਕਿਸੇ ਦਾ ਨਹੀ ਬਣਦਾ, ਮੈਂ ਦਿਲ ਵਿਚ ਇਹੋ ਧਾਰ ਲਿਆ ਕਿ ਮੇਰੇ ਇਕੋ ਲੋਕ ਪਰਲੋਕ ਵਿਚ ਸਹਾਇਤਾ ਕਰਨ ਵਾਲੇ ਸਚੇ ਪਿਤਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਹਨ। ਮੈਨੂੰ ਆਪੇ ਏਥੇ ਆਕੇ ਦਰਸ਼ਨ ਦੇਣ। ਮੈਂ ਹੁਣ ਕਿਧਰੇ ਨਹੀ ਜਾਣਾ। ਥੋੜੇ ਚਿਰ ਵਿਚ ਹੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕ੍ਰਿਪਾ ਨਾਲ ਮੇਰੀ ਦੇਹ ਅਰੋਗ ਹੋ ਗਈ।

ਅੰਦਰ ਬੈਠ ਕੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਦੀ ਯਾਦ ਵਿਚ ਇਕ ਸਾਲ ਬਿਤਾਇਆ। ਸੰਨ ੧੯੫੩ ਫਰਵਰੀ ਦੇ ਮਹੀਨੇ ਮੇਰੇ ਦੋਹਤਰੇ ਦਾ ਵਿਆਹ ਸੀ। ਉਹਨਾਂ ਅਪਨੇ ਘਰ ਕੀਰਤਨ ਕਰਵਾਇਆ। ਮੈਨੂੰ ਵੀ ਸਦਿਆ। ਮੇਰੇ ਦੋਹਤਰੇ ਨੇ ਮੈਨੂੰ ਮਖੌਲ ਨਾਲ ਕਿਹਾ-ਮਾਸੀ ਜੀ ਤੁਸੀ ਸਾਲ ਭਰ ਬੈਠੇ ਰਹੇ ਹੋ, ਕ੍ਰਿਸ਼ਨ ਭਗਵਾਨ ਮਿਲ ਪਏ ਜੇ? ਮੈਂ ਕਿਹਾ-"ਆਹੋ। ਮੇਰੇ ਕ੍ਰਿਸ਼ਨ ਭਗਵਾਨ ਸ੍ਰੀ ਭੈਣੀ ਸਾਹਿਬ ਹਨ।" ਮੈਂ ਏਨੀ ਗਲ ਕਹਿ ਕੇ ਕੀਰਤਨ ਵਾਲੇ ਕਮਰੇ ਵਿਚ ਦੋਹਾਂ ਧੀਆਂ ਨਾਲ ਚਲੀ ਗਈ। ਅਸੀ ਜਾਕੇ ਸ਼ਬਦ ਪੜ੍ਹਨ ਲਗ ਪਈਆਂ। ਭੋਗ ਪੈਣ ਸਮੇਂ ਅਸਾਂ ਏਹ ਧਾਰਨ ਲਾਈ ਹੋਈ ਸੀ, " ਸਤਿਗੁਰੂ ਆਵਨ ਗੇ ਚਰਨ ਪਾਵਨ ਗੇ ਘਰ ਮੇਰੇ, ਜੀ ਮੈਂ ਸਦਕੇ ਜਾਵਾਂ" ਅਜੇ ਏਹ ਪੜ੍ਹਦੇ ਹੀ ਸਾਂ ਕਿ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਭਾਈ ਵਜੀਰ ਸਿੰਘ ਜੀ, ਸੰਤ ਰਤਨ ਸਿੰਘ ਜੀ, ਸੰਤ ਮੋਹਕਮ ਸਿੰਘ ਜੀ, ਸ੍ਰੀ ਪੰਡਤ ਜੀ, ਸੰਤ ਗਿਆਨਾ ਸਿੰਘ ਜੀ, ਸੰਤ ਗੁਰਦੇਵ ਸਿੰਘ ਜੀ ਸਮੇਤ ਕੀਰਤਨ ਦੇ ਵਿਚ ਆ ਦਰਸ਼ਨ ਦਿਤੇ। ਉਸ ਦਰਸ਼ਨ ਦੇਨ ਦੇ ਮੌਕੇ ਤੇ ਸਾਨੂੰ ਏਤਨੀ ਖੁਸ਼ੀ ਹੋਈ ਕਿ ਸਾਡੇ ਮਨ ਗਦ ਗਦ ਹੋ ਗਏ। ਸਾਖਿਆਤ ਕ੍ਰਿਸ਼ਨ ਭਗਵਾਨ ਦਾ ਰੂਪ ਬਣਕੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦਰਸ਼ਨ ਦਿਤੇ। ਫੇਰ ਅਸਾਂ ਸਾਰੇ ਪਰਵਾਰ ਮਿਲਕੇ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਪਵਿਤਰ ਚਰਨ ਕਵਲਾਂ ਵਿਚ ਅਰਜ ਕੀਤੀ - ਗਰੀਬ ਨਿਵਾਜ ਜੀ ਬੀ. ਟੀ. ਗੰਜ ਵਿਚ ਸਾਡੇ ਗ੍ਰਹਿ ਚਰਨ ਪਾਕੇ ਪਵਿਤ੍ਰ ਕਰੋ ਜੀ। ਸਚੇ ਪਾਤਸ਼ਾਹ ਜੀ ਸਾਡੀ ਨਿਮਾਣਿਆਂ ਦੀ ਅਰਜ ਮੰਨਕੇ ਗ੍ਰਹਿ ਪਵਿਤ੍ਰ ਕੀਤਾ। ਫੇਰ ਅਸਾਂ ਅਰਜ ਕੀਤੀ - ਗ੍ਰਿਬ ਨਿਵਾਜ ਏਥੇ ਮੇਲਾ ਕਰੋ ਜੀ। ਹੁਕਮ ਹੋਇਆ - ਏਹ ਸਲਵਾਰਾਂ ਲਾਹ ਦਿਓ ਤੇ ਚੂੜੀ ਵਾਲੀਆਂ ਸੁਥਣਾਂ ਪਾਉਗੀਆਂ ਤਾਂ ਫੇਰ ਤੁਹਾਡੇ ਆਵਾਂਗੇ। ਫੇਰ ਜਾਣ ਲਗਿਆਂ ਬਚਿਆਂ ਦੇ ਪਿਤਾ ਜੀ ਨੂੰ ਕਾਰ ਵਿਚ ਬਿਠਾ ਲਿਆ ਤੇ ਗੰਗਾ ਪੁਲ ਤੇ ਜਾਕੇ ਆਪਣੇ ਮੁਖਾਰਬਿੰਦ ਤੋਂ ਬਚਨ ਕੀਤਾ- "ਭਾਈ ਅਸੀ ਹੁਣ ਅੰਬਾਂ ਦੀ ਬਹਾਰ ਨੂੰ ਆਵਾਂਗੇ।"

ਮੈਂ ਪੱਕੇ ਅਕਾਲੀਆਂ ਦੀ ਧੀ ਸਾਂ। ਐਸਾ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਨੇ ਪ੍ਰੇਮ ਦਾ ਬਾਣ ਮਾਰਿਆ ਜੋ ਮੇਰੇ ਮਾਤਾ ਪਿਤਾ ਜੀ ਵੀ ਸਿਆਮ ਤੋਂ ਹੀ ਚੂੜੀ ਵਾਲੀਆਂ ਸੁਥਣਾਂ ਸੁਵਾਕੇ ਭੇਜਣ ਲਗ ਪਏ। ਮੇਰੇ ਸਚੇ ਪਿਤਾ ਜੀ ਨੇ ਮੈਨੂੰ ਏਸੋਤਰ੍ਹਾਂ ਕਰ ਦਿਤਾ-" ਪਸੂ ਪ੍ਰੇਤਹੁ ਦੇਵ ਕਰੇ ਪੂਰੇ ਸਤਿਗੁਰ ਦੀ ਵਡਿਆਈ।" ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਹਰ ਸਾਲ ਏਧਰੋਂ ਲੰਘਦੇ ਆਉਂਦੇ

ਜਾਂਦੇ ਰੁੜਕੀ ਦਰਸ਼ਨ ਦੇਕੇ ਗਰੀਬਾਂ ਨੂੰ ਨਿਵਾਜਦੇ ਰਹੇ। ਸਾਨੂੰ ਤੇ ਚਿਤ ਚੇਤਾ ਵੀ ਨਹੀ ਸੀ ਹੁੰਦਾ ਕਿ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਸਹਿਜੇ ਹੀ ਕਾਰ ਲੈ ਕੇ ਆ ਦਰਸ਼ਨ ਦੇਂਦੇ। ਇਹੋ ਜਿਹੇ ਦਿਆਲੂ ਸਤਿਗੁਰੂ ਗੁਰੂ ਨਾਨਕ ਦੀ ਗੱਦੀ ਤੋਂ ਬਿਨਾਂ ਕਿਥੇ ਮਿਲ ਸਕਦੇ ਹਨ।

ਅਗੋਂ ਹੁਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜੋਤਿ ਸ਼ਾਂਤ ਸਰੂਪ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਸ੍ਰੀ ਪੂਜਯ ਮਹਾਂਰਾਜ ਬੀਰ ਸਿੰਘ ਜੀ, ਵਿਚ ਆ ਗਈ ਹੈ। ਓਸੇ ਤਰ੍ਹਾਂ ਏਹ ਵੀ ਗਰੀਬ ਨਿਵਾਜ ਦਾਸਾਂ ਨੂੰ ਰਾਮ ਲਛਮਣ ਵਾਲੀ ਜੋੜੀ ਬਣਕੇ ਨਿਵਾਜਦੇ ਰਹਿਣਗੇ ਤੇ ਸਾਡੀ ਨਿਧਰਿਆਂ ਦੀ ਧਿਰ ਬਣੇ ਰਹਿਣਗੇ।

## ਅਪੂਰਬ – ਅਨੰਦ

***ਸੰਤੋਖ ਸਿੰਘ ਜਮਨਾ ਨਗਰ***

'ਅਨੰਦ' ਦਾ ਉਚਾਰਨ ਗੁਰਬਾਣੀ 'ਚ ਤੀਜੇ ਗੁਰੂ ਅਮਰਦਾਸ ਜੀ ਨੇ ਕਰਕੇ ਅਤੇ 'ਲਾਵਾਂ' ਦਾ ਉਚਾਰਨ ਚੌਥੇ ਪਾਤਸ਼ਾਹ ਗੁਰੂ ਰਾਮ ਦਾਸ ਜੀ ਨੇ ਕਰਕੇ ਸਿੱਖਾਂ 'ਚ ਅਗੋਂ ਆਉਣ ਵਾਲੇ ਸਮੇ ਅਨੁਸਾਰ ਅਨੰਦ-ਮਰਯਾਦਾ ਦਾ ਮੁੱਢ ਬੰਨ੍ਹ ਦਿਤਾ। ਪਰ ਇਸ ਨੂੰ ਅਮਲ 'ਚ ਲਿਆਉਣ ਦਾ ਸਿਹਰਾ ਤਾਂ ਗ੍ਰੀਬ-ਨਿਵਾਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੇ ਹੀ ਬੱਝਦਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤਕ ਹੋ ਚੁਕੇ ਸਭ ਸਤਿਗੁਰੂਆਂ (ਗੁਰੂ ਨਾਨਕ ਦੇਵ ਜੀ ਤੋਂ ਗੁਰੂ ਬਾਲਕ ਸਿੰਘ ਜੀ ਤੀਕ) ਦੇ ਵਿਆਹ (ਅਨੰਦ ਨਹੀਂ) ਗੁਰਮਤ ਅਨੁਸਾਰ ਨਹੀ ਸਗੋਂ ਪੰਡਤਾਂ ਦੀਆਂ ਟੋਰੀਆਂ ਰੀਤਾਂ ਅਨੁਸਾਰ ਹੀ ਹੋਏ ਹਨ, ਸੋ ਸਿੱਖਾਂ ਦੇ ਵੀ ਇਸੇ ਤਰੀਕੇ ਅਨੁਸਾਰ ਹੁੰਦੇ ਰਹੇ - ਇਤਿਹਾਸ ਇਸ ਗੱਲ ਦੇ ਪ੍ਰੀਤਕ ਹਨ। ਬਹੁਤ ਭਾਰੀ ਉਲਝਣਾ ਤੇ ਗਲਤ ਰਸਮਾਂ ਨੂੰ ਮੁੱਖ ਰੱਖਦੇ ਹੋਏ, ਜੋ ਇਨ੍ਹਾਂ ਵਿਆਹਾਂ ਕਰਕੇ ਸਿੱਖਾਂ 'ਚ ਹੋ ਰਹੀਆਂ ਸਨ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖ ਸੰਗਤਾਂ 'ਚ ਸਭ ਤੋਂ ਪਹਿਲਾਂ ਅਨੰਦ-ਮਰਯਾਦਾ ਸਥਾਪਿਤ ਕੀਤੀ। ਸ੍ਰੀ ਸਤਿਗੁਰੂ ਜੀ ਨੇ ਇਹ ਮਰਿਯਾਦਾ ਮਾਲਵੇ ਦੇ ਦੌਰੇ ਸਮੇ ਜੇਠ ਸੁਦੀ ੧੦ ਸੰਮਤ ੧੯੨੦ ਬਿ:, ੩ ਜੂਨ ਸੰਨ ੧੮੬੩ ਈ: ਨੂੰ ਪਿੰਡ ਖੋਟੇ ਤੋਂ ਸ਼ੁਰੂ ਕੀਤੀ ਅਤੇ ਛੇ ਅਨੰਦ-ਕਾਰਜ ਕੀਤੇ। ਇਸ ਬਾਰੇ ਸੰਤ ਕਾਲਾ ਸਿੰਘ ਜੀ ਪੰਥ ਪ੍ਰਕਾਸ਼ 'ਚ ਲਿਖਦੇ ਹਨ-'੧੯੨੦ ਬਿ:ਜੇਠ ਸੁਦੀ ਦਸਮੀ ਨੂੰ ਪਿੰਡ ਖੋਟੇ, ਜਿਲਾ ਫਿਰੋਜਪੁਰ ਵਿਚ, ੬ ਅਨੰਦ ਸਤਿਗੁਰੂ ਰਾਮ ਸਿੰਘ ਜੀ ਨਵੇਂ ਸਿਰੇ ਗੁਰ-ਮਰਯਾਦਾ ਦੇ ਕੀਤੇ –

੧. ਸੂਬਾ ਸੰਤ ਸਮੁੰਦ ਸਿੰਘ ਜੀ ਦੀ ਪੁਤਰੀ ਜੋ ਠੱਟੀ ਵਿਆਹੀ।

੨. ਸੰਤ ਕਾਲਾ ਸਿੰਘ ਦੀ ਪੁਤਰੀ ਦੇਧਰ ਵਿਆਹੀ।

੩. ਸੰਤ ਸੁੰਦਰ ਸਿੰਘ ਦੀ ਪੁਤਰੀ ਉਬੋਕੇ ਵਿਆਹੀ।

੪. ਫ਼ਤੇ ਸਿੰਘ ਦੀ ਪੁਤਰੀ–ਦੇਸ ਕੌਰ ਨਿਹੰਗ ਸਿੰਘ ਵਾਲੇ ਵਿਆਹੀ।

੫. ਬੁੱਧ ਸਿੰਘ ਦੀ ਪੁਤਰੀ – ਪ੍ਰੇਮ ਕੌਰ ਧੁਲੇਤੇ ਵਿਆਹੀ।

੬. ਜੋਗਾ ਸਿੰਘ ਧੂੜ ਕੋਟ ਵਾਲੇ ਦੀ ਪੁਤਰੀ ਬਿਸ਼ਨ ਕੌਰ ਮਠੌੜੀਂ ਵਿਆਹੀ।

ਇਨ੍ਹਾਂ ਛੇ ਅਨੰਦਾਂ ਵਿਚੋਂ ਦੋ ਅੰਤਰ ਜਾਤੀ (ਜਾਤੀ-ਭਿੰਨ) ਵੀ ਸਨ। ਗਿਆਨੀ ਗਿਆਨ ਸਿੰਘ ਜੀ 'ਭੂਪਿੰਦਰਾ ਨੰਦ' 'ਚ ਲਿਖਦੇ ਹਨ-

*"ਸ੍ਰੀ ਰਾਮ ਸਿੰਘ ਕੂਕੇ ਪਹਿਲੇ।।*
*ਅਨੰਦ ਸੁਛੰਦ ਪੜ੍ਹਾਏ ਸਹਿਲੇ।।*
*ਉਨਕੋ ਦੇਖ ਔਰ ਸਿਖ ਘਣੇ।।*
*ਲਗੇ ਅਨੰਦ ਪੜ੍ਹਾਵਣ ਤਣੇ।।"*

ਸੋ ਸਿੱਖ ਸੰਗਤਾਂ 'ਚ ਇਹ ਅਨੰਦ ਮਰਿਯਾਦਾ ਤਾਂ ਸ਼ੁਰੂ ਹੋ ਗਈ ਪਰ ਇਸ ਮਰਿਯਾਦਾ ਅਨੁਸਾਰ ਕਿਸੇ ਸਤਿਗੁਰੂ ਦਾ ਅਨੰਦ ਹਾਲੀ ਤੀਕ ਨਹੀ ਸੀ ਹੋਇਆ, ਅਤੇ ਇਸ ਗੱਲ ਦਾ ਮਾਣ ਦੀਨ ਦਿਆਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪ੍ਰਾਪਤ ਹੋਇਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਚੇਤ ਵਦੀ ਤੀਜ, ਸੰਮਤ ੧੯੪੬ ਬਿ: ਐਤਵਾਰ ਥੋੜੇ ਦਿਨ ਰਹਿੰਦੇ ਪਿਤਾ ਸ੍ਰੀ ਗੁਰੂ: ਹਰੀ ਸਿੰਘ ਜੀ ਅਤੇ ਮਾਤਾ ਸ੍ਰੀ ਮਾਤਾ ਜਿਊਣ ਕੌਰ ਜੀ ਦੀ ਕੁਖੋਂ ਸ੍ਰੀ ਭੈਣੀ ਸਾਹਿਬ ਪ੍ਰਗਟੇ ਆਪ ਜੀ ਦਾ ਬਚਪਨ ਕਾਫ਼ੀ ਮੁਸ਼ਕਲਾਂ ਚੋਂ, ਕੁਝ ਖੇਡਦਿਆਂ, ਗੁਰਮੁਖੀ-ਹਿੰਦੀ ਤੇ ਹੋਰ ਵਿਦਿਆਵਾਂ ਦੀ ਪ੍ਰਾਪਤੀ ਕਰਦਿਆਂ, ਗੁਰਬਾਣੀ ਰਟਨ ਕਰਦਿਆਂ, ਸਿੱਖ-ਇਤਿਹਾਸ, ਨਾਮਧਾਰੀ -ਇਤਿਹਾਸ ਅਤੇ ਨਾਮ-ਸਿਮਰਨ ਕਰਦਿਆਂ, ਗੁਰਮੁਖੀ-ਜੀਵਨ ਨੂੰ ਢਾਲਦਿਆਂ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਸਰੰਕਸ਼ਣ ਹੇਠ ਬੀਤਿਆ, ਪਰ ਆਪ ਜੀ ਸ਼ੁਰੂ ਤੋਂ ਹੀ ਬਹੁਤ ਬਲਵਾਨ-ਤੇਜ ਵਾਲੇ, ਨਿਰਭੈ ਅਤੇ ਗਰੀਬਾਂ ਤੇ ਕ੍ਰਿਪਾ ਕਰਨ ਵਾਲੇ ਹੋ ਨਿਕਲੇ-ਸੰਤ ਤਰਨ ਸਿੰਘ ਜੀ 'ਵਹਿਮੀ' ਲਿਖਦੇ ਹਨ-

*"ਤੇਹੋ ਹੋਏ ਆਪ, ਜੈਹੋ ਕਹੇ ਗੁਰ ਰਾਮ ਬਾਪ,*
*ਹੋਵੇ ਪਰਤਾਪ ਸਿੰਘ ਵਡੇ ਪਰਤਾਪ ਵਾਲਾ।*
*ਜੀਵਨ ਸੋ ਜੋਤਿ ਹੋਇ ਸਤ ਬੋਲਾ ਮਸਤ ਜਿਉਂ,*
*ਵਡ ਪ੍ਰਤਾਪੀ ਮਤਾ ਸਭ ਦੇ ਮਿਲਾਪ ਵਾਲਾ।*
*ਗੁਰੂ ਹਰੀ ਸਿੰਘ ਜੀ ਦੇ ਵਰ ਪੂਰੇ ਨੂਰੋ ਨੂਰ ਹੋਏ,*
*ਸੰਗਤ ਨੂੰ ਸੁਖ ਵਡਭਾਗਾ ਸਮਾਂ ਆਪ ਵਾਲਾ।*
*ਚਰਨ ਪਵਿਤ੍ਰ ਆਪ ਪਾਏ ਭੈਣੀ ਸਾਹਿਬ ਜਦ,*
*ਦੁਖ ਦੇਹ ਦੁਆਰੋਂ ਦੂਰ ਹੋਇਆ ਪੁਲਸ ਤਾਪ ਵਾਲਾ।"*

ਆਪ ਜੀ ਦੀ ਭਰ ਜੁਆਨੀ, ਸੁੰਦਰ ਮੁਖੜਾ, ਸੁਹਣੇ ਨੈਣ-ਨਕਸ਼, ਸੰਤ ਸੁੰਦਰ ਸਿੰਘ ਜੀ ਗੁਰੂ ਸਰ ਵਾਲਿਆਂ ਨੂੰ ਮੋਹਿਤ ਕਰ ਗਏ ਅਤੇ ਉਨ੍ਹਾਂ ਨੇ ਦਿਲ 'ਚ ਠਾਣ ਲਈ ਕਿ ਆਪਣੀ ਸੁਯੋਗ-ਗੁਰਮੁਖ ਸਪੁਤਰੀ ਦਾ ਅਨੰਦ ਆਪ ਜੀ ਨਾਲ ਹੀ ਕਰਨਾ ਹੈ।

ਪਰ ਇਸ ਸੁਭਾਗੇ ਕੰਮ 'ਚ ਰੁਕਾਵਟ ਆਪ ਜੀ ਦੇ ਭਾਈ ਸੁ: ਸੌਦਾ ਸਿੰਘ ਜੀ ਰਹੇ, ਜੋ ਇਹ ਅਨੰਦ ਬਿਲਕੁਲ ਪਸੰਦ ਨਹੀ ਸਨ ਕਰਦੇ, ਸੋ ਇਵੇਂ ਹੀ ਕੁਝ ਸਮਾਂ ਹੋਰ ਬੀਤ ਗਿਆ, ਅਤੇ ਸੰਤ ਸੁੰਦਰ ਸਿੰਘਜੀ ਆਪਣੀ ਦਿਲੀ-ਰੀਝ ਆਪਣੇ ਨੈਣਾਂ ਨਾਲ ਪੂਰੀ ਹੁੰਦੀ ਨਾ ਵੇਖ ਸਕੇ, ਸੰਤ ਸੁੰਦਰ ਸਿੰਘ ਜੀ ਸਵਰਗਵਾਸ ਹੋ ਗਏ ਅਤੇ ਭੋਗ ਉਪਰੰਤ ਸੰਤ ਮੀਹਾਂ ਸਿੰਘ ਜੀ ਆਪਣੇ ਮਾਤਾ ਜੀ ਦੇ ਹੁਕਮ ਮੁਤਾਬਿਕ ਬੀਬੀ ਵੀਰ ਕੌਰ ਦੇ ਅਨੰਦ ਦੀ ਅਰਜ਼ ਕਰਨ ਲਈ ਸ੍ਰੀ ਭੈਣੀ ਸਾਹਿਬ ਗਏ। ਪਰ ਇਸ ਗਲ ਦੀ ਭਿਣਕ ਸੁ:ਸੌਦਾ ਸਿੰਘ ਦੇ ਕੰਨੀ ਵੀ ਪੈ ਗਈ, ਉਸ ਸੰਤ ਮਹਾਂ ਸਿੰਘ ਹੋਰਾਂ ਨੂੰ ਇਥੋਂ ਤੀਕ ਕਹਿ ਦਿਤਾ ਕਿ ਜੇਕਰ ਇਹ ਅਨੰਦ ਨਾ ਰੁਕਿਆ

ਤਾਂ 'ਵੀਰੋ ਤੇ ਪਰਤਾਪ ਸਿੰਘ' ਦਾ ਸਿਰੇ ਫੇਰਿਆਂ ਲਈ ਬੈਠਿਆਂ ਤੇ ਹੀ ਵਢ ਦੇਵਾਂਗਾ। ਜ਼ੈਲਦਾਰ ਗੁਰਮੁਖ ਸਿੰਘ ਉਸ ਇਲਾਕੇ ਦਾ ਮੰਨਿਆਂ ਹੋਇਆ ਬੰਦਾ ਸੀ, ਜਿਸ ਦੇ ਵੱਡੇ ਵੱਡੇ ਅਫ਼ਸਰ ਤੇ ਬਦਮਾਸ਼ ਮਿਲਣ-ਗਿਲਣ ਵਾਲੇ ਸਨ ਅਤੇ ਉਹ ਸੱਦਾ ਸਿੰਘ ਦੀ ਪਿੱਠ ਠੋਕ ਰਿਹਾ ਸੀ।

ਉਧਰੋਂ ਸ੍ਰੀ ਸਤਿਗੁਰੂ ਜੀ ਤੇ ਮਾਤਾ ਜਿਊਣ ਕੌਰ ਜੀ ਨੇ ਸ੍ਰੀ ਭੈਣੀ ਸਾਹਿਬੋਂ ੧੩ ਪੋਹ ਸੰਮਤ ੧੯੭੧ ਦਾ ਦਿਨ ਮਿਥ, ਸੁਨੇਹਾ ਭੇਜ ਦਿਤਾ (ਸੰਤ ਮੀਹਾਂ ਸਿੰਘ ਹੋਰਾਂ ਅਨੁਸਾਰ ੭ ਪੋਹ, ਸੰਮਤ ੧੯੭੧ ਦਾ ਦਿੰਨ ਮਿਥਿਆ ਗਿਆ ਸੀ।) ਸੋ ਝਗੜੇ-ਫਸਾਦ ਤੋਂ ਬਚਣ ਲਈ ਸੰਤ ਮੀਹਾਂ ਸਿੰਘ ਜੀ ਗੁਰੂ ਸਰ ਤੋਂ ਫਿਰੋਜ਼ਪੁਰ- ਅੰਗਰੇਜ਼ ਅਫ਼ਸਰ ਮਿ:ਕਾਨਰ ਨੂੰ ਜਾ ਮਿਲੇ ਤੇ ਸਾਰਾ ਵਿਰਤਾਂਤ ਸੱਦਾ ਸਿੰਘ ਬਾਰੇ ਆਖ ਸੁਣਾਇਆ ਫਿਰ ਫਾਜਿਲਕੇ ਤੋਂ ਅਰਜੀ ਨਵੀਸ ਰਾਹੀ ਅਰਜੀ ਲਿਖਵਾ ਮਿ:ਕਾਨਰ ਤੋਂ ਲਿਖਵਾ ਲਿਆ ਕਿ- "ਸੱਦਾ ਸਿੰਘ ਤੇ ਉਸ ਦੇ ਸਾਥੀਆਂ ਨੂੰ ੭ ਦਿਨ ਥਾਣੇ ਰਖੋ ਜਾਂ ਪਿੰਡੋ ਬਾਹਰ ਚਲੇ ਜਾਣ, ਅਗੋਂ ਪਿਛੋਂ ਵੀ ਕੋਈ ਦੰਗਾ ਫਸਾਦ ਕਰੇ ਤਾਂ ਮੇਰੇ ਪੇਸ਼ ਕਰੋ।" ਇਹ ਅਰਜੀ ਲੈ ਆਪ ਜੀ ਥਾਣੇ ਅਬੋਹਰ ਲੈ ਗਏ ਅਤੇ ਥਾਣੇਦਾਰ ਨੇ ਤੁਰਤ ਕਾਰਵਾਈ ਕੀਤੀ, ਸੱਦਾ ਸਿੰਘ ਨੂੰ ਥਾਣੇ 'ਚ ਲਿਖਣਾ ਪਿਆ ਕਿ " ਮੈਂ ਸਾਥੀਆਂ ਸਮੇਤ ਪਿੰਡੋਂ ਬਾਹਰ-ਸੱਤ ਦਿਨ ਲਈ ਚਲਾ ਜਾਵਾਂਗਾ ਅਤੇ ਕੋਈ ਲੜਾਈ ਝਗੜਾ ਨਹੀ ਕਰਾਂਗਾ।" ਸੋ ਸੱਦਾ ਸਿੰਘ ਅਨੰਦ ਤੋਂ ਦਸ ਦਿਨ ਪਹਿਲਾਂ ਹੀ ਆਪਣੇ ਪ੍ਰਵਾਰ ਸਮੇਤ ਰੁਪਾਣੇ ਜਾ ਰਿਹਾ।

ਮਾਤਾ ਜੀਊਣ ਕੌਰ ਜੀ ਪ੍ਰਬੰਧ ਕਰਨ ਲਈ ਲਾਂਗਰੀਆਂ ਸਮੇਤ, ਸੰਤ ਦਿਨ ਪਹਿਲੇ ਗੁਰੂਸਰ ਜਾ ਪੁਜੇ ੧੨ ਪੋਹ, ਸੰਮਤ ੧੯੭੧ ਦਾ ਦਿਨ-

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਸਾਧ ਸੰਗਤ ਸਮੇਤ ਪੱਕੀ ਦੇ ਸਟੇਸ਼ਨ ਤੇ ਜੋ ਕਿ ਗੁਰੂਸਰ-ਪਿੰਡ ਤੋਂ ਕੁਝ ਦੂਰੀ ਤੇ ਹੈ, ਪੁੱਜ ਗਏ ਹਨ ਅਤੇ ਸਭ ਗੱਡੀ ਤੋਂ ਉਤਰ ਪਲੇਟ ਫਾਰਮ ਤੇ ਚਲਦੇ ਹੋਏ ਬਾਹਰ ਆ ਗਏ ਹਨ, ਸਭ ਦੇ ਚਿਹਰਿਆਂ ਤੇ ਕੋਈ ਅਗੰਮੀ ਖੁਸ਼ੀ ਨਚ ਰਹੀ ਹੈ-ਸ੍ਰੀ ਸਤਿਗੁਰੂ ਜੀ ਦੇ ਮੁਖੜੇ ਦਾ ਨੂਰ ਡਲ੍ਹਕਾਂ ਮਾਰ ਰਿਹਾ ਹੈ- ਤੇਜ਼ ਝਲਿਆ ਨਹੀ ਜਾਂਦਾ। ਅਗੋਂ ਗੁਰੂ-ਸਰ ਦੇ ਅੰਤੇ ਆਸ ਪਾਸ ਦੇ ਸਿੱਖ-ਸੇਵਕ ਮਾਲਕ ਮੁਸਲਮਾਨ ਆਦਿ ਆਪਣੇ ਆਪਣੇ ਰੱਥ, ਘੋੜੇ-ਗੱਡੇ ਤੇ ਊਠ ਆਦਿ ਬਹੁਤ ਸਜਾ-ਸ਼ਿੰਗਾਰ ਕੇ ਤਿਆਰ ਕੀਤੇ ਖੜੇ ਹਨ ਅਤੇ ਬਹੁਤ ਖੁਸ਼ੀ ਤੇ ਨਿਮਰਤਾ ਸਹਿਤ ਪਤਿਤ-ਪਾਵਨ ਅਤੇ ਸਾਧ ਸੰਗਤ ਦਾ ਸੁਆਗਤ ਕਰ ਰਹੇ ਹਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਤ ਗੁਰੂ-ਪ੍ਰਵਾਰ, ਮਹਾਂਰਾਜ ਨਿਹਾਲ ਸਿੰਘ, ਮਹਾਂਰਾਜ ਗੁਰਦਿਆਲ ਸਿੰਘ ਜੀ, ਮਾਤਾ ਫਤਹਿ ਕੌਰ ਜੀ ਅਤੇ ਅਨੇਕ ਜਥੇਦਾਰਾਂ-ਰਾਗੀਆਂ ਸਮੇਤ ਗੁਰੂਸਰ ਨੂੰ ਰਵਾਨਾ ਹੋ ਗਏ ਹਨ। ਇਕ ਸ਼ਾਹਾਨਾ ਜਲੂਸ-ਜਿਹਾ ਇਕੱਠ ਗੁਰੂਸਰ ਨੇੜੇ ਪੁੱਜ ਆਪਣੀ ਆਪਣੀ ਸਵਾਰੀ ਤੋਂ ਉਤਰ, ਢੋਲਕੀ-ਛੈਣਿਆਂ ਦੀ ਝਣਕਾਰ 'ਚ ਸ਼ਬਦ ਪੜ੍ਹ ਟੁਰ ਰਿਹਾ ਹੈ ਅਤੇ ਅਗੋਂ ਭੀ ਸਾਧ-ਸੰਗਤ ਇਸੇ ਤਰ੍ਹਾਂ ਸ਼ਬਦ-

*"ਹਮ ਘਰਿ ਸਾਜਨ ਆਏ ਸਾਚੇ ਮੇਲਿ ਮਿਲਾਏ"*

ਪੜ੍ਹਦੀ ਹੋਈ ਸੁਆਗਤ ਵਜੋਂ ਖੜੀ ਹੈ, ਬਹੁਤ ਹੀ ਸੁਭਾਗਾ ਸਮਾਂ ਬਣ ਗਿਆ ਹੈ ਅਤੇ ਗੁਰੂ-ਪ੍ਰਵਾਰ ਦੇ ਸਭ ਦਰਸ਼ਨ ਕਰ ਰਹੇ ਹਨ।

ਸ੍ਰੀ ਪੂਜਨੀਕ ਮਾਤਾ ਜੀਊਣ ਕੌਰ, ਮਾਤਾ ਰਾਮ ਕੌਰ ਗੁਰੂਸਰ ਵਾਲਿਆਂ ਸਾਧ ਸੰਗਤ ਦੀ ਸੇਵਾ ਕਰਨ 'ਚ ਕੋਈ ਕਸਰ ਨਹੀਂ ਰਖੀ, ਸਾਰੇ ਪਿੰਡ 'ਚ ਖੁਸ਼ੀ ਭਰਿਆ ਹੁਲਾਸ ਛਾ ਗਿਆ ਹੈ। ਇਸੇ ਸ਼ੁਭ-ਸਮਾਗਮ ਤੇ ਸੰਤ ਲਾਲ ਸਿੰਘ ਜੀ ਭੂਰੇ ਗਿੱਲਾਂ ਵਾਲੇ, ਆਪਣੇ ਸਪੁਤ੍ਰ ਪ੍ਰਤਾਪ ਸਿੰਘ ਅਤੇ ਕਾਲੂ ਕੇ ਸਾਰੇ ਰਾਗੀ ਜਥੇ ਦੇ, ਸੰਤ ਹਰਨਾਮ ਸਿੰਘ ਰਾਗੀ ਜਥੇ ਸਮੇਤ, ਸੰਤ ਟਹਿਲ ਸਿੰਘ

ਸਦੋਵਾਲ, ਸੰਤ ਕਰਮ ਸਿੰਘ ਹਿੰਮਤ ਪੁਰਾ, ਸੰਤ ਭਗਤ ਸਿੰਘ ਦਾਤੇਵਾਲ, ਸੰਤ ਮੰਗਲ ਸਿੰਘ ਫਤੂੰਹੀ ਚੱਕ, ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ, ਸੰਤ ਭੂਰੀ ਵਾਲੇ ਆਦਿ ਜਥੇਦਾਰ-ਸੰਤ ਮਹਾਤਮਾ ਪੁਜੇ ਹੋਏ ਹਨ ਅਤੇ ਥਾਂ ਥਾਂ ਤੇ ਕੀਰਤਨ ਹੋ ਰਿਹਾ ਹੈ, ਸ਼ਾਮ ਦਾ ਸਮਾਂ ਰਾਤ 'ਚ ਬਦਲ ਗਿਆ ਹੈ ਅਤੇ ਸਭ-ਕੁਝ ਦੇਰ ਆਰਾਮ ਕਰਨ ਲਈ ਆਪਣੇ ਆਪਣੇ ਡੇਰੇ ਬਿਰਾਜ ਗਏ ਹਨ।

**੧੩ ਪੋਹ, ਸੰਮਤ ੧੯੭੧ ਦਾ ਦਿਨ –**

ਅੰਮ੍ਰਿਤ ਵੇਲਾ , ਸਭ ਰਾਗੀ-ਜਥੇਦਾਰ ਆਦਿ ਮਿਲ ਕੇ ਆਸਾ ਦੀ ਵਾਰ ਗਾਇਣ ਕਰ ਰਹੇ ਹਨ। ਇਕ ਪਾਸੇ ਹਵਨ ਦੀ ਅਗਨੀ ਪ੍ਰਜਵਲਤ ਹੋ ਰਹੀ ਹੈ ਅਤੇ ਘਿਉ ਦੀਆਂ ਅਹੂਤੀਆਂ ਦਿਤੀਆਂ ਜਾ ਰਹੀਆਂ ਹਨ, ਵਾਯੂਮੰਡਲ ਸੁਗੰਧਿਤ ਹੋ ਗਿਆ ਹੈ- ਵੇਦੀ ਸਜਾਈ ਹੋਈ ਅਤੇ ਸਰਬੱਤ ਸਾਧ ਸੰਗਤ ਹੰਸ ਸਰੂਪ ਹੋ ਮੋਤੀ ਚੁੱਗ ਰਹੀ ਹੈ, ਗਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਚੰਡੀ ਦੀ ਵਾਰ ਦਾ ਭੋਗ ਪਾ, ਅਰਦਾਸਾ ਕਰ ਵੇਦੀ ਪਾਸ ਵਿਛੀ ਹੋਈ ਚਿਟੀ ਚਾਦਰ ਤੇ ਆ ਸੁਭਾਇਮਾਨ ਹੋਏ ਹਨ। ਕੁਝ ਚਿਰ ਮਗਰੋਂ ਬੀਬੀ ਵੀਰ ਕੌਰ ਜੀ ਉਠੇ ਹਨ, ਹੌਲੀ ਹੌਲੀ ਆਪਣੇ ਪਿਆਰੇ ਪ੍ਰੀਤਮ ਜੀ ਪਾਸ ਪੁੱਜ, ਨਿਮਰਤਾ ਸਹਿਤ ਨਿਮਸ਼ਕਾਰ ਕਰ, ਗਲ ਉਨ ਦੀ ਮਾਲਾ ਪਹਿਨਾ ਰਹੇ ਹਨ ਅਤੇ ਫਿਰ ਅਡੋਲ ਗਰੀਬ-ਨਿਵਾਜ ਜੀ ਦੇ ਖੱਬੇ ਪਾਸੇ ਬੈਠ ਗਏ ਹਨ, ਬਹੁਤ ਸੁੰਦਰ ਇਹ ਜੋੜੀ ਦੇਵਤਿਆਂ ਵਾਂਗ ਸ਼ੋਭਾ ਪਾ ਰਹੀ ਹੈ। ਪਿੰਡਾਂ ਦੇ ਬੱਚੇ ਜਵਾਨ, ਬੁਢੇ ਤੇ ਜ਼ਨਾਨੀਆਂ ਆਦਿ ਸਭ ਇਸ ਅਪੂਰਬ-ਅਨੰਦ ਨੂੰ ਵੇਖਣੇ ਲਈ ਉਮੜ ਉਮੜ ਪੈ ਰਹੇ ਹਨ। ਸਭ ਪਾਸੇ ਭੀੜ ਹੀ ਭੀੜ ਹੈ, ਕੋਠਿਆਂ ਦੇ ਬਨੇਰੇ ਵੀ ਭਰ ਗਏ ਹਨ ਅਤੇ ਸਭ ਦੇ ਚਿਹਰਿਆਂ ਤੇ ਖੁਸ਼ੀ ਨੱਚ ਰਹੀ ਹੈ, ਕੁਝ ਕੁ ਬਲਵਾਨ ਨਾਮਧਾਰੀ ਸਿੰਘ ਚੌਕਸ ਹੋ ਇਧਰ-ਉਧਰ ਫਿਰ ਰਹੇ ਹਨ, ਕੁਝ ਪੁਲੀਸ ਦੇ ਸਿਪਾਹੀ ਵੀ ਚੌਕੰਨੇ ਹੋ ਖਬਰਦਾਰੀ ਰਖ ਰਹੇ ਹਨ ਕਿ ਮਤਾ ਕੋਈ ਝਗੜਾ-ਫਸਾਦ ਆਦਿ ਨਾ ਕਰਦਾ ਹੋਵੇ।

ਸ੍ਰੀ ਸਤਿਗੁਰੂ ਜੀ ਕਮਰਕੱਸਾ ਸਜਾ ਰਹੇ ਹਨ, ਸਵਾ ਜੰਗ ਵੀ ਸਜਾਇਆ ਹੈ ਅਤੇ ਹੁਣ ਬੀਰ-ਆਸਣ ਬੈਠ, ਅੰਮ੍ਰਿਤ ਛਕਣ ਦੀ ਤਿਆਰੀ ਹੈ। ਸੰਤ ਲਛਮਣ ਸਿੰਘ ਜਟਾਣੇ ਵਾਲੇ, ਬਾਬਾ ਬਦਨ ਸਿੰਘ ਜੀ ਅੰਮ੍ਰਿਤ ਛਕਾਉਣ ਲਈ ਗਰੀਬ ਨਿਵਾਜ ਕੋਲ ਆਏ ਹਨ- ਅੰਮ੍ਰਿਤ ਛਕਾਇਆ ਜਾ ਰਿਹਾ ਹੈ, ਹਰ ਚੁਲਾ ਅੰਮ੍ਰਿਤ ਛਕਣ ਤੇ ਦੋਹੀ ਤਰਫੀ 'ਬੋਲ ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ' ਅਤੇ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ: ਜੀ ਕੀ ਫਤਹਿ' ਉਚਾਰਿਆ ਜਾ ਰਿਹਾ ਹੈ, ਪੰਜ ਚੁਲੇ ਅੰਮ੍ਰਿਤ ਛਕਿਆ ਹੈ, ਇਸੇ ਤਰ੍ਹਾਂ ਹੀ ਪੰਜ ਪੰਜ ਵਾਰੀ ਕੁਝ ਬੂੰਦਾਂ ਅੰਮ੍ਰਿਤ ਦੀਆਂ ਨੇਤਰਾਂ 'ਚ , ਕੇਸਾਂ 'ਚ ਪਾਈਆਂ ਹਨ ਅਤੇ ਫਤਹਿ ਉਚਾਰੀ ਹੈ। ਇਸੇ ਤਰ੍ਹਾਂ ਹੀ ਬੀਬੀ ਜੀ ਨੂੰ ਵੀ ਅੰਮ੍ਰਿਤ ਛਕਾਇਆ ਜਾ ਰਿਹਾ ਹੈ ਅਤੇ ਉਹ ਫਤਹਿ ਦਾ ਜਵਾਬ 'ਜੋ ਬੋਲੇ ਸੋ ਨਿਹਾਲ-ਸਤਿ ਸ੍ਰੀ ਅਕਾਲ' 'ਚ ਦੇ ਰਹੇ ਹਨ, ਪੰਜ ਪੰਜ ਵਾਰ ਅੰਮ੍ਰਿਤ ਦੇ ਛਿੱਟੇ ਨੇਤਰਾਂ 'ਚ, ਕੇਸਾਂ 'ਚ ਪਾਏ ਹਨ।

ਦੋਹੀ ਤਰਫੀ ਸਵਾ ਸਵਾ ਰੁਪਿਆ ਲੈ ਗੰਢ - ਚਿਤਰਾਵਾ ਕਰ ਜੋੜੀ ਖੜ੍ਹੀ ਹੋ ਗਈ ਹੈ ਤੇ ਸੂਹੀ ਮ: ੪ ਚੋ ਲਾਵਾਂ ਉਚਾਰਨ ਲਗੇ ਹਨ। ਪਹਿਲੀ ਲਾਂਵ ਪੜ੍ਹਣ ਦੇ ਨਾਲ ਹੀ ਦੀਨ – ਦਯਾਲ ਆਪਣੀ ਅਰਧੰਗਣੀ ਸਮੇਤ ਵੇਦੀ ਦੇ ਵਿਚ- ਹਵਨ ਦੇ ਦੁਆਲੇ ਸਜੇ ਹਥੋਂ ਚਲ ਪਏ ਹਨ ਅਤੇ ਚਾਰ ਲਾਵਾਂ ਪੜ੍ਹਣ ਦੇ ਨਾਲ ਹੀ ਚਾਰ ਫੇਰੇ ਪੂਰੇ ਹੋ ਗਏ ਹਨ। ਗਰੀਬ ਨਿਵਾਜ ਬਿਰਾਜਮਾਨ ਹੋ ਗਏ ਹਨ ਅਤੇ ਰਾਗੀ ਸਿੰਘ ਅਨੰਦ ਸਾਹਿਬ ਪੜ੍ਹਨ ਲਗ ਪਏ ਹਨ। ਫਿਰ ਅਰਦਾਸ ਅਨੰਦ ਬਾਬਤ ਸੁਬਤੋ ਸੰਗਤ ਬੈਠ ਗਈ ਹੈ। ਸੰਤ ਲਛਮਣ ਸਿੰਘ ਜੀ ਜਟਾਣੇ ਵਾਲਿਆਂ

ਵਾਕ ਲਿਆ ਹੈ ਅਤੇ ਮਾਤਾ ਜੀਉਣ ਕੌਰ ਜੀ ਦੇ ਹੁਕਮ ਮੁਤਾਬਕ ਬੀਬੀ ਵੀਰ ਕੌਰ ਜੀ ਦਾ ਨਾਮ ਬੀਬੀ ਭੁਪਿੰਦਰ ਕੌਰ ਰਖਿਆ ਹੈ।

ਵਿਦਾ ਕਰਨ ਤੋਂ ਪਹਿਲਾਂ ਮਾਤਾ ਰਾਮ ਕੌਰ ਜੀ ਨੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ 'ਚ ਅਰਜ਼ ਕੀਤੀ ਹੈ ਅਤੇ ਆਪਣੇ ਘਰ ਲੈ ਗਏ ਹਨ। ਜਥਾ-ਸ਼ਕਤ ਭੇਟਾ ਚਰਨਾਂ ਵਿਚ ਰੱਖੀ ਹੈ- ਅਤੇ ਸਭ ਮੇਲੀਆਂ ਨੇ, ਪਿੰਡ ਦਿਆਂ ਅਤੇ ਸਨਬੰਧੀਆਂ ਨੇ ਕੁਝ ਨਾ ਕੁਝ ਅਰਪਣ ਕੀਤਾ ਹੈ। ਸ੍ਰੀ ਸਤਿਗੁਰੂ ਜੀ ਮੁੜ ਆਪਣੇ ਡੇਰੇ ਆ ਗਏ ਅਤੇ ਚੱਲਣ ਦਾ ਹੁਕਮ ਹੋ ਗਿਆ ਹੈ।

ਗਰੀਬ ਨਿਵਾਜ ਜੀ ਫਿਰ ਗੁਰੂ-ਪ੍ਰਵਾਰ ਅਤੇ ਸਾਧ ਸੰਗਤ ਸਮੇਤ ਗੁਰੂ-ਸਰੋਂ ਰੱਥਾਂ, ਗੱਡਿਆਂ, ਘੋੜਿਆਂ, ਊਠਾਂ ਤੇ ਚੜ੍ਹ ਸਟੇਸ਼ਨ ਪੁਜੇ। ਗੱਡੀ ਤੇ ਬੈਠ ਸ੍ਰੀ ਭੈਣੀ ਸਾਹਿਬ ਨੂੰ ਰਵਾਨਾ ਹੋ ਗਏ। ਅਗੋਂ ਸ਼ਾਹਨੇ ਦੇ ਸਟੇਸ਼ਨ ਤੇ ਬਹੁਤ ਰਥ, ਊਠ, ਘੋੜੇ, ਗੱਡੇ ਆਦਿ ਨੇੜੇ ਨੇੜੇ ਪਿੰਡਾਂ - ਨਗਰਾਂ ਦੀ ਸਾਧ-ਸੰਗਤ ਲੈ ਕੇ ਖੜ੍ਹੀ ਹੈ। ਸਭ ਪ੍ਰਸੰਨਤਾ ਪੂਰਵਕ ਬਚਨ-ਬਿਲਾਸ ਕਰ ਰਹੇ ਹਨ ਅਤੇ ਆਪਣੇ ਨਵਵਿਆਹੇ ਮਾਹੀ ਦੀ ਇੰਤਜਾਰ ਬੇਸਬਰੀ ਨਾਲ ਕਰ ਰਹੇ ਹਨ। ਗਰੀਬ ਨਿਵਾਜ਼ ਸਮੇਤ ਸੰਗਤ ਸਟੇਸ਼ਨ ਤੋਂ ਬਾਹਰ ਚਰਨ ਰਖੇ ਹਨ - ਅਗੋਂ ਬਹੁਤ ਸੁਆਗਤ ਹੋਇਆ ਹੈ। ਸਰਬੱਤ ਸੰਗਤ ਸ੍ਰੀ ਭੈਣੀ ਸਾਹਿਬ ਨੂੰ ਟੁਰ ਪਈ ਹੈ। ਸ੍ਰੀ ਭੈਣੀ ਸਾਹਿਬ ਪੁਜ ਬਿਅੰਤ ਖੁਸ਼ੀ ਮਨਾਈ ਗਈ ਹੈ। ਪੰਜ ਸਾਧਾਰਣ ਪਾਠਾਂ ਦੇ ਭੋਗ ਅਤੇ ਇਕ ਦਸਮ-ਗ੍ਰੰਥ ਦਾ ਭੋਗ ਪਾਇਆ ਗਿਆ ਹੈ। ਬਹੁਤ ਵੱਡਾ ਮੇਲਾ ਬਣਿਆ ਹੋਇਆ ਹੈ। ਮਾਤਾ ਜੀਉਣ ਕੌਰ ਸਭ ਨੂੰ ਖੁਲ੍ਹੇ ਗੱਫੇ ਕੜਾਹ-ਪ੍ਰਸ਼ਾਦ ਦੇ ਵਰਤਾ ਰਹੇ ਹਨ। ਇਵੇਂ ਇਹ ਅਪੂਰਬ-ਅਨੰਦ ਸੰਪੂਰਣ ਹੋਇਆ ਹੈ।

ਗਰੀਬ ਨਿਵਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਨੰਦ ਸਮੇ ਆਯੂ ੨੫ ਸਾਲ ਦੇ ਕਰੀਬ ਅਤੇ ਮਾਤਾ ਭੁਪਿੰਦਰ ਕੌਰ ਜੀ ਦੀ ੧੫-੧੬ ਸਾਲ ਦੇ ਕਰੀਬ ਸੀ। ਸ੍ਰੀ ਸਤਿਗੁਰੂ ਜੀ ਨੇ ਅਨੰਦ ਹੋ ਜਾਣ ਉਪ੍ਰੰਤ ਸਿੱਖੀ ਕਾਰਜਾਂ 'ਚ, ਰੋਜਾਨਾ ਨਿਤਨੇਮ 'ਚ ਅਤੇ ਹੋਰ ਜਰੂਰੀ ਪੰਥਕ ਕੰਮਾਂ 'ਚ ਢਿੱਲ ਨਹੀ ਪੈਣ ਦਿਤੀ, ਸਗੋਂ ਮਾਤਾ ਜੀ ਵੀ ਹਰ ਵਕਤ ਸਾਧ ਸੰਗਤ ਦੀ ਸੇਵਾ ਲਈ ਤਤਪਰ ਰਹਿੰਦੇ ਅਤੇ ਗੁਰਬਾਣੀ-ਪਾਠ, ਨਾਮ ਅਭਿਆਸ ਕਰਦੇ ਰਹਿੰਦੇ।

**ਅਨੰਦ-ਮੈਰਿਜ ਐਕਟ:-** ਮਹਾਂਰਾਜ ਰਿਪਦੁਮਨ ਸਿੰਘ ਨੇ ਵਾਇਸਰਾਏ ਦੀ ਕੌਸਲ 'ਚ ੩੦-੧੦-੧੯੦੮ ਨੂੰ ਪੇਸ਼ ਕੀਤਾ। ਮਹਾਂਰਾਜਾ ਨਾਭਾ ਅਤੇ ਮਹਾਂਰਾਜਾ ਪਟਿਆਲਾ ਦੇ ਆਪਸੀ ਝਗੜੇ 'ਚ ਇਕ ਵਕੀਲ ਵਲੋਂ ਇਹ ਕਿਹਾ ਗਿਆ ਕਿ ਸਿਖਾਂ ਦੇ ਵਿਆਹ ਹੀ ਜਾਇਜ ਨਹੀ ਹਨ, ਸੋ ਇਸ ਗੱਲ ਨੂੰ ਮੁੱਖ ਰਖ ਕੇ ਇਹ ਐਕਟ ਪੇਸ਼ ਕੀਤਾ ਗਿਆ। ਇਸ ਸਬੰਧੀ ਬਹਿਸ 'ਚ ਸਬੂਤ ਪੇਸ਼ ਕਰਨ ਵਾਸਤੇ ਮਹਾਂਰਾਜਾ ਪਟਿਆਲਾ ਨੇ ਸੰਤ ਜਵਾਲਾ ਸਿੰਘ ਜੀ ਨੂੰ ਅਤੇ ਮਹਾਂਰਾਜਾ ਨਾਭਾ ਨੇ ਆਪਣੇ ਚੀਫ਼ ਜਸਟਿਸ ਸੁਬਚਨ ਸਿੰਘ ਨੂੰ ਸ੍ਰੀ ਭੈਣੀ ਸਾਹਿਬ ਭੇਜਿਆ। ਮਹਾਂਰਾਜਾ ਨਾਭਾ ਨੂੰ ਸ੍ਰੀ ਸਤਿਗੁਰੂ ਜੀ ਵਲੋਂ ਤਾਰ ਭੇਜੀ ਗਈ ਅਤੇ ਸੰਤ ਜਵਾਲਾ ਸਿੰਘ ਜੀ ਚਿੱਠੀ ਲਿਖਵਾ ਕੇ ਲੈ ਗਏ। ਚਿੱਠੀ ਤੇ ਤਾਰ ਵਿਚ ਸ੍ਰੀ ਸਤਿਗੁਰੂ ਜੀ ਦੇ ਦਸਤਖਤਾਂ ਹੇਠ ਲਿਖਿਆ ਗਿਆ ਕਿ ਅਸੀ ਨਾਮਧਾਰੀ ੪੫ ਸਾਲਾਂ ਤੋਂ ਅਨੰਦ ਕਾਰਜ ਗੁਰਮਤ ਅਨੁਸਾਰ ਕਰਦੇ ਚਲੇ ਆ ਰਹੇ ਹਾਂ। ਅਤੇ ਹੁਣ ਵੀ ਇਸ ਮਰਯਾਦਾ ਨਾਲ ਕਰਦੇ ਹਾਂ। ਇਸ ਗਵਾਹੀ ਤੇ ਹੀ ਇਹ ਐਕਟ ਪਾਸ ਹੋਇਆ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਅਨੰਦ ਮਰਯਾਦਾ ਨੂੰ ਪੂਰਨ ਸਫਲਤਾ ਅਤੇ ਠੀਕ ਤਰੀਕੇ ਨਾਲ ਚਲਾਇਆ ਅਤੇ ਹਰੇਕ ਨਾਮਧਾਰੀ ਨੇ ਇਸ ਨੂੰ ਪ੍ਰਵਾਨ ਕੀਤਾ। ਇਸ ਮਰਯਾਦਾ ਨੂੰ ਸਸਤਾ ਅਤੇ ਸੌਖਾ ਕਰਨ ਹਿਤ ਕਈ ਪ੍ਰਕਾਰ ਦੇ ਵਾਧੇ ਤੇ ਸੁਧਾਰ ਕੀਤੇ ਗਏ ਤਾਕਿ ਗਰੀਬ

ਤੋਂ ਗਰੀਬ ਨਾਮਧਾਰੀ ਤੇ ਵੀ ਵਿਆਹ ਦਾ ਬੋਝ ਨਾ ਪਵੇ। ਇਸੇ ਕਰਕੇ ਹੀ ਇਹ ਮਰਯਾਦਾ cheapest in the world ਬਣੀ ਅਤੇ ਨਾਮਧਾਰੀਆਂ ਦੀ ਉਸਤਤਿ ਹੋਈ।

ਕੁਝ ਅਸੂਲ ਜੋ ਜ਼ਰੂਰੀ ਕਰਾਰ ਦਿਤੇ ਗਏ:-

੧. ਵਿਆਹ ਤੋਂ ਪਹਿਲਾਂ ਲੜਕਾ ਰੋਕਣਾ, ਮੰਗਣੀ-ਠਾਕਾ ਆਦਿ ਰਸਮਾਂ ਨੂੰ ਖ਼ਤਮ ਕੀਤਾ ਅਤੇ ਬਿਜਲੀ
ਵਾਲ, ਜਿਲਾ ਗੁਰਦਾਸਪੁਰ ੧੯੨੪ ਈ: ਦੇ ਹੋਲੇ ਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮੰਗਣੀ,
ਕੁੜਮਾਈ, ਸ਼ਗਨ, ਠਾਕਾ, ਅਰਦਾਸਾ ਕਰਨਾ ਜਾਂ ਲੜਕੇ ਨੂੰ ਰੁਪਈਆ ਆਦਿ ਦੇਣ ਦੀਆਂ ਸਭ ਰਸਮਾਂ
ਤੇ ਪਾਬੰਦੀ ਲਗਾਈ।

੨. ਲੜਕੀ ਦੇ ਵਿਆਹੁਣ ਯੋਗ ਉਮਰ ੧੪-੧੬ ਸਾਲ ਤੀਕ ਮੁਕਰਰ ਕੀਤੀ।

੩. ਲੜਕੀ ਅਨੰਦ ਤੋਂ ਬਾਅਦ ਪੂਰੇ ੧੫ ਦਿਨ ਸਹੁਰੇ ਘਰ ਰਹੇ।

੪. ਮੁਕਲਾਵੇ ਦੀ ਰਸਮ ਖ਼ਤਮ ਕੀਤੀ ਤੇ ਦਾਜ ਦਹੇਜ਼ ਨੂੰ ਬਿਲਕੁਲ ਬੰਦ ਕੀਤਾ।

੫. ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਮਤ ੧੯੯੭ ਸੰਨ ੧੯੪੦ ਈ: ਦੇ ਹੋਲੇ ਸਮੇਂ, ਸ੍ਰੀ ਭੈਣੀ ਸਾਹਿਬ ਵਿਚ ਐਲਾਨ ਕੀਤਾ ਕਿ ਸਭ ਨਾਮਧਾਰੀ ਸਿੱਖ ਆਪਣੇ ਲੜਕੇ ਲੜਕੀਆਂ ਦੇ ਅਨੰਦ ਮੇਲਿਆਂ ਵਿਚ ਕਰਿਆ ਕਰਨ- ੧੩ ਰੁਪਿਆਂ ਤੋਂ ਵੱਧ ਅਨੰਦ ਦੇ ਸਮੇਂ ਖਰਚ ਕਰਨ ਦੀ ਕਿਸੇ ਨੂੰ ਆਗਿਆ ਨਹੀ। ਘੱਟ ਤੋਂ ਘੱਟ ਸਵਾ ਰੁਪਿਆ ਕੜਾਹ ਪ੍ਰਸ਼ਾਦ ਦਾ, ਪਰ ਜਿਸ ਪਾਸ ਇਹ ਵੀ ਨਾ ਹੋਵੇ, ਉਸ ਵਾਸਤੇ ਗੁਰੂ ਕੀ ਗੋਲਕ ਵਿਚੋਂ ਦਿਤਾ ਜਾ ਸਕਦਾ ਹੈ।

੬. ਲੜਕਾ-ਲੜਕੀ ਤੋਂ ਅਨੰਦ ਤੋਂ ਪਹਿਲਾਂ ਗੁਰਬਾਣੀ ਦੇ ਪਾਠ ਸਰਵਣ ਕਰਨ ਦੀ ਮਰਿਆਦਾ ਕਾਇਮ ਕੀਤੀ ਤਾਕਿ ਪਤਾ ਚੱਲ ਸਕੇ ਕਿ ਸਭ ਗੁਰਮੁਖੀ ਅੱਖਰ ਪੜ੍ਹੇ ਹਨ ਜਾਂ ਨਹੀ।



# ਅਨੁਪਮ ਘੜੀਆਂ

*ਸੁਮੇਰ*

ਸਾਲ ਲਗਭਗ ੧੯੪੦ – ਲਾਇਲਪੁਰ (ਹੁਣ ਪਾਕਿਸਤਾਨ), ਦਿਨ ਭਰ-ਸਰਦੀਆਂ ਦੇ – -ਸੁਪ੍ਰਸਿੱਧ ਸਮਾਲੋਚਕ ਸ੍ਰ:ਈਸ਼ਰ ਸਿੰਘ ਅਟਾਰੀ ਤੇ ਤਾਇਆ ਗਿ:ਬਿਸਰਾਮ ਸਿੰਘ ਜੀ 'ਸਾਰਸ' ਸ੍ਰੀ ਨਨਕਾਣਾ ਸਾਹਿਬ ਤਦੋ ਹਰਮਨ-ਪਿਆਰੇ ਕਵੀ ਤੇ ਵਿਚਾਰਵਾਨ ਸਨ। ਸਤਿਗੁਰੂ ਪਰਤਾਪ ਸਿੰਘ ਜੀ ਮਹਾਂਰਾਜ ਵਲੋਂ ਆਲ-ਇੰਡੀਆ ਸੰਗੀਤ ਸਮੇਲਨ ਅਵਸਰ 'ਤੇ ਸਾਨੂੰ ਦੋਹਾਂ ਨੂੰ ਸੱਦਾ ਆਉਣ ਉਤੇ ਲਾਇਲਪੁਰ ਜਾਣ ਦਾ ਸੁਭਾਗ ਜੁੜਿਆ। ਇਸ ਮਹਾਂ ਸੰਗੀਤ ਸਮਾਗਮ ਲਈ ਸੰਤ ਪ੍ਰਕਾਸ਼ ਸਿੰਘ ਜੀ ਐਸ. ਪੀ. ਪੰਜਾਬ ਦੀ ਸੇਵਾ ਲਗਾਈ ਗਈ ਸੀ ਤੇ ਉਥੇ ਭਾਰਤ ਦੇ ਮਹਾਨ ਸੰਗੀਤਾਚਾਰੀਆ ਇਕੱਠੇ ਹੋਏ ਹੋਏ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ, ਜਿੱਥੇ ਆਪ ਰਾਗ ਵਿਦਿਆ ਵਿਚ ਪ੍ਰਬੀਨ ਤੇ ਕਮਾਲ ਦੇ ਸ੍ਰੋਤਾ, ਉਥੇ ਉਚ ਸਾਹਿਤ ਤੇ ਕਾਵਿ ਦੇ ਵੀ ਗੂੜ੍ਹ ਗਿਆਤਾ ਤੇ ਰਸੀਆ ਸਨ। ਅਸੀ ਦੁਪਹਿਰ ਨੂੰ ਲਾਇਲਪੁਰ ਪੁੱਜ, ਆਪ ਜੀ ਦੇ ਪਹਿਲੀ ਵਾਰ ਦਰਸ਼ਨ ਹੋਏ, ਅਨੋਖੀ ਹੀ ਮਹਿਕਾਰ ਸੀ ਆਪ ਦੇ ਦਰਸ਼ਨਾਂ ਵਿਚ। ਮਹਾਂਰਾਜ ਜਗਜੀਤ ਸਿੰਘ ਜੀ ਤੇ ਮਹਾਂਰਾਜ ਬੀਰ ਸਿੰਘ ਜੀ ਦੇ ਵੀ ਚੜ੍ਹਦੀ-ਉਮਲਦੀ ਆਯੂ ਵਿਚ ਉਥੇ ਦਰਸ਼ਨ ਹੋਏ। ਹੌਲੀ ਹੌਲੀ ਸਾਨੂੰ ਪਤਾ ਲੱਗਾ ਕਿ ਦੋਵੇ ਸਾਹਿਬਜ਼ਾਦੇ ਜੀ ਰੋਜ਼ਾਨਾ ਕਾਫੀ ਸਮਾਂ ਉਚ ਭਾਰਤੀ ਸੰਗੀਤ ਦੀ ਰਿਆਜ਼ਤ ਲਈ ਦੇਂਦੇ ਹਨ, ਇਸ ਸਮੇਂ ਸਿਤਾਰ ਆਦਿ ਕੋਮਲ ਸਾਜ਼ਾਂ ਦਾ ਅਭਿਆਸ ਕਰ ਰਹੇ ਹਨ ਤੇ ਕੇਵਲ ਇਉਂ ਲਲਿਤ ਕਲਾਵਾਂ ਵਿਚ ਹੀ ਆਪਣੀ ਰੁਚੀ ਨਹੀ ਰਖਦੇ ਸਗੋਂ ਭਾਰਤੀ ਸਾਹਿਤ ਤੋਂ ਛੁਟ ਉਚ ਪੱਛਮੀ ਸਾਹਿਤ ਲਈ ਵੀ ਬੜੀ ਦਿਲਚਸਪੀ ਲੈਂਦੇ ਹਨ।

ਫਿਰ ਉਥੇ ਇਹ ਦੇਖ ਤੇ ਸੋਚ ਕੇ ਮੇਰੀ ਹੈਰਾਨੀ ਦੀ ਹੱਦ ਨਾ ਰਹੀ ਕਿ ਧਰਤੀ ਉਤੇ ਜਿਥੇ ਆਮ ਵਿਦਵਾਨ ਸੁਝਵਾਨ ਤੇ "ਸ਼ਕਤੀਸ਼ਾਲੀ ਮਹਾਨ" ਹੋਣ ਦੀ ਸ਼ੁਹਰਤ ਰਖਣ ਵਾਲੇ ਕਈ ਉਚੇਰੇ ......ਲੋਕ, ਹਉਮੈ ਨਾਲ ਸੜੇ ਹੋਏ, ਦੋ ਚਾਰ ਮਿੱਤਰਾਂ ਦੀ ਗੱਲ ਵੱਲ ਵੀ ਧਿਆਨ ਦੇਇਆਂ ਚੀਕ ਉਠਦੇ ਤੇ ਕਿਸੇ ਗੁਣ ਦਾ ਮੁੱਲ ਪਾਉਣ ਜਾਂ ਆਪਣੇ ਹੀ ਮਾਨਸਿਕ-ਸੁਹਜ ਦੀ ਅਮੀਰੀ ਲਈ, ਉਹਨਾਂ ਦੇ ਸਾਰੇ ਜੀਵਨ ਵਿਚ ਦੋ ਘੜੀਆਂ ਵੀ ਵਕਤ ਨਹੀ ਹੁੰਦਾ ..... ਉਥੇ ਏਨੀ ਵੱਡੀ ਸੰਗਤ ਵਿਚ ਕਿਸ ਤਰ੍ਹਾਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਕੋਮਲ ਦ੍ਰਿਸ਼ਟੀ ਤੇ ਵਿਸ਼ਾਲ ਚੇਤੰਨਤਾ, ਹਰ ਆਏ ਗਏ ਨੂੰ ਟਟੋਲਦੀ ਤੇ ਪਛਾਣਦੀ ਤੇ ਗੁਰੂ-ਅਪਣੱਤ ਦਾ ਨਿੱਘਾ ਅਹਿਸਾਸ ਪ੍ਰਦਾਨ ਕਰਦੀ ਹੈ – ਤੇ ਫਿਰ ਹੋਰ ਵੀ ਹੈਰਾਨੀ ਹੋਈ ਜਦ ਕੁਝ ਚਿਰ ਮਗਰੋਂ ਉਹਨਾਂ ਨੇ ਮੈਨੂੰ ਕੋਈ ਕਵਿਤਾ ਸੁਣਾਉਣ ਲਈ ਸੰਕੇਤ ਕੀਤਾ – ਬੜੇ ਹੀ ਨਿਹਾਲ ਹੋਏ ਤੇ ਫਿਰ ਇਕਦਮ ਫੁਰਮਾਉਣ ਲੱਗੇ –'ਹੁਣ ਇਹ ਬੱਸ ਕਰ ਦੇ ਸੁਮੇਰ....ਤੇਰੀਆਂ ਕਵਿਤਾਵਾਂ ਆਮ-ਜਿਹੀਆਂ ਬਿਲਕੁਲ ਨਹੀ ਜਾਪਦੀਆਂ, ਇਹ ਤਾਂ ਕੁਝ ਹੋਰ ਹੀ ਹਨ!... ਏਨੀ ਛੋਟੀ ਉਮਰ ਵਿਚ ਤੇਰੀ ਏਨੀ ਪੱਕੀ ਕਲਾ!!!... ਸੋ ਅਸੀ ਇਹਨਾਂ ਨੂੰ ਆਪਣੇ ਖਾਸ ਸਮੇਂ... ਕੱਲ ਤੜਕੇ ਸਵੇਰੇ ਸੁਣਨਾ ਚਾਹੁੰਦੇ ਹਾਂ ਪੂਰਨ ਸ਼ਾਂਤੀ ਤੇ ਇਕੱਲਤਾ ਵਿਚ ... ਕੱਲ ਤੜਕੇ ਆਉਣ ਦੀ ਖੇਚਲ ਕਰੋਂ ਤਾਂ ਕਿੰਨਾ ਚੰਗਾ ਹੋਵੇ...।

ਸੋ ਅਗਲੇ ਦਿਨ ਤੜਕੇ ਸਤਿਗੁਰੂ ਜੀ ਨੇ ਮੇਰੀਆਂ ਕਵਿਤਾਵਾਂ (ਮੈਂ ਸਟੇਜੀ ਜਾਂ ਸਟੇਜ ਲਈ ਕਵਿਤਾਵਾਂ ਬਿਲਕੁਲ ਨਹੀ ਲਿਖਦਾ ...) ਸੁਣ ਕੇ, ਜਿਸ ਅਗਾਧ ਪ੍ਰੇਮ, ਦਿਲਚਸਪੀ ਬਹੁਮੁੱਲੇ ਵਿਚਾਰਾਂ ਤੇ ਆਸ਼ੀਰਵਾਦਾਂ ਦੀ ਕਿਰਪਾਲਤਾ ਕੀਤੀ, ਉਹ ਮੇਰੇ ਜੀਵਨ ਦੀਆਂ ਅੰਤ ਸਵਰਗੀ ਤੇ ਕਦੇ ਵੀ ਅੱਖੋ ਨਾ ਉਹਲੇ ਹੋਣ ਵਾਲੀਆਂ ਘੜੀਆਂ ਹਨ ...।

ਉਸ ਸਮੇਂ ਸੁਣਾਈਆਂ ਆਪਣੀਆਂ ਕੁਝ ਕਵਿਤਾਵਾਂ ਮੈਨੂੰ ਯਾਦ ਹਨ—ਸਾਜ਼ (ਰਾਗ ਤੇ ਜੀਵਨ ਸੰਬੰਧੀ, ਜਿਸ ਬਾਰੇ ਉਹਨਾਂ ਨੇ ਕਾਫੀ ਚਿਰ ਆਪਣੇ ਬਹੁਮੁੱਲੇ ਵਿਚਾਰਾਂ ਦੀ ਵਰਖਾ ਕੀਤੀ ਰੱਖੀ), ਪੰਛੀ ਤੇ ਸਾਗਰ, ਚਾਨਣ ਘੇਰੇ ਤੇ ਰਫਤਾਰ, ਆਦਿ-ਆਦਿ।

# ਇਕ ਹਡ ਬੀਤੀ ਵਾਰਤਾ
# ਪਰੇਤ ਜੂਨੀ ਦਾ ਉਧਾਰ

*ਵਲੋਂ ਭਾਈ ਟਹਿਲ ਸਿੰਘ ਰੰਧਾਵਾ ਲਾਡਪੁਰ(ਕਿਆਮ ਪੁਰੀਆ)*

ਮੈਂ ਟਹਿਲ ਸਿੰਘ ਰੰਧਾਵਾ ਇਸ ਵਕਤ ੯੪ ਸਾਲ ਦੀ ਉਮਰ ਵਿਚ ਹਾਂ। ਪਾਕਸਤਾਨ ਵਿਚ ਸਾਡਾ ਪਿੰਡ ਕਿਆਮਪੁਰ, ਕਰਤਾਰਪੁਰ ਰਾਵੀ ਤੋਂ ੪-੫ ਮੀਲ ਸੀ। ਸਾਡੇ ਨਗਰ ਤੋਂ ਕੋਈ ਡੇਢ ਕੁ ਮੀਲ ਉਤੇ ਕਕੇ ਕੇ ਪਿੰਡ ਸੀ, ਇਨ੍ਹਾਂ ਦੋਹਾਂ ਵਿਚ ਵਧੇਰੇ ਨਾਮਧਾਰੀ ਪ੍ਰਵਾਰ ਹੀ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਨਾਂ ਨਗਰਾਂ ਵਿਚ ਬਹੁਤ ਵਾਰੀ ਦਰਸ਼ਨ ਦਿੰਦੇ ਰਹੇ, ਬਾਬਾ ਜਮੀਤ ਸਿੰਘ ਗਿੱਲਾਂ ਵਾਲੇ ਕਈ ਕਈ ਚਿਰ ਇਹਨਾਂ ਨਗਰਾਂ ਵਿਚ ਰਹਿਕੇ ਕਥਾ ਦੁਆਰਾ ਭਜਨ ਬਾਣੀ ਦਾ ਪ੍ਰਚਾਰ ਕਰਦੇ ਰਹਿੰਦੇ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਕਈ ਵਾਰ ਬਚਨ ਕਰਿਆ ਕਰਦੇ, ਇਹ ਪਿੰਡ ਸਾਡੀ ਨਿਆਈ ਹਨ।

ਪਾਕਸਤਾਨ ਤੋਂ ਆਕੇ ਉਪਰੋਕਤ ਨਗਰਾਂ ਦੇ ਬਹੁਤੇ ਪ੍ਰਵਾਰ ਮੁਕੇਰੀਆਂ (ਜਿਲਾ ਹੁਸ਼ਿਆਰਪੁਰ) ਦੇ ਇਰਦ ਗਿਰਦ ਹੀ ਬੈਠੇ ਸਨ ਤੇ ਮੇਰਾ ਪ੍ਰਵਾਰ ਵੀ ਭੰਗਾਲੇ ਦੇ ਨੇੜੇ ਪਿੰਡ ਲਾਡਪੁਰ ਕ੍ਰਿਸਾਨੀ ਦਾ ਵਿਹਾਰ ਕਰਦਾ ਹੈ।

ਸਤਿਜੁਗ ਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਸ਼ਤਾਬਦੀ ਅੰਕ ਵਾਸਤੇ ਮੈਂ ਇਕ ਆਪਣੀ ਹਡਬੀਤੀ ਤੇ ਅਖੀ ਵੇਖੀ ਵਾਰਤਾ ਲਿਖ ਰਿਹਾ ਹਾਂ। ਆਸ ਹੈ ਮਹੰਤ ਆਤਮਾ ਸਿੰਘ ਜੀ ਸੋਧ ਕੇ ਪ੍ਰਕਾਸ਼ਤ ਕਰਵਾ ਦੇਣਗੇ।

੨੦ ਕੁ ਸਾਲ ਦੀ ਉਮਰ ਵਿਚ ਇਕ ਦਿਨ ਮੈਂ ਆਪਣੇ ਖੂਹ ਤੋਂ (ਜੋ ਪਿੰਡ ਦੇ ਨਜਦੀਕ

ਹੀ ਸੀ) ਘਰ ਨੂੰ ਆ ਰਿਹਾ ਸਾਂ, ਕਿ ਰਸਤੇ ਵਿਚ ਮੈਨੂੰ ਇਕ ਦਮ ਬੁਖਾਰ ਹੋ ਗਿਆ, ਤੇ ਬੜੀ ਮੁਸ਼ਕਲ ਨਾਲ ਮੈ ਘਰ ਪਹੁੰਚਿਆ ਤੇ ਮੈਨੂੰ ਬਿਹੋਸ਼ੀ ਹੋ ਗਈ। ਮੇਰੇ ਇਲਾਜ ਵਾਸਤੇ ਹਕੀਮਾਂ ਤੋ ਇਲਾਵਾ ਮਾਂਦਰੀਆਂ (ਮੰਤਰਾਂ ਨਾਲ ਫਾਂੜੇ ਕਰਨ ਵਾਲਿਆਂ)ਨੂੰ ਵੀ ਸਦਿਆ ਗਿਆ ਸਾਡੇ ਪਿੰਡ ਦੇ ਨੇੜੇ ਸਾਧਾਂ ਦਾ ਇਕ ਡੇਰਾ ਸੀ ਅਤੇ ਡੇਰੇ ਵਾਲਾ ਸਾਧ ਚੰਗਾ ਤਾਂਤ੍ਰਿਕ ਭਾਵ ਮਾਂਦਰੀ ਸੀ, ਉਸ ਨੂੰ ਵੀ ਸਦਿਆ। ਜਦ ਉਸਨੇ ਮੈਨੂੰ ਮੰਤਰ ਪੜਕੇ ਫਾਂਡਾ ਕੀਤਾ, ਮੇਰੇ ਵਿਚੋਂ ਇਕ ਪ੍ਰੇਤ ਦਾ ਛਾਇਆ ਦਾ ਪ੍ਰਗਟਾਵਾ ਹੋਇਆ।

ਸਾਧ ਨੇ ਮੰਤਰ ਸ਼ਕਤੀ ਨਾਲ ਪ੍ਰੇਤ ਨੂੰ ਕਾਬੂ ਕਰ ਲਿਆ ਤੇ ਉਸ ਨੂੰ ਮੇਰੀ ਖਲਾਸੀ ਕਰਨ ਵਾਸਤੇ ਆਖਿਆ। ਪਹਿਲਾਂ ਤਾਂ ਉਸਨੇ ਕਾਫੀ ਨਾਂਹ ਨੁਕਰ ਕੀਤੀ, ਪਰ ਸਾਧ ਦੀ ਮੰਤਰ ਸ਼ਕਤੀ ਅਗੇ ਉਸਦਾ ਕੋਈ ਚਾਰਾ ਨ ਚਲਿਆ। ਸਾਧ ਨੇ ਜਿਥੇ ਉਸ ਪ੍ਰੇਤ ਨੂੰ ਮੈਨੂੰ ਛਡਣ ਵਾਸਤੇ ਮਜਬੂਰ ਕੀਤਾ ਓਥੇ ਉਸ ਨੂੰ ਆਪਣਾ ਡੇਰਾ ਹੋਰ ਥਾਂ ਬਦਲਨ ਲਈ ਵੀ ਆਖਿਆ ਤਾਂ ਕਿ ਪਿੰਡ ਦੇ ਹੋਰ ਕਿਸੇ ਨਿਆਣੇ ਸਿਆਣੇ ਨੂੰ ਤੰਗ ਨ ਕਰਿਆ ਕਰੇ?

ਪ੍ਰੇਤ ਨੇ ਮੇਰੇ ਮੂੰਹ ਦੁਆਰਾ ਆਖਿਆ ਕਿ ਬਾਬਾ ਮੈ ਇਸ ਨੌ-ਜਵਾਨ ਨੂੰ ਤਾਂ ਛਡ ਸਕਦਾ ਹਾਂ ਪਰ ਆਪਣਾ ਡੇਰਾ ਨਹੀ ਬਦਲ ਸਕਦਾ। ਕਿਉਂਕਿ ਕੁਝ ਸਮੇ ਬਾਦ ਏਥੇ ਹੀ ਇਕ ਅਵਤਾਰੀ ਮਹਾਂ ਪੁਰਖ ਨੇ ਆਉਣਾ ਹੈ ਅਤੇ ਮੈਂ (ਪ੍ਰੇਤ ਨੇ) ਉਨਾਂ ਅਗੇ ਅਰਜ ਕਰਕੇ ਆਪਣੀ ਕਲਿਆਣ ਕਰਵਾਉਣੀ ਹੈ ਵੈਸੇ ਮੈ ਹੋਰ ਕਿਸੇ ਜੀਵ ਨੂੰ ਕੁਝ ਨਹੀ ਆਖਾਂਗਾ, ਪਰ ਰਹਾਂਗਾ ਏਥੇ ਹੀ?

ਇਤਿਆਦਿਕ ਗਲਾਂ ਕਰਕੇ ਪ੍ਰੇਤ ਮੈਨੂੰ ਛਡ ਗਿਆ ਅਰ ਮੈ ਰਾਜੀ ਹੋ ਗਿਆ।

ਇਸ ਗਲ ਨੂੰ ਤਕ੍ਰੀਬਨ ੧੨-੧੩ ਸਾਲ ਗੁਜਰ ਗਏ, ਮੈਨੂੰ ਵੀ ਪ੍ਰੇਤ ਦੀਆਂ ਗਲਾਂ ਦਾ ਚੇਤਾ ਭੁਲ ਗਿਆ।

ਪਿੰਡ ਸ਼ਿਕਾਰ ਮਾਛੀਆਂ ਦਾ ਇਕ ਨਾਈ ਬਵਾਸੀਰ ਦੇ ਮਹੁਕਿਆਂ ਦਾ ਸ਼ਰਤੀਆ ਇਲਾਜ ਕਰਿਆ ਕਰਦਾ ਸੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸਚੇ ਪਾਤਸ਼ਾਹ ਨੂੰ ਦੇਹ ਕਰਕੇ ਮਸਿਆਂ ਦੀ ਕੁਝ ਤਕਲੀਫ ਰਹਿੰਦੀ ਸੀ ਸਚੇ ਪਾਤਸ਼ਾਹ ਜੀ ਨੂੰ ਉਸ ਨਾਈ ਦਾ ਪਤਾ ਲਗਾ, ਤਾਂ ਇਲਾਜ ਦੇ ਸਿਲ ਸਿਲੇ ਵਿੱਚ ਕੁਝ ਚਿਰ ਸ੍ਰੀ ਸਤਿਗੁਰੂ ਜੀ ਨੇ ਕਿਆਂਮਪੁਰ ਰਹਿਕੇ ਇਲਾਜ ਕਰਵਾਉਣ ਦਾ ਪਰੋਗਰਾਮ ਬਣਾ ਲਿਆ ਕਿਉਂਕਿ ਇਕ ਤਾਂ ਸਾਰਾ ਨਗਰ ਹੀ ਨਾਮਧਾਰੀਆਂ ਦਾ ਸੀ ਦੂਸਰਾ ਸੰਤ ਮਸਤਾਨ ਸਿੰਘ (ਜੋ ਕਿਆਂਮਪੁਰ ਦੇ ਹੀ ਚੰਗੇ ਵਿਦਵਾਨ ਤੇ ਸਚੇ ਪਾਤਸ਼ਾਹ ਜੀ ਦੀ ਕਿਰਪਾ ਦੇ ਪਾਤਰ ਸਨ।) ਦੇ ਅਰਜ ਕਰਨ ਕਰਕੇ ਸਾਡੇ ਖੂਹ ਉਤੇ ਤੰਬੋਟੀ ਲਾਕੇ ਨਿਵਾਸ ਕਰ ਲਿਆ ਨਾਈ ਦੇ ਦਸਣ ਅਨੁਸਾਰ ਇਹ ੧੨-੧੪ ਦਿਕਨ ਦਾ ਕੋਰਸ ਸੀ। ਇਹ ਨਾਈ ਰੋਜ ਰਾਵੀ ਤੋ ਪਾਰੋਂ ਆਉਂਦਾ ਤੇ ਰੋਜ ਮਰਹਮ ਪਟੀ ਕਰਦਾ ਸਾਡੇ ਨਗਰ ਵਿਚ ੧੨-੧੪ ਦਿਨ ਦਾ ਬੜਾ ਮੇਲਾ ਬਣਿਆ ਰਹਿ, ਲੰਗਰ ਪਾਣੀ ਭਜਨ ਬਾਣੀ ਦਾ ਪ੍ਰਵਾਹ ਚਲਦਾ ਰਿਹਾ ਇਕ ਦਿਨ ਸੁਭਾਵਿਕ ਤੌਰ ਤੇ ਮੈ ਘਰੋ ਉਠ ਕੇ ਆਪਣੇ ਖੂਹ ਵਲ ਗਿਆ ·

ਤਾਂ ਸਚੇ ਪਾਤਸ਼ਾਹ ਜੀ ਨੇ ਪਾਸ ਸਦਕੇ ਬਚਨ ਕੀਤਾ, ਟਹਿਲ ਸਿੰਘਾ ਤੁਹਾਡੇ ਇਸ ਖੂਹ ਦੇ ਨੇੜੇ ਕੋਈ ਪ੍ਰੇਤ ਵੀ ਰਹਿੰਦਾ ਹੁੰਦਾ ਹੈ।

ਜਦੋਂ ਸਚੇ ਪਾਤਸ਼ਾਹ ਜੀ ਨੇ ਇਹ ਬਚਨ ਕੀਤਾ ਤਾਂ ਮੈਨੂੰ ਆਪਣੀ ੧੨ -੧੩ ਸਾਲ ਦੀ ਪੁਰਾਣੀ ਗਲ ਇਕ ਦਮ ਯਾਦ ਸਆ ਗਈ ਕਿ ਇਕ ਪ੍ਰੇਤ ਨੇ ਆਖਿਆ ਸੀ ਕਿ ਮੈਂ ਆਪਣੀ ਕਲਿਆਣ ਕਰਵਾਉਣ ਵਾਸਤੇ ਡੇਰਾ ਏਥੇ ਹੀ ਰਖਣਾ ਹੈ। ਸ਼ਾਇਦ ਉਹੋ ਹੀ ਗਲ ਨਾ ਹੋਵੇ

। ਮੈਂ ਅਰਜ ਕੀਤੀ ਗਰੀਬ ਨਿਵਾਜ ਇਕ ਪ੍ਰੇਤ ਦਾ ਡੇਰਾ ਤਾਂ ਏਥੇ ਹੁੰਦਾ ਸੀ ਪਰ ਹੁਣ ਪਤਾ ਨਹੀ? ਸਚੇ ਪਾਤਸ਼ਾਹ ਮੁਸਕਰਾਏ ਤੇ ਬਚਨ ਕੀਤਾ ਟਹਿਲ ਸਿੰਘ ਉਹ ਵਿਚਾਰਾ ਬੜਾ ਨਿਮਾਣਾ ਹੋਕੇ ਰਾਤੀ ਮੇਰੇ ਪਾਸ ਆਇਆ ਸੀ, ਤੇ ਇਸ ਤ੍ਰਿਗਦ ਜੂਨੀ ਵਿਚੋਂ ਛੁਟਕਾਰਾ ਪਾਉਣ ਵਾਸਤੇ ਬੜੀਆਂ ਮਿਨਤਾਂ ਕਰਦਾ ਸੀ, ਕਿ ਮੇਰੀ ਕਲਿਆਨ ਕਰੋ। ਮੈਂ ਬੜੇ ਚਿਰਾਂ ਤੋਂ ਗੁਰੂ ਜੀ ਆਪਦੀ ਉਡੀਕ ਕਰ ਰਿਹਾ ਸੀ। ਦਵਾਈ ਦਾ ਤਾਂ ਇਕ ਬਹਾਨਾ ਹੀ ਸੀ ਆਪ ਜੀ ਨੇ ਇਸ ਬਹਾਨੇ ਦਰਸ਼ਨ ਦੇ ਕੇ ਮੇਰੀ ਜੂਨ ਕਟਣੀ ਅਤੇ ਕਲਿਆਣ ਕਰਨੀ ਸੀ ਉਸਦੇ ਅਰਜਾਂ ਕਰਨ ਤੇ ਉਸਦਾ ਪਾਰ ਉਤਾਰਾ ਕਰ ਦਿਤਾ ਹੈ।

ਇਤਿਆਦਿਕ ਬਚਨ ਕਰਕੇ ਜਦ ਮੈਂ ਤੰਬੋਟੀ ਤੋਂ ਬਾਹਰ ਆਇਆ ਤਾਂ ਖੂਹ ਦੇ ਨੇੜੇ ਇਕ ਸੱਪ ਮਰਿਆ ਮੈਂ ਵੇਖਿਆ ਤੇ ਫਿਰ ਮੈਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਆਕੇ ਮਰੇ ਸੱਪ ਵਾਲੀ ਅਰਜ ਕੀਤੀ ਤਾਂ ਹੁਕਮ ਹੋਇਆ ਕਿਤੇ ਚੰਗੀ ਜਗਾ ਡੂੰਘਾ ਟੋਆ ਪੁਟ ਕੇ ਇਸ ਸੱਪ ਨੂੰ ਦਬ ਦਿਓ। ਅਤੇ ਇਸ ਜੀਵ ਦੀ ਕਲਿਆਣ ਵਾਸਤੇ ਅਰਦਾਸਾ ਕਰ ਦਿਓ। ਸਤਿਗੁਰੂ ਰਾਮ ਸਿੰਘ ਜੀ ਸਚੇ ਪਾਤਸ਼ਾਹ ਦੀ ਕਿਰਪਾ ਨਾਲ ਇਸ ਜੀਵ ਨੂੰ ਮੁਕਤੀ ਪ੍ਰਾਪਤ ਹੋ ਗਈ ਹੈ।

ਉਪ੍ਰੋਕਤ ਸਾਖੀ ਕਿਧਰੋਂ ਸੁਣੀ ਸੁਣਾਈ ਨਹੀ, ਸਗੋਂ ਹਡਬੀਤੀ ਤੇ ਅਖੀ ਵੇਖੀ ਇਕ ਸਚੀ ਵਾਰਤਾ ਹੈ।



# ਦੜਪ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਦੇ ਚਮਤਕਾਰ ਦਰਸ਼ਨ

*ਵਲੋਂ –ਸ੍ਰੀ ਮਾਨ ਸੰਤ ਤੇਜਾ ਸਿੰਘ ਜੀ ਕੰਵਲ (ਦਿਲੀ)*

*ਸੰਤ ਤੇਜਾ ਸਿੰਘ ਜੀ ਕੰਵਲ ਨੇ ਸਤਿਗੁਰੂ ਪ੍ਰਤਾਪ ਸਿਘ ਜੀ ਦੇ ਚਮਤਕਾਰੀ ਲੇਖ ਵਿਚ ਸਤਿਗੁਰੂ ਜੀ ਦੀ ਉਪਮਾ ਵਿਚ, ਮਨੋ ਕਲਪਤ ਨਹੀ, ਅੱਖੀ ਦੇਖੇ ਕਓਤਕ ਵਰਨਣ ਕੀਤੇ ਹਨ, ਪਾਠਕ ਨੂੰ ਪੜਨ ਨਾਲ ਓਹ ਰਸ ਔਦਾ ਹੈ ਜੋ ਸ੍ਵਾਂਤ ਬੂੰਦ ਦੇ ਚਾਹਵਾਨ ਪਪੀਹੇ ਨੂੰ ਵੀ ਨਸੀਬ ਨਹੀ ਹੁੰਦਾ।*

*(੧) ਪਹਿਲਵਾਨੀ (ਘੁਲਨਾ) ਹਾਸਰਸ ਦਾ ਨਮੂਨਾ ਹੈ।*

*(੨) ਸਤਿਗੁਰ ਜਦ ਸ੍ਰੋਵਰ ਵਿਚੋਂ ਇਸ਼ਨਾਨ ਕਰਕੇ ਨਿਕਲਦੇ ਹਨ, ਤੇ ਤੇੜ ਕੱਛਾ ਤੇ ਸੀਸ ਤੇ ਛੋਟੀ ਦਸਤਾਰ, ਨੰਗੇ ਪਿੰਡੇ ਐਸੇ ਸੁੰਦਰ (ਸੁਡੋਲ)ਸਰੀਰ ਨੂੰ ਦੇਖਕੇ ਸੰਗਤ ਦਾ ਗੁਰੂ ਜੀ ਦੇ ਚਰਨਾਂ ਤੇ ਨਮਸਕਾਰ ਕਰਨ ਨੂੰ ਨਦੀ ਦੇ ਪ੍ਰਵਾਹ ਵਾਂਗੂ ਝੁਕ ਪੈਣਾ। ਸ਼ਾਂਤ ਰਸ, ਅਧਿਭੁਤ ਰਸ, ਮਲੂਮ ਹੁੰਦਾ ਹੈ।*

*(੩) ਘੋੜ ਦੌੜ ਕਰਕੇ ਕਿੱਲਾ ਪੁਟਣਾ ਅਤੇ ਕਿਲੇ ਨਾਲ ਸੁਫੈਦ ਪੱਟਕਾ ਬੱਧੇ ਹੋਏ ਦਾ ਉਦਾਹਰਣ ਦੇਣਾ ਕਿ ਜਿਵੇਂ ਹੰਸ ਮਾਨ ਸ੍ਰੋਵਰ ਤੇ ਉਡਿਆ ਜਾ ਰਿਹਾ ਹੋਵੇ, ਬੀਰਰਸ ਤੇ ਸ਼ਿੰਗਾਰ ਤੇ ਅੱਧਿਭੁਤਰਸ ਹੈ।*

*ਕੰਵਲ ਜੀ ਦੇ ਹੇਠ ਲਿਖੇ ਸ਼ਬਦ ਅਤੀ ਸ਼ਲਾਘਾ ਯੋਗ ਹਨ। ਮੈ ਕੰਵਲ ਜੀ ਦਾ ਧੰਨਵਾਦੀ ਹਾਂ ਅਤੇ ਪਾਠਕਾਂ ਪ੍ਰਤੀ ਇਸ ਦੇ ਪੜਨ ਦੀ ਖਾਸ ਅਪੀਲ਼ ਕਰਦਾ ਹਾਂ। ਕਿਉਂਕਿ ਅਟੱਲ ਪ੍ਰਤਾਪੀ ਦੀ ਯਾਦ ਇਸ ਲੇਖ ਦੇ ਪੜਨ ਨਾਲ ਚੰਦ੍ਰਮਾਂ ਦੀਆਂ ਸੀਤਲ ਕਿਰਨਾਂ ਮਨੁੱਖ ਦੇ ਅੰਦਰ ਠੰਢ ਪਾਈ ਜਾਂਦੀਆਂ ਹਨ।*

***ਪੀ.ਐਸ.ਕੰਵਲ***

ਦੜਪ ਦਾ ਇਲਾਕਾ ਜਿਲਾ ਸਿਆਲਕੋਟ ਤੇ ਤਸੀਲ ਜ਼ਫਰਵਾਲ ਵਿਚ ਇਕ ਬੜਾ ਮਸ਼ਹੂਰ ਇਲਾਕਾ ਸੀ, ਇਸ ਇਲਾਕੇ ਦੇ ਲੋਕ ਬੜੇ ਕਿਰਤੀ ਮਿਲਨਸਾਰ ਤੇ ਸਚੇ ਆਚਾਰ ਵਿਹਾਰ ਵਾਲੇ ਸਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਸ਼ੁਰੂ ਵਿਚ ਇਸ ਇਲਾਕੇ ਦਾ ਦੌਰਾ ਕੀਤਾ ਤਾਂ ਇਸ ਇਲਾਕੇ ਦੇ ਸਾਧਾਰਨ ਲੋਕਾਂ ਨੇ ਸੇਵਾ ਭਗਤੀ ਨਾਲ ਇਤਨਾ ਪ੍ਰਸੰਨ ਕਰ ਲਿਆ ਕਿ ਸਚੇ ਪਾਤਸ਼ਾਹ ਜੀ ਨੇ ਇਕ ਵਾਰੀ ਬਚਨ ਕੀਤਾ ਕਿ ਸਿਖੀ ਦੀ ਪੰਡ ਅਸੀ ਹਜਰੋ ਤੋਂ ਜੋ ਬੰਨ ਕੇ ਲਿਆਏ ਸਾਂ, ਉਹ ਸਾਰੀ ਦੜਪ ਵਿਚ ਹੀ ਖੁਲ ਗਈ ਹੈ,

ਏਹੋ ਵਜਾ ਸੀ ਕਿ ਦੜਪ ਦੇ ਨਾਮਧਾਰੀ ਸੰਤ ਮਹੰਤ ਸੂਬੇ ਉਸ ਵਕਤ ਤੋਂ ਲੈ ਕੇ ਪਾਕਸਤਾਨ ਤਕ ਆਪੋ ਆਪਣੇ ਥਾਂ ਸਤਿਗੁਰਾਂ ਦੇ ਦਰਬਾਰ ਅਤੇ ਪੰਥ ਵਿਚ ਖਾਸ ਤੌਰ ਤੇ ਮੰਨੇ ਜਾਂਦੇ ਸਨ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਦੌਰਾ ਹਰ ਸਾਲ ਦੜਪ ਵਿਚ ਜਾਂਦਾ ਤੇ ਨਾਮਧਾਰੀਆਂ ਤੋ ਇਲਾਵਾ ਖੁਲੇ ਖੁਲਾਸੇ ਅਥਵਾ ਹਿੰਦੂ ਤੇ ਮੁਸਲਮਾਨ ਸਭ ਲੋਕ ਸਤਿਗੁਰਾਂ ਦੇ ਚਰਨ ਬੜੀ ਸ਼ਰਧਾ ਨਾਲ ਪਰਸਦੇ।

ਸ਼ਾਇਦ ਕੋਈ ਅਜਿਹੀ ਵਜਾ ਹੋਵੇ ਕਿ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜਿਥੇ ਅਪਨੀ

ਜੀਵਨ ਯਾਤ੍ਰਾ ਵਿਚ ਸਾਰੇ ਸੰਸਾਰ ਦਾ ਰਟਨ ਕੀਤਾ ਉਥੇ ਅੰਤਲੇ ੧੭ ਸਾਲਾਂ ਦੀ ਪਰਵਾਰੀ ਜੀਵਨ ਸ੍ਰੀ ਕਰਤਾਰਪੁਰ ਰਾਵੀ ਦੇ ਕਿਨਾਰੇ ਧਰਮਸਾਲਾ ਬਣਾਕੇ ਵਿਤੀਤ ਕੀਤਾ ਦੜਪ ਵਿਚ ਇਹ ਇਤਹਾਸਿਕ ਜਗਾ ਕਿਸੇ ਵਕਤ ਬੜੀ ਮਹਾਨਤਾ ਰਖਦੀ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਪਵਿਤ੍ਰ ਯਾਦਾਂ ਵਿਚੋ ਮੇਰੇ ਸਾਹਮਣੇ ਸਭ ਤੋ ਪਹਿਲਾਂ ਉਹ ਦ੍ਰਿਸ਼ਯ ਆਇਆ ਹੈ ਜਦੋ ਇਕ ਵਾਰੀ ਦਰਿਆ ਰਾਵੀ ਦੇ ਵਡੇ ਵਹਿਣ ਦੀ ਟਕਰ ਸਿਧੀ ਕ੍ਰਤਾਰਪੁਰ ਸਾਹਿਬ ਨੂੰ ਆ ਲੱਗੀ ਤੋ ਉਸ ਨੂੰ ਰੋਕਣ ਵਾਸਤੇ ਦੂਰੋਂ ਦੂਰੋਂ ਸੰਗਤਾਂ ਤੇ ਵਡੇ ਵਡੇ ਰਾਜੇ ਮਹਾਂਰਾਜੇ ਇਕ ਧੁੱਸੀ ਬੰਨ ਬੰਨਣ ਦੀ ਸੇਵਾ ਵਾਸਤੇ ਆਏ। ਉਸ ਵਕਤ ਉਹਨਾਂ ਦਿਨਾਂ ਵਿਚ ਸ੍ਰੀ ਮਹਾਂਰਾਜ ਨਿਹਾਲ ਸਿੰਘ ਜੀ ਦਾ ਅਨੰਦ ਕਾਰਜ ਲਾਹੌਰ ਵਿਖੇ ਸੰਤ ਧਿਆਨ ਸਿੰਘ ਜੀ ਪਥਰਾਂ ਵਾਲੇ ਦੀ ਸਪੁਤ੍ਰੀ ਨਾਲ ਹੋਇਆ ਸੀ, ਲਾਹੌਰ ਵਿਚ ਅਨੰਦ ਕਾਰਜ ਦਾ ਇਹ ਮੇ ਲਾ ਬੜੀ ਧੂਮ ਧਾਮ ਨਾਲ ਹੋਇਆ ਤੇ ਬੜਾ ਵਡਾ ਜਲੂਸ ਨਿਕਲਿਆ ਸੀ।

ਦੜਪ ਨਿਵਾਸੀ ਨਾਮਧਾਰੀ ਸਾਧ ਸੰਗਤ ਦੀ ਰੀਝ ਸੀ ਕਿ ਕਰਤਾਰਪੁਰ ਦੀ ਸੇਵਾ ਕਰਵੋਣ ਵਾਸਤੇ ਸਤਿਗੁਰੂ ਜੀ ਦਥੇ ਦਰਸ਼ਨ ਦੇਣ। ਸੰਗਤ ਦੀ ਇਸ ਭਾਵਨਾ ਨੂੰ ਪੂਰਾ ਕਰਨ ਵਾਸਤੇ ਸ੍ਰੀ ਸਤਿਗੁਰੂ ਜੀ ਲਾਹੌਰੋ ਅਨੰਦ ਕਾਰਜ ਦਾ ਪ੍ਰੋਗਰਾਮ ਪੂਰਾ ਕਰਕੇ ਸਿਧੇ ਕਰਤਾਰ ਪੁਰ ਆ ਗਏ।

ਨਾਮਧਾਰੀ ਸਾਧ ਸੰਗਤ ਨੂੰ ਚਾ ਚੜ ਗਏ ਸਭ ਸੰਗਤਾਂ ਨੇ ਆ ਦਰਸ਼ਨ ਕੀਤੇ, ਬੇਅੰਤ ਭੀੜ ਹੋ ਗਈ ਸਭ ਦੇ ਚਿਹਰੇ ਖਿੜੇ ਹੋਏ ਸਨ, ਫਿਰ ਸੇਵਾ ਦਾ ਪ੍ਰੋਗਰਾਮ ਬਣਾਇਆ ਗਿਆ। ਦਰਿਆ ਦਾ ਵਹਿਣ ਕਰਤਾਰਪੁਰ ਵਾਲੇ ਪਾਸੇ ਵਲੋਂ ਬੰਨ ਕੇ ਡੇਰੇ ਬਾਬੇ ਨਾਨਕ ਵਾਲੇ ਪਾਸੇ ਪਾਇਆ ਜਾ ਰਿਹਾ ਸੀ। ਸਤਿਗੁਰੂ ਜੀ ਵੀ ਸੰਗਤਾਂ ਸਮੇਤ ਬਾਕੀ ਸੇਵਕਾਂ ਵਿਚ ਜਾ ਕੇ ਟੋਕਰੀਆਂ ਭਰਨ ਤੇ ਚੁਕਣ ਦੀ ਸੇਵਾ ਵਿਚ ਜੁਟ ਪਏ, ਦੂਸਰੇ ਲੋਕ ਸਤਿਗੁਰਾਂ ਦੀ ਸੇਵਾ ਵਿਚ ਚੁਸਤੀ ਵੇਖਕੇ ਬੜੇ ਪ੍ਰਭਾਵਤ ਹੋ ਰਹੇ ਸਨ ਨਾਮਧਾਰੀ ਸੰਤ ਮਹੰਤ ਜਥੇਦਾਰ ਸੰਗਤਾਂ ਸਮੇਤ ਟੋਕਰੀਆਂ ਭਰ ਤੇ ਚੁਕ ਰਹੇ ਸਨ, ਉਹ ਵੀ ਇਕ ਨਜਾਰਾ ਵੇਖਣ ਵਾਲਾ ਸੀ। ਕਾਰ ਸੇਵਾ ਤੋ ਵੇਹਲੇ ਹੋ ਕੇ ਸਤਿਗੁਰੂ ਜੀ ਸੰਤ ਭਗਤ ਸਿੰਘ ਦਾਤੇ ਵਾਲੀਏ ਨੂੰ ਬਾਹੋ ਫੜ ਲਿਆ ਤੇ ਉਸ ਨਾਲ ਕੁਸ਼ਤੀ ਕਰਨ ਲਗ ਪਏ ਇਹਨਾਂ ਦਾ ਸਰੀਰ ਵੀ ਕਾਫੀ ਮੋਟਾ ਤਾਜਾ ਸੀ, ਸਤਿਗੁਰਾਂ ਨਾਲ ਇਸਦਾ ਜੋੜ ਬੜਾ ਵਧੀਆ ਲਗਦਾ ਸੀ ਕੁਝ ਚਿਰ ਇਹ ਸਤਿਗੁਰਾਂ ਨਾਲ ਮਾੜੀਆਂ ਮੋਟੀਆਂ ਪਕੜਾਂ ਕਰਦਾ ਰਿਹਾ ਅਖੀਰ ਚੋਜੀ ਪਾਤਸ਼ਾਹ ਇਨਾਂ ਨੂੰ ਛਡ ਕੇ ਸੰਤ ਟਹਿਲ ਸਿੰਘ ਜੀ ਸਦੋਵਾਲੀਆ ਵਲ ਆ ਗਏ ਉਹ ਘੁਲਣ ਨੂੰ ਤਿਆਰ ਨਾ ਹੋਏ ਆਖਰ ਕਾਰ ਸਤਿਗੁਰੂ ਜੀ ਨੇ ਉਹਨਾਂ ਨੂੰ ਫੜਕੇ ਉਵ ਹੀ ਢਾਹ ਲਿਆ ਸੰਤ ਆਖਣ ਜਦ ਮੈਂ ਮੰਨਦਾ ਹੀ ਨਹੀ ਕਿ ਮੈਂ ਢਠਾ ਹਾਂ ਫਿਰ ਤੁਸੀ ਕੀ ਕਰ ਲਵੋਗੇ। ਏਥੇ ਬੜਾ ਹਾਸਾ ਮਖੌਲ ਹੋਇਆ।

ਇਸ ਤਰ੍ਹਾਂ ਮੌਜ ਮੇਲਾ ਤੇ ਸੇਵਾ ਕਰਕੇ ਸਤਿਗੁਰੂ ਜੀ ਹਜਾਰਾਂ ਸੰਗਤਾਂ ਸਮੇਤ ਵਗਦੇ ਪਾਣੀ ਵਿਚੋ ਇਕ ਦੂਜੇ ਨਾਲ ਦੌੜ ਦੌੜ ਕੇ ਕਰਤਾਰਪੁਰ ਵਾਲੇ ਪਾਸੇ ਆਏ। ਇਸ ਵਕਤ ਸਤਿਗੁਰਾਂ ਦੇ ਤੇੜ ਕਛਹਿਰਾ ਤੇ ਸਿਰ ਉਤੇ ਛੋਟੀ ਜਹੀ ਦਸਤਾਰ ਸੀ ਪਰਨਾ ਕਾਰ ਸੇਵਾ ਤੇ ਮੌਜ ਮੇਲਾ ਕਰਦਿਆਂ ਸਰੀਰ ਨੂੰ ਮਿਟੀ ਵੀ ਲਗੀ ਹੋਈ ਸੀ ਪਰ ਏਸੇ ਰੂਪ ਵਿਚ ਜਦ ਹਜੂਰ ਦਰਿਆ ਤੋ ਪਾਰ ਹੋਕੇ ਬਾਹਰ ਆਏ ਤਾਂ ਦਰਸ਼ਕਾਂ ਦੀ ਭੀੜ ਟੁਟਕੇ ਪੈ ਗਈ ਨੌਜਵਾਨ ਮੋਹਣੀ ਮੂਰਤ ਸਤਿਗੁਰੂ ਜੀ ਭਾਵੇਂ ਇਸ਼ਨਾਨ ਕਰਕੇ ਬਸਤਰ ਪਾਉਣੇ ਚਾਹੁੰਦੇ ਸਨ ਪਰ ਮਥਾ ਟੇਕਣ ਤੇ ਸਤਿਗੁਰਾਂ ਦੇ ਸੁਡੌਲ ਸਰੀਰ ਦਾ ਦਰਸ਼ਨ ਕਰਨ ਵਾਲੇ ਲੋਕ ਕਾਹਨੂੰ ਖਲਾਸੀ ਛਡਦੇ ਸਨ।

ਉਹ ਲੋਕ ਕਿਡੇ ਵਡਭਾਗੀ ਸਨ ਜਿਨਾਂ ਨੇ ਮਹਾਂ ਬਲਕਾਰੀ ਸਤ੍ਰਿਗੁਰੂ ਦਾ ਉਸ ਰੂਪ ਵਿਚ ਦਰਸ਼ਨ ਕੀਤਾ।

ਉਸ ਵਕਤ ਕਰਤਾਰਪੁਰ ਸਾਹਿਬ ਹੋਰ ਵੀ ਅਨੇਕਾਂ ਵਡੇ ਵਡੇ ਪੰਡਾਲ ਲਗੇ ਹੋਏ ਸਨ ਤੇ ਕਈ ਰਾਜੇ ਮਹਾਂਰਾਜੇ ਸੇਵਾ ਵਾਸਤੇ ਆਏ ਹੋਏ ਸਨ, ਪਰ ਸਾਰੇ ਮੇਲੇ ਦਾ ਮੁਹਾਣ ਸ੍ਰੀ ਸਤਿਗੁਰੂ ਜੀ ਵਲ ਹੀ ਸੀ। ਜਿਤਨਾ ਚਿਰ ਸਚੇ ਪਾਤਸ਼ਾਹ ਜੀ ਕਰਤਾਰਪੁਰ ਰਹੇ, ਬੜਾ ਅਨੰਦ ਮੇਲਾ ਬਣਿਆ ਰਿਹਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਜਾਣ ਤੇ ਬਾਦ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਪਹਿਰੇ ਵਿਚ ਪਿਛੇ ਜਿਹੇ ਆਨਕੇ ਭਾਵੇ ਹੋਰ ਵੀ ਬਹੁਤੇ ਸਾਰੇ ਇਲਾਕਿਆਂ ਵਿਚ ਨਾਮਧਾਰੀ ਕੇਂਦਰ ਬਣ ਹੀ ਗਏ, ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਕਤ ਦੜਪ ਵਿਚ ਗਿਲ ਬਾਬਾ ਜਮੀਤ ਸਿੰਘ, ਕਕੇਕੇ ਕਿਆਮ ਪੁਰ ਨਾਰੋਵਾਲ ਦਾ ਨਾਮਧਾਰੀ ਡੇਰਾ, ਸਨਖਤਰੇ ਵਿਚ ਮਹੰਤ ਬੇਲਾ ਸਿੰਘ ਜੀ ਦਾ ਡੇਰਾ ਆਦਕ ਸਥਾਨ ਆਪੋ ਆਪਣੇ ਥਾਂ ਖਾਸ ਮਹਾਨਤਾ ਰਖਦੇ ਸਨ।

ਦੜਪ ਦੇ ਇਲਾਕੇ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋ ਵਰੋਸਾਏ ਹੋਏ ਇਹ ਸਿੰਘ ਸੰਗਤ ਵਿਚ ਕਾਫੀ ਮਸ਼ਹੂਰ ਸਨ। ਕਿਆਮਪੁਰ ਵਿਚ ਬਾਬਾ ਬਲੀ ਸਿੰਘ ਸੂਬਾ ਜਵੰਦ ਸਿੰਘ, ਕਕੇਕਿਆਂ ਵਿਚ ਸੰਤ ਟਹਿਲ ਸਿੰਘ ਰੂਸੀਆ ਤੇ ਸੁਦਾਗਰ ਸਿੰਘ ਚੰਦੇਵਾਲ ਵਿਚ ਬਾਬਾ ਗੰਡਾ ਸਿੰਘ ਸ੍ਰ. ਤੇਜਾ ਸਿੰਘ ਗੁਜਰਵਾਲੀ ਵਾਲਾ ਸ੍ਰ.ਹਰੀ ਸਿੰਘ, ਗਿਲੀ ਮਹੰਤ ਸੰਤ ਸਿੰਘ ਤੇ ਸ੍ਰ.ਸ਼ਰਮ ਸਿੰਘ, ਚਵਿੰਡੇ ਸ੍ਰ.ਕੇਸਰ ਸਿੰਘ, ਦਪਈ ਵਿਚ ਮਹੰਤ ਕਰਮ ਸਿੰਘ ਖਾਰੇ ਦੇਊਆਂ ਵਿਚ ਸੰਤ ਝੰਡਾ ਸਿੰਘ ਭਾਜੂ, ਬਾਬਾ ਬੂਟਾ ਸਿੰਘ ਜੀ ਰਤੀਆ, ਸੰਤ ਸੁੰਦਰ ਸਿੰਘ ਜੀ ਸਨਖਤਰੇ ਮਹੰਤ ਆਤਮਾ ਸਿੰਘ, ਖਾਨਪੁਰ ਬਾਬਾ ਬੁਦਾਂ ਸਿੰਘ, ਟਪਿਆਲੇ ਜਥੇਦਾਰ ਸੰਤ ਸਿੰਘ ਦੌਲੇ ਵਾਲੀ ਸੂਬਾ ਸ਼ੇਰ ਸਿੰਘ ਆਦਿਕਾਂ ਦੇ ਘਰ ਬੜੇ ਮਸ਼ਾਹੂਰ ਹੁੰਦੇ ਸਨ। ਇਨਾਂ ਤੋ ਇਲਾਵਾ ਇਸ ਇ ਲਾਕੇ ਦੇ ਮਹਾਂ ਪੁਰਸ਼ਾਂ ਵਿਚੋ ਪਰਮ ਸੰਤ ਜਵਾਹਰ ਸਿੰਘ ਜੀ ਮਿਰਜੇਵਾਲੀਏ ਮਹੰਤ ਵਧਾਵਾ ਸਿੰਘ ਜੀ ਖਾਨਪੁਰੀਏ ਸੰਤ ਸੁੰਦਰ ਸਿੰਘ ਜੀ ਪੂੰਗਾਂ ਵਾਲੇ ਸੰਤ ਬੰਤਾ ਸਿੰਘ, ਸੰਤ ਅਤਰ ਸਿੰਘ ਜੀ ਬੂੜੇ ਡਲੇ ਵਾਲੇ ਸੰਤ ਮੋਹਨ ਸਿੰਘ ਭਾਗੋ ਵਾਲੀਏ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ (ਫਤੂਹੀ ਚਕੀਏ) ਸੰਤ ਲਾਭ ਸਿੰਘ ਜੀ ਕਾਲੋਕਿਆਂ ਵਾਲੇ ਸੰਤ ਸੁੰਦਰ ਸਿੰਘ ਜੀ ਭੂਰੀ ਵਾਲੇ (ਮਾਨਾਂ ਵਾਲੀਏ) ਸੂਬਾ ਹਰੀ ਸਿੰਘ ਜੀ ਮਲੋਕੇ ਸੂਬਾ ਭਗਤ ਸਿੰਘ ਜੀ ਦਾਤੇ ਵਾਲੀਏ ਸੰਤ ਸੋਹਣ ਸਿੰਘ ਜਾਮਕੇ ਸੰਤ ਸੋਹਨ ਸਿੰਘ ਚਕਰੀ ਵਾਲੇ ਸੰਤ ਕਿਸ਼ਨ ਸਿੰਘ ਚਕਰਾਲੀ ਵਾਲੇ ਸੰਤ ਖਜਾਨ ਸਿੰਘ ਜੀ ਜਥੇਦਾਰ ਮਲੇ ਵਾਲੇ (ਮਜ਼ਬੀ) ਸੰਤ ਸੋਹਣ ਸਿੰਘ ਜੀ ਰਾਗੀ ਕੋਟ ਪੰਨਵਾ। ਸ੍ਰੀ ਮਾਨ ਪੰਡਿਤ ਜਗਤ ਸਿੰਘ ਜੀ ਖੜੂ ਵਾਲੀਏ ਸੰਤ ਕਿਸ਼ਨ ਸਿੰਘ ਜੀਤੱਤਲਿਆਂ ਵਾਲੇ ਸੰਤ ਟਹਿਲ ਸਿੰਘ ਜੀ ਸਦੇਵਾਲੀਏ। ਸੰਤ ਈਸ਼ਰ ਸਿੰਘ ਜੀ ਠੇਕੇਦਾਰ ਮਲੂਵਾਲੀ ਸੰਤ ਬੇਲਾ ਸਿੰਘ ਸੁਜੋਵਾਲੀਏ, ਭਾਈ ਕਾਲੂ ਸਿੰਘ ਮੜ੍ਹ ਤੇ ਸੋਹਣੇ ਕੇ ਰਬਾਬੀ ਕੋਟਲੀ ਵਾਲੇ ਸੰਤ ਈਸ਼ਰ ਸਿੰਘ ਜੀ ਰੰਗੀਲਾ (ਜਥੇਦਾਰ) ਖਾਰਾ ਦੇਊਆਂ ਸਤ ਜਾਗੀਰੀ। ਸੰਤ ਨਰੈਣ ਸਿੰਘ ਵੀਰੋਕੇ ਪ੍ਰਸਿਧ ਕਵੀ ਸੰਤ ਸਿੰਘ ਬਲੋਵਾਲੀ ਸੰਤ ਗੋਪਾਲ ਸਿੰਘ ਸੁਤੰਤ੍ਰ ਦਾਦੂ ਬਾਜਵਾ ਸੂਬਾ ਇੰਦ੍ਰ ਸਿੰਘ ਜੀ ਕਿਲਾ ਸੋਭਾ ਸਿੰਘ (ਸੂਬਾ ਪਸੌਰ) ਸੰਤ ਮਤਾਬ ਸਿੰਘ ਸੰਤ ਅਣਖਾ ਸਿੰਘ ਜੀ ਦਾਤੇਵਾਲਾ ਸੰਤ ਮਸਤਾਨ ਸਿੰਘ ਭਾਈ ਟਹਿਲ ਸਿੰਘ ਕਿਆਮ ਪੁਰ ਵਾਲੇ ਆਦਿਕ ਅਨੇਕਾਂ ਅਜਿਹੇ ਸਾਧੂ ਮਹਾਤਮਾ ਜਥੇਦਾਰ ਸੂਬੇ ਸੰਤ, ਮਹੰਤ ਵਿਦਵਾਨ, ਸਨ ਜਿਨਾਂ ਨੂੰ ਸਚੇ ਪਾਤਸ਼ਾਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਿਕਟ ਵਰਤੀ ਹੋਣ ਦਾ ਮਾਣ ਪ੍ਰਾਪਤ ਸੀ।

ਇਸ ਤਰ੍ਹਾਂ ਜਦੋ ਵੀ ਸਤਿਗੁਰੂ ਸਚੇ ਪਾਤਸ਼ਾਹ ਦੜਪ ਦੇ ਦੌਰੇ ਤੇ ਜਾਂਦੇ ਤਾਂ ਛਨੀਆਂ

ਟੇਕਾ ਬੂੜਾ ਡਲਾ ਜਰਮੀਆਂ ਪੰਨਵਾਂ ਬਲਾਕੀਚਕ, ਫਤੂਹੀ ਚਕ ਮਦੋ ਗੋਲ ਦਕ ਕਰਤਾਰਪੁਰ ਨਵਾਂ ਪਿੰਡ ਕਕੇ ਕੇ, ਕਿਆਮਪੁਰ ਦੋਵੇ ਰੋਹੀ ਘੱਕਾ ਕਲਾਸ ਵਸਾਊ ਕੋਟ ਖਾਨੋ ਮਲੀ ਮਿਰਜੇ ਵਾਲੀ ਮੀਆਂ ਵਾਲੀ ਪੰਜ ਗਰਾਈਆਂ , ਸਨਖਤ੍ਰਾ ਰਤਾ ਦੇਊਆਂ ਵੀਰੋਕੇ ਵਿਣਗ ਖਾਨ ਪੁਰ ਟਪਿਆਲਾ ਖਾਰ੍ਹ ਦੇਊਆ, ਖਾਰਾ ਮੇਘਾ ਰਤੀਆ ਦੋਵੇ ਭਲਾ ਪਿੰਡ, ਮਹੀਓ ਦਾਤਾ ਵਜੀਰਪੁਰ ਕੰਧਾਲਾ, ਹਬ ਵਡੀਆਂ, ਭਿਖੀ ਕੇ ਨਵਾਦੇ , ਚੰਦੋਵਾਲ ਨਾਰੋਵਾਲ, ਦਾਹੜ ਭਟੀ ਚੰਦੀਆਂ ਵਾਲੀ ਮੁਹਾਰ ਚਕ, ਪਰੰਜਪੁਰ, ਏਧਰ ਧਮਥਲ ਦੇ ਪੇਕੇ ਕੋਟ ਪੰਨਵਾਂ ਨਾਗਰੇ ਢਪਈ ਲਾਲਾ, ਖੀਵਾ, ਮਾਨ ਸਜਾਦਾ, ਗਿਲ ਬਾਬਾ ਜਮੀਤ ਸਿੰਘ, ਦਾਦੂ ਬਾਜਵਾ, ਬਸਰਾਵਾਂ, ਬਾਵੀਲਾ, ਕੋਟਲੀ ਰਮਦਾਸ ਪਿੰਨਣਕੇ ਪਸਰੂਰ ਕਿਲਾ ਸੋਭਾ ਸਿੰਘ, ਸੂਜੇਵਾਲੀ ਮੀਰਕਪੁਰ ਰਾਉਕੇ ਰਤੀਆ, ਖਾਨ ਖਾਸ਼ਾ, ਆਹਲੂ ਵਾਲ ਉਚੀ ਜੀਊਣ ਭਿੰਡਰ, ਖੀਊਣ ਚੀਮਾ ਦੌਲੇ ਵਾਲੀ, ਮਲੇ, ਕੇ ਬਦੋ ਮਲੀ, ਸ਼ੇਰ ਕੋਟ ਮਾਲੂਕ ਪੁਰ, ਬਾਠਾਂ ਵਾਲਾ ਚਕਰੀ, ਚਕਰਾਰੀ, ਰਾਮਪੁਰਾ , ਮਲ੍ਹ ਵਾਲੀ ਗਲੋਟੀਆਂ, ਸੋਢੀਆਂ, ਪਖੋ ਫਤਾ ਵਾਹਰਾ, ਘਸ ਬਲੋਵਾਲੀ, ਬਲੋ, ਵਧਾਈ, ਗਾੜ੍ਹਵਾਲ ਡਡੀਆਂ ਧਾਰੀਵਾਲ, ਸਰਾਜ, ਮੋਜੋਕੇ ਆਦਿਕ ਬਹੁਤ ਸਾਰੇ ਨਗਰਾਂ ਵਿਚ ਚਰਨ ਪਾਉਂਦੇ ਲੰਗਰ ਕਰਦੇ ਅਤੇ ਸੰਗਤਾਂ ਨੂੰ ਖੁਸ਼ੀਆਂ ਬਖਸ਼ਦੇ ਹੁੰਦੇ ਸਨ।

ਇਸ ਇਲਾਕੇ ਵਿਚੋ ਨਾਮ ਜਪਣ ਅਤੇ ਜਿਤੇਂਦਰ ਅਥਵਾ ਨੀਂਦ ਤੇ ਕਾਬੂ ਪਾਉਣ ਵਿਚ ਜਿਥੇ ਸੰਤ ਮਿਰਜੇ ਵਾਲੀਏ ਇਕ ਸਿਧ ਪੁਰਸ਼ ਸਨ, ਉਥੇ ਬੁਕਾਂ ਨਾਲ ਰੁਪੈ ਰਾਗੀਆਂ ਰਬਾਬੀਆਂ ਨੂੰ ਦੇਣ ਵਾਲੇ ਸ੍ਰ. ਹਰੀ ਸਿੰਘ ਜੀ ਗੁਜਰ ਵਾਲੀਏ ਹੋਇਆ ਕਰਦੇ ਸਨ। ਜਦ ਕਦੇ ਵੀ ਗਿਲੀ ਜਾਂ ਗੁਜਰਵਾਲੀ ਮੇਲਾ ਹੋਣਾ ਇਹਨਾਂ ਦੜੋਪਾ ਚਾਂਦੀ ਦੇ ਰੁਪਿਆਂ ਨਾਲ ਭਰ ਕੇ ਨਾਲ ਲੈ ਜਾਣਾ, ਸਬਦ ਦੇ ਰੰਗ ਵਿਚ ਨਾਲੇ ਘਗੀ ਜਿਹੀ ਅਵਾਜ ਨਾਲ ਬਲਿਹਾਰ ਬਲਿਹਾਰ ਆਖੀ ਜਾਣਾ ਨਾਲੇ ਮੁਠਾਂ ਭਰ ਭਰ ਕੇ ਰੁਪੈ ਕੀਰਤਨ ਕਰਨ ਵਾਲਿਆਂ ਵਲ ਸੁਟੀ ਜਾਣੇ। ਇਹ ਸ੍ਰ. ਜੀ ਗੁਰੂ ਹਰੀ ਸਿੰਘ ਜੀ ਦੇ ਬੜੇ ਆਸ਼ਕ ਸਨ।

ਇਸ ਤਰ੍ਹਾਂ ਦੜਪ ਦੇ ਇਲਾਕੇ ਵਿਚ ਸਤਿਗੁਰਾਂ ਦੀ ਕ੍ਰਿਪਾ ਸਦਕਾ ਨਾਮਧਾਰੀ ਸਤਿਜੁਗੀ ਆਸ੍ਰਮ ਸਨਖਤਰੇ ਦਾ ਡੇਰਾ ਵੀ ਬਹੁਤ ਮਸ਼ਹੂਰ ਤੇ ਪ੍ਰਸਿਧ ਸੀ, ਏਥੇ ਹੀ ਸਭ ਤੋਂ ਪਹਿਲਾਂ ਨਾਮਧਾਰੀ ਵਿਦਿਆਲੇ ਦਾ ਅਰੰਭ ਹੋਇਆ ਸੀ। ਏਥੇ ਦੇ ਨਾਮਧਾਰੀ ਦੀਵਾਨ ਤੇ ਪੁਲੀਟੀਕਲ ਜਲਸੇ ਬਹੁਤ ਮਸ਼ਹੂਰ ਸਨ ਇਹ ਡੇਰਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਇਲਾਕੇ ਦਾ ਇਕ ਕੇਂਦਰ ਅਸਥਾਨ ਸੀ। ਇਹ ਦਸ ਦੇਣਾ ਮੁਨਾਸਿਬ ਹੀ ਹੋਵੇਗਾ ਕਿ ਸਾਡੇ ਮਾਨਯੋਗ ਪ੍ਰਸਿਧ ਵਿਦਵਾਨ ਤੇ ਕਲਮ ਦੇ ਸੁਚਜੇ ਸਨਖਤ੍ਰਵੀ ਜੀ ਦੇ ਮਾਤਾ ਪਿਤਾ ਸਨਮਾਨਯੋਗ ਮਹੰਤ ਬੇਲਾ ਸਿੰਘ ਜੀ ਅਤੇ ਮਾਈ ਮਾਲਾਂ ਜੀ ਇਕ ਮਹਾਨ ਉਚੀ ਬ੍ਰਿਤੀ ਦੇ ਧਾਰਣੀਯ ਸਨ। ਲੰਗਰ ਹਰ ਵੇਲੇ ਚਲਦਾ ਸੀ, ਜੇ ਕੋਈ ਸਰੀਰ ਜਾਂ ਜਥਾ ਅਧੀ ਰਾਤੀ ਵੀ ਆਇਆ, ਤਾਂ ਵੀ ਮਾਈ ਜੀ ਨਵੇ ਸਿਰੇ ਲੰਗਰ ਤਿਆਰ ਕਰਕੇ ਛਕਾਉਂਦੇ। ਇਹਨਾਂ ਉਤੇ ਸਤਿਗੁਰਾਂ ਦੀ ਬੜੀ ਕ੍ਰਿਪਾ ਸੀ, ਇਸ ਡੇਰੇ ਦੇ ਬੇਰ ਸਤਿਗੁਰੂ ਸਚੇ ਪਾਤਸ਼ਾਹ ਬੜੇ ਪ੍ਰਸੰਨ ਹੋ ਕੇ ਤਕਰੀਬਨ ਹਰ ਸਾਲ ਚੇਤ੍ਰ ਦੇ ਦੌਰੇ ਸਮੇਂ ਦਰਸ਼ਨ ਦੇ ਕੇ ਛਕਿਆ ਕਰਦੇ ।

ਭਾਵੇਂ ਇਸ ਇਲਾਕੇ ਦੇ ਬਹੁਤ ਸਾਰੇ ਸਿਖਾਂ ਸਾਧੂਆਂ ਦੇ ਜੀਵਨ ਵਰਨਣ ਯੋਗ ਹਨ, ਪਰ ਲੇਖ ਬ੍ਰਿਧੀ ਕਰਕੇ ਨਹੀ ਲਿਖੇ ਗਏ। ਕਦੇ ਫਿਰ ਸਮਾਂ ਮਿਲਣ ਤੇ ਲੜੀਵਾਰ ਲਿਖੇ ਜਾਣਗੇ। ਹਾਲਾਂ ਮੈ ਪਾਠਕਾਂ ਅਗੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਕੁਝ ਅਲੌਕਿਕ ਚੋਜ ਜੋ ਅਖਾਂ ਨਾਲ ਵੇਖੇ ਤੇ ਨਿਕਟ ਵਰਤੀਆਂ ਕੋਲੋ ਸੁਣੇ, ਸੰਖਿਪਤ ਰੂਪ ਵਿਚ ਲਿਖੇ ਹਨ।

ਸ੍ਰੀ ਸਤਿਗੁਰੂ ਜੀ ਦੀ ਭਰ ਜਵਾਨੀ ਦੀ ਆਭਾ ਵੀ ਆਮ ਲੋਕਾਂਨੂੰ ਚਕ੍ਰਿਤ ਕਰਾ ਦੇਣ ਵਾਲੀ

ਹੋਇਆ ਕਰਦੀ ਸੀ। ਹਜ਼ੂਰ ਦਾ ਸੁੰਦਰ ਸੁਡੌਲ ਸਰੀਰ ਵਡੇ ਵਡੇ ਪਹਿਲਵਾਨਾਂ ਦੀ ਬਨਾਵਟ ਤੇ ਸਰੀਰਾਂ ਨੂੰ ਮਾਤ ਕਰਦਾ। ਨਾਮ ਸਿਮਰਨ ਬਾਣੀ ਪੜਨ ਕੀਰਤਨ ਸੁਨਣ ਤੋ ਇਲਾਵਾ ਕੁਸ਼ਤੀ ਕਰਨੀ ਲੰਮੀ ਦੌੜ ਤੇ ਕਬਡੀ ਖੇਡਣੀ ਛਾਲ ਮਾਰਨੀ ਗਤਕਾ ਖੇਡਣਾ ਤੇ ਹੋਰ ਵਰਜਸ਼ ਕਰਨੀ ਵੀ ਨਿਤਨੇਮ ਵਿਚ ਸ਼ਾਮਲ ਹੁੰਦੀ। ਗੁਰਬਾਣੀ ਦਾ ਸ਼ੁਧ ਪਾਠ ਮਹਾਨ ਖੋਜ ਤੇ ਕੇਵਲ ਇਛਾਰੇ ਮਾਤਰ ਸ਼ਬਦ ਦੇ ਭਾਵਾਰਥ ਨੂੰ ਸਤਿਗੁਰੂ ਜੀ ਖਾਸ ਮਹਾਨਤਾ ਦਿੰਦੇ ਸਨ। ਦਸਮ ਗਰੰਥ ਦੀ ਬਾਣੀ ਨੂੰ ਬੜੇ ਸਤਿਕਾਰ ਨਾਲ ਪੜਦੇ ਅਤੇ ਅਖੰਡ ਪਾਠ ਕਰਵੌਂਦੇ। ਉਰਦੂ ਦੀ ਲਿਖਤ ਤੋ ਆਪ ਸਦਾ ਪ੍ਰਹੇਜ ਰਖਦੇ ਸਗੋਂ ਉਰਦੂ ਵਿਚ ਆਏ ਕਿਸੇ ਪਤ੍ਰ ਦਾ ਉਤਰ ਹੀ ਨਾ ਦਿੰਦੇ। ਗੁਰਮੁਖੀ ਲਿਪੀ ਵਿਚ ਜਫਰਨਾਮਾਂ ਤੇ ਭਾਈ ਨੰਦ ਲਾਲ ਦੀਆਂ ਰਚਨਾਵਾਂ (ਜੋ ਫਾਰਸੀ ਬੋਲੀ ਵਿਚ ਹਨ) ਬੜੇ ਪ੍ਰੇਮ ਨਾਲ ਪੜਦੇ ਤੇ ਸਗੋ ਇਹ ਸਾਰੀਆਂ ਰਚਨਾਵਾਂ ਇਹਨਾਂ ਦੇ ਕੰਠ ਹੀ ਸਨ। ਘੋੜੇ ਦੀ ਅਸਵਾਰੀ, ਨੇਜਾ ਬਾਜੀ, ਕਰਨ ਵਿਚ ਆਪ ਖਾਸ ਮੁਹਾਰਤ ਰਖਦੇ ਸਨ। ਰਾਗ ਵਿਦਿਆ ਹਿਕਮਤ ਵਿਦਿਆ, ਪਸ਼ੂ ਚਕਿਤਸਾ, ਨਸਲ ਦੀ ਪਰਖ ਇੰਨਜਿਨੀਅਰਿੰਗ ਕ੍ਰਿਸਾਨੀ, ਆਦਿਕ ਚੌਂਦਾਂ ਪ੍ਰਕਾਰ ਦੀ ਵਿਦਿਆ ਧੁਰੋਂ ਹੀ ਲੈ ਕੇ ਮੇਰੇ ਪਾਤਸ਼ਾਹ ਆਏ ਹੋਏ ਸਨ। ਘੋੜੇ ਘੋੜੀਆਂ ਗਊਆਂ ਸਾਹਨਾਂ ਮਝਾਂ ਨਾਲ ਆਪ ਜੀ ਦਾ ਬਹੁਤ ਪਿਆਰ ਸੀ ਚੰਗੀ ਨਸਲ ਦਾ ਪਸ਼ੂ ਕਿਤੇ ਵੀ ਹੋਵੇ ਉਸ ਨੂੰ ਉਥੇ ਜਾਕੇ ਵੇਖਦੇ ਤੇ ਸਗੋ ਵਧ ਤੋ ਵਧ ਕੀਮਤ ਦੇ ਕੇ ਲੈ ਆਉਂਦੇ।

ਜਿਥੇ ਹਜ਼ੂਰ ਆਪਣੇ ਨਿਕਟ ਵਰਤੀ ਸਾਧੂਆਂ ਮਹਾਂ ਪੁਰਸ਼ਾਂ ਦਾ ਜਥਾ ਯੋਗ ਸਤਿਕਾਰ ਕਰਦੇ, ਉਥੇ ਦੂਸਰੇ ਸਮਾਜਾਂ ਦੇ ਵਿਦਵਾਨਾਂ ਮਹਾਤਮਾਂ, ਲੀਡਰਾਂ ਦਾ ਬੜੇ ਪ੍ਰੇ। ਨਾਲ ਸਨਮਾਨ ਕਰਦੇ, ਇਸ ਤਰ੍ਹਾਂ ਵਡੇ ਸਮਾਗਮਾਂ ਸਮੇ ਕਵੀ ਦਰਬਾਰ ਸੰਗੀਤ ਸੰਮੇਲਣ, ਪਾਠੀ ਕਾਨਫਰੰਸ ਕਰਕੇ ਕਲਾਕਾਰਾਂ ਨੂੰ ਖਾਸ ਉਤਸ਼ਾਹ ਦਿੰਦੇ ਅਤੇ ਚੰਗੀ ਕਵਿਤਾ, ਸਹੀ ਸੰਗੀਤ ਤੇ ਸ਼ੁਧ ਪਾਠ ਕਰਨ ਵਾਲਿਆਂ ਨੂੰ ਆਪਣੇ ਕਰ ਕਵਲਾਂ ਨਾਲ ਇਨਾਮ ਪ੍ਰਦਾਨ ਕਰਦੇ। ਸਮਾਜ ਸੁਧਾਰ ਦੇ ਪਖੋ ਸ੍ਰੀ ਸਤਿਗੁਰੂ ਜੀ ਨੇ ਘਰਾਂ ਵਿਚ ਅਨੰਦ ਕਾਰਜ, ਮਿਲਣੀ, ਮੁਕਲਾਵੇ, ਕੁੜਮਾਈ, ਦਾਜ ਆਦਿਕ ਰਸਮਾਂ ਦੀ ਮਨਾਹੀ ਕਰਕੇ ਜੋ ਨਾਮਧਾਰੀ ਪੰਥ ਤੇ ਉਪਕਾਰ ਕੀਤਾ ਹੈ, ਉਸ ਦੀ ਦੇਣ ਦਿਤੀ ਹੀ ਨਹੀ ਜਾ ਸਕਦੀ।

ਸ੍ਰੀ ਸਤਿਗੁਰੂ ਜੀ ਦੇ ਪ੍ਰਕਾਸ਼ ਮਈ ਤੇ ਜਲਾਲ ਭਰੇ ਚਿਹਰੇ ਤੋਂ ਨੂਰਾਨੀ ਕਿਰਨਾਂ ਦੀ ਝਲਕ ਪੈਂਦੀ ਸੀ, ਸਤਿਗੁਰਾਂ ਦੇ ਇਸ ਪ੍ਰਭਾਵਸ਼ਾਲੀ ਦਰਸ਼ਨ ਦਾ ਜਿਕਰ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਗੰਗਾ ਸਿੰਘ ਜੀ ਫਿਲਾਸਫਰ ਨੇ ਇਕ ਵਾਰੀ ਇਸ ਤਰ੍ਹਾਂ ਕੀਤਾ ਸੀ। ਕਿ ਇਹ (ਸਤਿਗੁਰੂ ਜੀ) ਜੋ ਅੰਮ੍ਰਿਤ ਵੇਲੇ ਉਠ ਕੇ ਇਸ਼ਨਾਨ ਕਰਦੇ ਹਨ, ਨਾਮ ਸਿਮਰਨ ਕਰਦੇ ਹਨ, ਕੀਰਤਨ ਸੁਣਦੇ ਹਨ ਬਾਣੀ ਪੜ੍ਹਦੇ ਹਨ, ਅਤੇ ਇਸਤਰ੍ਹਾਂ ਤਿੰਨ ਚਾਰ ਘੰਟੇ ਸਤ ਸੰਗਤ ਵਿਚ ਬਤੀਤ ਕਰਦੇ ਹਨ, ਇਸ ਨਿਤਨੇਮ ਨੇ ਇਹਨਾਂ ਦੇ ਚਿਹਰੇ ਉਤੇ ਇਕ ਆਕ੍ਰਖਯਤਾ ਦਾ ਜਲਵਾ ਲੈ ਆਂਦਾ ਹੋਇਆ ਹੈ।

ਇਕ ਵੇਰਾਂ ਦਾ ਜਿਕਰ ਹੈ ਜਦੋ ਚੋਟੀਆਂ ਦਾ ਹੋਲਾ ਸੀ ਇਸ ਹੋਲੇ ਦਾ ਜਲੂਸ ਲਾਇਲਪੁਰ ਸ਼ੈਹਰ ਵਿਖੇ ਨਿਕਲਿਆ (ਇਹ ਯਾਦ ਰੱਖਣ ਵਾਲੀ ਗਲ ਹੈ ਕਿ ਚੋਟੀਆਂ ਦੇ ਨਾਮਧਾਰੀ ਸਿੰਘ ਰਸਾ ਖਿੱਚਣ ਵਿਚ ਵਿਸ਼ਵ ਜੇਤੂ ਗਿਣੇ ਜਾਣ ਕਰਕੇ ਕਾਫੀ ਮਸ਼ਹੂਰ ਸਨ) ਬਾਰ ਸਵਿਚ ਇਹਨਾਂ ਸਿੰਘਾਂ ਦੇ ਮੁਸਲਮਾਨ ਚੌਧਰੀ ਵੀ ਬੜੇ ਮੇਲੂ ਤੇ ਮੁਹੱਬਤੀ ਸਨ। ਹੋਲੇ ਸਮੇ ਉਹ ਲੋਕ ਵੀ ਬੜੇ ਪ੍ਰੇਮ ਨਾਲ ਸਤਿਗੁਰਾਂ ਦੇ ਦਰਸ਼ਨ ਕਰਨ ਵਾਸਤੇ ਆਏ। ਨਗਰ ਵਾਲਿਆਂ ਪਹਿਲਾਂ ਇਨਾਂ ਚੌਧਰੀਆਂ ਦੀ ਉਨ੍ਹਾਂ ਦੇ ਸਾਥੀਆਂ ਸਮੇਤ ਦੁਧ ਘਿਓ ਤੇ ਲੰਗਰ ਦੀ ਸੇਵਾ ਬੜੇ ਪਿਆਰ ਨਾਲ ਕੀਤੀ,

ਲੰਗਰ ਪਾਣੀ ਛੱਕ ਕੇ ਉਹਨਾਂ ਆਖਿਆ ਸ੍ਰ.ਨਰੈਣ ਸਿੰਘਾ ਸਾਨੂੰ ਆਪਣੇ ਪੀਰ ਦੇ ਦਰਸ਼ਨ ਕਰਵਾ, ਅੰਨ ਪਾਣੀ ਤਾਂ ਰੋਜ ਖਾਈ ਪੀਵੀ ਦਾ ਹੈ। ਸ੍ਰ. ਨਰੈਣ ਸਿੰਘ ਇਹਨਾਂ ਨੂੰ ਸਤਿਗੁਰਾਂ ਦੇ ਡੇਰੇ ਤੇ ਲੈ ਗਏ। ਸਾਰਿਆਂ ਚੌਧਰੀਆਂ ਬੜੀ ਤਾਜ਼ੀਮ (ਅਦਾ) ਨਾਲ ਝੁਕ ਝੁਕ ਕੇ ਸਲਾਮ ਕੀਤੇ ਤੇ ਪਿਛਾਂਹ ਹੋਕੇ ਬੈਠ ਗਏ, ਤੇ ਆਪੋ ਵਿਚ ਘੋਰ ਮਸੋਰਾ ਕਰਨ ਲਗ ਪਏ ਕਿ ਜਿਥੇ ਇਹ ਚੋਟੀਆਂ ਵਾਲੇ ਸਿਖ ਬੜੇ ਜਵਾਨ ਨੇ ਉਥੇ ਇਹਨਾਂ ਦਾ ਪੀਰ ਵੀ ਬੜਾ ਤਕੜਾ ਪ੍ਰਤੀਤ ਹੁੰਦਾ ਹੈ। ਅਸੀ ਤਾਂ ਸਮਝਦੇ ਸੀ ਪੀਰ ਕੋਈ ਜਈਫ (ਬੁੱਢਾ) ਹੋਵੇਗਾ, ਪਰ ਇਹ ਤਾਂ ਬੜਾ ਜਵਾਨ ਬੜੀ ਹਿੰਮਤ ਵਾਲਾ ਜਾਪਦਾ ਏ।

ਇਨਾਂ ਨੇ ਨਰੈਣ ਸਿੰਘ ਨੂੰ ਫਿਰ ਕਹਿਆ ਅਸਾਂ ਪੀਰ ਨੂੰ ਘੋੜੇ ਤੇ ਚੜ੍ਹਿਆ ਵੇਖਣਾਂ ਹੈ। ਸਤਿਗੁਰਾਂ ਵੀ ਇਹ ਗਲ ਸੁਣ ਲਈ ਉਸੇ ਵਕਤ ਨੇਜਾ ਬਾਜੀ ਦਾ ਪ੍ਰੋਗਰਾਮ ਬਣਾਕੇ ਸਚੇ ਪਾਤਸ਼ਾਹ ਜੀ ਨੇ ਇਕ ਸਪੈਸ਼ਲ ਘੋੜਾ ਤਿਆਰ ਕਰਕੇ ਲਿਆਉਣ ਦਾ ਹੁਕਮ ਦਿਤਾ। ਇਹ ਲੋਕ ਬੜੇ ਖੁਸ਼ੀ ਹੋਏ। ਦੀਵਾਨ ਵਾਲੇ ਪੰਡਾਲ ਦੇ ਇਕ ਪਾਸੇ ਅਖਾੜਾ ਲਗਾ ਸਾਰਾ ਮੇਲਾ ਸਤਿਗੁਰਾਂ ਦੀ ਨੇਜਾ ਬਾਜੀ ਵੇਖੇਣ ਵਾਸਤੇ ਏਸ ਅਖਾੜੇ ਵਿਚ ਆ ਗਿਆ, ਸਚੇ ਪਾਤਸ਼ਾਹ ਜਲਾਲ ਭਰੇ ਬਦਨ ਵਿਚੋ ਮੁਸਕਰਾਉਂਦੇ ਹੋਏ ਇਕ ਘੋੜੇ ਤੇ ਸਵਾਰ ਹੋਕੇ ਅਖਾੜੇ ਵਿਚ ਆ ਪਹੁੰਚੇ ਤੇ ਜਿਥੇ ਕਿੱਲਾ ਗਡਿਆ ਹੋਇਆ ਸੀ ਘੋੜੇ ਨੂੰ ਓਥੇ ਲੈ ਗਏ। ਫਿਰ ਸਭਨਾਂ ਨੂੰ ਦੂਰ ਦੂਰ ਹਟ ਕੇ ਖਲੋਣ ਦਾ ਹੁਕਮ ਦਿਤਾ। ਨਿਸਚਿਤ ਅਸਥਾਨ ਤੇ ਪਹੁੰਚਣ ਤੇ ਹੋਰ ਹਰ ਤਰਾਂ ਦੀ ਦੇਖਭਾਲ ਤੇ ਬਾਦ ਇਕ ਸਿੰਘ ਨੇ ਝੰਡੀ ਹਿਲਾਈ। ਉਸ ਵਕਤ ਸਤਿਗੁਰੂ ਜੀ ਤੇ ਘੋੜਾ, ਹਵਾ ਵਿਚ ਉਡਦੇ ਪ੍ਰਤੀਤ ਹੋਏ। ਪਤਾ ਨਹੀ ਕਿਹੜੇ ਵਕਤ ਹਜੂਰ ਕਿਲੇ ਪਾਸ ਪਹੁੰਚਕੇ ਉਸ ਨੂੰ ਨੇਜੇ ਨਾਲ ਜਾ ਟੁੰਬਿਆ। ਇਉ ਜਾਪੇ ਜਿਵੇ ਘੋੜਾ ਦੌੜਦਾ ਦੌੜਦਾ ਕਿਲੇ ਕੋਲ ਜਾਕੇ ਧਰਤੀ ਦੇ ਉਕਾ ਨਾਲ ਹੀ ਜਾ ਲਗਿਆ ਹੈ। ਨੇਜੇ ਨਾਲ ਕਿਲਾ ਟੰਗਿਆ ਸਤਿਗੁਰੂ ਜੀ ਅੱਖ ਦੇ ਫੋਰ ਵਿਚ ਅਗਾਂਹ ਨੂੰ ਘੋੜਾ ਦੁੜਾਕੇ ਲੈ ਆਏ ਕਿੱਲੇ ਨਾਲ ਚਿਟੇ ਰੰਗ ਦਾ ਇਕ ਛੋਟਾ ਜਿਹਾ ਪਟਕਾ ਬੰਧਾ ਹੋਇਆ ਨੇਜੇ ਤੇ ਟੰਗਿਆ ਹਵਾ ਨਾਲ ਫਟਕਦਾ ਇਉ ਜਾਪਦਾ ਸੀ ਜਿਵੇਂ ਮਾਨ ਸਰੋਵਰ ਤੋਂ ਕੋਈ ਹੰਸ ਉਡਾਰੀ ਮਾਰਕੇ ਸਮੇਰ ਪਰਬਤ ਨੂੰ ਜਾ ਰਿਹਾ ਹੈ।

ਏਸੇ ਤਰ੍ਹਾਂ ਇਕ ਵਾਰੀ ਫੇਰ ਇਸ ਕਿਲੇ ਨੂੰ ਗੱਡਵਾ ਕੇ ਵੁੰਡਿਆ। ਸਤਿਗੁਰਾਂ ਦੇ ਨੇਜੇ ਬਾਜੀ ਦੇ ਕਰਤੱਵ ਤੋ ਸਾਰੇ ਦਰਸ਼ਕ ਤੇ ਖਾਸ ਕਰਕੇ ਮੁਸਲਮਾਨ ਚੌਧਰੀ ਬੜੇ ਪ੍ਰਭਾਵਤ ਹੋਏ। ਤੇ ਆਖਣ ਲਗੇ ਭਈ ਜਿਨਾਂ ਦਾ ਪੀਰ ਏਡੇ ਜੁਮਨ ਵਾਲਾ ਹੋਵੇ ਉਸ ਦੇ ਮੁਰੀਦ ਕਿਉ ਨਾ ਏਡੇ ਤਗੜੇ ਹੋਣ ਇਸ ਤਰ੍ਹਾਂ ਉਹ ਲੋਕ ਸਤਿਗੁਰਾਂ ਨੂੰ ਕਈ ਕਈ ਸਲਾਮਾਂ ਕਰਦੇ ਆਪੋ ਆਪਣੈ ਚੱਕਾਂ ਨੂੰ ਗਏ।

ਏਸੇ ਪ੍ਰਕਾਰ ਸਾਡੇ ਦੜਪ ਦੇ ਇਲਾਕੇ ਵਿਚ ਹਰ ਸਾਲ ਸਤਿਗੁਰਾਂ ਦੇ ਦੌਰੇ ਹੋਣਾ ਸੰਤਾਂ ਮਹਾਂਪੁਰਸ਼ਾਂ ਦੇ ਦੀਵਾਨ ਸੁਣਨ ਤੇ ਸਾਡੇ ਪਿੰਡਾਂ ਦੇ ਮੁਸਲਮਾਨ ਵੀ ਨਾਮਧਾਰੀ ਖਿਆਲਾਂ ਵਾਲੇ ਬਣ ਗਏ ਹੋਏ ਸਨ। ਹੋਰ ਤੇ ਹੋਰ ਜਦੋ ਦੇਸ਼ ਦੀ ਵੰਡ ਹੋਣ ਤੋ ਬਾਦ ਹਿੰਦੂ ਤੇ ਸਿਖ ਹਿੰਦੁਸਤਾਨ ਵਿਚ ਆ ਗਏ ਤਾਂ ਫਿਰ ਵੀ ਸਾਡੇ ਪਿੰਡਾਂ ਦੇ ਮੁਸਲਮਾਨਾਂ ਅੰਦਰੋਂ ਉਹ ਪ੍ਰਭਾਵ ਅਜੇ ਤਕ ਨਹੀ ਗਿਆ ਤੇ ਜਿਥੇ ਉਹ ਲੋਕ ਹੁਣ ਵੀ ਬੈਠਕੇ ਸਤਿਗੁਰਾਂ ਦੀਆਂ ਗਲਾਂ ਬਾਤਾਂ ਬੜੇ ਸਤਿਕਾਰ ਨਾਲ ਕਰਦੇ ਹਨ ਓਥੇ ਖਾਰੇ ਦੇ ਮੁਸਲਮਾਨਾਂ ਦੀ ਇਕ ਗਲ ਦਸਕੇ ਮੈ ਆਪਣੇ ਇਸ ਲੇਖ ਨੂੰ ਖਤਮ ਕਰਾਂਗਾ।

ਸਾਡੇ ਨਗਰ ਵਾਲੇ ਸ੍ਰ.ਸ਼ਰਮ ਸਿੰਘ ਨੇ ਦਸਿਆ ਹੈ ਕਿ ਖਾਰੇ ਦੇ ਮੁਸਲਮਾਨਾਂ ਨੇ ਵਟਾਲੇ

ਦੇ ਲਾਗੇ ਕਲਾਨੌਰ ਸਾਨੂੰ ਇਕ ਚਿੱਠੀ ਦਵਾਰਾ ਆਪਣਾ ਹਾਲ ਇਸਤਰ੍ਹਾਂ ਲਿਖਿਆ ਕਿ ਸਾਡੇ ਪਿੰਡ ਵਿਚ ਜੋ ਮੁਸਲਮਾਨ ਨਵੇਂ ਆ ਕੇ ਵੱਸੇ ਉਹਨਾਂ ਨੇ ਬਕਰੀਦ ਦੇ ਦਿਨ ਪਿੰਡ ਵਿਚ ਗਊ ਜਿਬਹ ਕਰਨ ਦੀ ਵਿਉਂਤ ਬਣਾਈ ਅਸਾਂ ਉਨਾਂ ਨੂੰ ਆਖਿਆ ਭਲਿਓ ਲੋਕੋ ਸਾਡੇ ਇਹ ਰਿਵਾਜ ਨਹੀ ਤੁਸੀ ਇਹ ਕੰਮ ਸਾਡੇ ਪਿੰਡ ਵਿਚ ਨਾ ਕਰੋ ਏਥੇ ਸਾਡੇ ਪਿੰਡ ਵਿਚ ਕਦੇ ਕਿਸੇ ਜਿਮੀਦਾਰ ਨੇ ਝਟਕਾ ਨਹੀ ਸੀ ਕੀਤਾ ਤੇ ਨਾਂ ਹੀ ਅਸਾਂ ਹੀ ਕਦੇ ਇਸਤਰਾਂ ਦਾ ਕੰਮ ਕੀਤਾ ਸੀ। ਉਹਨਾਂ ਮੁਸਲਮਾਨਾਂ ਕਹਿਆ ਤੁਸੀ ਤਾਂ ਉਨਾਂ ਲੋਕਾਂ ਦੇ ਦੁਬੇਲ ਸੈ, ਅਸੀ ਕੋਈ ਕਿਸੇ ਦੇ ਦੁਬੇਲ ਥੋੜੇ ਹਾਂ। ਉਹਨਾਂ ਗੁਰਦਵਾਰੇ ਦੇ ਨੇੜੇ ਗਊ ਲਿਆ ਬੱਧੀ ਅਸਾਂ ਫਿਰ ਜਾਕੇ ਉਹਨਾਂ ਨੂੰ ਮਨਾਹ ਕੀਤਾ ਤੇ ਆਖਿਆ ਬੰਦੇ ਬਣੋ ਤੇ ਏਥੇ ਇਹ ਕੰਮ ਨਾ ਕਰੋ। ਉਥੋਂ ਤਾਂ ਅਸਾਂ ਗਊ ਖੁਲਵਾ ਦਿਤੀ ਪਰ ਫਿਰ ਪਤਾ ਲਗਾ ਕਿ ਲੰਬੜਾਂ ਦੀਆਂ ਟਾਲੀਆਂ ਹੇਠ ਜਾ ਕੇ ਉਨਾਂ ਨੇ ਗਊ ਫਿਰ ਜਿਬਾਹ ਕਰ ਲਈ ਹੈ ਅਸੀ ਸਾਰੇ (ਸਫੀ ਸ਼ਾਹਾਂ ਦਾ ਛਿਆਂ ਭਰਾਵਾਂ ਸਮੇਤ, ਨਥੂ ਦਾ ਮੁੰਡਾ ਬਰਕਤ, ਅਬਦੁਲ ਗਨੀ, ਇਬਰਾਹੀਮ, ਖਿੱਦੀ ਤੇ ਚੌਧਰੀ ਹੰਸੂ, ਤੇ ਹੋਰ) ਅਕੱਠੇ ਹੋਏ ਤੇ ਸਲਾਹ ਕਰਕੇ ਡਾਂਗਾ ਬਲਮਾਂ ਤੇ ਕੁਹਾੜੀਆਂ ਲੈ ਕੇ ਪਿੱਪਲਾਂ ਹੇਠ ਰਫੂਜੀ ਮੁਸਲਮਾਨਾਂ ਨੂੰ ਜਾ ਵੰਗਾਰਿਆ ਤੇ ਇਸ ਮੁਠ ਭੇੜ ਵਿਚ ਚਾਰ ਬੰਦੇ ਮਰੇ ਤੇ ਬਹੁਤ ਸਾਰੇ ਜਖਮੀ ਹੋਏ, ਕੁਝ ਆਦਮੀ ਡਰਦੇ ਮਾਰੇ ਪਿੰਡ ਛਡ ਕੇ ਦੌੜ ਗਏ। ਇਸ ਝਗੜੇ ਕਾਰਨ ਸਾਡੇ ਸਾਰੇ ਇਲਾਕੇ ਵਿਚ ਰਿਫੂਜੀਆਂ ਤੇ ਵਸਨੀਕਾਂ ਦੇ ਦੋ ਧੜੇ ਬਣੇ ਹੋਏ ਸਨ, ਪਰ ਮੁੜਕੇ ਸਾਰੇ ਇਲਾਕੇ ਵਿਚ ਕੋਈ ਐਸੀ ਵੈਸੀ ਗਲ ਨਹੀ ਹੋਈ। ਦੋਹਾਂ ਪਾਸਿਆਂ ਦੇ ਸੈਂਕੜੇ ਲੋਕਾਂ ਰਲਕੇ ਇਹ ਮੁਕਦਮਾਂ ਲੜਿਆ। ਉਹਨਾਂ ਲਿਖਿਆ ਕਿ ਮਹਾਂਰਾਜ ਦੀ ਕ੍ਰਿਪਾ ਨਾਲ ਅਸੀ ਹੁਣ ਤਕ ਆਪਣੇ ਅਕੀਦੇ ਉਤੇ ਡਟੇ ਹੋਏ ਹਾਂ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨੂਰਾਨੀ ਦਰਸ਼ਨ ਦਾ ਜੋ ਪ੍ਰਭਾਵ ਸਾਡੇ ਪਿੰਡਾਂ ਵਿਚ ਦੇ ਮੁਸਲਮਾਨਾਂ ਉਤੇ। ਹੁਣ ਤਕ ਪਿਆ ਹੋਇਆ ਹੈ ਇਹ ਉਸ ਦੀ ਇਕ ਪ੍ਰਤਖ ਮਿਸਾਲ ਹੈ। ਸਾਡੇ ਪਿੰਡ ਵਾਲੇ ਮੁਸਲਮਾਨਾਂ ਲਿਖਿਆ ਹੈ ਕਿ ਸਾਡੇ ਏਸ ਕਾਰੇ ਨਾਲ ਪਾਕਿਸਤਾਨ ਸਾਰੇ ਵਿਚ ਹੀ ਗਊ ਮਾਰਨ ਦੀ ਮਨਾਹੀ ਦਾ ਕਾਨੂੰਨ ਬਣ ਗਿਆ ਹੈ। ਇਸ ਤਰ੍ਹਾਂ ਸ੍ਰੀ ਸਤਿਗੁਰੂ ਪ੍ਰਤਾਪ ਸਿਘ ਜੀ ਨਾਲ ਸਬੰਧਤ ਹਿੰਦੂਆਂ ਸਿਖਾਂ ਮੁਸਲਮਾਨਾਂ ਸੇਵਕਾਂ ਦਾ ਜੇ ਇਕ ਇਕ ਕਰਕੇ ਹਾਲ ਲਿਖਿਆ ਜਾਵੇ ਤਾਂ ਸਤਿਗੁਰੂ ਦਾ ਜੀਵਨ ਇਤਿਹਾਸ ਪੂਰਾ ਹੀ ਨਹੀ ਹੋ ਸਕਦਾ ।

ਮੈਂ ਇਸ ਮਜਮੂਨ ਵਿਚ ਨਮੂਨੇ ਵਜੋ ਸਤਿਗੁਰਾਂ ਦੇ ਇਕ ਦੋ ਪ੍ਰਸੰਗ ਦਫ਼ਤ ਦੇ ਕੁਝ ਨਗਰਾਂ ਤੇ ਪ੍ਰਸਿਧ ਨਾਮਧਾਰੀਆਂ ਦੇ ਨਾਮ ਲਿਖਕੇ ਸਾਗਰ ਸਮਾਨ ਗੁਰੂੰ ਇਤਿਹਾਸ ਦਾ ਇਕ ਬਿੰਦੂ ਪੇਸ਼ ਕਰਕੇ ਪਤਿਤ ਪਾਵਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਆਪਣੀ ਸਰਧਾਂਜਲੀ ਅਰਪਨ ਕੀਤੀ ਹੈ, ਆਸ ਹੈ ਸਚੇ ਪਾਤਸ਼ਾਹ ਮੇਰੀਆਂ ਅਨੇਕਾਂ ਭੁਲਾਂ ਨੂੰ ਨਾ ਚਿਤਾਰਦੇ ਹੋਏ ਇਸ ਨੂੰ ਆਪਣੇ ਚਰਨਾਂ ਵਿਚ ਪ੍ਰਵਾਨ ਕਰਨਗੇ।

*ਤਾ ਕੁਜਾਹ ਸੁਕਰੇ ਯਹ ਸਾਨਸਿ ਕੁਨੰਮ।*
*ਹਰ ਚਿ ਆਇਦ ਬਰ ਜੁਬਾਂ ਈ ਮੁਗਦਨਿਮ।*

ਅਰਥਾਤ

ਕਿਥੋਂ ਤੀਕਰ ਸ਼ੁਕਰ ਕਰਾਂ, ਸਤਿਗੁਰਾਂ ਦਾ ਏਸ ਜਬਾਨੀ, ਕਹਾਂ ਕਹਾਨੀ।
ਜੋ ਕਿਛ ਆਵੇ ਏਸ ਜਬਾਨੀ, ਵਹੀ ਗਨੀਮਤ ਸਾਨੀ, ਦੁਹੀ ਜਹਾਨੀ।



# ਦੋਸਤ ਦੋ – ਵਖਰੇਵੇਂ ਕਈ

*ਸਵਰਨ ਸਿੰਘ ਸਨੇਹੀ ਐਮ.ਏ.(ਅੰਗ੍ਰੇਜ਼ੀ ਤੇ ਇਤਿਹਾਸ)*

ਸੰ:ਸੁਵਰਨ ਸਿਘ ਜੀ "ਸਨੇਹੀ" ਸ਼ਾਹਪੁਰ ਨਿਵਾਸੀ, ਜੋ ਗੁਰਾਯਾਂ ਅਤੇ ਫਿਲੌਰ ਦੇ ਵਿਚਕਾਰ (ਪੰਜਾਬ - ਜਲੰਧਰ)ਹੈ, ਆਪ ਜੀ ਹਿੰਦੀ, ਪੰਜਾਬੀ, ਅੰਗ੍ਰੇਜ਼ੀ ਦੇ ਲੇਖਕ ਹਨ, ਆਪ ਜੀ ਨੇ ਅੰਗ੍ਰੇਜ਼ੀ ਤੇ ਇਤਿਹਾਸ ਦੀ ਐਮ.ਏ. ਦੀ ਡਿਗਰੀ ਵੀ ਪ੍ਰਾਪਤ ਕੀਤੀ ਹੋਈ ਹੈ, ਅਤੇ ਆਪ ਜੀ ਆਯੁਰ ਵੈਦ ਚਿਕਤਿਸਾ ਵਿਗਯਾਨ, ਤਿੱਬ-ਯੂਨਾਨੀ ਦੇ ਵੀ ਪਿਤਾ ਪੁਰਖੀ ਮਾਹਰ ਹਨ। ਇਹਨਾਂ ਪਾਸੋ ਅਨੇਕ ਰੋਗੀ (ਮਰੀਜ਼) ਦੁਵਾਈਆਂ ਦੇ ਸੇਵਨ ਨਾਲ ਸ਼ਫਾ ਪ੍ਰਾਪਤ ਕਰਦੇ ਹਨ। ਆਪ ਜੀ ਮਨੁੱਖੀ ਹਿਤਾਂ ਦਾ ਵੀ ਖਾਸ ਧਿਆਨ ਰਖਦੇ ਹਨ, ਮਿੱਠ ਬੋਲੜਾ ਸੁਭਾਓ, ਹਰ ਇਕ ਦੀ ਸੇਹਤਯਾਬੀ ਲਈ ਤਜਰਬਾ ਰਖਦੇ ਹਨ।

ਇਹਨਾਂ ਰੁਝੇਵਿਆਂ (ਪਰਉਪਕਾਰਾਂ) ਵਿਚੋ ਸਮਾ ਕੱਢ ਕੇ ਆਪ ਜੀ ਨਾਮਧਾਰੀ ਸਾਹਿਤ ਨੂੰ ਚੰਗੇ ਖੋਜ ਭਰਪੂਰ ਲੇਖ ਦੇ ਰਹੇ ਹਨ। ਪੁਸਤਕਾਂ ਲਿਖਣ ਵਿਚ ਆਪ ਜੀ ਦੀ ਰੁਚੀ ਹੈ, ਆਪ ਜੀ ਨੇ ਇੰਗਲੈਂਡ ਜਾਕੇ ਗੁਰੂ ਰਾਮ ਸਿੰਘ ਜੀ ਦੀਆਂ ਭਾਰਤ ਦੇਸ਼ ਹਿਤ ਕੀਤੀਆਂ ਕੁਰਬਾਨੀਆਂ ਦੀ ਲਾਇਬ੍ਰੇਰੀਆਂ ਵਿਚੋ ਹੀ ਸਰਚ ਕਰਕੇ ਇਕ ਮੂਹ ਬੋਲਦੀ ਤਸਵੀਰ ਜਗਤ ਸਾਹਮਣੇ ਕਾਇਮ ਕਰਕੇ ਦਿਖਾ ਦਿਤੀ ਹੈ।

ਕੇਂਦਰੀ ਸਰਕਾਰ ਅਤੇ ਸੋਵੀਅਤ ਦੇਸ ਵਲੋ ਆਪ ਜੀ ਨੂੰ ਪੁਰਸਕਾਰ (ਇਨਾਮ) ਵੀ ਸਾਦਰ ਕੀਤੇ ਗਏ ਹਨ। ਏਨਾਂ ਕਰਕੇ ਵੀ ਆਪ ਜੀ ਆਪਣੀ ਸ਼ੋਹਰਤ ਹੋਵੇ ਜਾ ਨਾਂ ਕੋਈ ਗਮ ਨਹੀ ਰਖਦੇ -ਨਿਸਕਾਮ ਸੇਵਾ ਤੇ ਮਨ ਬਣਾ ਰੱਖਿਆ ਹੈ।

ਅੱਜ ਵਿਦਿਆ ਦਾ ਖੁਸ਼ਾਮਦੀ ਦੌਰ ਚਲਿਆ ਹੋਇਆ ਹੈ। (ਪਰ) ਗੁਰਬਾਣੀ ਦੇ ਇਹਨਾਂ ਵਾਕਾਂ ਅਨੁਸਾਰ:

ਖੋਟੇ ਕੌ ਖਰਾ ਕਹੈ ਖਰੇ ਸਾਰ ਨ ਜਾਣੈ।।
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਡਾਣੇ।।
ਸੂਤੇ ਕੋ ਜਾਗਤ ਕਹੈ ਜਾਗਤ ਕੋ ਸੂਤਾ।।
ਜੀਵਤ ਕੋ ਮੂਆ ਕਹੈ ਮੂਏ ਨਹੀ ਰੋਤਾ।। ਆਦਿ
(ਗਉੜੀ ਮਃ੫)

ਅਤੇ

ਵਾਟ ਪਾਰ ਸੁ ਸੂਰ ਕਹਾਵੈ। ਪਿਸਨ ਬਡੇ ਆਦਰ ਕੋ ਪਾਵੈ।
ਸਾਚ ਕਹੈ ਸੁ ਸੰਠ ਠਹਿਰਾਵੈ। ਗੁਣੀਅਨ ਕੇਰ ਨਿਰਾਦਰ ਹੋਊ।
ਭੂਪ ਨਿਕਟ ਬੈਠੇ ਸਠ ਸੋਊ। (ਸੂਰਜ ਪ੍ਰਕਾਸ਼)

ਵਿਦਵਾਨ ਆਪਣੀ ਸ਼ੋਹਰਤ ਘਟ ਚਾਹੁੰਦਾ ਹੈ ਪਰ ਜਿਸ ਲਈ ਲਿਖਦਾ ਹੈ ਉਸ ਲਈ ਆਦਰਸ਼ ਭਾਵ ਜਿਆਦਾ ਉਲੀਕਦਾ ਹੈ। ਇਹਨਾਂ ਵਾਕਿਆਵਾਂ ਨੂੰ ਪਾਰਖੂ ਅੱਖ ਹੀ ਪਹਿਚਾਣਦੀ ਹੈ। ਪਰਦੇ ਪਏ ਵਾਲੀ ਅੰਧੀ ਅਖ ਨਹੀ। ਜੋ ਸ਼ਖਸ਼ ਕਿਸੇ ਦੀ ਕੀਤੀ ਕਰਨੀ ਨੂੰ ਭੁਲਾ ਦੇਂਦਾ ਹੈ, ਉਸ ਨੂੰ ਗੁਰੂ ਬਾਣੀ ਵਿਖੇ ਅਕ੍ਰਿਤਘਣਤਾ ਦਾ ਦਰਜਾ ਦਿਤਾ ਗਿਆ ਹੈ।

ਇਹਨਾਂ ਦਾ ਛਪਿਆ ਲੇਖ(ਦੋਸਤ ਦੇ ਵਖਰੇਵੇਂ ਕਈ) ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਪੰਡਤ

*ਜਵਾਹਰ ਲਾਲ ਨੈਹਰੂ ਜੀ ਦੇ ਖਿਆਲਾਂ ਨੂੰ ਬੜੇ ਸੁਚੱਜੇ ਢੰਗ ਨਾਲ ਬਿਆਨਿਆ ਹੈ। ਇਸ ਲਈ ਅਸੀ ਏਹ ਲੇਖ ਧਨਵਾਦ ਸਹਿਤ, ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਨੰਤ ਸਿਮ੍ਰਤੀ ਵਿਚ ਦੇ ਰਹੇ ਹਾਂ।*

*ਪੀ.ਐਸ."ਕੰਵਲ"*

ਨਾਮਧਾਰੀ ਸਿੰਘ ਜਿਵੇਂ ਆਮ ਪ੍ਰਸਿਧ ਹੀ ਹੈ, ਸਿਖ ਪੰਥ ਦਾ ਨਿਯਮ ਨਿਸ਼ਟਾਵਾਦੀ ਭਾਗ ਹੈ। ਉਹ ਗੁਰੂ ਗੋਬਿੰਦ ਸਿੰਘ ਦੇ ਕਟੜ ਪੈਰੋਕਾਰ ਹਨ (੧) ਤੇ ਇਸੇ ਕਰਕੇ ਹਰ ਗਲ ਨੂੰ ਧਾਰਮਿਕ ਦ੍ਰਿਸ਼ਟੀ ਕੋਣ ਤੋਂ ਦੇਖਦੇ ਹਨ, ਫਿਰ ਉਨਾਂ ਦਾ ਧਾਰਮਕ ਦ੍ਰਿਸ਼ਟੀ ਕੋਣ ਵੀ ਆਮ ਕਰਕੇ ਗੁਰਬਾਣੀ ਅਧਾਰਤ ਹੁੰਦਾ ਹੈ ਨਾਮਧਾਰੀ ਪੰਥ ਦੇ ਤਦਵਕਤੀ ਸਿਰਤਾਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਹਾਣੀ ਵੀ ਸਨ ਤੇ ਗੂੜੇ ਦੋਸਤ ਵੀ। ਨਹਿਰੂ ਉਮਰ ਦੇ ਪਖੋਂ ਸਤਿਗੁਰੂ ਜੀ ਨਾਲੋ ਲਗਪਗ ਇਕ ਸਾਲ ਵਡਾ ਸੀ ਤੇ ਅਨੁਭਵ ਦੇ ਪਖੋ ਸਤਿਗੁਰੂ ਜੀ ਉਪਰ ਸਨ।

ਸਾਡਾ ਵਿਚਾਰ ਹੈ ਕਿ ਨਹਿਰੂ ਜੀ ਦੇ ਪੰਜਾਬ ਨਾਲ ਜਿੰਨੇ ਕੁ ਰਾਜਸੀ ਭਾਈਚਾਰਕ ਸਬੰਧ ਸਨ, ਉਨਾਂ ਨੂੰ ਕਾਇਮ ਤੇ ਪ੍ਰਫੁਲਤ ਕਰਨ ਵਿਚ ਉਹਨਾਂ ਨਾਲ ਸਤਿਗੁਰੂ ਜੀ ਦੇ ਉਕਤ ਕਿਸਮ ਦੇ ਸਬੰਧਾਂ ਦਾ ਬਹੁਤ ਵਡਾ ਹਥ ਸੀ। ਪੰਡਤ ਜੀ, ਕਾਂਗਰਸ ਦੇ ਉਘੇ ਆਗੂਆਂ ਵਿਚੋ ਸਨ। ਆਪਣੀ ਪਹਿਲੀ ਉਮਰ ਵਿਚ ਕਾਂਗਰਸ ਜਮਾਤ ਵੀ ਅੰਗਰੇਜ ਦੀ ਸ਼ੁਭ ਚਿੰਤਕ ਹੁੰਦੀ ਸੀ। ਉਦਾਹਰਣ ਵਜੋ ਕਾਂਗਰਸ ਦੇ ੩੨ ਵੇਂ ਸਮਾਗਮ ਵਿਚ ਸ੍ਰੀ ਮਤੀ ਐਨੀਬਸੈਂਟ ਨੂੰ ਪ੍ਰਧਾਨ ਚੁਣਿਆ ਗਿਆ ਸੀ। ਗਰਮ ਖਿਆਲੀਏ ਕਾਂਗਰਸੀਆਂ ਵਲੋ ਡਟਕੇ ਵਿਰੋਧ ਕੀਤੇ ਜਾਣ ਦੇ ਬਾਵਜੂਦ ਵੀ ਇਸ ਸਮਾਗਮ ਤੇ ਬਰਤਾਨਵੀ ਰਾਜ ਪ੍ਰਤੀ ਵਫਾਦਾਰੀ ਦਾ ਮਤਾ ਪਾਸ ਹੋ ਗਿਆ ਸੀ।(੨)

ਦੂਜੇ ਬੰਨੇ ਸਿਖਾਂ ਦੇ ਵਡੇ ਵਡੇ ਆਗੂ ਉਦੋਂ, ਅੰਗਰੇਜਾਂ ਨਾਲ ਗੰਢੀ ਸਜਰੀ ਯਾਰੀ ਦੇ ਪ੍ਰਭਾਵ ਸਦਕਾ ਗੁਰਦਵਾਰਿਆਂ ਵਿਚ ਵੀ ਜੁਗ ਜੁਗ ਰਾਜ ਸਵਾਇਆ। ਟੋਪੀ ਵਾਲੇ ਦਾ ਗਾਉਣ ਵਿਚ ਆਪਣੀ ਖੁਸ਼ਕਿਸਮਤੀ ਸਮਝਦੇ ਤੇ ਅੰਗਰੇਜਾਂ ਦੀ ਝੋਲੀ ਦਾ ਸੁਖ ਮਾਣਨ ਵਿਚ ਖਚਿਤ ਸਨ। ੧੮੫੭ ਈ. ਦੇ ਭਾਰਤੀ ਸੁਤੰਤਰਤਾ ਸੰਗਰਾਮ ਦੇ ਪਹਿਲੇ ਜੁਧ ਵਿਚ ਤਾਂ ਸਿਖਾਂ ਨੇ ਅੰਗਰੇਜਾਂ ਦੀ ਉਹ ਮਦਦ ਕੀਤੀ ਸੀ ਕਿ ਉਹ ਆਪਣੇ ਆਪ ਨੂੰ ਮਲਕਾ ਅਲੈਜ਼ਬੈਥ ਦੀਆਂ ਨਜਰਾਂ ਵਿਚ ਪਰਵਾਨ ਚੜ ਚੁਕੇ ਲੋਕਾਂ ਦੀਆਂ ਅਗਲੀਆਂ ਕਤਾਰਾਂ ਵਿਚ ਗਿਣਦੇ ਸਨ ਤੇ ਇਸ ਗਲ ਦਾ ਬੜਾ ਮਾਣ ਕਰਦੇ ਸਨ। ਨਾਮਧਾਰੀ ਭਗਤਾਂ ਨੂੰ ੧੭-੧੮ ਜਨਵਰੀ ੧੮੭੨ ਈ. ਨੂੰ ਮਲੇਰ ਕੋਟਲੇ ਵਿਚ ਤੋਪਾਂ ਨਾਲ ਉਡਾਏ ਜਾਣ ਪਿਛੋਂ ਖਾਲਸਿਆਂ ਨੇ ੨੨ ਮਾਰਚ ੧੮੭੨ ਈ. ਨੂੰ ਅੰਮ੍ਰਿਤਸਰ ਵਿਚ ਇਕ ਦਰਬਾਰ ਕੀਤਾ ਸੀ ਜਿਸ ਵਿਚ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ ਪੇਸ਼ ਕੀਤੇ ਗਏ ਮਾਣ ਪਤਰ ਵਿਚ ਨਾਮਧਾਰੀਆਂ ਉਪਰ ਸ੍ਰਕਾਰ ਵਲੋ ਕੀਤੀ ਗਈ ਇੰਨੀ ਸਖਤੀ ਤੇ ਪ੍ਰਸੰਨਤਾ ਪ੍ਰਗਟ ਕੀਤੀ ਗਈ ਸੀ। ਇਸ ਪ੍ਰਸੰਨਤਾ ਪ੍ਰਗਟਾਵੇ ਦਾ ਇਕ ਵਡਾ ਕਾਰਨ ਸੀ ਉਹ ਅਫਸੋਸ ਤੇ ਦੁਖ ਜਿਹੜਾ ਨਾਮਧਾਰੀ ਸਿੰਘਾਂ ਦੀ ਜਦੋ ਜਹਿਦ ਦੇ ਫਲਸਰੂਪ ਇਹਨਾਂ ਸਿਖਾਂ ਨੂੰ ਮਹਿਸੂਸ ਹੋਇਆ ਸੀ ਕਿਉਂਕਿ ਇਸ ਜਦੋ ਜਹਿਦ ਨੇ ਉਹਨਾਂ ਵਲੋ ੧੮੫੭ ਈ. ਵਿਚ ਕੀਤੀਆਂ ਸ੍ਰਕਾਰ ਦੀਆਂ ਉਹਨਾਂ ਸੇਵਾਵਾਂ ਨੂੰ ਘਟੇ ਵਿਚ ਰੋਲ ਦਿਤਾਸੀ ਜਿਨ੍ਹਾਂ ਦੇ ਫਲਸਰੂਪ ਸਰਕਾਰ ਉਹਨਾਂ ਨੂੰ ਰਾਜਭਗਤ ਤੇ ਸਰਕਾਰ ਦੇ ਸ਼ੁਭਚਿੰਤਕ ਸਮਝਦੀ ਸੀ। ਇਸ ਮਾਣ ਪੱਤਰ ਤੇ ਦਸਖਤ ਕਰਨ ਵਾਲਿਆਂ ਵਿਚ ਸਰਦਾਰ ਬਖਸ਼ੀਸ਼ ਸਿੰਘ ਸੰਧਾਵਾਲੀਆ, ਸ੍ਰ:ਦਿਆਲ ਸਿੰਘ ਮਜੀਠੀਆ, ਸ੍ਰ: ਮੰਗਲ ਸਿੰਘ ਪ੍ਰਬੰਧਕ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਤੇ ਹੋਰਨਾਂ ਗੁਰਦਵਾਰਿਆਂ ਦੇ ਗ੍ਰੰਥੀ ਆਦਿ ਵੀ ਸ਼ਾਮਲ ਸਨ।

ਸਿਖਾਂ ਦੀ ਇਸ ਮਾਨਸਿਕ ਅਵਸਥਾ ਤੋਂ ਨਹਿਰੂ ਜੀ ਅਣਜਾਣ ਨਹੀ ਸਨ। ਬਰਤਾਨਵੀ ਸਰਕਾਰ ਨੇ ਗੋ, ਰੌਖਿਆਂ ਤੇ ਹੈਰਾਨੀ ਦੀ ਗਲ ਹੈ ਕਿ ਸਿਖਾਂ ਦੀ ਵੀ, ਸਹਾਇਤਾ ਪ੍ਰਾਪਤ ਕੀਤੀ ਕਿਉਂਕਿ ਇਹ ਉਨਾਂ ਦੇ ਦੁਸ਼ਮਣ ਸਨ ਅਤੇ ਅਜੇ ਕੁਝ ਵਰੇ ਪਹਿਲਾਂ ਹੀ ਉਨਾਂ ਵਲੋਂ ਹਰਾਏ ਗਏ ਸਨ। ਸਿਖਾਂ ਨੂੰ ਇਸ ਤਰਾਂ ਜਿਤਣ ਦਾ ਸਿਹਰਾ ਨਿਸਚੇ ਹੀ ਅੰਗਰੇਜ਼ਾਂ ਦੇ ਸਿਰ ਬਝਦਾ ਹੈ। ਇਹ ਗਲ ਹਰ ਕਿਸੇ ਦੇ ਆਪੋ ਆਪਣੇ ਦ੍ਰਿਸ਼ਟੀਕੋਣ ਤੇ ਨਿਰਭਰ ਕਰਦੀ ਹੈ ਕਿ ਤਦਵਕਤੀ ਸਿਖਾਂ ਲਈ ਇਹ ਪ੍ਰਤਿਸ਼ਠਾ ਦੀ ਗਲ ਸੀ ਜਾਂ ਅਪ੍ਰਤਿਸ਼ਟਾ ਵਾਲੀ, ਨਹਿਰੂ ਨੇ ਲਿਖਿਆ ਹੈ। (੩) ਇਸ ਲਈ ਪੰਜਾਬ ਦੇ ਗੈਰ ਨਾਮਧਾਰੀ ਖਾਲਸਿਆਂ ਦਾ ਨਹਿਰੂ ਜੀ ਵਲ ਮਿਤਰਤਾ ਦਾ ਹਥ ਵਧਣਾ ਅਣਹੋਣੀ ਜਹੀ ਗਲ ਸੀ।

ਤੀਜੇ ਬੰਨੇ, ਨਾਮਧਾਰੀਆਂ ਨੇ ਅੰਗਰੇਜ਼ਾਂ ਨਾਲ ਡਟਕੇ, ਉਸ ਸਮੇ ਮਥਾ ਲਾਇਆ ਤੇ ਉਹਨਾਂ ਦੀਆਂ ਤੋਪਾਂ ਦੇ ਮੂੰਹ ਮੋੜੇ ਸਨ ਜਦੋ ਕਾਂਗਰਸ ਦਾ ਅਜੇ ਜਨਮ ਵੀ ਨਹੀ ਸੀ ਹੋਇਆ। ਤੇ ਨਾਂ ਹੀ ਸ਼ਕਤੀ ਸ਼ਾਲੀ ਬਣ ਚੁਕੀ ਇਸ ਬਰਤਾਨਵੀ ਸ੍ਰਕਾਰ ਅਗੇ ਬਗ਼ਾਵਤੀ ਸਿਰ ਚੁਕਣ ਦਾ ਕਿਸੇ ਨੂੰ ਹੌਸਲਾ ਪੈਂਦਾ ਸੀ। ਨਾਮਧਾਰੀ ਸਿੰਘਾਂ ਦੀਆਂ ਅਦੁਤੀ ਕੁਰਬਾਨੀਆਂ ਨੇ ਮਲੇਰ ਕੋਟਲੇ ਵਿਚ ਮੌਜੂਦ ਇਕ ਅੰਗਰੇਜ ਦਰਸ਼ਕ ਨੂੰ ਇਹ ਕਹਿਣ ਲਈ ਮਜਬੂਰ ਕਰ ਦਿਤਾ ਸੀ ਕਿ ਸਾਰਾ ਯੋਰਪ ਇਕ ਈਸਾ ਤੇ ਮਾਣ ਕਰਦਾ ਹੈ। ਮੈ ਅਜ ਕਈ ਈਸਾ ਕੁਰਬਾਨ ਹੁੰਦੇ ਦੇਖੇ ਹਨ। (੪) ਇਹ ਨਾਮਧਾਰੀ ਸਿੰਘ ਹੀ ਸਨ ਜਿਨਾਂ ਨੇ ਫਾਂਸੀਆਂ ਤੇ ਝੂਲਣ ਸਮੇ ਅਤੇ ਤੋਪਾਂ ਦੇ ਸਾਹਮਣੇ ਖੜੇ ਹੋਣ ਸਮੇਂ ਲਲਕਾਰ ਕੇ ਕਿਹਾ ਸੀ,ਓ ਬਿਲਿਆ, ਇਹ ਨਾ ਸਮਝੀ ਕਿ ਤੂੰ ਫਾਂਸੀ ਤੇ ਲਟਕਾ ਕੇ ਸਾਨੂੰ ਖਤਮ ਕਰ ਦਿਤਾ ਹੈ। ਅਸੀ ਮੁੜਕੇ ਆਏ ਖੜੇ ਸਮਝ ਤੇ ਤਲਵਾਰ ਫੜਕੇ ਫਿਰ ਤੇਰੇ ਨਾਲ ਸਿਝਾਂਗੇ।

ਦੇਸ਼ ਭਗਤ ਨਾਮਧਾਰੀਆਂ ਸ੍ਰੀ ਨਹਿਰੂ ਨਾਲ ਮਿਤਰਤਾ ਬਹੁਤੀ ਕਰਕੇ ਉਸ ਦੀ ਭਗਤੀ ਭਾਵਨਾ ਤੇ ਲਗਨ ਕਾਰਨ ਹੀ ਆਖੀ ਜਾ ਸਕਦੀ ਹੈ। ਇਹੋ ਕਾਰਨ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਹਿਰੂ ਜੀ ਨਾਲ ਬੜੇ ਨੇੜਲੇ ਸਬੰਧ ਸਨ। ਨਹਿਰੂ ਜੀ ਭਾਵੇਂ ਕਾਂਗਰਸ ਜਮਾਤ ਦੇ ਕਿਸੇ ਸਮਾਗਮ ਦੇ ਸਬੰਧ ਵਿਚ ਪੰਜਾਬ ਆਉਂਦੇ ਤੇ ਭਾਵੇਂ ਕਿਸੇ ਹੋਰ ਕਾਰਨ ਕਰਕੇ ਇਥੇ ਕਾਂਗਰਸੀਆਂ ਤੋਂ ਬਿਨਾਂ ਉਨਾਂ ਨੂੰ ਸਿਰ ਤੇ ਚੁਕਣ ਵਾਲੇ ਕੇਵਲ ਨਾਮਧਾਰੀ ਹੀ ਹੁੰਦੇ ਸਨ ਜੋ ਘਰ ਆਏ ਮਹਿਮਾਨ ਦੀ ਸੇਵਾ ਕਰਨਾ ਆਪਣਾ ਫਰਜ ਸਮਝਦੇ ਤਨ, ਮਨ, ਧਨ ਕੁਰਬਾਨ ਕਰਦਿਆਂ ਪੰਜਾਬੀ ਸਭਿਆਚਾਰ ਦਾ ਪ੍ਰਦਰਸ਼ਨ ਕਰਨ ਸਮੇਂ ਆਪਣੇ ਧੰਨ ਭਾਗ ਸਮਝਦੇ ਸਨ।

ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ੧੯-੨੦ ਸਤੰਬਰ ੧੯੨੯ ਈ. ਨੂੰ ਇਕ ਬਹੁਤ ਵਡਾ ਇਕਠ ਹੋਇਆ ਸੀ। ਜਿਸ ਵਿਚ ਇਹ ਨਿਰਣਾ ਲਿਆ ਗਿਆ ਸੀ ਕਿ ਉਸ ਸਾਲ ਦੇ ਅੰਤ ਤੇ ਕਾਂਗਰਸ ਦਾ ਸਮਾਗਮ ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਹੋਣਾ ਨੀਯਤ ਹੋ ਚੁਕਾ ਹੈ। ਉਸਦੀ ਸਫਲਤਾ ਲਈ, ਨਾਮਧਾਰੀ ਸਮਾਜ ਕਾਂਗਰਸ ਨੂੰ ਹਰਤਰਾਂ ਦਾ ਸਹਿਯੋਗ ਤੇ ਸਫਲਤਾ ਦੇਵੇ। ਇਸ ਨਿਰਨੇ ਪਿਛੇ ਇਕ ਬਹੁਤ ਵਡਾ ਤੌਖਲਾ ਸ਼ਾਇਦ ਇਹ ਸੀ ਕਿ ਇਸ ਸਮਾਗਮ ਵਿਚੋ ਗੈਰ ਨਾਮਧਾਰੀ ਸਿਖਾਂ ਦੀ ਗੈਰ ਹਾਜਰੀ ਸਿਖਾਂ ਦੀ ਕੌਮੀ ਪ੍ਰਤਿਸ਼ਟਤਾ ਨੂੰ ਕਲੰਕਤ ਕਰੇਗੀ

ਕਾਂਗਰਸ ਦੇ ਇਸ ਇਤਿਹਾਸਕ ਸਮਾਗਮ ਦੇ ਦਿਨੀ ਸਿਖਾਂ ਦੇ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਨੇ ਸਿਖਾਂ ਨੂੰ ਹੁਕਮ ਦੇ ਦਿਤਾ ਕਿ ਕਾਂਗਰਸ ਸਮਾਗਮ ਦਾ ਪੂਰੀ ਤਰਾਂ ਬਾਈਕਾਟ ਕੀਤਾ ਜਾਵੇ। ਜਿਹੜਾ ਵੀ ਸਿਖ ਉਸ ਸਮਾਗਮ ਵਿਚ ਜਾਵੇਗਾ ਉਸ ਨੂੰ ਸਿਖ ਨਹੀ ਸਮਝਿਆ ਜਾਵੇਗਾ। ੧੯੨੯ ਈ. ਵਿਚ ਜਦੋ ਅਸੀ ਰਾਵਲ ਪਿੰਡੀ ਤੋ ਦਸ ਆਦਮੀ ਕਾਂਗਰਸ ਕੈਂਪ ਦੇ

ਤਾਰ ਘਰ ਦਾ ਇੰਤਜਾਮ ਕਰਨ ਲਈ ਗਏ ਤਾਂ ਰਾਹ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਸਮਾਧ ਕੋਲ ਬਹੁਤ ਭੀੜ ਵੇਖੀ। ਹਜਾਰਾ ਕਾਲੀਆਂ ਪਗਾਂ ਵਾਲੇ ਅਕਾਲੀ ਸੜਕ ਤੇ ਖਲੋਕੇ ਨਾਹਰੇ ਲਾ ਰਹੇ ਸਨ ਤੇ ਕਾਂਗਰਸੀ ਲੀਡਰਾਂ ਨੂੰ ਗਾਲਾਂ ਕਢ ਰਹੇ ਸਨ। ਸਾਨੂੰ ਤਾਂ ਉਨਾਂ ਕੁਝ ਨਹੀ ਆਖਿਆ ਪਰ ਜਿਹੜਾ ਵੀ ਸਿਖ ਇਥੋਂ ਲੰਘਦਾ ਉਸ ਨੂੰ ਉਹ ਰਾਵੀ ਵਲ ਜਾਣ ਤੋ ਰੋਕਦੇ ਤੇ ਇਨਕਾਰ ਕਰਨ ਤੇ ਬੇਇਜਤੀ ਵੀ ਕਰਦੇ, ਰੋਜਾਨਾ ਪ੍ਰਤਾਪ ਦੇ ਸੰਪਾਦਕ ਦੀ ਚਸ਼ਮਦੀਦ ਗਵਾਹੀ ਹੈ। (੪) ਬਾਬਾ ਗੁਰਦਿਤ ਸਿਘ ਕਾਮਾਗਾਟਾ ਮਾਰੂ ਦੇ ਸ਼ਬਦਾਂ ਵਿਚ। ਸੋ ਮੈਨੂੰ ਇਹ ਗਲ ਬੁਰੀ ਮਹਿਸੂਸ ਹੋਈ। ਅਸੀ ਅਕਾਲੀ ਜਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿਤਾ ਕਿ ਜਿਹੜਾ ਕਾਂਗ੍ਰਸ ਵਿਚ ਨ ਜਾਊ ਉਹ ਸਿਖ ਨਹੀ। ਇਹ ਹੋਕਾ ਸੁਣਕੇ ਹਜਾਰਾਂ ਅਕਾਲੀ ਕਾਂਗਰਸ ਪੰਡਾਲ ਵਲ ਤੁਰ ਪਏ । ਸਾਨੂੰ ਫਿਕਰ ਪਿਆ ਇਹਨਾਂ ਦੀ ਖੁਰਾਕ ਦਾ ਕੀ ਪਰਬੰਧ ਕਰੀਏ? ਜਦ ਨਾਮਧਾਰੀਆਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਦੇਖਿਆ ਮੈ ਕਿਹਾ ਅਸੀ ਰਾਸ਼ਨ ਲੈ ਆਉਂਦੇ ਹਾਂ ਉਹ ਸਾਡੇ ਕਈ ਹਜਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ। ਉਹਨਾਂ ਕਿਹਾ ਰਾਸ਼ਨ ਦੀ ਲੋੜ ਨਹੀ, ਤੁਸੀ ਇਕ ਲਖ ਅਕਾਲੀ ਲੈ ਆਓ ਪਰਸ਼ਾਦਾ ਤਿਆਰ ਮਿਲ ਜਾਵੇਗਾ। ਮੈਨੂੰ ਉਨਾਂ ਦੀ ਉਦਾਰਤਾ ਅਗੇ ਝੁਕਣਾ ਪਿਆ ਕਿਉਂਕਿ ਜੇ ਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਸਦਕਾ ਉਥੇ ਕਿਸੇ ਸਿਖ ਦੀ ਸ਼ਕਲ ਨਹੀ ਦਿਸਣੀ ਸੀ ਤੇ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਸਿਖਾਂ ਬਾਰੇ ਇਹੀ ਖਿਆਲ ਲੈ ਕੇ ਜਾਂਦੇ ਕਿ ਪੰਜਾਬ ਵਿਚ ਸਿਖ ਹੈ ਹੀ ਨਹੀ, ਜੇ ਕੋਈ ਹੈ ਵੀ, ਤਾਂ ਉਹ ਰਾਜਨੀਤੀ ਦੇ ਮੈਦਾਨ ਵਿਚ ਸਰਕਾਰ ਤੋ ਡਰਦੇ ਨਹੀ ਆਏ। ਲੇਕਿਨ ਅਫਰੀਨ ਹੈ ਨਾਮਧਾਰੀ ਸੰਪਰਦਾ ਦੇ ਆਗੂ ਬਾਬਾ ਪਰਤਾਪ ਸਿੰਘ ਜੀ ਮਹਾਂਰਾਜ ਦੀ ਸੁਚੱਜੀ ਅਗਵਾਈ ਦੇ ਜਿਨਾਂ ਨੇ ਸਿਖਾਂ ਉਤੇ ਲਗਣ ਵਾਲੇ ਕਾਲੇ ਧਬੇ ਤੋਂ ਸਾਨੂੰ ਬਚਾ ਲਿਆ ਸੀ।(੬) ਨਾਮਧਾਰੀਆਂ ਵਲੋ ਲਾਏ ਗਏ ਇਸ ਲੰਗਰ ਸਦਕਾ ਆਮ ਲੋਕਾਂ ਦੇ ਮੂੰਹ ਇਹ ਗਲ ਸੀ:-

*ਲੰਗਰ ਨਾਮਧਾਰੀਆਂ ਦਾ।*
*ਕਠ ਕੌਮਾਂ ਸਾਰੀਆਂ ਦਾ। (੭)*

ਲਾਹੌਰ ਦੇ ਇਸੇ ਕਾਂਗਰਸ ਸਮਾਗਮ ਸਮੇ ਪੰਡਤ ਨਹਿਰੂ ਜੀ ਦਾ ਜਲੂਸ ਵੀ ਕਢਿਆ ਜਾਣਾ ਸੀ। ਸਿਖਾਂ ਵਲੋ ਕੀਤੇ ਗਏ ਬਾਈਕਾਟ ਦੇ ਫਲ ਸਰੂਪ ਪੈਦਾ ਹੋਈ ਪ੍ਰਸਥਿਤੀ ਵਿਚ ਇਹ ਕੰਮ ਵੀ ਕੋਈ ਖਬੇ ਹਥ ਦੀ ਖੇਡ ਨਹੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀਨੇ ਸਰਦਾਰ ਦਇਆ ਸਿੰਘ ਤੇ ਸਰਦਾਰ ਆਤਮਾ ਸਿੰਘ ਰਾਵਲ ਪਿੰਡੀ ਰਾਹੀ ਆਪਣੇ ਸਭ ਸੂਬਿਆਂ ਤੇ ਜਥੇਦਾਰਾਂ ਨੂੰ ਇਹ ਹੁਕਮ ਭੇਜਿਆ ਕਿ ਉਹ ਵਧ ਤੋ ਵਧ ਘੋੜੇ ਤੇ ਸਿਖਾਂ ਸਮੇਤ ਜਵਾਹਰ ਲਾਲ ਜੀ ਦੇ ਜਲੂਸ ਵਿਚ ਸ਼ਾਮਲ ਹੋਣ। ਇਸ ਤੇ ਫੁਲ ਚੜਾਉਂਦਿਆਂ ਮਹਾਂਰਾਜ ਨਿਹਾਲ ਸਿੰਘ ਜੀ ਦੀ ਅਗਵਾਈ ਵਿਚ ੧੦੦ ਘੋੜੇ ਸਮੇਤ ੧੦੦ ਘੁੜ ਸਵਾਰ ਤੇ ਅਨੇਕ ਨਾਮਧਾਰੀ ਸਿੰਘ ਪੈਦਲ ਚਲਣ ਲਈ ਜਲੂਸ ਵਿਚ ਪਹੁੰਚੇ।(੮)

ਰੋਜਾਨਾ ਪ੍ਰਤਾਪ ਦੇ ਸੰਪਾਦਕ ਦੇ ਸ਼ਬਦਾਂ ਵਿਚ ਅਕਾਲੀਆਂ ਦਾ ਖਿਆਲ ਸੀ ਕਿ ਪ੍ਰਧਾਨ ਪੰਡਤ ਨਹਿਰੂ ਦਾ ਜਲੂਸ ਅਕਾਲੀਆਂ ਦੇ ਸ਼ਾਮਲ ਹੋਣ ਤੋ ਬਗੈਰ ਫਿਕਾ ਹੀ ਰਹੇਗਾ। ਪਰ ਇਹਨਾਂ ਦੀਆਂ ਸਭ ਉਮੈਦਾਂ ਤੇ ਪਾਣੀ ਫਿਰ ਗਿਆ। ਪੰਡਤ ਨਹਿਰੂ ਦਾ ਸ਼ਾਨਦਾਰ ਤਾਰੀਖੀ ਜਲੂਸ ਕਢਿਆ। ਪੰਡਤ ਮੋਤੀ ਲਾਲ ਨਹਿਰੂ ਤੇ ਦੂਸਰੇ ਕਾਂਗਰਸੀ ਨੇਤਾ ਜਲੂਸ ਦੇਖਣ ਲਈ ਲਾਲਾ ਧਨੀ ਰਾਮ ਭਲਾ ਦੀ ਦੁਕਾਨ ਤੇ ਬਿਰਾਜਮਾਨ ਸਨ। ਇਸ ਤੋ ਬਾਅਦ ਬਾਬਾ ਖੜਕ ਸਿੰਘ ਦੀ ਕਮਾਨ

ਹੇਠ ਅਕਾਲੀਆਂ ਨੇ ਜਲੂਸ ਕਢਿਆ। ਮੈਂ ਇਹ ਜਲੂਸ ਗੁਰੂ ਦਤ ਭਵਨ ਕੋਲ ਵੇਖਿਆ ਪਰ ਇਹ ਪੰਡਤ ਨਹਿਰੂ ਦੇ ਜਲੂਸ ਦੇ ਮੁਕਾਬਲੇ ਵਿਚ ਕੁਝ ਵੀ ਨਹੀ ਸੀ।(੯) ਇਸ ਸ਼ਾਨਦਾਰ ਜਲੂਸ ਤੇ ਸੁਆਗਤ ਦੀ ਗਲ ਕਰਨ ਸਮੇਂ ਨਹਿਰੂ ਜੀ ਨੇ ਭਾਵੇ ਨਾਮਧਾਰੀਆਂ ਦਾ ਨਾਂ ਤਾਂ ਨਹੀ ਲਿਆ ਪਰ ਇਸ ਦੇ ਪ੍ਰਭਾਵ ਦਾ ਜਿਕਰ ਬੜੇ ਪ੍ਰਸ਼ੰਸਨੀਯ ਢੰਗ ਨਾਲ ਕੀਤਾ ਹੈ। ਲਾਹੌਰ ਕਾਂਗਰਸ ਮੇਰੀ ਯਾਦ ਵਿਚ ਹਮੇਸ਼ਾਂ ਤਾਜਾ ਰਹਿੰਦੀ ਹੈ। ਲਾਹੌਰ ਦੇ ਲੋਕਾਂ ਨੇ ਵਜੂਦ ਅਤੇ ਗੰਭੀਰਤਾ ਦੋਹਾਂ ਦੇ ਪਖੋ ਮਹਾਨ ਜਿਹੜਾ ਮੇਰਾ ਸੁਆਗਤ ਕੀਤਾ ਉਸ ਸ਼ਾਨਦਾਰ ਸੁਆਗਤ ਨੂੰ ਮੈ ਕਦੇ ਭੁਲ ਨਹੀ ਸਕਦਾ... ਮੈ ਆਪਣੇ ਆਪ ਨੂੰ ਉਚਾ ਤੇ ਹੁਲਾਸਵਿਕ ਮਹਿਸੂਸ ਕੀਤਾ ਹੈ।(੧੦)

ਰਿਆਸਤੀ ਪਰਜਾ ਮੰਡਲ ਲਹਿਰ ਸਮੇ ਲੁਧਿਆਣੇ ਵਿਚ ਇਕ ਕਾਨਫਰੰਸ ਕੀਤੀ ਗਈ ਜਿਸਦੇ ਸਬੰਧ ਵਿਚ ਸ੍ਰੀ ਨਹਿਰੂ ਨੂੰ ਲੁਧਿਆਣੇ ਅਮੰਤ੍ਰਿਤ ਕੀਤਾ ਗਿਆ। ਉਥੇ ਵੀ ੧੭ ਫਰਵਰੀ ੧੯੩੯ ਈ. ਨੂੰ ਕਢੇ ਗਏ ਸ਼ਾਨਦਾਰ ਜਲੂਸ ਵਿਚ ਅਣਗਿਣਤ ਨਾਮਧਾਰੀ ਸਿੰਘਾਂ ਸਮੇਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਘੋੜਿਆਂ ਦੇ ਜਲੂਸ ਵਿਚ ਭਾਗ ਲਿਆ। ਆਪ ਨੇ ਆਪਣਾ ਇਕ ਵਿਸ਼ੇਸ਼ ਘੋੜਾ ਪੰਡਤ ਜੀ ਨੂੰ ਸਵਾਰੀ ਵਾਸਤੇ ਦਿਤਾ। ਇਥੇ ਹੀ ਪੰਡਤ ਜੀ ਦੇ ਸ੍ਰੀ ਭੈਣੀ ਸਾਹਿਬ ਜਾਣ ਦਾ ਪ੍ਰੋਗਰਾਮ ਬਣਿਆ।

ਸ਼ੁਕਰਵਾਰ ਦਾ ਦਿਨ ਸੀ। ਹਜਾਰਾਂ ਨਾਮਧਾਰੀਆਂਨੇ ਹਥਾਂ ਵਿਚ ਸਫੈਦ ਝੰਡੇ ਚੁਕ, ਅਕਾਸ਼ ਗੁੰਜਾਊ ਨਾਹਰਿਆਂ ਨਾਲ ਮੁਖ ਸੜਕ ਤੇ ਜਾ ਕੇ ਪੰਡਤ ਜੀ ਦਾ ਸੁਆਗਤ ਕੀਤਾ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਡਤ ਜੀ ਨੂੰ ਆਪਣੀ ਕਾਰ ਵਿਚ ਬਿਠਾਕੇ ਇਕ ਸ਼ਾਨਦਾਰ ਜਲੂਸ ਕਢਿਆ। ਕਾਰ ਦੇ ਮਗਰ ਵੀਹ ਘੁੜ-ਸਵਾਰ ਵੀ ਜਲੂਸ ਦੀ ਸ਼ਾਨ ਵਧਾ ਰਹੇ ਸਨ। ਸ੍ਰੀ ਭੈਣੀ ਸਾਹਿਬ ਪਹੁੰਚਕੇ ਪੰਡਤ ਜੀ ਨੂੰ ਉਹ ਸਥਾਨ ਦਿਖਾਇਆ ਗਿਆ ਜੋ ਸਤਿਗੁਰੂ ਰਾਮ ਸਿੰਘ ਜੀ ਦਾ ਮੁਖ ਸਥਾਨ ਸੀ ਤੇ ਜਿਸ ਨੂੰ ਹਥਿਆਰਾਂ ਦੀ ਸ਼ਕ ਵਿਚ ਬਰਤਾਨਵੀ ਪੁਲਸ ਨੇ ਜਨਵਰੀ ੧੮੭੨ ਈ. ਵਿਚ ਪਾਣੀ ਹਾਂਡੇ ਤਕ ਪੁਟ ਮਾਰਿਆ ਸੀ। ਫਿਰ ਸਤਿਗੁਰੂ ਰਾਮ ਸਿੰਘ ਜੀ ਦੇ ਹਸਤ ਕੰਵਲਾਂ ਨਾਲ ਲਗੀ ਲੋਹ ਦੇ, ਸਦਾਬਰਤ ਲੰਗਰ ਵਿਚ ਦਰਸ਼ਨ ਕਰਵਾਏ ਗਏ ਜਿਸਤੇ ੧੮੫੭ ਈ. ਤੋਂ ਨਿਰੰਤਰ ਲੰਗਰ ਪਕਦਾ ਤੇ ਵਰਤਦਾ ਆ ਰਿਹਾ ਹੈ।(੧੧)

ਨਾਮਧਾਰੀ ਗੁਰਦੁਵਾਰੇ ਦੇ ਬੂਹੇ ਉਤੇ ਬਰਤਾਨਵੀ ਸਰਕਾਰ ਵਲੋ ੧੮ ਜਨਵਰੀ ੧੮੭੨ ਈ. ਨੂੰ ਬਿਠਾਈ ਗਈ ਪੁਲਸ ਚੌਕੀ ਵਿਚਲੇ ਕ੍ਰਮਚਾਰੀਆਂ ਅਤੇ ਹੋਰ ਸਰਕਾਰੀ ਅਫਸਰਾਂ ਰਾਹੀ ਸਮੇ ਸਮੇ ਨਾਮਧਾਰੀ ਸਿੰਘਾਂ ਨੂੰ ਦਿਤੇ ਗਏ ਅਕਹਿ ਤੇ ਅਸਹਿ ਕਸ਼ਟਾਂ ਦੀ ਵਾਰਤਾ ਸੁਣਕੇ ਨਹਿਰੂ ਜੀ ਨੇ ਅਖਾਂ ਭਰ ਲਈਆਂ। ਇਸ ਪਿਛੋ ਇਕ ਸ਼ਾਨਦਾਰ ਸੁਆਗਤੀ ਸਮਾਗਮ ਹੋਇਆ ਜਿਸ ਵਿਚ ਪੰਡਤ ਜੀ ਦੇ ਮਾਣ ਵਿਚ ਮਾਣ ਪਤਰ ਪ੍ਰਸਿਧ ਨਾਮਧਾਰੀ ਵਿਦਵਾਨ ਸੰਤ ਨਿਧਾਨ ਸਿੰਘ ਜੀ ਆਲਿਮ ਨੇ ਪੇਸ਼ ਕੀਤਾ। ਸਮਾਗਮ ਦੀ ਸਕਤਰੀ ਸੰਤ ਇੰਦਰ ਸਿੰਘ ਚਕ੍ਰਵਰਤੀ ਹੋਰਾਂ ਨੇ ਨਿਭਾਈ। ਇਹ ਕਾਰਜ ਕ੍ਰਮ ਤਿੰਨ ਵਜੇ ਤਕ ਚਲਦਾ ਰਿਹਾ। ਸਮਾਗਮ ਨੂੰ ਸੰਬੋਧਨ ਕਰਨ ਵਾਲਿਆਂ ਵਿਚ ਪੰਡਿਤ ਨਹਿਰੂ ਤੋ ਬਿਨਾਂ ਡਾਕਟਰ ਪਟਾ ਭੀ ਸੀਤਾ ਰਮਈਆ ਡਾਸੈਫਦੀਨ ਕਿਚਲੂ, ਸਰਦਾਰ ਕਿਸ਼ਨ ਸਿੰਘ ਐਮ.ਐਲ.ਏ., ਸਰਦਾਰ ਕਪੂਰ ਸਿਘ ਐਮ.ਐਲ.ਏ, ਸਰਦਾਰ ਕਾਬਲ ਸਿੰਘ ਐਮ.ਐਲ.ਏ, ਮਾਸਟਰ ਤਾਰਾ ਸਿੰਘ, ਮੌਲਾਨਾ ਹਬੀਬੁਲ ਰਹਿਮਾਨ ਲੁਧਿਆਣਾ ਪੰਡਤ ਮੁਨੀ ਲਾਲ ਕਾਲੀਆ ਲਾਲਾ ਦੇਵ ਰਾਜ ਸੇਠੀ ਸਰਦਾਰ ਸੋਹਣ ਸਿੰਘ ਜੋਸ਼ ਬੀਬੀ ਅਗਥਾ ਹੈਰੀਸਨ ਤੇ ਸਰਦਾਰ ਕਰੰਮ ਸਿੰਘ ਧੂਤ ਆਦਿ ਸਜਣ ਵੀ ਸ਼ਾਮਲ ਸਨ।

੧੯੪੨ ਈ. ਦੀਆਂ ਗਰਮੀਆਂ ਦੀ ਗਲ ਹੈ ਜਦੋ ਪੰਡਤ ਜਵਾਹਰ ਲਾਲ ਨਹਿਰੂ ਹਿਮਾਚਲ

ਪ੍ਰਦੇਸ਼ ਦੇ ਦੌਰੇ ਤੇ ਗਏ। ਮੰਡੀ ਸੁਕੇਤ ਦੇ ਨੇੜੇ ਇਕ ਵਿਸ਼ਰਾਮ ਘਰ ਵਿਚ ਪੰਡਤ ਜੀ ਨੇ ਤਕਰੀਰ ਕਰਨੀ ਸੀ। ਉਨਾਂ ਦੀ ਧੀ, ਕੁਮਾਰੀ ਇੰਦਰਾ ਵੀ ਉਨਾਂ ਦੇ ਨਾਲ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਤੇ ਫੁਲ ਚੜਾਉਂਦੀਆਂ ਬਹੁਤ ਸਾਰੀਆਂ ਨਾਮਧਾਰੀ ਸੰਗਤਾਂ ਵੀ ਪੰਡਤ ਜੀ ਦਾ ਸੁਆਗਤ ਕਰਨ ਉਥੇ ਪੁਜੀਆਂ। ਤਕਰੀਰ ਕਰ ਚੁਕਣ ਪਿਛੋਂ ਇਕ ਵਜੇ ਪਿਤਾ ਪੁਤਰੀ ਦੋਵੇਂ ਜਣੇ ਸਤਿਗੁਰੂ ਜੀ ਦੇ ਨਿਵਾਸ ਸਥਾਨ ਤੇ ਪਧਾਰੇ। ਲਗਭਗ ੧੫ ਮਿੰਟ ਪ੍ਰਸਪਰ ਵਿਚਾਰ ਵਟਾਂਦਰਾ ਹੋਇਆ। ਸਤਿਗੁਰੂ ਜੀ ਵਲੋਂ ਪੰਡਤ ਜੀ ਨੂੰ ਸਿਰੋਪਾਉ ਭੇਟਾ ਕੀਤਾ ਗਿਆ। ਇਸ ਸਮੇਂ ਨਹਿਰੂ ਜੀ ਨੇ ਕਿਹਾ। ਇਹ ਸਿਰਪਾਓ ਮੇਰੇ ਲਈ ਤਦ ਹੀ ਸ਼ੋਭਨੀਕ ਹੈ ਜੇ ਮੈਂ ਉਸ ਸਿਖਿਆ ਤੇ ਪੂਰਾ ਉਤਰਾਂ ਜੋ ਆਪ ਅਤੇ ਮਹਾਂਤਮਾ ਗਾਂਧੀ ਤੋਂ ਪ੍ਰਾਪਤ ਕੀਤੀ ਹੈ। ਸਤਿਗੁਰੂ ਜੀ ਨੇ ਆਸ਼ੀਰਵਾਦ ਦਿੰਦਿਆਂ ਫੁਰਮਾਇਆ "ਸਤਿਗੁਰੂ ਆਪ ਤੇ ਬਖਸ਼ਸ਼ ਕਰੇ। ਸਫਲ ਹੋਵੇਂ।" (੧੨)

ਦੇਸ਼ ਦੀ ਵੰਡ ਹੋਣ ਤੋਂ ਪਹਿਲਾਂ ਪੰਜਾਬ ਵਿਚ ਚੋਣਾਂ ਹੋਈਆਂ। ਚੋਣ ਮੁਹਿਮ ਦੌਰਾਨ, ਪੰਜਾਬ ਕਾਂਗਰਸ ਦੇ ਤਦਵਕਤੀ ਸਕਤਰ, ਸ੍ਰਦਾਰ ਪ੍ਰਤਾਪ ਸਿਘ ਕੈਰੋਂ ਨੇ ਪੰਡਤ ਨਹਿਰੂ ਜੀ ਨੂੰ ਪੰਜਾਬ ਆਮੰਤਰਤ ਕੀਤਾ। ਇਸੇ ਲੜੀ ਵਿਚ ਸ੍ਰੀ ਨਹਿਰੂ ਜੀ ਲੁਧਿਆਣਾ ਪਧਾਰੇ ਤਾਂ ਅੰਗਰੇਜਾਂ ਦੀ ਸ਼ਹਿ ਤੇ, ਖਾਕਸਾਰ ਲਹਿਰ ਦੇ ਬੰਦਿਆਂ ਨੇ ਪੰਡਤ ਜੀ ਦੇ ਜਲਸੇ ਵਿਚ ਬਹੁਤ ਰੌਲਾ-ਰਪਾ ਪਾਇਆ। ਪੰਡਤ ਜੀ ਬੇਝਿਝਕੇ ਹੀ ਉਹਨਾਂ ਵਿਚ ਜਾ ਵੜੇ ਜਿਸ ਤੇ ਉਹ ਚੁਪ ਕਰ ਗਏ। ਪੰਡਤ ਜੀ ਨੇ ਲੁਧਿਆਣਾ ਤੋਂ ਮੋਗਾ ਫਿਰੋਜਪੁਰ ਆਦਿ ਰਾਹੀ ਹੋ ਕੇ ਲਾਹੌਰ ਪਹੁੰਚਣਾ ਸੀ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਤੇ ਮਹਾਂਰਾਜ ਬੀਰ ਸਿੰਘ ਜੀ ਕਾਰ ਵਿਚ ਪੰਡਤ ਜੀ ਦੀ ਕਾਰ ਦੇ ਨਾਲ ਨਾਲ ਲਾਹੌਰ ਤਕ ਗਏ।(੧੩)

ਅਗਲੇ ਦਿਨ, ਨਨਕਾਣੇ ਸਾਹਿਬ ਵਿਚ, ਗੁਰੂ ਨਾਨਕ ਅਵਤਾਰ ਪੁਰਬ ਦਾ ਮੇਲਾ ਸੀ ਤੇ ਪੰਡਤ ਨਹਿਰੂ ਜੀ ਵੀ ਉਥੇ ਪਹੁੰਚੇ। "ਅਕਾਲੀ ਪਾਰਟੀ ਉਸ ਵੇਲੇ ਅੰਗਰੇਜਾਂ ਦੀ ਇਛਾ ਅਨੁਸਾਰ ਚਲ ਰਹੀ ਸੀ।" ਪੰਡਤ ਜੀ ਦੇ ਨਨਕਾਣਾ ਸਾਹਿਬ ਪਹੁੰਚਣ ਤੋਂ ਜਰਾ ਕੁ ਪਹਿਲਾਂ ਅਕਾਲੀਆਂ ਨੇ ਕਾਂਗ੍ਰਸੀ ਜਲਸੇ ਵਾਲੇ ਮੰਚ ਨੂੰ ਅਗ ਲਾ ਦਿਤੀ। ਤਦ ਪੰਡਤ ਜੀ ਨਾਮਧਾਰੀ ਸਿੰਘਾਂ ਦੇ ਦੀਵਾਨ ਵਿਚ ਗਏ ਤੇ ਆਪਣੀ ਤਕਰੀਰ ਉਥੇ ਹੀ ਕੀਤੀ। ਸਰਦਾਰ ਪ੍ਰਤਾਪ ਸਿੰਘ ਕੈਰੋਂ ਵਲੋਂ ਉਲੀਕੇ ਪ੍ਰੋਗਰਾਮ ਅਨੁਸਾਰ ਪੰਡਤ ਜੀ ਨੇ ਗੁਰਦਵਾਰਾ ਜਨਮ ਅਸਥਾਨ ਵੀ ਜਾਣਾ ਸੀ। ਉਕਤ ਕਿਸਮ ਦੀ ਖਰਾਬ ਸਥਿਤੀ ਵਿਚ ਪੰਡਤ ਜੀ ਦੀ ਸੁਰਖਿਆ ਇਕ ਸਮਸਿਆ ਬਣ ਗਈ ਪਰ ਇਹ ਕੰਮ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ, ਮਹਾਂਰਾਜ ਬੀਰ ਸਿੰਘ ਜੀ ਨੇ ਅਨੇਕ ਨਾਮਧਾਰੀ ਸਿੰਘਾਂ ਨੂੰ ਨਾਲ ਲੈ ਕੇ ਨਿਭਾਇਆ।(੧੩)

ਦੇਸ਼ ਦਾ ਸੁਤੰਤਰਤਾ ਜੁਧ ਕੁਛ ਸਕਾਰਥਾ ਹੁੰਦਾ ਜਾ ਰਿਹਾ ਸੀ। ਬਰਤਾਨਵੀ ਸਰਕਾਰ ਅਜੇ ਵੀ ਆਪਣੀ ਕੁਰਸੀ ਨੂੰ ਠੁੰਮਣੇ ਦੇਣ ਦੇ ਆਹਰ ਵਿਚ ਲਗੀ ਹੋਈ ਸੀ। ਅੰਤ ਸਰਕਾਰ ਨੇ, ਲਾਰਡ ਵੇਵਲ ਨੂੰ ਕੁਝ ਯੋਜਨਾ ਦੇ ਕੇ ਕਾਂਗਰਸ ਨਾਲ ਵਿਚਾਰ ਵਟਾਂਦਰੇ ਰਾਹੀ ਸਮੱਸਿਆ ਸੁਲਝਾਉਣ ਦਾ ਨਾਟਕ ਰਚਿਆ। ਦੇਸ਼ ਦੀਆਂ ਮੁਖ ਬਰਾਦਰੀਆਂ ਵਿਚਕਾਰ ਗੂੜੇ ਸਹਿਯੋਗ ਤੇ ਸਾਰੇ ਹਿੰਦ ਦੇ ਲੋਕਾਂ ਦੇ ਸਮੁਚੇ ਭਲੇ ਲਈ ਬਰਤਾਨੀਆਂ ਨਾਲ ਇਹਨਾਂ ਦੀ ਮਿਲਵਰਤਣ ਦੇ ਵਿਚਾਰ ਨਾਲ ਸਰਕਾਰ ਵਾਇਸਰਾਇ ਦੀ ਕਾਰਜ ਕਾਰਨੀ ਸਭਾ ਦੀ ਬਣਤਰ ਵਿਚ ਇਕ ਮਹਤਵ ਪੂਰਨ ਤਬਦੀਲੀ ਚਾਹੁੰਦੀ ਸੀ। ਇਸ ਮਨੋਰਥ ਲਈ ਵਾਇਸਰਾਇ ਇਕ ਕਾਨਫਰੰਸ ਬੁਲਾਕੇ ਇਸ ਸਭਾ ਦੀ ਬਣਤਰ ਨੂੰ ਨਵਾਂ ਰੂਪ ਦੇਣ ਦਾ ਸੁਝਾਓ, ਰਖਣਾ ਚਾਹੁੰਦਾ ਸੀ ਤੇ ਕਾਨਫਰੰਸ ਵਿਚ ਬੁਲਾਏ ਜਾਣ ਵਾਲੇ ਵਿਅਕਤੀਆਂ ਵਿਚ ਉਘੇ ਹਿੰਦੁਸਤਾਨੀ ਰਾਜਸੀ ਆਗੂ ਮਹਤਵ ਪੂਰਨ ਰਾਜਸੀ ਧੜਿਆਂ ਦੇ ਮੁਖੀ, ਤੇ ਕੁਛ ਵਿਸ਼ੇਸ਼ ਅਨੁਭਵੀ ਲੋਕ ਸ਼ਾਮਲ ਕੀਤੇ ਜਾਣੇ ਸਨ। (੧੪ ) ਸ਼ਬਦਾਵਲੀ

ਦੀ ਥੋੜੀ ਬਹੁਤੀ ਤਬਦੀਲੀ ਨਾਲ ਮੁਸਲਮ ਲੀਗੀ ਉਦੇਸ਼ਾਂ ਦੀ ਪੂਰਤੀ ਦਾ ਨਿਸ਼ਾਨਾ ਬਣਾਇਆ ਗਿਆ ਸੀ ਜਿਸਨੂੰ ਕਾਂਗਰਸ ਨੇ ਕਦੇ ਵੀ ਪਰਵਾਨ ਨਹੀ ਸੀ ਕੀਤਾ। (੧੫) ਇਹਨਾਂ ਸਰਕਾਰੀ ਸੁਝਾਵਾਂ ਨੂੰ ਵਿਚਾਰਨ ਹਿਤ ੨੫ ਜੂਨ ੧੯੪੫ ਨੂੰ ਸ਼ਿਮਲੇ ਵਿਚ ਇਕ ਕਾਨਫਰੰਸ ਰਖੀ ਗਈ ਜਿਸ ਨੂੰ ਵੇਵਲ ਜਾਂ ਸ਼ਿਮਲਾ ਕਾਨਫਰੰਸ ਦੇ ਨਾਂ ਨਾਲ ਜਾਣਿਆਂ ਜਾਂਦਾ ਹੈ।

ਬਰਤਾਨਵੀ ਸਰਕਾਰ ਦੀ ਦੋਧਾਰੀ ਨੀਤੀ ਨੂੰ ਸੁਭਾਸ਼ ਚੰਦਰ ਬੋਸ ਚੰਗੀ ਤਰਾਂ ਸਮਝਦਾ ਸੀ। ਉਹ ਇਸ ਕਾਨਫਰੰਸ ਵਿਚ ਸ਼ਾਮਲ ਹੋਣ ਦੇ ਵਿਰੁਧ ਸੀ। ਅਜ਼ਾਦ ਹਿੰਦ ਰੇਡੀਓ ਸਿੰਘਾਪੁਰ ਤੋਂ ਕੀਤੇ ਗਏ ਆਪਣੇ ਪ੍ਰਸਾਰਨ ਵਿਚ ੨੩ ਜੂਨ ੧੯੪੫ ਨੂੰ ਉਸ ਨੇ ਕਾਂਗਰਸੀ ਆਗੂਆਂ ਨੂੰ ਲਾਰਡ ਵੇਵਲ ਦੀ ਚਾਲ ਸਮਝਕੇ ਚਲਣ ਦੀ ਤਾਗੀਦੀ ਚੇਤਾਵਨੀ ਵੀ ਦਿਤੀ ਸੀ।(੧੬) ਪਰ ਲਾਰਡ ਵੇਵਲ ਆਪਣੀ ਚਾਲ ਵਿਚ ਸਫਲ ਹੋ ਗਿਆ।

ਇਸ ਕਾਨਫਰੰਸ ਦੇ ਦਿਨੀ ਸਤਿਗੁਰੂ ਪ੍ਰਤਾਪ ਸਿੰਘ ਜੀ ਸ਼ਿਮਲੇ ਦੇ ਸਮਰਹਿਲ ਡਾਕ ਘਰ ਦੀ ਉਪਰਲੀ ਮੰਜ਼ਲ ਵਿਚ ਠਹਿਰੇ ਹੋਏ ਸਨ। ਸਮਰਹਿੱਲ ਦੇ ਡਾਕ ਬੰਗਲੇ ਵਿਚ ਕਾਂਗਰਸੀ ਆਗੂ ਵਿਚਾਰ ਵਟਾਂਦਰਾ ਕਰ ਰਹੇ ਸਨ। ਇਥੋਂ ਨੇੜੇ ਹੀ ਮਹਾਤਮਾਂ ਗਾਂਧੀ ਦਾ ਡੇਰਾ ਸੀ। ਪੰਡਤ ਨਹਿਰੂ ਤੇ ਮੌਲਾਨਾ ਅਬੁਲ ਕਲਾਮ ਆਜ਼ਾਦ ਉਥੋਂ ਦੀ ਲੰਘ ਰਹੇ ਸਨ ਕਿ ਕਣੀਆਂ ਸ਼ੁਰੂ ਹੋ ਗਈਆਂ। ਸਤਿਗੁਰੂ ਜੀ ਨੂੰ ਦੇਖ ਕੇ ਪੰਡਤ ਜੀ ਅੰਦਰ ਚਲੇ ਗਏ। ਸਤਿਗੁਰੂ ਜੀ ਨੇ ਜਫੀ ਵਿਚ ਲੈ ਕੇ ਨਹਿਰੂ ਜੀ ਨੂੰ ਜੀਉ ਆਇਆਂ ਆਖਿਆ। ਉਸੇ ਚੁਬਾਰੇ ਵਿਚ ਹੀ ਪ੍ਰਸਪਰ ਵਿਚਾਰ ਵਟਾਂਦਰਾ ਸ਼ੁਰੂ ਹੋਇਆ। ਸਤਿਗੁਰੂ ਜੀ ਨੂੰ ਨਹਿਰੂ ਜੀ ਕਹਿਣ ਲਗੇ। ਵਖ ਵਖ ਸ਼ਰੇਣੀਆਂ ਆਪਣੀਆਂ ਮੰਗਾਂ ਲੈ ਕੇ ਇਥੇ ਆਈਆਂ ਹਨ, ਤੁਸੀ ਕੀ ਚਾਹੁੰਦੇ ਹੋ?(੧੭)

ਸਤਿਗੁਰੂ ਜੀ ਨੇ ਉਤਰ ਦਿਤਾ,"ਭਾਰਤ ਅਜ਼ਾਦ ਹੋ ਰਿਹਾ ਹੈ। ਅਸੀ ਅੰਗਰੇਜਾਂ ਕੋਲੋਂ ਕੁਛ ਨਹੀ ਮੰਗਦੇ ਤੇ ਤੁਹਾਡੇ ਨਾਲ ਸੌਦਾ ਕੋਈ ਨਹੀ ਕਰਦੇ। ਅਸੀ ਤਾਂ ਦੇਸ਼ ਲਈ ਕੁਰਬਾਨੀਆਂ ਕੀਤੀਆਂ ਤੇ ਹੁਣ ਵੀ ਚਾਹੁੰਦੇ ਹਾਂ ਕਿ ਦੇਸ਼ ਵਧੇ ਫੁਲੇ।"(੧੮)

ਨਹਿਰੂ ਜੀ ਨੇ ਕਿਹਾ, "ਇਹ ਜੋ ਕੁਛ ਹੋ ਰਿਹਾ ਹੈ, ਇਸਦਾ ਮੁਢ ਤਾਂ ਆਪਨੇ ਹੀ ਬੰਨਿਆਂ ਹੈ ਤੇ ਇਹ ਉਸਾਰੀ ਵੀ ਆਪ ਦੀ ਕਿਰਪਾ ਨਾਲ ਹੀ ਹੋ ਰਹੀ ਹੈ। ਇਸ ਤੇ ਸਤਿਗੁਰੂ ਜੀ ਨੇ ਫੁਰਮਾਇਆ, ਜੇ ਇਹ ਗਲ ਹੈ ਤਾਂ ਸੌਦੇ ਆਪਣੇ ਲਿਖਣ ਵਾਲੇ ਨੂੰ ਮੈਂ ਕੋਰੇ ਕਾਗਜ ਤੇ ਦਸਖਤ ਕਰ ਦਿੰਦਾ ਹਾਂ, ਉਪਰ ਜੋ ਤੁਸੀ ਚਾਹੋ ਲਿਖ ਲੈਣਾ। ਸਤਿਗੁਰੂ ਜੀ ਦੇ ਦਸਖਤਾਂ ਵਾਲਾ ਕੋਰਾ ਕਾਗਜ ਨਹਿਰੂ ਜੀ ਨੇ ਗਾਂਧੀ ਜੀ ਨੂੰ ਦਿਖਾਇਆ। ਦਸਖਤਾਂ ਉਪਰ ਇਹ ਸ਼ਬਦ ਲਿਖੇ ਗਏ, ਸਿਖ ਪੰਥ ਕੇ ਗੁਰੂ, ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਸਾਡੇ ਨਾਲ ਹਨ।(੧੯)

ਅਜ ਦੇ ਕਾਂਗਰਸੀ ਇਸ ਗਲ ਨੂੰ ਸਮਝਣ ਚਾਹੇ ਨਾਂ, ਪਰ ਇਹ ਸਚ ਹੈ ਕਿ ਜਵਾਹਰ ਲਾਲ ਨਹਿਰੂ ਉਪਰ ਹੋਏ ਕਿਸੇ ਵੀ ਹਮਲੇ ਨੂੰ ਨਾਮਧਾਰੀ ਆਪਣੇ ਉਪਰ ਹੋਇਆ ਹਮਲਾ ਸਮਝਕੇ ਹਰਕਤ ਵਿਚ ਆਉਂਦੇ ਰਹੇ ਹਨ। ਜਵਾਹਰ ਲਾਲ ਨਹਿਰੂ ਨਿਰਸੰਦੇਹ ਸਮਾਜਵਾਦੀ ਵਲ ਨੂੰ ਕੁਛ ਵਧੇਰੇ ਝੁਕਾਉ ਰਖਦਾ ਸੀ। ਉਹ ਰੂਸ ਵੀ ਜਾ ਆਇਆਂ ਸੀ। ਮਾਰਕਸ ਤੇ ਲੈਨਿਨ ਦੀਆਂ ਲਿਖਤਾਂ ਦੇ ਅਧਿਐਨ ਦੇ ਅਪਣੇ ਉਪਰ ਪਏ ਸ਼ਕਤੀਸ਼ਾਲੀ ਪ੍ਰਭਾਵ ਨੂੰ ਵੀ ਉਹ ਬੇਝਿਝਕ ਹੋਕੇ ਮੰਨਦਾ ਸੀ। ਉਸਦੀ ਸੋਚ ਦਾ ਸਮਾਜਵਾਦੀ ਅਧਾਰ ਤੇ ਤੁਰਨਾ ਸੁਭਾਵਕ ਹੀ ਸੀ। ਅਲਾਂ ਕਸਾਂਦਰ ਚਿਚੇਰੋਵ ਅਨੁਸਾਰ ੧੯੨੮ ਵਿਚ ਹੀ ਜਵਾਹਰ ਲਾਲ ਨਹਿਰੂ ਨੇ ਆਪਣੇ ਲੇਖ ਸਵਰਾਜ ਤੇ ਸਮੌਜਿੰਤ ਵਿਚ ਆਪਣਾ ਇਹ ਨਿਸਚਾ ਪ੍ਰਗਟਾਇਆ ਕਿ ਹਿੰਦੁਸਤਾਨ ਵਿਚ ਬ੍ਰਿਟਿਸ਼ ਦੇ ਵਿਰੁਧ ਘੋਲ ਰਾਸ਼ਟਰਵਾਦੀ ਤਲ ਉਤੇ ਨਹੀ "ਘੁਲਿਆ ਜਾਣਾ ਚਾਹੀਦਾ, ਸਗੋਂ ਜਰੂਰੀ ਹੈ ਕਿ ਇਸ ਵਿਚ

ਕਿਰਤੀ ਲੋਕਾਂ ਦੀ ਸਮਾਜਕ ਤੇ ਆਰਥਕ ਬੰਦ ਖਲਾਸੀ ਦੇ ਵਿਚਾਰ ਸ਼ਾਮਲ ਹੋਣ।(੧੯) ਇਕ ਸਮੇਂ ਉਸਨੇ ਕਿਹਾ ਸੀ,"ਅਜ ਹਿੰਦੁਸਤਾਨ ਵਿਚ ਸਾਡੇ ਮਸਲੇ ਉਹੋ ਜਿਹੇ ਹੀ ਹਨ ਜਿਨ੍ਹਾਂ ਦਾ ਸਾਹਮਣਾ ਰੂਸ ਨੂੰ ਕੁਝ ਸਾਲ ਪਹਿਲਾਂ ਕਰਨਾ ਪਿਆ ਸੀ, ਅਤੇ ਜਿਵੇਂ ਰੂਸੀਆਂ ਨੇ ਆਪਣੇ ਮਸਲੇ ਹਲ ਕੀਤੇ, ਅਸੀ ਵੀ ਇਹ ਉਸੇਤਰ੍ਹਾਂ ਹਲ ਕਰ ਸਕਦੇ ਹਾਂ।"(੨੦)

ਗਲ ੧੯੩੬ ਈ. ਦੀ ਹੈ। ਦੇਸ਼ ਦੀ ਗਰੀਬੀ ਦੂਰ ਕਰਨ ਲਈ ਨਹਿਰੂ ਜੀ ਨੇ ਸਮਾਜਵਾਦੀ ਨੀਤੀ ਦੀ ਗਲ ਕੀਤੀ ਸੀ। ਕੌਂਸਲ ਆਫ ਸਟੇਟ ਦੇ ਲਿਬਰਲ ਮੈਂਬਰ ਸਰ ਫਿਰੋਜ਼ ਸੇਠਨਾ ਨੇ ਸਰਕਾਰ ਦੀ ਪਿਠ ਪੂਰਨ ਦੇ ਮੰਤਵ ਨਾਲ ਨਹਿਰੂ ਦੇ ਸਮਾਜਵਾਦੀ ਪਰਚਾਰ ਨਾਲ ਦੇਸ਼ ਵਿਚ ਖਰਾਬੀ ਪੈਦਾ ਹੋ ਰਹੀ ਹੈ, ਸਬੰਧੀ ਮਤਾ ਪੇਸ਼ ਕਰ ਦਿਤਾ। ਉਸਨੂੰ ਲੰਬੇ ਹਥੀ ਲਿਆ ਨਾਮਧਾਰੀਆਂ ਨੇ। ਲਿਬਰਲਾਂ ਦੀ ਸਦਾ ਹੀ ਇਹ ਆਦਤ ਰਹੀ ਹੈ ਕਿ ਸਰਕਾਰ ਨੂੰ ਖੁਸ਼ ਕਰਨ ਵਾਸਤੇ ਕਾਂਗਰਸ ਵਿਰੁਧ ਮੁਖਬਰੀਆਂ ਭੀ ਕਰਦੇ ਰਹਿੰਦੇ ਹਨ ਪਰ ਲੋਕਾਂ ਦੀ ਰਾਇ ਤੋਂ ਡਰਦੇ ਐਸੇ ਸ਼ਬਦਾਂ ਵਿਚ ਲਪੇਟ ਕੇ ਕਰਦੇ ਹਨ ਕਿ ਸਰਕਾਰ ਦੀਆਂ ਨਜ਼ਰਾਂ ਵਿਚ ਭੀ ਉਹਨਾਂ ਦਾ ਕੋਈ ਮੁਲ ਨਹੀ ਰਹਿੰਦਾ। ਨਤੀਜਾ ਏਹ ਹੁੰਦਾ ਹੈ ਕਿ ਸਰਕਾਰ ਉਤਨਾ ਪ੍ਰਸੰਨ ਨਹੀ ਹੁੰਦੀ ਤੇ ਜਨਤਾ ਭੀ ਸਾਵਧਾਨ ਹੋ ਜਾਂਦੀ ਹੈ। ਲਿਬਰਲ ਨਾ ਏਧਰ ਦੇ ਰਹਿੰਦੇ ਹਨ ਨਾ ਓਧਰ ਦੇ। ਨਾਮਧਾਰੀ ਅਖਬਾਰ ਨੇ ਲਿਖਿਆ ਸੀ। ਇਸ ਸੰਪਾਦਕੀ ਵਿਚ ਸੇਠਨਾ ਵਲੋਂ ਕੌਂਸਲ ਵਿਚ ਨਹਿਰੂ ਪਰਚਾਰ ਦੀ ਨਿੰਦਿਆ ਦੇ ਪੇਸ਼ ਕੀਤੇ ਗਏ ਮਤੇ ਦੀ ਚਰਚਾ ਕਰਦਿਆਂ ਅਗੇ ਚਲਕੇ ਕਿਹਾ ਗਿਆ ਸੀ। ਭਲਾ ਜੇ ਸ਼ੋਸ਼ਲਿ ਨੂੰ ਰੋਕਣ ਲਈ ਬੇਕਾਰੀ ਨੂੰ ਦੂਰ ਕਰਨਾ ਹੀ ਉਪਾ ਹੈ ਅਤੇ ਇਹ ਉਪਾ ਗੌਰਮਿੰਟ ਹੀ ਕਰ ਸਕਦੀ ਹੈ ਤਾਂ ਮਤੇ ਦਾ ਅੰਤਮ ਭਾਗ ਹੀ ਕਾਫੀ ਸੀ। ਪੰਡਤ ਜਵਾਹਰ ਲਾਲ ਦਾ ਉਸ ਵਿਚ ਜ਼ਿਕਰ ਕਰਨ ਦੀ ਕੀ ਲੋੜ ਸੀ? ਜੇ ਪੰਡਤ ਜੀ ਦੇ ਪ੍ਰਚਾਰ ਦੀ ਨਿੰਦਿਆ ਹੀ ਕਰਨਾ ਸੀ ਤਾਂ ਹਿੰਮਤ ਕਰਕੇ ਉਹੀ ਬਾਤ ਕਹਿੰਦੇ।(੨੧)

ਬੜੀ ਪੁਰਾਣੀ ਗਲ ਹੈ ਕਿ ਨਾਮਧਾਰੀ ਵਿਦਿਵਾਨ ਸੰਤ ਨਿਧਾਨ ਸਿੰਘ 'ਆਲਮ' ਹੋਰਾਂ ਨੇ ਇਕ ਕਵਿਤਾ ਲਿਖੀ ਸੀ ਜਿਸ ਵਿਚ ਪ੍ਰਦੇਸ ਗਏ ਸਤਿਗੁਰੂ ਰਾਮ ਸਿੰਘ ਨੂੰ ਵਾਪਸ ਆਉਣ ਦਾ ਤਰਲਾ ਪਾਇਆ ਗਿਆ ਸੀ ਕਿਉਂਕਿ ਜਿਸ ਉਦੇਸ਼ ਦੀ ਪੂਰਤੀ ਲਈ ਉਨਾਂ ਨੂੰ ਪ੍ਰਦੇਸ ਗਵਨ ਕਰਨਾ ਪਿਆ ਸੀ ਉਸਦੀ ਜਾਗ ਹੁਣ ਬਹੁਤ ਸਾਰੇ ਦੇਸ਼ ਵਾਸੀਆਂ ਨੂੰ ਵੀ ਲਗ ਚੁਕੀ ਸੀ। ਇਸੇ ਪੁਕਾਰ ਵਿਚ ਭਾਰਤ ਮਾਤਾ ਅਤੇ ਸਤਿਗੁਰੂ ਜੀ ਦੇ ਇਕ ਸੂਬੇ ਬਾਬਾ ਜਵਾਹਰ ਸਿੰਘ ਆਦਿ ਦੇ ਨਾਵਾਂ ਤੇ ਬੇਨਤੀ ਕੀਤੀ ਗਈ ਸੀ? ਇਸ ਲੜੀ ਵਿਚ ਕਾਂਗਰਸੀ ਆਗੂ ਤੇ ਜਵਾਹਰ ਲਾਲ ਨੂੰ ਵੀ ਸ਼ਾਮਲ ਕੀਤਾ ਗਿਆ ਸੀ।

*"ਦੇਸ਼ ਦੀ ਆਜ਼ਾਦੀ ਹਿਤ ਝੰਡਾ ਸੀ ਝੁਲਾਇਆ ਜੇਹੜਾ*
*ਓਸੇ ਝੰਡੇ ਹੇਠ ਅਜ ਕਾਂਗਰਸ ਖੜੀ ਹੈ।*
*ਜੇਹੜੀ ਤੇਰੀ ਸਿਖਿਆ ਨੂੰ ਉਦੋਂ ਸੀ ਮਖੌਲ ਹੁੰਦਾ,*
*ਅਜ ਉਹੀ ਚਾਲੀ ਗੁਰੂ ਜੀ ਸਾਰਿਆਂ ਨੇ ਫੜੀ ਹੈ।*
*ਗਾਂਧੀ ਜੀ ਮਹਾਤਮਾਂ ਜਵਾਹਰ ਤੇ ਸੁਭਾਸ਼ ਜੇਹੇ,*
*ਜੇਹਨਾਂ ਦੀ ਤਾਰੀਫ ਅਜ ਜਗ ਵਿਚ ਬੜੀ ਹੈ।*
*ਉਹ ਵੀ ਨੇ ਪੁਕਾਰ ਰਹੇ ਆਕੇ ਰਹਿਨੁਮਾਈ ਕਰ,*
*ਸਤਿਗੁਰੂ ਰਾਮ ਸਿੰਘ ਤੇਰੀ ਲੋੜ ਬੜੀ ਹੈ।"(੨੨)*

ਸੁਤੰਤਰਤਾ ਪ੍ਰਾਪਤੀ ਪਿਛੋਂ ਵੀ ਸਤਿਗੁਰੂ ਜੀ ਦੇ ਨਹਿਰੂ ਜੀ ਨਾਲ ਬੜੇ ਗੂੜੇ, ਸਬੰਧ ਰਹੇ। ਉਹ ਇਕ ਵਾਰ ਇੰਦਰਾ ਜੀ ਸਮੇਤ ਸ੍ਰੀ ਭੈਣੀ ਸਾਹਿਬ ਪਧਾਰੇ। ਉਦੋਂ ਬੰਗਾਲ ਵਿਚ ਕਾਲ ਪਿਆ ਹੋਇਆ ਸੀ। ਕਾਲ ਪੀੜਤਾਂ ਦੀ ਸਹਾਇਤਾ ਲਈ ਸਤਿਗੁਰੂ ਜੀ ਨੇ ਉਹਨਾਂ ਨੂੰ ੨੦੦ ਬੋਰੀ ਚਾਵਲ ਭੇਟ ਕੀਤੇ ਸਨ।(੨੩)

ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਪੰਡਤ ਜਵਾਹਰ ਲਾਲ ਨਹਿਰੂ ਦੀ ਪ੍ਰਸਪਰ ਗੂਹੜੀ ਦੋਸਤੀ ਦੇ ਕੁਛ ਵਿਸ਼ੇਸ਼ ਕਾਰਨ ਸਨ ਤੇ ਸਭ ਤੋਂ ਵਡੀ ਗਲ ਇਸ ਸਬੰਧ ਵਿਚ ਸੀ ਦੋਹਾਂ ਨੇਤਾਵਾਂ ਵਿਚ ਕਿੰਨੀਆਂ ਹੀ ਗਲਾਂ ਸਬੰਧੀ ਵਿਚਾਰਾਂ ਦੀ ਸਮਾਨਤਾ । ਕਾਂਗ੍ਰਸ ਨਾਲ ਵੀ ਸਤਿਗੁਰੂ ਜੀ ਇਸੇ ਕਰਕ ਘਿਓ ਖਿਚੜੀ ਰਹੇ ਕਿ ਉਹ ਸਮਝਦੇ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ ਦੀ ਸੁਤੰਤਰਤਾ ਪ੍ਰਾਪਤੀ ਲਈ ਜੋ ਅਸੂਲ ਅਪਨਾਏ ਜਾਂ ਬਣਾਏ ਸਨ ਕਾਂਗਰਸ ਵੀ ਉਨਾਂ ਲੀਹਾਂ ਤੇ ਹੀ ਚਲ ਰਹੀ ਸੀ ਤੇ ਸਤਿਗੁਰੂ ਜੀ ਦੇ ਪ੍ਰਦੇਸ ਗਵਨ ਕਾਰਨ ਰਹਿ ਗਏ ਅਧੂਰੇ ਕਾਰਜਾਂ ਨੂੰ ਨੇਪਰੇ ਚਾੜਨ ਲਈ ਜਤਨਸ਼ੀਲ ਸੀ। ਸਤਿਗੁਰੂ ਜੀ ਦੇ ਦੋ ਭਰਾ ਮਹਾਂਰਾਜ ਨਿਹਾਲ ਸਿੰਘ ਤੇ ਮਹਾਂਰਾਜ ਗੁਰਦਿਆਲ ਸਿੰਘ ਜੀ ਕਾਂਗਰਸ ਵਿਚ ਬਾਕਾਇਦਾ ਸ਼ਾਮਲ ਸਨ ਤੇ ਕਾਂਗਰਸ ਸਮਾਗਮਾਂ ਵਿਚ ਵਧ ਚੜ੍ਹਕੇ ਹਿਸਾ ਵੀ ਲੈਂਦੇ ਰਹੇ। ਉਹਨਾਂ ਦੇ ਕਾਰਨ ਹੋਰ ਨਾਮਧਾਰੀ ਵੀ ਕਾਂਗਰਸ ਨੂੰ ਸਹਿਯੋਗ ਦਿੰਦੇ ਰਹੇ।

ਸਤਿਗੁਰੂ ਰਾਮ ਸਿੰਘ ਜੀ ਨੇ ਅਸਹਿਯੋਗ ਜਾਂ ਨਾਮਿਲਵਰਤਣ ਦੇ ਬਹੁਤ ਵਡੇ ਹਥਿਆਰਾਂ ਦੀ ਕਾਢ ਕਢੀ ਸੀ ਕਿਉਂਕਿ ਉਹ ਸਮਝਦੇ ਸਨ ਕਿ ਅੰਗਰੇਜ ਜਹੀ ਸ਼ਕਤੀਸ਼ਾਲੀ ਤੇ ਕੂਟਨੀਤੀ ਵਿਚ ਪ੍ਰਬੀਨ ਸ੍ਰਕਾਰ ਨਾਲ ਹਥਿਆਰਬੰਦ ਜਦੋ-ਜਹਿਦ ਕਰਨ ਦੀ ਸਮਰਥਾ ਅਜੇ ਪੰਜਾਬੀਆਂ ਵਿਚ ਨਹੀਂ ਸੀ। ਜਦੋਂ ਨਾਮਧਾਰੀ ਸਿਘ ਮਲੇਰ ਕੋਟਲੇ ਤੇ ਚੜਾਈ ਕਰਨ ਦੇ ਇਰਾਦੇ ਨਾਲ ਭੈਣੀ ਸਾਹਿਬ ਤੋਂ ਤੁਰਨ ਨੂੰ ਕਾਹਲੇ ਸਨ ਤਦ ਵੀ ਸਤਿਗੁਰੂ ਜੀ ਨੇ ਇਹੋ ਕੁਛ ਅਨੁਭਵ ਕਰਦਿਆਂ ਉਨਾਂ ਨੂੰ ਰੋਕਣ ਦੇ ਜਤਨ ਵਜੋਂ ਹੀ ਆਖਿਆ ਸੀ " ਥੋੜਾ ਚਿਰ ਹੋਰ ਸਬਰ ਕਰੋ, ਅਜੇ ਪਨੀਰੀ ਛੋਟੀ ਹੈ। ਜਿਹੜਾ ਕੰਮ ਤੁਸੀ ਤਲਵਾਰ ਨਾਲ ਕਰਨਾ ਚਾਹੁੰਦੇ ਹੋ ਉਹ ਬਿਨਾਂ ਤਲਵਾਰ ਹੀ ਹੋ ਜਾਵੇਗਾ।" ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਸ ਨਾਮਿਲਵਰਤਣ ਨੂੰ ਜਿਉਂ ਦਾ ਤਿਉਂ ਅਪਣਾਈ ਰਖਿਆ ਸੀ। ਇਸੇ ਧਾਰਨਾ ਨੂੰ ਨਹਿਰੂ ਨੇ ਅਪਣਾਇਆ ਸੀ। ਅਸਹਿਯੋਗ ਦੀ ਗਲ ਕਰਦਿਆਂ ਉਸ ਨੇ ਕਿਹਾ ਸੀ,"ਜੇ ਮੈ ਅੰਗਰੇਜਾਂਨਾਲ ਤਲਵਾਰ ਦੀ ਲੜਾਈ ਲੜਾਂ ਤਾਂ ਮੇਰਾ ਖਿਆਲ ਹੈ ਮੈ ਹਾਰ ਜਾਵਾਂਗਾ" ਸਾਡੇ ਨੇਤਾਵਾਂ ਤੇ ਕਾਂਗਰਸੀਆਂ ਨੇ ਸਾਨੂੰ ਹੋਰ ਰਸਤਾ ਦਿਖਾਇਆ ਹੈ, ਉਹ ਹੈ ਅਸਹਿਯੋਗ ਦਾ ਰਸਤਾ। . . . ਇਹ ਰਸਤਾ ਅਜਿਹਾ ਹੈ ਕਿ ਜੇ ਅਸੀ ਇਸ ਨੂੰ ਅਪਣਾ ਲਈਏ ਤਾਂ ਅਸੀ ਕਿਸੇ ਨੂੰ ਸਮਾਰਨ ਤੋਂ ਬਿਨਾਂ ਤੇ ਕੋਈ ਹਿੰਸਾ ਜਾਂ ਪਾਪ ਕਰਨ ਤੇ ਬਿਨਾਂ ਦੇਸ਼ ਦੀ ਸੁਤੰਤਰਤਾ ਪ੍ਰਾਪਤ ਕਰ ਸਕਦੇ ਹਾਂ ਤੇ ਆਪਣੇ ਕਸ਼ਟਾਂ ਨੂੰ ਬਹੁਤ ਥੋੜੇ ਸਮੇ ਵਿਚ ਨਵਿਰਤ ਸਕਦੇ ਹਾਂ।(੨੪)

ਦੋਹਾਂ ਦੋਸਤਾਂ ਲਈ ਵਿਸ਼ਵ ਅਮਨ ਦੀ ਸਮਸਿਆ ਤੇ ਤੀਜੀ ਵਿਸ਼ਵ ਜੰਗ ਦਾ ਖਤਰਾ ਚਿੰਤਾ ਦਾ ਕਾਰਨ ਬਣਿਆ ਰਿਹਾ। ਨਹਿਰੂ ਜੀ ਰਾਜਨੀਤਕ ਆਗੂ ਸਨ। ਦੇਸ ਦਾ ਪ੍ਰਧਾਨ ਮੰਤ੍ਰੀ ਹੋਣ ਦੇ ਨਾਲ ਨਾਲ ਉਹ ਕੋਮਾਂਤਰੀ ਨੀਤੀ ਤੇ ਵੀ ਛਾਏ ਰਹੇ। ਇਸੇ ਕਰਕੇ ਜਿਥੇ ਕਿਤੇ ਗੰਭੀਰ ਸਮੱਸਿਆ ਸਿਰ ਚੁਕਦੀ ਨਜਰ ਆਉਂਦੀ। ਨਹਿਰੂ ਹੋਰਾਂ ਨੂੰ ਉਥੇ ਸਰਕਾਰੀ ਪਧਰ ਤੇ ਆਮੰਤਰਤ ਕੀਤਾ ਜਾਂਦਾ ਉਹ ਆਪਣੀ ਅਮਨ ਨੀਤੀ ਸਦਕਾ ਛੇਤੀ ਹੀ ਅਮਨ ਦੇ ਰਾਖੇ ਵਜੋਂ ਪ੍ਰਸਿਧੀ ਪ੍ਰਾਪਤ ਕਰ ਗਏ। ਵਿਸ਼ਵ ਜੁਧ ਨੂੰ ਟਾਲਣ ਤੇ ਅਮਨ ਸਥਾਪਤ ਦੇ ਸਬੰਧ ਵਿਚ ਉਨਾਂ ਦੇ ਵਿਚਾਰ

ਬੜੇ ਸਪਸ਼ਟ ਸਨ। "ਜਿਹੜੇ ਇਸ ਸਬੰਧੀ ਜਾਣਦੇ ਹਨ। ਉਹਨਾਂ ਪ੍ਰਸਿਧ ਵਿਅਕਤੀਆਂ ਵਲੋਂ ਇਹ ਕਿਹਾ ਗਿਆ ਹੈ ਕਿ ਹੁਣ ਜੇ ਇਕ ਜੰਗ ਹੋਰ ਹੋਈ ਤਾਂ ਮਨੁਖਤਾ ਤਬਾਹ ਹੋ ਜਾਵੇਗੀ। ਦੂਜੇ ਸ਼ਬਦਾਂ ਵਿਚ, ਤੀਜਾ ਵਿਸ਼ਵ ਜੁਧ ਸਾਨੂੰ ਕੇਵਲ ਸਭਿਤਾ ਅਤੇ ਸਭਿਆਚਾਰ ਦੇ ਰਸਾਤਲ ਤਕ ਹੀ ਨਹੀ ਪਹੁੰਚਾਇਗਾ ਸਗੋ ਇਸ ਦਾ ਭਾਵ ਹੋਵੇਗਾ ਮੁਕੰਮਲ ਤਬਾਹੀ ਸਾਨੂੰ ਇਸਦਾ ਸਾਹਮਣਾ ਕਰਨਾ ਹੈ, ਨਹਿਰੂ ਨੇ ਕਿਹਾ ਸੀ।(੨੫)

ਪ੍ਰਮਾਣੂ ਬੰਬ ਹੁਣ ਤਕ ਚਰਚਾ ਦਾ ਵਿਸ਼ਾ ਬਣਿਆ ਰਿਹਾ। ਬੰਬਈ ਵਿਚ ੨੬ ਜੂਨ ੧੯੪੬ ਨੂੰ ਤਕਰੀਰ ਕਰਦਿਆਂ ਨਹਿਰੂ ਨੇ ਆਖਿਆ ਸੀ, "ਪ੍ਰਮਾਣੂ ਬੰਬ ਦੀ ਵਰਤੋ ਕਰਨੀ ਕਿਸੇ ਵੀ ਦੇਸ ਲਈ ਬਹੁਤ ਵਡੀ ਜਿੰਮੇਵਾਰੀ ਚੁਕਣ ਵਾਲੀ ਗਲ ਹੈ। ਅਮਰੀਕਾ ਦੇ ਸਿਰ ਵੀ ਬਹੁਤ ਵਡੀ ਜਿੰਮੇਵਾਰੀ ਆਉਂਦੀ ਹੈ ਜਿਸਨੇ ਪ੍ਰਮਾਣੂੰ ਬੰਬ ਦੀ ਵਰਤੋ ਨੂੰ ਇਹ ਕਹਿਕੇ ਯੋਗ ਠਹਿਰਾਇਆ ਹੈ.ਕਿ ਇਸਨੇ ਜੰਗ ਦਾ ਭੋਗ ਪਾ ਦਿਤਾ ਹੈ, ਪਰ ਇਸ ਤਰ੍ਹਾਂ ਦਾ ਬੇਲਗਾਮਾ ਹਥਿਆਰ ਵਰਤਕੇ ਇਸ ਨੇ ਭਿਆਨਕ ਸਥਿਤੀ ਪੈਦਾ ਕਰ ਦਿਤੀ ਹੈ।(੨੬)

ਇਹੋ ਜਹੀਆਂ ਪ੍ਰਸਥਿਤੀਆਂ ਨੂੰ ਧਿਆਨ ਵਿਚ ਰਖਦਿਆਂ ਹੀ ਪੰਡਤ ਨਹਿਰੂ ਨੇ ਮਹਿਸੂਸ ਕੀਤਾ ਸੀ ਕਿ ਅਮਨ ਸਥਾਪਨਾ ਦੀ ਸੰਭਾਵਨਾ ਘਟਦੀ ਜਾ ਰਹੀ ਹੈ। ਅਮਨ ਹੁਣ ਬੜੀ ਦੂਰ ਦੀ ਗਲ ਜਾਪਦੀ ਹੈ, ਇਕ ਫਿਕਾ ਪੈ ਚੁਕਾ ਸੁਪਨਾ ਲਗਦੀ ਹੈ ਤੇ ਮਨੁਖ ਜਾਤੀ ਪ੍ਰਤਖ ਤੋਰ ਤੇ ਆਪਣੇ ਵਿਨਾਸ਼ ਵਲ ਅਗੇ ਵਧ ਰਹੀ ਹੈ। ਪ੍ਰਮਾਣੂ ਬੰਬ ਧਮਾਕੇ ਵਾਸਤੇ ਵਿਸ਼ਵ ਵਿਚ ਆਗਿਆ ਹੈ , ਅਜੇ ਤਕ ਕਿਸੇ ਬੰਬ ਨੇ ਸਾਡੇ ਆਗੂਆਂ ਤੇ ਅਧਿਕਾਰੀ ਪੁਰਖਾਂ ਦੇ ਮਨਾਂ ਨੂੰ ਨਹੀ ਟੁੰਬਿਆ ਜਿਹੜੇ ਪੁਰਾਣੀਆਂ ਲੀਹਾਂ ਵਿਚੋ ਨਿਕਲ ਨਹੀ ਸਕਦੇ ਤੇ ਅਜੇ ਵੀ ਆਪਣੀ ਪੁਰਾਣੀ ਦੁਨੀਆਂ ਨੂੰ ਸੁਰਖਿਅਤ ਰਖਣਾ ਚਾਹੁੰਦੇ ਹਨ।(੨੭)

ਨਿਸ਼ਸਤਰੀ ਕਰਨ ਅਮਨ ਦਾ ਇਕ ਮੁਖ ਅੰਗ ਹੈ। ਜੇ ਹਥਿਆਰ ਘਟ ਹੋਣਗੇ ਤਾਂ ਜੰਗ ਦਾ ਖਤਰਾ ਕੁਦਰਤੀ ਤੋਰ ਤੇ ਘਟ ਹੋਵੇਗਾ ਤੇ ਜੇ ਹਥਿਆਰ ਬਿਲਕੁਲ ਹੀ ਖੰਤਮ ਕਰ ਦਿਤੇ ਜਾਣ ਤਾਂ ਜੰਗ ਦੀ ਸੰਭਾਵਨਾ ਵੀ ਪੂਰੀ ਤਰਾਂ ਰਦ ਕੀਤੀ ਜਾ ਸਕਦੀ ਹੈ "ਮੇਰਾ ਨਿਸਚਾ ਹੈ ਕਿ ਅਜੋਕੀ ਦੁਨੀਆਂ ਨਿਸ਼ਸਤ੍ਰੀਕਰਨ ਬਿਨਾਂ ਬਹੁਤਾ ਚਿਰ ਰਹਿ ਨਹੀ ਸਕਦੀ। ਉਨੇ ਲਿਖਿਆ ਸੀ।(੨੮)

ਦੂਜੇ ਬੰਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਧਾਰਮਿਕ ਰਹਿਬਰ ਸਨ। ਧਰਮ ਵਿਚ ਵਿਸ਼ਵਾਸ ਰਖਣ ਵਾਲੇ ਵਿਅਕਤੀ ਦੀ ਸੋਚ ਹੋਰ ਤਰ੍ਹਾਂ ਦੀ ਹੁੰਦੀ ਹੈ। ਕਹਿੰਦੇ ਹਨ ਅਰਜਨ ਨੇ ਕਿਹਾ ਸੀ ਕਿ ਉਹ ਇਕ ਤੀਰ ਨਾਲ ਵੀ ਜੰਗ ਖਤਮ ਕਰ ਸਕਦਾ ਹੈ ਪਰ ਇਉਂ ਕਰਨ ਦਾ ਉਸਦੇ ਗੁਰੂ ਦਾ ਹੁਕਮ ਨਹੀ ਸੀ, ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਜੰਗ ਦੇ ਵਿਰੁਧ ਸਨ ਤੇ ਅਮਨ ਦੀ ਗਲ ਹਮੇਸ਼ਾਂ ਸੋਚਦੇ ਸਨ। ਉਨਾਂ ਦੇ ਮਨ ਵਿਚ ਰਾਜਨੀਤਕ ਆਗੂਆਂ ਵਾਲੀ ਦੋਗਲੀ ਨੀਤੀ ਪ੍ਰਤੀ ਬੜੀ ਘਿਰਣਾ ਸੀ। ਉਹ ਇਸ ਦੀ ਸਖਤ ਸ਼ਬਦਾਂ ਵਿਚ ਨਿੰਦਿਆ ਕਰਦੇ ਸਨ। ਉਹਨਾਂ ਦਾ ਦ੍ਰਿੜ ਵਿਸ਼ਵਾਸ ਸੀ ਕਿ ਜੇ ਰਾਜਨੀਤਕ ਆਗੂ ਸਿਰਫ ਅਮਨ ਦੀ ਨੀਤੀ ਹੀ ਅਪਨਾਉਣ ਵਿਸ਼ਵ ਅਮਨ ਤਦ ਹੀ ਹੋ ਸਕਦਾ ਹੈ। ਰਾਜਨੀਤਕ ਆਗੂ ਅਮਨ ਸਬੰਧੀ ਹੋਏ ਇਕਠਾਂ ਵਿਚ ਤਾਂ ਅਮਨ ਦੀਆਂ ਟਾਹਰਾਂ ਮਾਰਦੇ ਹਨ ਪਰ ਆਪਣੇ ਤੋਰ ਤੇ ਤਿਆਰੀ ਜੰਗ ਦੀ ਵੀ ਕਰਨੋ ਨਹੀ ਹਟਦੇ। ਸਤਿਗੁਰੂ ਜੀ ਨੇ ਆਪਣੇ ਕਈ ਭਾਸ਼ਣਾਂ ਵਿਚ ਇਹ ਵਿਚਾਰ ਦੁਹਰਾਇਆ ਸੀ ਕਿ ਨਹਿਰੂ ਜੀ ਅਮਨ ਲਈ ਜਤਨਸ਼ੀਲ ਤਾਂ ਹਨ ਪਰ ਅਮਨ ਉਨਾਂ ਚਿਰ ਨਹੀ ਹੋ ਸਕਦਾ ਜਿੰਨਾਂ ਚਿਰ ਅਮਨ ਦੇ ਇਛੁਕ ਦਿਲੋਂ ਐਨ ਸਾਫ ਨਹੀ ਹੁੰਦੇ। ਆਪਦੀ ਦਲੀਲ ਹੁੰਦੀ ਸੀ ਕਿ ਜੰਗ

ਦੀ ਤਿਆਰੀ ਜਾਰੀ ਰਖਣ ਨਾਲ ਅਮਨ ਨਹੀ ਹੋ ਸਕਦਾ ਇਸੇ ਕਰਕੇ ਆਪ ਦਾ ਸੁਝਾਓ ਸੀ ਕਿ ਸਾਰੇ ਹਥਿਆਰ ਸਾਗਰਾਂ ਵਿਚ ਸੁਟੇ ਜਾਣੇ ਚਾਹੀਦੇ ਹਨ ਤੇ ਅਗੋਂ ਇਹਨਾਂ ਦੇ ਉਤਪਾਦਕ ਤੇ ਪਾਬੰਦੀ ਲਾਈ ਜਾਣੀ ਚਾਹੀਦੀ ਹੈ, ਨਹੀ ਤਾਂ ਜਿਹੜੇ ਹਥਿਆਰ ਬਣ ਚੁਕੇ ਹਨ ਤੇ ਅਗੋ ਬਣਾਏ ਜਾ ਰਹੇ ਹਨ ਉਹ ਜੇ ਅਜ ਨਹੀ ਤਾਂ ਕਲ ਚਲਕੇ ਹੀ ਰਹਿਣਗੇ।

ਸਤਿਗੁਰੂ ਜੀ ਨੇ ਇਹ ਸੁਝਾਓ ਬਹੁਤ ਵਰ੍ਹੇ, ਪਹਿਲਾਂ ਰਖਿਆ ਸੀ। ਅਜ ਵਿਸ਼ਵ ਦੀਆਂ ਵਡੀਆਂ ਤਾਕਤਾਂ ਦੇ ਮੁਖੀ ਵੀ ਇਸ ਸਿਟੇ ਤੇ ਆ ਪਹੁੰਚੇ ਹਨ। ਵਿਸ਼ਵ ਅਮਨ ਸਭਾ ਦੀ ਇਕ ਪ੍ਰਸਿਧ ਕਾਰਕੁਨ ਸ੍ਰੀ ਮਤੀ ਸ਼ਿਬੈਲ ਬਲੂਮ ਨੇ ਮਾਰਚ ੧੯੬੬ ਵਿਚ ਦਿਲੀ ਵਿਚ ਕੀਤੀ ਆਪਣੀ ਤਕਰੀਰ ਵਿਚ ਕਿਹਾ ਸੀ ਕਿ ਜੇ ਹੈ ਤੁਹਾਡਾ ਅਮਨ ਨਾਲ ਪਿਆਰ ਤਾਂ ਰਹੋ ਸਦਾ ਜੰਗ ਲਈ ਤਿਆਰ ਦਾ ਵਿਚਾਰ ਹੁਣ ਪੁਰਾਣਾ ਹੋ ਚੁਕਾ ਹੈ। ਹੁਣ ਦਾ ਨਾਅਰਾ ਹੈ ਜੇ ਹੈ ਤੁਹਾਡਾ ਅਮਨ ਨਾਲ ਪਿਆਰ ਤਾਂ ਰਹੋ ਸਦਾ ਅਮਨ ਲਈ ਤਿਆਰ। ਹੁਣ ਵਡੀਆਂ ਤਾਕਤਾਂ ਦੇ ਆਗੂਆਂ ਨੂੰ ਵੀ ਸਮਝ ਲਗ ਗਈ ਹੈ ਕਿ ਪੁਰਾਣੀ ਸੋਚ ਵਿਸ਼ਵ ਤਬਾਹੀ ਦੇ ਸਿਟੇ ਹੀ ਪੈਦਾ ਕਰੇਗੀ ਇਸ ਲਈ ਉਹ ਹਥਿਆਰ ਘਟਾਉਣ ਤੇ ਕਈ ਕਿਸਮ ਦੇ ਮਾਰੂ ਹਥਿਆਰਾਂ ਦੇ ਉਤਪਾਦਨ ਤੇ ਪਾਬੰਦੀ ਲਾਉਣ ਲਈ ਕੁਛ ਸਰਗਰਮ ਹੋਏ ਹਨ। ਪਿਛਲੇ ਕੁਝ ਸਮੇ ਵਿਚ ਹੋਈਆਂ ਅਮਰੀਕੀ ਤੇ ਰੂਸੀ ਨੇਤਾਵਾਂ ਦੀਆਂ ਸਾਂਝੀਆਂ ਬੈਠਕਾਂ ਇਸ ਗਲ ਦਾ ਪ੍ਰਤਖ ਪ੍ਰਮਾਣ ਹਨ। ਅਜ ਕੋਈ ਮੰਨੇ ਜਾਂ ਨਾ। ਕੋਈ ਉਨਾਂ ਦਾ ਨਾਂ ਲਵੇ ਜਾਂ ਨਾ, ਪਰ ਇਸ ਸੋਚਣੀ ਦੇ ਮੁਖੀ ਹੋਣ ਦਾ ਸ੍ਰੇਅ ਨਿਸਚੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਜਾਂਦਾ ਹੈ।

## ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ

*(ਸ੍ਰ.ਅਵਤਾਰ ਸਿੰਘ ਜੀ ਆਜ਼ਾਦ ਐਡੀਟਰ ਰੋਜ਼ਾਨਾ "ਅਜੀਤ")*

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਉਪਰੰਤ ਸੰਗਤ ਦੀ ਵਾਗ ਸਤਿਗੁਰੂ ਪ੍ਰਤਾਪ ਸਿਘ ਜੀ ਨੇ ਸੰਭਾਲੀ। ਆਪਣੀ ਏਸ ਨਵ-ਯੁਵਕ ਉਮਰ ਵਿਚ ਹੀ ਉਹਨਾਂ ਵਿਚ ਦੂਰ ਦਰਸ਼ਤਾ ਕਮਾਲ ਦੀ ਸੀ। ਹੋਰ ਚੰਗੀ ਗਲ ਇਹ ਸੀ ਕਿ ਉਸ ਵੇਲੇ ਨਾਮਧਾਰੀ ਪੰਥ ਦੀਆਂ ਕਿੰਨੀਆਂ ਹੀ ਮਹਾਨ ਵਿਅਕਤੀਆਂ ਸਾਡੀ ਏਸ ਦੁਨੀਆਂ ਵਿਚ ਵਿਚਰ ਰਹੀਆਂ ਸਨ। ਨਾਮ ਦਾ ਸਿਮਰਨ ਤੇ ਬਾਣੀ ਦਾ ਨੇਮ ਅਨੁਸਾਰ ਪਾਠ ਕਰਨ ਦੇ ਨਾਲ ਨਾਲ ਆਪ ਕੀਰਤਨ ਦਾ ਰਸ ਵੀ ਬਹੁਤ ਮਾਣਦੇ ਸਨ। ਸਿਖਾਂ ਸੇਵਕਾਂ ਲਈ ਉਹਨਾਂ ਦਾ ਆਪਣਾ ਜੀਵਨ ਇਕ ਮਿਸਾਲ ਬਣਿਆ। ਹਰ ਦੰਭ ਅਤੇ ਪਾਖੰਡ ਤੋ ਉਹਨਾਂ ਨੂੰ ਨਫਰਤ ਸੀ ਤੇ ਉਹਨਾਂ ਦੀ ਇਕ ਹੀ ਰੀਝ ਸੀ ਕਿ ਸਿਖਾਂ ਵਿਚ ਗੁਰਮੁਖਤਾ ਦਾ ਪ੍ਰਕਾਸ਼ ਜਗਦੀ ਜੋਤ ਵਾਂਗ ਭੁਖ ਪਏ। ਪੂਰੇ ਨੇਮ ਨਾਲ ਸਮੇ ਸਿਰ ਸਉਂ ਜਾਣਾਂ ਤੇ ਫੇਰ ਏਸੇਤਰ੍ਹਾਂ ਹੀ ਨੇਮ ਨਾਲ ਅੰਮ੍ਰਿਤ ਵੇਲੇ ਜਾਗਣਾਂ ਉਹਨਾਂ ਦੀ ਨਿਤ-ਕਿਰਿਆ ਦਾ ਜ਼ਰੂਰੀ ਅੰਗ ਸੀ। ਕਈ ਵੇਰਾਂ ਜਦ ਪੰਥਕ ਸਮਸਿਆਵਾਂ ਦਾ ਹਲ ਲੱਭਣ ਲਈ ਜੇ ਉਹਨਾਂ ਨੂੰ ਦੇਰ ਨਾਲ ਜਾਗਣਾ ਵੀ ਪੈਂਦਾ ਸੀ, ਤਾਂ ਵੀ ਅੰਮ੍ਰਿਤ ਵੇਲੇ ਠੀਕ ਆਪਣੇ ਸਮੇਂ ਸਿਰ ਜਾਗ ਪੈਂਦੇ ਸਨ। ਸਚਖੰਡੀ ਗੁਰਦੇਵ ਜਿਥੇ ਵੀ ਹੁੰਦੇ ਸਨ, ਓਥੇ ਹੀ ਅੰਮ੍ਰਿਤ ਵੇਲੇ ਦਾ ਦੀਵਾਨ ਜ਼ਰੂਰ ਸਜਦਾ ਸੀ ਤੇ ਸੂਰਜ

ਦੀ ਟਿਕੀ ਉਦੇ ਹੋਣ ਤੋਂ ਪਹਿਲਾਂ ਹੀ ਆਸਾ ਦੀ ਵਾਰ ਦਾ ਭੋਗ ਪੈ ਜਾਂਦਾ ਸੀ। ਜੋ ਰਸ ਸੁਆਦ ਰੂਹ ਨੂੰ ਹਲੂਣ ਦੇਣ ਵਾਲਾ ਅਸਰ ਹਜ਼ੂਰੀ ਕੀਰਤਨ ਵਿਚ ਮੈਂ ਅਨੁਭਵ ਕਰਦਾ ਰਿਹਾ ਹਾਂ ਉਹ ਬਾਹਰ ਕਿਧਰੇ ਵੀ ਅਨੁਭਵ ਨਹੀ ਹੁੰਦਾ ਰਿਹਾ। ਸਚੀ ਗਲ ਤਾਂ ਇਹ ਹੈ ਕਿ ਕੀਰਤਨ ਦੀ ਮਰਯਾਦਾ ਜੇ ਅਜ ਵੀ ਕਿਤੇ ਸੁਰਜੀਤ ਹੈ ਤਾਂ ਨਾਮਧਾਰੀ ਦੀਵਾਨ ਵਿਚ। ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਇਕ ਤਰ੍ਹਾਂ ਨਾਲ ਇਸ ਮਰਯਾਦਾ ਨੂੰ ਉਚੇਚੇ ਜਤਨ ਕਰਕੇ ਸੁਰਜੀਤ ਰਖਿਆ। ਭੈਣੀ ਸਾਹਿਬ ਵਿਚ ਜਦ ਉਹਨਾਂ ਨੇ ਆਪ ਵਿਦਿਆਲਾ ਜਾਰੀ ਕੀਤਾ, ਤਾਂ ਬੱਚਿਆਂ ਨੂੰ ਗੁਰਮਤ ਸੰਗੀਤ ਦ੍ਰਿੜ ਕਰਾਉਣ ਵਲ ਉਚੇਰਾ ਧਿਆਨ ਦਿਤਾ। ਗੁਰਮਤ ਸੰਗੀਤ ਦੀ ਪੁਰਾਤਨ ਮਰਯਾਦਾ ਨੂੰ ਲੋਪ ਹੁੰਦਾ ਵੇਖਕੇ ਹਜ਼ੂਰ ਨੇ ਗੁਰਮਤ ਸੰਗੀਤ ਕਾਨਫਰੰਸਾਂ ਕਰਵਾਈਆਂ ਤੇ ਅਜੇਹੀ ਇਕ ਕਾਨਫਰੰਸ ਵਿਚ ਸ਼ਾਮਲ ਹੋਣ ਦਾ ਸੁਭਾਗ ਉਹਨਾਂ ਦੀ ਕਿਰਪਾ ਨਾਲ ਮੈਨੂੰ ਵੀ ਮਿਲਿਆ। ਹਜ਼ੂਰ ਆਪ ਗੁਰਮਤ ਸੰਗੀਤ ਬਾਰੇ ਉਚੇਰੀ ਸੂਝ ਰਖਦੇ ਸਨ ਤੇ ਕੀ ਮਜਾਲ ਹੈ ਕਿ ਉਹਨਾਂ ਦੀ ਹਜ਼ੂਰੀ ਵਿਚ ਕੋਈ ਆਦਮੀ ਬੇਸੁਰਾ ਗਾ ਕੇ ਸਨਮਾਨ ਲੈ ਸਕੇ। ਧੁਰਪਦ ਗਾਇਕੀ ਨੂੰ ਆਪ ਖਾਸ ਕਰਕੇ ਬਹੁਤ ਪਸੰਦ ਕਰਦੇ ਸਨ ਅਤੇ ਇਹ ਦੁਖ ਦੀ ਗਲ ਹੈ ਕਿ ਇਹ ਗਾਇਕੀ ਪੰਜਾਬ ਵਿਚ ਬੜੀ ਤੇਜ਼ੀ ਨਾਲ ਲੋਪ ਹੋ ਰਹੀ ਹੈ। ਖਿਆਲ, ਟੱਪਾ, ਠੁਮਰੀ ਤੇ ਸਿਨੇਮਾ ਦੀਆਂ ਤਰਜਾਂ ਗਾਉਣ ਵਾਲੇ ਵਧ ਰਹੇ ਹਨ ਤੇ ਛਾਤੀ ਅਤੇ ਗਲੇ ਦੇ ਜੋਰ ਨਾਲ ਗਾਈ ਜਾਣ ਵਾਲੀ ਧੁਰਪਦ ਗਾਇਕੀ ਵਲ ਘਟ ਵਧ ਹੀ ਖਿਆਲ ਦਿਤਾ ਜਾਂਦਾ ਹੈ। ਆਪਨੇ ਅੰਮ੍ਰਿਤਸਰੀ ਰੁਬਾਬੀਆਂ ਭਾਈ ਤਾਬਾ, ਭਾਈ ਅਨਾਇਤ, ਭਾਈ ਦੇਸਾ ਆਦਿ ਨੂੰ ਕਈ ਵਾਰ ਭੈਣੀ ਸਾਹਿਬ ਬੁਲਵਾਇਆ ਤੇ ਉਹਨਾਂ ਪਾਸੋਂ ਪੁਰਾਣੀਆਂ ਗੁਰਮਤ ਸੰਗੀਤ ਦੀਆਂ ਰਹੁ ਰੀਤਾਂ ਸੁਣਨ ਦੇ ਨਾਲ ਉਹਨਾਂ ਨੂੰ ਸਾਂਭਣ ਦਾ ਵੀ ਜਤਨ ਕੀਤਾ।

ਸਿਖ ਪੰਥ ਵਿਚ ਏਕਤਾ ਵਧਾਉਣ, ਧੜੇਬੰਦੀ ਦੂਰ ਕਰਕੇ ਮੇਲ ਮਿਲਾਪ ਕਰਾਉਣ ਦੀ ਰੀਝ ਵਿਚ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਦਾ ਮਹਾਨ ਸਮਾਗਮ ਭੈਣੀ ਸਾਹਿਬ ਵਿਚ ਕਰਵਾਇਆ ਤੇ ਇਸ ਕਾਨਫਰੰਸ ਵਿਚ ਗੁਰੂ ਨਾਨਕ ਦੀਆਂ ਕੁਲ ਅਨੁਯਾਈ ਸੰਪ੍ਰਦਾਵਾਂ ਸ਼ਾਮਲ ਹੋਈਆਂ। ਭੈਣੀ ਸਾਹਿਬ ਦੀ ਕਾਫਰੰਸ ਪਿਛੋਂ ਗੁਜਰਾਂਵਾਲੇ ਸਿਖ ਵਿਦਿਅਕ ਕਾਨਫਰੰਸ ਦੇ ਸਮੇ ਵੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਹੋਈ ਤੇ ਕਾਨਫਰੰਸ ਉਤੇ ਵਧੀਕ ਖਰਚ ਵੀ ਹਜ਼ੂਰ ਨੇ ਹੀ ਕੀਤਾ। ਆਪ ਸਮਝਦੇ ਸਨ ਕਿ ਗੁਰੂ ਨਾਨਕ ਦੇਵ ਜੀ ਦੀ ਸਿਖੀ ਦਾ ਪਰਚਾਰ ਕਰਨ ਵਾਲੀਆਂ ਸਭ ਸੰਪ੍ਰਦਾਵਾਂ ਗੁਰੂ ਨਾਨਕ ਫੁਲਵਾੜੀ ਵਿਚ ਵੰਨਾ ਵੰਨੇ ਫੁਲਾਂ ਦੀ ਹੋਂਦ ਇਸਦੀ ਸੁੰਦਰਤਾ ਵਿਚ ਵਾਧਾ ਕਰਦੀ ਹੈ। ਮੰਡਨ ਰੂਪ ਸਭ ਨੂੰ ਪਰਚਾਰ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ, ਪਰ ਖੰਡਨ ਰੂਪ ਵਿਚ ਵਿਰੋਧੀ ਭਾਵ ਪੈਦਾ ਹੁੰਦੇ ਹਨ। ਭੈਣੀ ਸਾਹਿਬ ਵਿਚ ਨਾਮਧਾਰੀ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਦੇ ਹਨ ਪਰ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਦੇ ਅਰੰਭ ਵਿਚ ਦਸ ਪਾਤਸ਼ਾਹੀਆਂ ਦਾ ਅਰਦਾਸਾ ਹੋਇਆ ਤੇ ਹਜ਼ੂਰ ਨੇ ਇਸ ਬਾਰੇ ਮੁਸਕਰਾਕੇ ਕਿਹਾ ਕਿ ਇਹ ਗੁਰੂ ਵੀ ਤਾਂ ਸਾਡੇ ਹੀ ਹਨ ਤੇ ਉਹਨਾਂ ਨੂੰ ਗਿਣਿਆਂ ਹੀ ਸਾਡੇ ਬਾਰਾਂ ਗੁਰੂ ਬਣਦੇ ਹਨ।

ਅਜਾਦੀ ਦੀ ਮਹਾਨ ਲੋਕ ਲਹਿਰ ਵਿਚ ਨਾਮਧਾਰੀ ਸਿੰਘਾਂ ਨੇ ਜੋ ਹਿਸਾ ਪਾਇਆ ਉਸਦੀ ਮਹਾਨਤਾ ਤੋਂ ਕੌਣ ਇਨਕਾਰ ਕਰ ਸਕਦਾ ਹੈ। ਫੇਰ ਵਡੀ ਗਲ ਇਹ ਹੈ ਕਿ ਉਹਨਾਂ ਨੇ ਬਗੈਰ ਕਿਸੇ ਸ਼ਰਤ ਦੇ-ਇਹ ਹਿੱਸਾ ਪਾਇਆ। ਉਹਨਾਂ ਦੇ ਸਾਮ੍ਹਣੇ ਦੇਸ਼ ਨੂੰ ਆਜਾਦ ਕਰਾਉਣ ਦਾ ਲਕਸ਼ ਸੀ ਤੇ ਇਹ ਓਹੋ ਲਕਸ਼ ਸੀ ਜਿਸਨੂੰ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਿਰਸੇ ਵਿਚ ਲਿਆ ਸੀ।

ਸੁਰਗੀ ਸਤਿਗੁਰਾਂ ਨੇ ਚੰਗੀ ਨਸਲ ਦੇ ਪਸ਼ੂ ਪਾਲਣ ਵਲ ਉਚੇਚਾ ਧਿਆਨ ਦਿਤਾ। ਉਹ ਚਾਹੁੰਦੇ ਸਨ ਕਿ ਪੰਜਾਬ ਵਿਚ ਵਧੀਆ ਨਸਲ ਦੀਆਂ ਗਊਆਂ, ਮੱਝਾਂ ਤੇ ਘੋੜੇ ਘੋੜੀਆਂ ਨੂੰ ਪਾਲਣ ਦਾ ਸ਼ੌਕ ਵਧੇ। ਉਹਨਾਂ ਦੇ ਪਾਲੇ ਘੋੜਿਆਂ ਨੇ ਘੋੜ ਦੌੜਾਂ ਵਿਚ ਪਹਿਲੇ ਇਨਾਮ ਤੇ ਸੋਨੇ ਦੇ ਕੱਪ ਜਿਤੇ। ਉਹਨਾਂ ਦੀ ਨਿਗਰਾਨੀ ਵਿਚ ਪਲੀਆਂ ਗਊਆਂ ਨੇ ਦੁਧ ਤੇ ਘਿਉ ਦਾ ਨਵਾਂ ਰੀਕਾਰਡ ਕਾਇਮ ਕੀਤਾ ਤੇ ਉਹਨਾਂ ਦੀਆਂ ਮੱਝਾਂ ਆਪਣੀ ਮਿਸਾਲ ਆਪ ਹਨ। ਉਹ ਅਸਲ ਅਰਥਾਂ ਵਿਚ ਗਊ ਪਾਲ ਤੇ ਗਊ ਰਖਿਅਕ ਸਨ। ਉਹਨਾਂ ਦੀ ਅੰਤਲੀ ਬਿਮਾਰੀ ਦਾ ਇਕ ਕਾਰਨ ਇਹ ਵੀ ਸੀ ਕਿ ਆਪਣੀ ਸਿਹਤ ਦੀ ਕੋਈ ਪਰਵਾਹ ਨ ਕਰਦਿਆਂ ਹੋਇਆਂ ਉਹ ਹਿਮਾਚਲ ਸਰਕਾਰ ਦੀ ਸਥਾਪਤ ਕੀਤੀ ਗਊਸ਼ਾਲਾ ਵੇਖਣ ਚਲੇ ਗਏ। ਰਸਤੇ ਵਿਚ ਜੀਪ ਖਰਾਬ ਹੋ ਗਈ ਤੇ ਉਹ ਪੈਦਲ ਹੀ ਕਾਫੀ ਲੰਮਾ ਪਹਾੜੀ ਸਫਰ ਕਰਕੇ ਗਊਸ਼ਾਲਾ ਵਿਚ ਪੁਜੇ। ਇਸ ਖੇਚਲ ਨੂੰ ਉਹਨਾਂ ਦਾ ਸਰੀਰ ਝੱਲ ਨਾ ਸਕਿਆ ਅਤੇ ਫੇਰ ਬੁਖਾਰ ਹੋਣ ਲਗ ਪਿਆ।

ਇਹ ਠੀਕ ਹੈ ਕਿ ਅਜ ਉਹ ਸਰੀਰਕ ਰੂਪ ਵਿਚ ਸਾਡੀ ਏਸ ਦੁਨੀਆਂ ਵਿਚ ਨਹੀ ਹਨ, ਪਰ ਉਹਨਾਂ ਨੇ ਆਪਣੇ ਸਾਰੇ ਜੀਵਨ ਵਿਚ ਜੋ ਪੂਰਨੇ ਪਾਏ ਹਨ ਉਹ ਨਿਰੇ ਸਾਡੇ ਲਈ ਹੀ ਨਹੀ, ਸਾਡੀਆਂ ਆਉਣ ਵਾਲੀਆਂ ਨਸਲਾਂ ਵਾਸਤੇ ਵੀ ਚਾਨਣ ਮੁਨਾਰੇ ਦਾ ਕੰਮ ਦੇਣ ਵਾਲੇ ਹਨ। ਉਹਨਾਂ ਨੇ ਗੁਰਮਤ ਦੀ ਉਸ ਜੋਤ ਨੂੰ ਜਗਾਈ ਰਖਿਆ, ਜੋ ਉਹਨਾਂ ਨੇ ਆਪਣੇ ਪਿਤਾ ਸਤਿਗੁਰਾਂ ਤੋਂ ਸਾਰੀ ਲੁਕਾਈ ਨੂੰ ਚਾਨਣ ਵਿਖਾਉਣ ਲਈ ਵਿਰਸੇ ਵਿਚ ਲਈ ਸੀ। ਉਹਨਾਂ ਨੇ ਆਪ ਸਾਦਾ ਤੇ ਸਵੱਛ ਪਹਿਨਿਆਂ ਤੇ ਸਭ ਨੂੰ ਸਾਦਾ ਰਹਿਣ ਦੀ ਪ੍ਰੇਰਨਾ ਦਿਤੀ। ਉਹ ਜੋ ਕੁਝ ਹੋਰਨਾਂ ਨੂੰ ਬਣਨ ਲਈ ਆਖਦੇ ਸਨ, ਖੁਦ ਆਪ ਵੀ ਉਸ ਦਾ ਨਮੂਨਾ ਬਣਕੇ ਦਸਦੇ ਰਹੇ। ਉਹਨਾਂ ਦੀ ਸੰਗਤ ਵਿਚ ਬੈਠ ਕੇ ਮਹਿਸੂਸ ਹੁੰਦਾ ਸੀ ਕਿ ਮੈਂ ਬੈਕੁੰਠ ਵਿਚ ਆ ਗਿਆ ਹਾਂ। ਦੀਵਾਨ ਵਿਚ ਉਹਨਾਂ ਦੀ ਮੌਜੂਦਗੀ ਦੀਵਾਨ ਨੂੰ ਰਿਸ਼ੀਆਂ ਅਤੇ ਦੇਵਤਿਆਂ ਦੀ ਸਭਾ ਬਣਾ ਦੇਂਦੀ ਸੀ। ਨਾਮਧਾਰੀਆਂ ਵਿਚ ਉਹਨਾਂ ਨੇ ਅਨੇਕ ਸੁਰੀਤੀਆਂ ਦਾ ਪਰਚਾਰ ਕੀਤਾ ਅਤੇ ਵਿਆਹ ਸ਼ਾਦੀਆਂ ਤੇ ਹੋਰ ਘਰੇਲੂ ਰਸਮਾਂ ਸਮੇ ਜੋ ਉਜਾੜਾ ਹੁੰਦਾ ਹੈ, ਨਾਮਧਾਰੀਆਂ ਨੂੰ ਉਸਤੋਂ ਬਚਾਇਆ। ਦੇਸ਼ ਭਗਤੀ ਉਹਨਾਂ ਦੇ ਸਰੀਰ ਤੇ ਜ਼ਮੀਰ ਵਿਚ ਰਚੀ ਮਿਚੀ ਹੋਈ ਸੀ ਅਤੇ ਉਹਨਾਂ ਦੀ ਮਹਾਨ ਸੂਝਵਾਨ ਅਗਵਾਈ ਵਿਚ ਨਾਮਧਾਰੀ ਸਿੰਘਾਂ ਨੇ ਏਸ ਲਈ ਵਧ ਤੋਂ ਵਧ ਕੁਰਬਾਨੀਆਂ ਕੀਤੀਆਂ। ਉਹ ਏਸ ਲਈ ਹਿੰਦੂ ਸਿਖ ਏਕਤਾ ਨੂੰ ਬੜਾ ਜ਼ਰੂਰੀ ਸਮਝਦੇ ਸਨ ਤੇ ਏਸ ਏਕਤਾ ਲਈ ਉਹਨਾਂ ਨੇ ਬਾਰ ਬਾਰ ਯਤਨ ਕੀਤੇ।

ਉਹਨਾਂ ਦੀ ਮਹਾਨ ਉਚ ਵਿਅਕਤੀ ਦਾ ਪਰਮਾਣ ਉਸ ਵੇਲੇ ਵੀ ਮਿਲਿਆ ਜਦ ਉਹਨਾਂ ਦੇ ਸਚਖੰਡ ਪਿਆਨੇ ਪਿਛੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦੀ ਰਸਮ ਅਦਾ ਹੋਈ। ਪ੍ਰਸੰਨਤਾ ਦੀ ਗਲ ਇਹ ਹੈ ਕਿ ਉਹਨਾਂ ਦੇ ਜਾਨਸ਼ੀਨ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਪਿਤਾ ਸਤਿਗੁਰੂ ਵਾਲੇ ਅਨੇਕਾਂ ਗੁਣ ਹਨ ਅਤੇ ਭਰੋਸਾ ਕੀਤਾ ਜਾ ਸਕਦਾ ਹੈ ਕਿ ਨਾਮਧਾਰੀ ਪੰਥ ਇਹਨਾਂ ਦੀ ਅਗਵਾਈ ਵਿਚ ਉਨਤੀ ਤੇ ਸਦਾਚਾਰ ਦੀਆਂ ਉਚੇਰੀਆਂ ਸਿਖਰਾਂ ਛੂਹਵੇਗਾ। ਮਹਾਂਰਾਜਾ ਬਾਬਾ ਬੀਰ ਸਿੰਘ ਜੀ ਦੇ ਸੁਹਿਰਦਤਾ ਭਰੇ ਮਿਲਵਰਤਣ ਨਾਲ ਇਹ ਉਨਤੀ ਹੋਰ ਵੀ ਰੀਸ ਕਰਨ ਜੋਗ ਹੋਵੇਗੀ।



# ਚਮਤਕਾਰ ਹੀ ਚਮਤਕਾਰ

*(ਸ੍ਰੀ ਮਤੀ ਬੀਬੀ ਲੀਥ੍ਰਾ ਜੀ, ਦਿਲੀ)*

ਗੁਰ ਕੀ ਮਹਿਮਾ ਕਿਆ ਕਹਾ ਗੁਰ ਬਿਬੇਕ ਸਤਿ ਸਰ।
ਓਹ ਆਦਿ ਜੁਗਾਦੀ ਜੁਗਹ ਜੁਗ ਪੂਰਾ ਪ੍ਰਮੇਸਰ॥

* * * *

ਨਾਨਕ ਸੋਧੇ ਸਿਮਰਤਿ ਬੇਦ॥
ਪਾਰਬ੍ਰਹਮ ਗੁਰ ਨਾਹੀ ਭੇਦ॥

* * * *

ਬਾਹ ਪਕਰ ਠਾਕੁਰ ਹਉ ਘਿਧੀ ਗੁਣ ਅਵਗੁਣ ਨ ਪਛਾਣੇ॥

* * * *

ਕਤਕ ਦਿਵਸ ਚੜਿਆ ਭਾਗਾਂ ਵਾਲੜਾ ਜੀ,
ਮੇਰੀ ਸੁਣੀ ਗਈ ਕੂਕ ਪੁਕਾਰ ਲੋਕੋ॥
ਭਵਜਲ ਡੁਬਦੀ ਨੂੰ ਗੋਤੇ ਖਾਂਵਦੀ ਨੂੰ,
ਬਾਂਹੋ ਫੜ ਲਿਆ ਚੀਨੀ ਅਸਵਾਰ ਲੋਕੋ॥
ਮੁਖੋਂ ਮੰਤ੍ਰ ਦਿਤਾ ਸਿਰ ਤੇ ਹਥ ਧਰਕੇ,
ਫੂਕ ਕੰਨ ਵਿਚ ਦਿਤੀ ਨੇ ਮਾਰ ਲੋਕੋ॥
ਨਾਮ ਦੇ ਚੁਔਖਰਾ ਹੁਕਮ ਕੀਤਾ,
ਇਹੋ ਜਪਿਆ ਨਾਨਕ ਨਿਰੰਕਾਰ ਲੋਕੋ॥

* * * *

ਰਾਵਲ ਪਿੰਡੀ ਰਹਿੰਦਿਆਂ ਮਾਸ ਸ਼ਰਾਬ ਦੇ ਦੁਰਗੰਧਤ ਤੇ ਪਾਪਮਈ ਸੰਸਾਰ ਵਿਚੋ ਕਢਕੇ ਤਾਰਨ ਹਾਰ ਸ਼ਾਹਿਨ ਕੇ ਸ਼ਾਹ ਦੀਨ ਦਇਆਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿ ਸੰਗਤ ਰੂਪੀ ਰੰਗਾ ਵਿਚ ਨਿਵਾਸ ਦੇ ਦਿਤਾ। ਅੱਜ ਸੰਤ ਫਤਹ ਸਿੰਘ ਜੀ ਦਾ ਜਥਾ ਆ ਰਿਹਾ ਹੈ, ਕੱਲ ਸੰਤ ਪੂੰਗਾਂ ਵਾਲਿਆਂ ਦੇ ਮਸਤ ਦੀਵਾਨ ਸਜ ਰਹੇ ਹਨ। ਫਿਰ ਸ੍ਰੀ ਆਲਿਮ ਜੀ ਦੇ ਆਲਿਮਾਨਾ ਤੇ ਦਲੀਲ ਭਰਪੂਰ ਵਯਾਖਯਾਨ ਕੀਰਤਨ ਹੋ ਰਹੇ ਹਨ ਅਤੇ ਅਗਲੇ ਦਿਨ ਸੰਤ ਅਤਰ ਸਿੰਘ ਜੀ ਦੀਆਂ ਮਦਹੋਸ਼ ਕਰਨ ਵਾਲੀਆਂ ਖੜਤਾਲਾਂ ਦੀ ਗੁੰਜਾਰ ਪੈ ਰਹੀ ਹੈ। ਤੇ ਕਿਸੇ ਦਿਨ ਸ੍ਰੀ ਬੇਲਾ ਸਿੰਘ ਜੀ ਅਲਮਸਤ ਝੂਮ ਰਹੇ ਹਨ, ਇਤਆਦੀ। ਜਿਸ ਸੰਸਾਰ ਨੂੰ ਬਿਖੇ ਦਾ ਬਣ ਕਿਹਾ ਗਿਆ ਹੈ ਉਹ ਰੋਜ਼ਾਨਾ ਹੀ ਸੁਹਾਵਣਾ ਸਵਰਗ ਹੋ ਰਿਹਾ ਹੈ।

ਇਕ ਦਿਨ ਸ੍ਰ: ਦਇਆ ਸਿੰਘ ਜੀ ਬਕੜਾਂ ਵਾਲੇ ਨੇ ਆਣ ਗ੍ਰਿਹ ਪਵਿਤਰ ਕੀਤਾ। ਪ੍ਰਸ਼ਾਦਿ ਪਾਣੀ ਛਕਣ ਤੋਂ ਉਪਰੰਤ ਬੈਠੇ ਤਾਂ ਮੈਂ ਪੁਛਿਆ –" ਸ੍ਰਦਾਰ ਜੀ, ਤੁਸੀ ਬਹੁਤ ਭਜਨ ਕਰਦੇ ਹੋ,

ਮਾਲਾ ਸਦੀਵ ਕਾਲ ਤੁਸਾਂ ਦੇ ਹਥੀ ਸੋਭਦੀ ਹੈ, ਪਰ ਤੁਸੀ ਧਿਆਨ ਕਿਸਦਾ ਕਰਦੇ ਹੋ? "

ਕਹਿਣ ਲਗੇ, " ਧਿਆਨ ਵਾਲਾ ਆਪ ਹੀ ਧਿਆਨ ਵਿਚ ਆ ਬੈਠਾ ਹੈ। "

ਮੈ ਪੁਛਿਆ – " ਕਿਵੇਂ? " ਤਾਂ ਕਹਿਣ ਲੱਗੇ " ਲੌ ਜੀ, ਫਿਰ ਸੁਣੋ;–

ਮੈ ਫੌਜ ਵਿਚ ਸਾਂ। ਜੰਗ ਬਹੁਤ ਜੋਰਾਂ ਤੇ ਸੀ। ਮੈਨੂੰ ਵੀ ਆਰਡਰ ਆ ਗਿਆ। ਜੰਗ ਦੀ ਜਗ੍ਹਾ ਪਹੁੰਚਕੇ ਮੈ ਲੜਾਈ ਦਾ ਅਜਬ ਢੰਗ ਡਿਠਾ। ਕਾੜ ਕਾੜ ਗੋਲੀ ਵਜ ਰਹੀ ਸੀ। ਦੂਜੇ ਦਿਨ ਸਵੇਰੇ ਹੀ ਮੈ ਖੂਬ ਲਾੜੇ ਵਾਂਗ ਸਜਿਆ। ਮੈ ਸਮਝਿਆ ਕਿ ਮੈ ਇਥੇ ਮੌਤ ਲਾੜੀ ਨੂੰ ਵਰਨ ਲਈ ਹੀ ਆਇਆ ਹਾਂ । ਖੁਬ ਲੈਸ ਹੋ ਕੇ ਮੈਦਾਨਿ ਜੰਗ ਵਿਚ ਪੁੱਜਾ। ਗੋਲੀਆਂ ਦੀ ਬੋਛਾੜ ਪੈ ਰਹੀ ਸੀ। ਸਾਹਮਣੇ ਕੀ ਤਕਿਆ ਕਿ ਇਕ ਗੋਲੀ ਮੇਰੇ ਹੀ ਮੱਥੇ ਦੀ ਸ਼ਿਸਤ ਬੰਨੀ ਆ ਰਹੀ ਹੈ। ਜੈਸਾ ਗੁਰੂ ਦੁਖ ਵਿਚ ਯਾਦ ਆਉਂਦਾ ਹੈ ਜੇ ਕਦੀ ਸੁਖ ਵਿਚ ਵੀ ਆਵੇ ਤਾਂ ਦੁਖ ਆਵੇ ਹੀ ਨਾ। ਸ੍ਰੀ ਤੁਲਸੀ ਜੀ ਫੁਰਮਾਂਦੇ ਹਨ:-

*ਦੁਖ ਮੈ ਸਿਮਰਨ ਸਭਿ ਕਰੇ, ਸੁਖ ਮੈ ਕਰੇ ਨਾ ਕੋਇ।।*
*ਜੋ ਸੁਖ ਮੈ ਸਿਮਰਨ ਕਰੇ, ਦੁਖ ਕਾਹੇ ਕੋ ਹੋਇ।।*

ਮੇਰੀ ਤਾਰ ਜੁੜ ਗਈ। ਮੈ ਨਹੀ, ਮੇਰਾ ਮਨ ਪੁਕਾਰ ਰਹਿਆ ਸੀ-

ਹੇ ਸ਼ਾਹਿਨ ਸ਼ਾਹਿ ਸਤਿਗੁਰੂ ਪ੍ਰਤਾਪ ਸਿੰਘ ਜੀ, ਹੇ ਅੰਤਰਜਾਮੀ ਪਾਤਸ਼ਾਹੋ ਹੇ ਨਿਆਸਰਿਓ ਕੇ ਆਸਰੇ, ਮਹਾਂਰਾਜ ਜੀ, ਇਸ ਵਕਤ ਤੇਰੇ ਬਿਨਾਂ ਮੇਰਾ ਕੋਈ ਨਹੀ।

*ਤੈ ਬਿਨ ਕਉਨ ਵੰਡਾਵੇ ਦੁਖੜੇ।*
*ਤੇ ਦਰਸ਼ਨ ਬਿਨ ਨੈਨ ਨੇ ਭੁਖੜੇ।*

ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਰਜਾਂ ਕਰਦਾ ਕਰਦਾ ਮੈ ਲਿਵ ਲੀਨ ਹੋ ਗਿਆ। ਮੇਰੇ ਬੰਦ ਨੈਣਾਂ ਨੂੰ ਰੋਸ਼ਨੀ ਦਾ ਝਲਕਾ ਵਜਾ ਤੇ ਮੇਰੇ ਨੇਤ੍ਰ ਖੁਲ੍ਹ ਗਏ। ਕੀ ਤਕਿਆ–

*ਉਸ ਦਮ ਮੇਰੀਆਂ ਅਖੀਆਂ ਨੇ ਇਕ ਤੱਕੀ ਰੁਸ਼ਨਾਈ।*
*ਗੁਰੂ ਪ੍ਰਤਾਪ ਸਿੰਘ ਘੋੜੇ ਤੇ ਚੜਿਆ,ਦਰਸ ਦਿਖਾਵੇ ਮਾਈ।*

ਸਾਹਮਣੇ ਮੁੜ੍ਹਕੋ ਮੁੜਕੀ ਹੋਇਆ ਘੋੜਾ ਖੜਾ ਹੈ ਤੇ ਘੋੜੇ ਤੇ ਪਾਵਨ ਮ੍ਰਿਦੁਲ ਤੇਜਵਾਨ ਘਟ ਘਟ ਕੀ ਜਾਨਣ ਹਾਰ ਸ਼ਾਹਿਨ ਕਾ ਸ਼ਾਹ ਪਾਤਸ਼ਾਹ ਸ੍ਰੀ ੧੦੮ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦੇ ਰਹੇ ਹਨ ਤੇ ਆਂਵਦੀ ਗੋਲੀ ਨੂੰ (ਧੁਰ ਤੋਂ ਹੀ ਦਾਸਾਂ ਦੀ ਰਖਿਆ ਕਰਨ ਵਾਲੇ, ਜੁਗ ਜੁਗ ਭਗਤ ਉਪਾਇਆ ਪੈਜ ਰਖਦਾ ਆਇਆ ਰਾਮ ਰਾਜੇ। ਪੁਨਾ, ਸਦ ਸੁਣਦਾ ਸਦ ਵੇਖਦਾ, ਵਾਲਾ) ਕ੍ਰਿਪਾ ਭਰਿਆ ਹਥ ਮਾਰਕੇ ਪਾਸੇ ਸੁਟ ਦਿਤਾ ਤੇ ਆਪਣੇ ਦਾਸ ਨੂੰ ਮੌਤ ਦੇ ਮੂੰਹ ਵਿਚੋਂ ਕਢ ਲਿਆ।

ਬੀਬੀ ਜੀ! ਉਸੀ ਦਿਨ ਹੀ ਉਹ ਮੂਰਤੀ ਮੇਰੇ ਨੈਣਾਂ ਵਿਚ ਸਮਾ ਰਹੀ ਹੈ, ਤੇ ਅਖੋਂ ਪਰੋਖੇ ਨਹੀ ਹੁੰਦੀ। ਕਹਿਣ ਲਗੇ ਗੁਰੂ ਕੀ ਕਰਾਮਾਤ ਹੈ। ਸਿਖ ਹੋਵੇ ਸਹੀ ਗੁਰ ਸਦਾ ਸਿਖਦੇ ਅੰਗ ਸੰਗ ਹੈ।

*ਜਿਥੇ ਹਥ ਨਾ ਅੰਬੜੇ ਕੂਕ ਨਾ ਸੁਣੀਐ ਪੁਕਾਰ।।*
*ਉਥੇ ਸਤਿਗੁਰ ਬੇਲੀ ਹੋਵੈ ਕਢ ਲਵੇ ਅੰਤੀ ਵਾਰ।।*

ਮੇਰੇ ਕੱਚੇ ਮਨ ਨੇ ਸੋਚਿਆ ਠੀਕ ਹੈ ਇਹ ਪਿਓ ਦਾਦਿਓਂ ਨਾਮਧਾਰੀ ਹਨ, "ਏਤੇ ਕੂਕਰ ਹਉ ਬੇਗਾਨਾ" ਮੈਂ ਤਾਂ ਨਵੀ ਹੀ ਸਿਖੀ ਵਿਚ ਰਲੀ ਹਾਂ। ਪਰ ਮਨਸਾ ਪੂਰਨ ਹਾਰ ਨੇ ਆਪਣੀ ਪੂਰਨਤਾ ਦਾ ਕੌਤਕ ਵਰਤਾ ਹੀ ਦਿਤਾ।

ਸ੍ਰੀ ੧੦੮ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੁੰਨ ਭੂਮੀ ਸ੍ਰੀ ਭੈਣੀ ਸਾਹਿਬ ਵਿਚ ਯੱਗ ਰਚਾਇਆ। ਹੁਕਮਨਾਮਾ ਮੈਨੂੰ ਵੀ ਆਵਣ ਲਈ ਰਾਵਲ ਪਿੰਡੀ ਪੁੱਜਾ। ਮੇਰੇ ਭਾਗ ਜਾਗੇ ਗੁਰਾਂ ਯਾਦ ਕੀਤਾ। ਪਾਵਨ ਧਰਤੀ ਦੀ ਰਜ ਦੂਜੇ ਦਿਨ ਹੀ ਆਣ ਮਥੇ ਲਾਈ। ਜਰਾ ਡੇਰਾ ਮਿਲਣ ਵਿਚ ਦੇਰੀ ਲਗੀ। ਮੈਂ ਮਿਲੀ ਤਾਂ ਅਰਜ ਕੀਤੀ–

*" ਪਾਤਸ਼ਾਹੋ ! ਕਦੀ ਥੋੜੀ ਜਹੀ ਜ਼ਮੀਨ ਹੋਵੇ – ਦੋ ਕਮਰੇ ਪਾ ਲਈਏ। "*

ਹਜ਼ੂਰ ਝਟ ਤਿਆਰ ਹੋ ਗਏ – " ਚਲ ਬੀਬੀ! ਜਮੀਨ ਤੂੰ ਪਸੰਦ ਕਰ ਲੈ।" ਪਤਾ ਨਹੀ ਸੀ ਕਿ "ਜਿਮੀ ਜਮਾਨ ਕੇ ਬਿਖੇ ਸਮਸਤ ਏਕ ਜੋਤ ਹੈ।" ਦਾ ਨਜਾਰਾ ਦਸਣ ਲਈ ਲਿਜਾ ਰਹੇ ਹਨ। ਕਵੀ ਜੀ! ਮੈਂ ਕੀਹ ਲਿਖਾਂ ਕਿ ਮੇਰੇ ਜਹੀ ਅਉਗਣ ਹਾਰੀ ਮੈਂ ਨਿਕੰਮੀ ਕੋਝੀ ਕਮਲੀ ਕੰਮ ਦੀ ਨਾਹ ਕਾਰ ਦੀ– ਦੇ ਨਾਲ ਸੋਹਣਾ ਖੂੰਡਾ ਫੜਕੇ ਚੱਲ ਪਏ। ਮੈਂ ਪਿਛੇ ਪਿਛੇ ਜਾ ਰਹੀ ਸਾਂ। ਕੋਠੀ ਤੋਂ ਨਿਕਲਕੇ ਸਾਰਾ ਹੀ ਭੈਣੀ ਸਾਹਿਬ ਲੰਘ ਕੇ ਬਾਹਰ ਆ ਗਏ ਤੇ ਉਚੇ ਜੇਹੇ ਟਿੱਬੇ ਤੇ ਖੜੇ ਹੋ ਕੇ ਫੁਰਮਾਣ ਲੱਗੇ–"ਕੀਹ ਇਹ ਜਗ੍ਹਾ ਠੀਕ ਹੈ?" ਮੈਂ ਸਚ ਕਹਿਨੀ ਹਾਂ, ਮੈਂ ਸਾਰੀ ਉਮਰ ਨਾ ਜਾਣ ਸਕੀ ਕਿ ਇਹੀ ਖੰਡਾਂ ਬ੍ਰਹਿਮੰਡਾਂ ਦਾ ਮਾਲਿਕ ਹੈ। ਇਹੀ ਕਰਤਾ ਹਰਤਾ ਹੈ। ਧਰਤ ਅਸਮਾਨ ਇਸੀ ਦੇ ਬਣਾਏ ਹੋਏ ਹਨ। ਮੈਂ ਭੋਲੇ ਭਾ ਕਿਹਾ–" ਜੀ ਆਪ ਕੋਠੀ ਰਵ੍ਹੋ ਤੇ ਮੈਂ ਇਥੇ? ਮੈਂ ਆਪ ਤੋਂ ਇਤਨਾਂ ਦੂਰ ਨਹੀ ਰਹਿਣਾ ਚਾਂਹਦੀ, ਡਰ ਲਗਦਾ ਹੈ।

ਬੱਸ ਮੇਰੇ ਇਤਨੀ ਕਹਿਣ ਦੀ ਦੇਰ ਸੀ ਕਿ ਅਗੇ ਜਾਂਦੇ ਜਾਂਦੇ ਮੁੜ ਪਏ ਤੇ ਪਰਤਕੇ ਮੇਰੇ ਵਲ ਵੇਖਿਓ ਨੇ। ਸੁੰਦਰ ਮੁਖ ਤੋਂ ਬਚਨ ਉਚਾਰਿਆ ਨੇ "ਬੀਬੀ ਤੂੰ ਜਿਥੇ ਮਰਜੀ ਦੇ ਰਹਿ ਤੈਨੂੰ ਮੇਰੇ ਹੁੰਦੇ ਕੋਈ ਡਰ ਨਹੀ।" ਮੇਰਿਆਂ ਨੈਣਾਂ ਨੇ ਉਸ ਵਕਤ ਕੀਹ ਡਿਠਾ, ਸਚੀ ਜੀ ਮੈਂ ਬਿਆਨ ਨਹੀ ਕਰ ਸਕਦੀ। ਕਦੀ ਮੇਰੀਆਂ ਅਖਾਂ ਨੂੰ ਜਬਾਨ ਹੁੰਦੀ ਤਾਂ ਤੁਹਾਨੂੰ ਸਭੋ ਕੁਝ ਸਚ ਸਚ ਦਸਦੀਆਂ। ਵਿਧਾਤਾ ਨੇ ਬੜੀ ਜਬਰਦਸਤੀ ਕੀਤੀ ਹੈ ਜੋ ਨੈਣਾਂ ਨੂੰ ਜੀਭ ਨਹੀ ਲਾਈ ਤੇ ਜੀਭ ਨੂੰ ਅਖਾਂ ਨਹੀ ਦਿਤੀਆਂ:

*ਸੋ ਜਾਣੈ ਜਿਨ ਚਾਖਿਆ ਹਰਿ ਨਾਮ ਅਮੋਲਾ॥*
*ਕੀਮਤ ਕਹੀ ਨ ਜਾਈਐ ਕਿਆ ਕਹਿ ਮੁਖ ਬੋਲਾ॥*
*ਸਫਲ ਦਰਸ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ॥*
*ਪਾਵਹੁ ਧੂਰ ਤੇਰੇ ਦਾਸ ਕੀ ਨਾਨਕ ਕੁਰਬਾਣੀ॥*

ਡਰਦੀ ਹਾਂ ਕਿ ਕਿਤੇ ਕੁਛ ਝੂਠ ਨ ਬੋਲਿਆ ਜਾਏ। ਕੀਹ ਡਿਠਾ ਕਿ ਦਸੋ ਦਿਸਾ ਹੀ ਪ੍ਰਕਾਸ਼ ਰੂਪ ਹੋ ਕੇ:

*ਪ੍ਰਤਾਪ ਬਡੋ ਜਾਕੋ ਜਗ ਮੈ ਜਿਸਕਾ,*
*ਸੋਈ ਫੈਲ ਰਹਿਓ ਸਗਲੇ ਜੁਗ ਮਾਹੀ।*
*ਦੀਖਤ ਆਂਖਨ ਵਾਲੋਂ ਕੋ ਹੈ,*
*ਦ੍ਰਿਗ ਹੀਨ ਕੋ ਵੋਹ ਕਬਹ ਦੀਖਤ ਨਾਹੀ॥*
*ਹੈ ਸ਼ਰਧਾ ਜਿਨਕੇ ਉਰ ਅੰਤਰ,*

*ਨਿਸ ਦਿਨ ਉਨਕੇ ਸੰਗ ਬਸਾਹੀ।।*
*ਲਾਡ ਲਡਾਵਤ ਖੇਲ ਖਿਲਾਵਤ,*
*ਆਪਨੇ ਜਨ ਸਿਉ ਪਰਦਾ ਲਾਹੀ।।*
*ਦਾਸਨ ਕੇ ਸੰਗ ਐਸੇ ਬਸਤ ਹੈ,*
*ਨਿਸ ਦਿਨ ਜਿਓ ਫਿਰਤੀ ਪਰਛਾਹੀ।*

ਦੂਰ ਦੂਰ ਦੇ ਅਸਮਾਨਾਂ ਤੇ ਨੇੜੇ ਨੇੜੇ ਦੀਆਂ ਹਵਾਵਾਂ ਵਿੱਚ ਉਚੇ ਉਚੇ ਪਹਾੜਾਂ ਦੀਆਂ ਚੋਟੀਆਂ ਤੇ, ਦ੍ਰਖਤਾਂ ਦੇ ਪੱਤੇ ਪੱਤੇ ਵਿਚ ਦੂਰ ਦੂਰ ਦੀਆਂ ਨਦੀਆਂ ਵਿਚ , ਊਚਾਂ ਨੀਚਾਂ ਵਿਚ, ਹਜ਼ੂਰ ਦੀ ਜਗ ਮਗ ਜੋਤ ਬਿਰਾਜ ਰਹੀ ਹੈ। ਮੁਖ ਦਾ ਪ੍ਰਕਾਸ਼ ਝਲਿਆ ਨਹੀ ਜਾਂਦਾ, ਮੇਰੇ ਜਨਮਾਂ ਜਨਮਾਂ ਦੇ ਡਰ ਦੂਰ ਹੋ ਗਏ।

*ਭਈ ਅਮੋਲੀ ਭਾਰਾ ਤੋਲੀ*
*ਮੁਕਤਿ ਜੁਗਤਿ ਦਰ ਖੋਲਾ।*
*ਕਹੁ ਨਾਨਕ ਹਉ ਨਿਰਭਉ ਹੋਈ,*
*ਸੋ ਪ੍ਰਭ ਮੇਰਾ ਓਲਾ।*
*ਵਡ ਪ੍ਰਤਾਪੀ ਜਿਨ੍ਹਾਂ ਦੇ ਸਿਰਤੇ*
*ਤਿਨਾਂ ਨੂੰ ਕਮੀ ਨਾ ਕਾਈ।*
*ਖਾਵਨ ਪੀਵਨ ਭੋਗਨ ਭੁੰਚਨ,*
*ਭਾਗ ਤਿਨਾ ਦੇ ਆਹੀ।*
*ਕਰਨ ਅਰਦਾਸ ਸਤਿਗੁਰ ਦੇ ਅਗੇ,*
*ਸਤਿਗੁਰ ਹੋਨ ਸਹਾਈ।*
*ਲੀਲ੍ਹਾ ਮੈਂ ਬਲਿਹਾਰ ਉਹਨਾਂ ਤੋਂ,*
*ਜਿਨ੍ਹਾਂ ਮਨ ਪਰਤੀਤ ਸਵਾਈ।*
*ਵਡ ਪ੍ਰਤਾਪੀ ਜਿਨ੍ਹਾਂ ਦੇ ਸਿਰ ਤੇ*
*ਕਾਜ ਤਿਨ੍ਹਾਂ ਦੇ ਹੋਏ।*

ਸਤਿਗੁਰ ਹਰ ਸਮੇਂ, ਹਰ ਥਾਂ ਅਤੇ ਹਰ ਮੌਕੇ ਤੇ ਮੌਜੂਦ ਹੈ," ਪਰ ਭਾਗ ਹੀਨ ਨਰ ਪਾਵਤ ਨਾਹੀ "।

ਇਕ ਵਾਰ ਕੋਹਮਰੀ ਬੜੇ ਬੜੇ ਅਮ੍ਰੀਕਨ ਫੌਜੀ ਆਏ। ਔਰਤਾਂ ਮਾਲ ਰੋਡ ਤੇ ਨਹੀ ਸਨ ਜਾਂਦੀਆਂ। ਸਾਡ਼ੀ ਕੋਠੀ ਦੂਰ ਸੀ। ਮੈ ਆਪਣੇ ਨਾਲ ਇਕ ਛੇ ਸਾਲ ਦੇ ਬਚੇ ਬ੍ਰਿਜ ਮੋਹਨ ਸਿੰਘ (ਜੋ ਅਜਕਲ ਕੈਪਟਨ ਹਨ) ਨੂੰ ਲੈ ਕੇ ਮਾਲ ਰੋਡ ਵੱਲ ਚਲ ਪਈ। ਰਸਤੇ ਵਿਚ ਕੋਈ ਅਠ ਕੁ ਅਮਰੀਕਨ ਸ਼ਰਾਬੀ ਹੋਏ ਮਿਲ ਪਏ। ਮੈ ਡਰੀ ਤੇ ਉਸੀ ਅੰਗ ਸੰਗ ਰਹਿਣ ਵਾਲੇ ਵੱਡ ਪ੍ਰਤਾਪੀ ਜੀ ਦੇ ਚਰਨਾਂ ਵਿਚ ਮਨ ਜਾ ਪਿਆ, ਅਖਾਂ ਕੀਹ ਤਕਿਆ -ਉਸੇ ਪਹਾੜੀ ਤੇ ਹੱਥ ਵਿਚ ਖੂੰਡਾ ਫੜੀ ਦਿਖਾਈ ਦੇ ਗਏ। ਅਮਰੀਕਨਾਂ ਨੂੰ ਉਸ ਦੀਦਾਰ ਦਾ ਝਲਕਾ ਵਜਾ ਇਕ ਦਮ ਠਠੰਬਰ ਕੇ ਪਿਛਲੇ ਪੈਰੀਂ ਪਹਾੜੀ ਤੋਂ ਹੇਠ ਹੀ ਉਤਰਨ ਲਗ ਪਏ ਜਿਥੇ ਕਿ ਰਾਹ ਵੀ ਨਹੀ ਸੀ। 'ਗੁਰੂ ਮੇਰੇ ਸੰਗ ਸਦਾ ਹੈ ਨਾਲੇਂ'। ਉਹਨਾਂ ਦੀ ਮੈ ਕੀ ਕੀ ਮਹਿਮਾਂ ਗਾਵਾਂ ਹੁਣ ਜੋ ਤਾਜਾ ਉਪਕਾਰ ਕੀਤਾ ਨੇ ਕਿ ਆਪਦੇ ਸੋਹਣੇ ਲਾਲ ਦਾ ਪੱਲਾ ਆਪ ਆਕੇ ਮੇਰੇ ਹਥ ਪਕੜਾਕੇ ਮੇਰੇ ਦਿਲ ਤੋਂ ਆਪਣੇ ਵਿਛੋੜੇ ਦੀ ਧੀਰਜ ਦੀ ਪੱਟੀ ਬੰਨ੍ਹਾ ਗਏ ਹਨ। ਇਹ ਕਥਾ ਫਿਰ ਕਿਸੀ ਵਕਤ ਬਿਨੈ ਕਰਸਾਂ।

# ਨਾਮਧਾਰੀ ਜਗਤ ਨਾਲ ਮੇਰੀ ਪਛਾਣ

*(ਕਾਮਰੇਡ ਜਗਜੀਤ ਸਿੰਘ ਜੀ ਅਨੰਦ)*

ਜਿਹੜੇ ਘਰ ਵਿਚ ਮੈ ਬਾਲਪਣ ਕਟਿਆ ਉਹ ਤਰਨ ਤਾਰਨ ਪ੍ਰਕਰਮਾਂ ਦੇ ਕੋਲ ਅਕਾਲੀ ਫੂਲਾ ਸਿੰਘ ਦੇ ਪੁਰਾਣੇ ਮਕਾਨ ਦੇ ਖੋਲਿਆਂ ਤੇ ਉਸਰਿਆ ਇਕ ਸਿਮਟਿਆ ਜਿਹਾ ਘਰ ਸੀ। ਪ੍ਰਕਰਮਾਂ ਦੀ ਜਿਹੜੀ ਬਾਹੀ ਸਾਡਾ ਘਰ ਸੀ, ਓਸੇ ਬਾਹੀ ਘਰ ਤੋਂ ਕੁਝ ਵਿਥ ਤੇ ਕੂਕਿਆਂ ਦਾ ਬੁੰਗਾ ਸੀ। ਇਸ ਬੁੰਗੇ ਦੀ ਸਿੰਵਾਣ ਮੈਨੂੰ ਉਸ ਉਮਰ ਤੋਂ ਸੀ ਜਿਸ ਉਮਰੇ ਮੈ ਇਹ ਵੀ ਨਹੀ ਸਾਂ ਸਮਝ ਸਕਦਾ ਕਿ ਇਸ ਨੂੰ ਕੂਕਿਆਂ ਦਾ ਬੁੰਗਾ ਕਿਉਂ ਕਹਿੰਦੇ ਹਨ।

* * * *

ਇਕ ਕੂਕੇ ਨਾਲ ਮੇਰੀ ਪਹਿਲੀ ਪਛਾਣ ਉਦੋਂ ਹੋਈ ਜਦੋਂ ਅਜੇ ਮੈਂ ਆਪਣੇ ਆਲੇ ਦੁਆਲੇ ਦੀ ਸਮਝ ਦੀਆਂ ਪਹਿਲੀਆਂ ਪੌੜੀਆਂ ਚੜ੍ਹ ਰਿਹਾ ਸਾਂ। ਪਹਿਲਾ ਕੂਕਾ ਮੈਂ ਅਮਾਵਸ ਵਾਲੇ ਦਿਹਾੜੇ ਤਕਿਆ। ਕੂਕਿਆਂ ਦੇ ਬੁੰਗੇ ਅੰਦਰ ਦੀਵਾਨ ਸਜਿਆ ਹੋਇਆ ਸੀ, ਕੀਰਤਨ ਦੀਆਂ ਧੁੰਨਾਂ ਉਠ ਰਹੀਆਂ ਸਨ, ਤੇ ਪਰਕਰਮਾਂ ਵਿਚ ਮੱਸਿਆ ਨ੍ਹਾਉਂਦੇ ਲੋਕਾਂ ਦੇ ਰੌਲੇ ਤੋਂ ਉਪਰ ਉਠ ਇਕ ਤੁਕ ਮੁੜ ਮੁੜ ਕੰਨੀ ਪੈਂਦੀ ਸੀ।

## "ਗੁਰੂ ਜੀ ਜਿਨ੍ਹਾਂ ਤੇਰਾ ਨਾਮ ਜਪਿਆ"

ਅਕਾਲੀਆਂ ਵਲੋਂ ਕੂਕਿਆਂ ਦੇ ਵਿਰੋਧ ਕਾਰਨ ਕੂਕਿਆਂ ਨੂੰ ਪਰਕਰਮਾਂ ਵਿਚ ਦੀਵਾਨ ਸਜਾਣ ਦੀ ਇਜਾਜ਼ਤ ਨਹੀ ਸੀ ਹੁੰਦੀ। ਇਸ ਵਿਰੋਧ ਨੇ ਹੀ ਕੂਕਿਆਂ ਤੇ ਹੋਰਨਾਂ ਵਿਚਕਾਰ ਉਹ ਵਿੱਥ ਪਾ ਰਖੀ ਸੀ ਕਿ ਕਿਸੇ ਕੂਕੇ ਨੂੰ ਦੇਖਣਾ ਵੀ ਮੇਰੇ ਲਈ ਅਚੰਭੇ ਦੀ ਗਲ ਸੀ।

ਮੈ ਬੁੰਗੇ ਦੀ ਬਾਰੀ ਕੋਲ ਕੰਨ ਲਾ ਕੇ ਖੜਾ ਸਾਂ ਜਦ ਚਾਨਚਕ ਬੁਗੇ ਦੀ ਪਰਕਰਮਾਂ ਵਲ ਦਾ ਬੂਹਾ ਖੁਲਿਆ ਤੇ ਅਜਬੀ ਵਜਦ ਵਿਚ ਝੂਮਦਾ ਇਕ ਕੂਕਾ ਪਰਕਰਮਾਂ ਵਿਚ ਆਣ ਨਿਕਲਿਆ। ਉਹਦੇ ਖੁਲ੍ਹੇ ਹੋਏ ਕੇਸ ਉਹਦੀਆਂ ਬਾਹਾਂ ਉਪਰਦੀ ਝੂਲ ਕੇ ਕਦੇ ਅਗੇ ਪੈਂਦੇ ਸਨ ਕਦੇ ਪਿਛੇ ਤੇ ਉਹਦੇ ਮਥੇ ਦੇ ਜਲਾਲ ਦੀ ਝਾਲ ਨਹੀ ਸੀ ਝਲੀ ਜਾਂਦੀ ਦੁਧ ਚਿੱਟੇ ਖੱਦਰ ਦਾ ਲੰਮਾ ਕੁੜਤਾ ਤੇ ਕਛਹਿਰਾ, ਲਿਸ਼ ਲਿਸ਼ ਕਰਦੇ ਸੋਹਣੇ ਧੋਤੇ ਕੇਸ, ਹਥ ਵਿਚ ਸਰਬਲੋਹ ਦਾ ਕੜਾ ਤੇ ਅੰਗ ਅੰਗ ਥਰਕਾਂਦੀ ਮਸਤੀ.......। ਜਿਉਂ ਜਿਉਂ ਉਹ ਘੁੰਮਰ ਪਾਉਂਦਾ ਸੀ, ਮਸਿਆ ਦੀ ਭੀੜ ਰਾਹ ਛਡ ਪਿਛੇ ਸਰਕਦੀ ਜਾਂਦੀ ਸੀ।

ਅਜੇ ਮੈ ਇਸ ਅਲੌਕਿਕ ਦ੍ਰਿਸ਼ ਦਾ ਦ੍ਰਵਿਆ ਹੀ ਖੜਾ ਸਾਂ, ਕਿ ਰੌਲਾ ਉਠ ਖਲੋਤਾ, ਕੇ ਸੌ ਨੰਗਾ ਕੂਕਾ ਪ੍ਰਕਰਮਾਂ ਵਿਚ ਆਣ ਵੜਿਆ, ਇਹ ਨੂੰ ਸੁਤ ਦਿਓ। ਲਾਹ ਦਿਓ ਮਸਤੀ ਵਡੇ ਮਸਤਾਨੇ ਦੀ, ਤੇ ਡਾਂਗਾਂ ਫੜੀ ਕਈ ਅਕਾਲੀ ਸੇਵਾਦਾਰ ਏਸ ਮਸਤਾਨੇ ਤੇ ਟੁਟ ਪਏ।

ਮਥੇ ਵਿਚੋਂ ਲਹੂ ਦੀ ਤਤੀਰੀ ਫੁਟ ਪਈ, ਪਰ ਮਸਤਾਨੇ ਨੇ ਨਾ ਕੁਝ ਮੂੰਹੋਂ ਬੋਲਿਆ ਤੇ ਨਾ ਆਪਣੇ ਪੈਰਾਂ ਦੇ ਤਾਲ ਵਿਚ ਵਿਘਨ ਪੈਣ ਦਿਤਾ। ਰੌਲਾ ਸੁਣ ਅੰਦਰੋਂ ਦੀਵਾਨ ਵਿਚੋਂ ਟੇ

ਢੀਆਂ ਪਗਾਂ ਵਾਲੇ (ਸੁਆਦਲੀ ਗੱਲ ਏਹ ਹੈ ਕਿ ਅਸੀ ਬਾਰਾਂ ਗੁਰੂ ਸਾਹਿਬਾਨ ਦੀਆਂ ਰਵਾਇਤੀ ਦਸਤਾਰਾਂ ਨੂੰ ਆਪਣੇ ਸਿਰ ਤੇ ਸਜਾਂਦੇ ਇਹਨਾਂ ਨੂੰ ਸਿਧੀਆਂ ਆਖਦੇ ਹਾਂ, ਜਿਨ੍ਹਾਂ ਨੂੰ ਬਹੁਗਿਣਤੀ ਟੇਢੀਆਂ ਪਗਾਂ ਬੰਨਣ ਵਾਲੇ ਹੁਣ ਟੇਢੀਆਂ ਕਹਿਣ ਲਗ ਪਏ ਹਨ-ਸੰਪਾਦਕ) ਸਜੀਲੇ ਦਾੜ੍ਹਿਆਂ ਵਾਲੇ ਚਿਟੇ ਖਦਰ ਦੇ ਕਪੜਿਆਂ ਵਾਲੇ ਉਸਦੇ ਕੁਝ ਸੰਗੀ ਪਰਕਰਮਾਂ ਵਿਚ ਆਏ ਤੇ ਅਕਾਲੀ ਸੇਵਾਦਾਰਾਂ ਦੇ ਘੇਰੇ ਵਿਚੋਂ ਆਪਣੇ ਸਾਥੀ ਨੂੰ ਕਢ ਕੇ ਅੰਦਰ ਲੈ ਗਏ।

ਲਹੂ ਲੁਹਾਨ ਮਸਤਾਨੇ ਦੀ ਚਾਲ ਵਿਚ ਥਿੜਕਣ ਨਾ ਆਈ ਤੇ ਨਾਂ ਅੰਦਰੋਂ ਉਠ ਰਹੀਆਂ ਕੀਰਤਨ ਦੀਆਂ ਧੁਨਾਂ ਵਿਚ ਵਿਘਨ ਪਿਆ।

* * * *

ਮੇਰੀ ਉਹ ਪਹਿਲੀ ਜਾਣ ਪਛਾਣ ਨਿੱਜੀ ਨਹੀ ਸੀ, ਪ੍ਰਦਰਸ਼ਕੀ ਸੀ। ਕੂਕੇ ਵੀਰਾਂ ਨਾਲ ਮੇਰੀ ਨਿੱਜੀ ਜਾਣ ਪਛਾਣ ਮੇਰੇ ਪਹਿਲੇ ਗੁਪਤ ਸੰਗ੍ਰਾਮ ਦੇ ਵਰ੍ਹਿਆਂ ਵਿੱਚ ਹੋਈ। ਦੂਜੀ ਜੰਗ ਦੇ ਪਹਿਲੇ ਸਾਲਾਂ ਵਿੱਚ ਸਾਮਰਾਜੀ ਜਬਰ ਮਸ਼ੀਨ ਨੇ ਤੇਜ ਖਿਆਲੀਆਂ ਉਤੇ ਕਰਾਰਾ ਵਾਰ ਕੀਤਾ। ਸੋਸ਼ਲਿਸਟਾਂ ਤੇ ਕਮਿਊਨਿਸਟਾਂ ਦੇ ਸਭ ਉਘੇ ਆਗੂਆਂ ਨੂੰ ਫੜਕੇ ਡੇਰਾ ਗਾਜੀ ਖਾਂ, ਮਿੰਟਗੁਮਰੀ ਦੀਆਂ ਜੇਲ੍ਹਾਂ ਤੇ ਦਿਉਲੀ ਦੇ ਕੈਂਪ ਵਿੱਚ ਤਾੜ ਦਿਤਾ ਗਿਆ। ਫਰਜ ਦੀ ਸੱਦ ਨੂੰ ਪਛਾਣ ਮੈਂ ਕਾਲਜ ਦੀ ਪੜ੍ਹਾਈ ਵਿਚੇ ਛੱਡ ਗੁਪਤ ਸੰਗ੍ਰਾਮ ਵਿੱਚ ਠਿੱਲ ਪਿਆ।

ਇਸ ਸੰਗ੍ਰਾਮ ਵਿੱਚ ਮੇਰੀ ਪਹਿਲੀ ਡੈਗੋਰੀ ਮੇਰਾ ਉਹ ਨਿਘੇ ਦਿਲ ਵਾਲਾ ਸਾਥੀ ਸੀ ਜਿਹੜਾ ਕੂਕਾ ਲਹਿਰ ਵਿਚੋਂ ਇਨਕਲਾਬੀ ਲਹਿਰ ਵਿੱਚ ਆਇਆ ਸੀ, ਉਹ ਸਾਥੀ ਉਜਾਗਰ ਸਿੰਘ ਬੀਰ, ਅੱਜ ਵੀ ਕਮਿਊਨਿਸਟ ਪਾਰਟੀ ਵਿੱਚ ਆਪਣਾ ਮੋਰਚਾ ਸੰਭਾਲੀ ਬੈਠਾ ਹੈ, ਪਰ ਏਥੇ ਮੈਂ ਉਸਦਾ ਜਿਕਰ ਨਹੀ ਕਰਾਂਗਾ ਕਿਉਂਕਿ ਉਹ ਇਕ ਕੂਕਾ ਨਹੀ, ਸਾਬਕ ਕੂਕਾ ਹੈ।

ਪਰ ਇਸ ਸਾਬਕ – ਕੂਕੇ ਦਾ ਸਦਕਾ ਮੈਨੂੰ ਚਾਲੀ ਇਕਤਾਲੀ ਦੇ ਔਖੇ ਸਾਲਾਂ ਵਿੱਚ ਲਾਹੌਰ ਦੇ ਜਿਲੇ ਦੇ ਚੋਖੇ ਕੂਕਾ ਘਰਾਂ ਵਿਚ ਜਾਣ ਦਾ ਮੌਕਾ ਮਿਲਿਆ। ਡਫਰਕੇ ਵਿਚ ਲਾਹੌਰ ਦੇ ਕੂਕਿਆਂ ਦੇ ਸੂਬੇ ਸੰਤ ਲਾਭ ਸਿੰਘ ਜੀ ਨਾਲ ਜਾਣ ਪਛਾਣ ਵੀ ਉਹਨੀ ਦਿਨੀ ਹੀ ਹੋਈ ਤੇ "ਸਤਿਜੁਗ" ਦੇ ਸੁਹਿਰਦ ਐਡੀਟਰ-ਸ੍ਰੀ ਪ੍ਰੀਤਮ ਸਿੰਘ ਜੀ 'ਕਵੀ' ਨਾਲ ਵੀ ਪਹਿਲੀ ਮੁਲਾਕਾਤ।

ਪਰ ਇਹ ਮੇਰੇ ਨਿੱਜੀ ਪਛਾਣ ਵਾਲੇ ਪਹਿਲੇ ਕੂਕੇ ਸਜਣ ਨਹੀ ਸਨ। ਮੇਰੇ ਪਹਿਲੇ ਕੂਕੇ ਮਿਤ੍ਰ ਦਾ ਨਾਮ, ਜੇ ਮੇਰਾ ਚੇਤਾ ਮੇਰੇ ਨਾਲ ਛੱਲ ਨਹੀ ਕਰਦਾ, ਤਾਂ ਸੁਹੇਲ ਸਿੰਘ ਸੀ। ਨਾਮ ਭਾਵੇਂ ਨਿਮ੍ਹਾਂ ਪੈ ਗਿਆ ਹੈ ਪਰ ਉਹਦੇ ਨੂਰਾਨੀ ਨਕਸ਼ ਹਾਲੇ ਤੀਕ ਮੇਰੇ ਮਨ ਦੀ ਸਲੇਟ ਤੇ ਚਿਤਰੇ ਪਏ ਹਨ, ਤੇ ਉਹਦੀ ਮੇਹਰਬਾਨੀ ਨੂੰ ਮੈਂ ਕਦੇ ਭੁੱਲ ਨਹੀ ਸਕਦਾ।

ਭਰ ਹੁਨਾਲ ਦੇ ਦਿਨ ਸਨ। ਉਹਨੀ ਦਿਨੀ ਮੇਰਾ ਵਾਸਾ ਕਾਲੂ ਖਾਰੇ (ਰਾਮ ਥੰਮਣ) ਦੇ ਇਕ ਬਾਗ ਵਿੱਚ ਸੀ। ਤਿੱਖੜ ਦੁਪਹਿਰਾ ਸੀ। ਜਦ ਚਾਣ-ਚੱਕ ਖਬਰ ਪੁਜੀ, ਕਿ ਸਾਡੀ ਸਥਾਨਕ ਠਾਹਰ, ਸਾਥੀ ਦਇਆ ਸਿੰਘ ਪ੍ਰੇਮ , ਦੇ ਘਰ ਨੂੰ ਪੁਲਸ ਨੇ ਘੇਰ ਲਿਆ ਹੈ ਤੇ ਉਹ "ਭੱਜੇ -ਹੋਏ" ਕਾਮ ਰੇਟਾਂ ਬਾਰੇ ਪੁਛਣਾਂ ਪੁਛ ਰਹੀ ਹੈ। ਸਾਥੀ ਬੀਰ ਲਹੌਰ ਡਾਕ-ਪੱਤਰ ਦਾ ਪਤਾ ਕਰਨ ਗਏ ਹੋਏ ਸਨ ਤੇ ਮੇਰੇ ਕੋਲ ਇਕ ਹੋਰ ਮੇਰੇ ਵਾਂਗ(ਪਰ ਮੇਰੇ ਨਾਲੋਂ ਵਖਰੇ ਕੰਮਾਂ ਵਿੱਚ) ਭੱਜਾ ਹੋਇਆ ਸੱਜਣ ਹੀ ਸੀ। ਓਸੇ ਵੇਲੇ ਅਸਾਂ ਤਿਆਰੇ ਕਸ ਲਏ ਤੇ ਪਿੰਡ ਦੇ ਪਿਛੇ ਦੀ ਹੋ ਜੋਣੇ ਕਿਆਂ ਤੋਂ ਉਰਲੇ ਸੂਏ ਦੇ ਨਾਲੋ ਨਾਲ ਇਕੋ ਸਾਈਕਲ ਤੇ ਭੱਜ ਖਲੋਤੇ। ਰਾਜਾ ਜੰਗ ਦੇ ਨਹਿਰ-ਰੇਲ ਦੇ ਪੁਲ ਕੋਲ ਜਾ ਮੇਰੇ ਗੈਰ-ਸਿਆਸੀ ਸਾਥੀ ਦਾ ਪੁਲ ਟੱਪਣ ਦਾ ਹੀਆ ਨਾ ਪਿਆ ਤੇ

ਸਾਈਕਲ ਮੇਰੇ ਹੱਥ ਫੜਾ ਉਹ ਆਪ ਟਿੱਭ ਗਿਆ। ਮੈਂ ਦਾੜ੍ਹੀ ਖੁਲ੍ਹੀ ਛੱਡ ਲਈ, ਐਨਕਾਂ ਲਾਹ ਲਈਆਂ, ਤੇੜ ਚਾਦਰਾ ਬੰਨ੍ਹ ਲਿਆ। ਲੁਧਿਆਣੀ ਦੇ ਪੁਲ ਤੱਕ ਪੁਜਣ ਤੋਂ ਪਹਿਲਾਂ ਦੋ ਠਾਹਰਾਂ ਦਾ ਦਰਵਾਜਾ ਖੜਕਾਇਆ , ਪਰ ਪਿੱਛੇ ਪੁਲਸ ਲੱਗੀ ਸੁਣ ਮੈਨੂੰ ਕਿਸੇ ਨਾ ਝੱਲਿਆ।

ਓਦੋਂ ਮੈਨੂੰ ਸਾਥੀ ਬੀਰ ਦੇ ਦੱਸੇ ਇਕ ਹੋਰ ਅੱਡੇ ਦਾ ਖਿਆਲ ਆਇਆ। ਉਹ ਪਾਰਟੀ ਮੈਂਬਰ ਨਹੀ ਸੀ, ਬੀਰ ਦਾ ਜਾਤੀ ਜਾਣੂ ਸੀ। "ਪੁਰਾਣਾ ਨਾਮਧਾਰੀ ਏ, ਵਾਹਵਾ ਚੰਗੇ ਖਿਆਲਾਂ ਦਾ। ਲੋੜ ਵੇਲੇ ਮਾਸਟਰ (ਮੇਰੀ ਉਸ ਗੁਪਤ ਸਮੇਂ ਦੀ ਅੱਲ 'ਮਾਸਟਰ' ਸੀ), ਉਹ ਚੰਗਾ ਕੰਮ ਔਣ ਵਾਲਾ ਬੰਦਾ ਏ।"

ਉਸਦਾ ਪਿੰਡ ਨਹਿਰ ਦੇ ਦੂਜੇ ਬੰਨੇ ਚਾਰ ਕੁ ਮੀਲ ਤੇ ਸੀ ਅਤੇ ਨਹਿਰ ਟੱਪਣ ਲਈ ਵੀ ਮੈਨੂੰ ਦੋ ਮੀਲ ਵਲਾ ਪੌਣਾ ਪੈਂਦਾ ਸੀ। ਦਿਨ ਲੱਥ ਗਿਆ ਸੀ ਤੇ ਸ਼ਾਮਾਂ ਦਾ ਘੁਸ ਮੁਸਾ ਸੀ। ਭਾਵੇਂ ਮੈਂ ਕਾਫੀ ਤਿੱਖੇ ਪੈਡਲ ਮਾਰੇ ਪਰ ਪਿੰਡ ਪੁਜਦਿਆਂ, ਉਹਦਾ ਘਰ ਬੂਹਾ ਪੁਛਦਿਆਂ ਚੋਖੀ ਰਾਤ ਹੋ ਗਈ।

ਘਰ ਵਾਲਿਆਂ ਨੇ ਮੇਰਾ ਖਿੜੇ – ਮੱਥੇ ਸੁਆਗਤ ਕੀਤਾ। ਮੈਂ ਆਪਣੀ ਹਾਲਤ ਦੱਸੀ ਤਾਂ ਉਸਦੇ ਮੱਥੇ-ਵੱਟ ਨਹੀ ਪਿਆ। ਉਸ ਆਖਿਆ,"ਫਿਕਰ ਨਾ ਕਰੋ, ਤੁਸੀ ਆਪਣੇ ਘਰ ਆ ਗਏ ਹੋ।" ਮੈਂ ਕਿਹਾ ਪਿੰਡ ਵਿੱਚ ਰਾਤ ਰਹਿਣਾ ਠੀਕ ਨਹੀ ਹੋਵੇਗਾ ਕਿਤੇ ਬਾਹਰ ਪਿੜਾਂ ਵਿੱਚ ਡੇਰਾ ਹੀ ਚੰਗਾ ਰਹੇਗਾ। ਉਸ ਆਖਿਆ ਕਿ ਉਹ ਆਪ ਇਵੇਂ ਸੋਚ ਰਿਹਾ ਸੀ ਕਿਉਂਕਿ ਘਰ ਸਿੰਘਣੀ ਬੀਮਾਰ ਹੈ, ਕੋਈ ਨਾ ਕੋਈ ਹਾਲ ਪੁਛਣ ਦੇ ਪੱਜ ਹੀ ਆ ਸਕਦਾ ਹੈ।

ਸਿੰਘਣੀ ਦੀ ਬੀਮਾਰੀ ਦੀ ਗੱਲ ਓਹਨੇ ਸਹਿਜ ਸੁਭਾ ਹੀ ਕਹੀ ਸੀ। ਪਰ ਜਦੋਂ ਮੈਂ ਦਲਾਨ ਲੰਘ ਕੇ ਪਿਛਲੀ ਕੋਠੜੀ ਵੱਲ ਵੱਧਿਆ ਤਾਂ ਪੀੜ ਨਾਲ ਹੂੰਗਰਦੀ ਅੱਧਖੜ ਉਮਰ ਦੀ ਇਕ ਪੀਲੀ ਭੂਕ ਬੀਬੀ ਨੂੰ ਮੰਜੇ ਤੇ ਪਈ ਤੱਕ ਹਿਲ ਗਿਆ। ਕਹੇ ਔਖੇ ਵੇਲੇ ਮੈਂ ਕਿਨ੍ਹਾਂ ਨੂੰ ਖੇਚਲ ਆਣ ਪਾਈ।

ਮੇਰੇ ਨਾਂਹ ਨਾਂਹ ਕਰਦਿਆਂ ਵੀ ਭਾਈ ਸੁਹੇਲ ਸਿੰਘ ਜੀ ਇਕ ਸਰਬ ਲੋਹ ਦੇ ਗੜਵੇ ਵਿਚ ਸਮੁੰਦਰ ਤੱਤਾ ਕਰ ਲਿਆਏ ਤੇ ਉਹਨਾਂ ਕਿਹਾ ਮੇਰੇ ਛਕਣ ਦੀ ਦੇਰ ਵਿਚ ਉਹ ਕੋਈ ਸਬੀਲ ਸੋਚ ਲੈਣਗੇ। ਘਰੋਂ ਕੋਈ ਸਵਾ ਕੁ ਮੀਲ ਦੀ ਵਿਥ ਤੇ ਬਾਹਰ ਖੂਹ ਉਤੇ ਜਿਵੇਂ ਉਹਨਾਂ ਮੇਰੇ ਰਾਤ ਕਟਣ ਦਾ ਪ੍ਰਬੰਧ ਕੀਤਾ ਹਥੀ ਪਕਾਅ ਡੂੰਘੀ ਰਾਤੇ ਜਿਵੇਂ ਮੇਰੇ ਲਈ ਪ੍ਰਸ਼ਾਦਿ ਲਿਆਂਦਾ, ਲੀੜੇ ਬਿਸਤਰੇ ਲਈ ਇਕ ਹੋਰ ਚਕਰ ਕਟਿਆ ਤੇ ਸਵੇਰੇ ਮੂੰਹ ਹਨੇਰੇ ਹੀ ਮੈਨੂੰ ਰਾਹ ਪਾਉਣ ਲਈ ਫੇਰ ਆਣ ਪੁਜੇ, ਘਰ ਦੀ ਉਸ ਹਾਲਤ ਵਿਚ, ਇਕ ਡੱਜੇ ਹੋਏ, ਨਾਵਾਕਫ ਪ੍ਰਾਹੁਣੇ ਲਈ ਉਹਨਾਂ ਦੀ ਇਹ ਖੇਚਲ ਮੈਨੂੰ ਭੁਲਦੀ ਨਹੀ। ਤੇ ਫੇਰ ਉਹਨਾਂ ਦਾ ਖਿੜਿਆ ਮਥਾ, ਉਹਨਾਂ ਦੀ ਸੁਚਮ, ਉਹਨਾਂ ਦੀ ਸਾਦਗੀ, ਉਹਨਾਂ ਦਾ ਕੋਈ ਭਾਰ ਮਹਿਸੂਸ ਨਾ ਹੋਣ ਦੇਣਾ।

* * * *

ਉਸ ਰਾਤ ਮੈਂ ਉਹਨਾਂ ਕੋਲੋਂ ਉਹਨਾਂ ਦੇ ਜੀਵਣ ਬਾਰੇ, ਉਹਨਾਂ ਦੇ ਵਿਸ਼ਵਾਸਾਂ ਬਾਰੇ ਦੇਰ ਕੁਝ ਸੁਣਿਆਂ ਤੇ ਉਸੇ ਤੋਂ ਮੈਨੂੰ ਗਿਆਨ ਹੋਇਆ ਕਿ ਉਹਨਾਂ ਦਾ ਸੁਭਾਅ, ਉਹਨਾਂ ਦੀ ਨਿਡਰਤਾ, ਉਹਨਾਂ ਦਾ ਸੇਵਾ-ਭਾਵ ਨਿਰੇ ਉਹਨਾਂ ਦੇ ਜਾਤੀ ਗੁਣ ਕਰਮ ਨਹੀ ਸਨ, ਸਗੋ ਨਾਮਧਾਰੀ ਲਹਿਰ ਦੀ ਉਹਨਾਂ ਨੂੰ ਦੇਣ ਸੀ।

ਨਾਮਧਾਰੀ ਜਗਤ ਦੇ ਸਤਿਗੁਰੂ, ਮਹਾਂਰਾਜ ਪ੍ਰਤਾਪ ਸਿੰਘ ਜੀ ਨਾਲ ਪਹਿਲੀ ਭੇਟ ਇਸ

ਤੇ ਕੋਈ ਦੋ ਸਾਲ ਪਿਛੋਂ ਲਾਹੌਰ ਵਿਚ ਹੋਈ। ਮਹਾਂਰਾਜ ਚਿਰਾਂ ਪਿਛੋਂ ਲਾਹੌਰ ਪਧਾਰੇ ਸਨ, ਤੇ ਉਹਨਾਂ ਦੇ ਸੇਵਕਾਂ, ਲਾਹੌਰ ਦੇ ਪਥਰਾਂ ਵਾਲੇ ਸਰਦਾਰਾਂ, ਇਸ ਖੁਸ਼ੀ ਵਿਚ ਸ਼ਹਿਰੋਂ ਬਾਹਰਵਾਰ, ਨਹਿਰੋਂ ਪਾਰ ਆਪਣੀ ਕੋਠੀ ਵਿਚ ਭੋਜਨ ਕੀਤਾ ਸੀ। ਹੋਰ ਧਾਰਮਕ ਹਲਕੇ ਓਦੋਂ ਅਸਾਂ ਕਮਿਊਨਿਸਟਾ ਦੀ ਛੂਹ ਤੋਂ ਤ੍ਰਹਿੰਦੇ ਸਨ, ਅਤੇ ਆਮ ਲੋਕਾਂ ਵਿਚ ਵੀ ਜੰਗ ਦੇ ਸਹੀ ਖਾਸੇ ਨੂੰ ਪਛਾਣਕੇ ਉਹਨਾਂ ਔਖੜਾਂ ਭਰੇ ਸਾਲਾਂ ਵਿਚ ਸਾਡੇ ਵਲੋਂ ਅਪਣਾਈ ਗਈ ਅਸੂਲੀਪਾਲਸੀ ਕਾਰਨ, ਸਾਡੇ ਵਿਰੁਧ ਤਅਸਬ ਜੋਰਾਂ ਤੇ ਸਨ। ਪਰ ਮਹਾਂਰਾਜ ਪ੍ਰਤਾਪ ਸਿੰਘ ਜੀ ਨੇ ਸਾਰੇ ਕਮਿਓਨਿਸਟ ਹੈਡ ਕੁਆਟਰ ਨੂੰ ਹੀ ਇਸ ਸਮੇਂ ਸੱਦਾ ਭਿਜਵਾ ਦਿਤਾ।

ਮੈਨੂੰ ਇਹ ਮੌਕਾ ਬੜਾ ਅਜੀਬ ਲਗਦਾ ਸੀ, ਕੁਝ ਕੁਝ ਮਨ ਦੀਆਂ ਨੁਕਰਾਂ ਵਿਚ ਅਚੇਤ ਅਟਕੇ ਹੋਏ ਅਕਾਲੀ ਸਿਖਾਂ ਵਾਲੇ ਨਾਮਧਾਰੀਆਂ ਵਿਰੋਧੀ ਤਅਸਬਾਂ ਕਾਰਨ, ਕੁਝ ਕੁਝ ਉਹਨਾਂ ਦਿਨਾਂ ਦੀ ਮੇਰੀ ਕਟੜ-ਪੰਥੀ ਕਮਿਊਨਿਸਟ ਸੋਚਣੀ ਦੇ ਪ੍ਰਭਾਵਾਂ ਕਾਰਨ। ਤੋੜ ਪਹੁੰਚਣ ਤਕ ਮੇਰਾ ਮਨ ਵਿਸਵਿਸਿਆਂ ਨੇ ਮਲ ਰਖਿਆ ਸੀ।

ਪਰ ਮਹਾਂਰਾਜ ਪ੍ਰਤਾਪ ਸਿੰਘ ਜੀ ਦੀ ਪਹਿਲੀ ਤਕਣੀ ਨੇ, ਪਹਿਲੇ ਬੋਲ ਨੇ ਹੀ ਇਹ ਵਿਸ-ਵਿਸੇ ਕਾਫੂਰ ਕਰ ਦਿਤੇ। ਜਿਸ ਖਿੜੇ ਮਥੇ ਉਹਨਾਂ ਸਾਡਾ ਸਵਾਗਤ ਕੀਤਾ, ਜਿਵੇਂ ਅਗਲ ਵਾਂਢੀ ਹੋ ਉਹ ਮਿਲੇ, ਜਿਵੇਂ ਜਾਣ ਪਛਾਣ ਸਮੇਂ ਇਕ ਇਕ ਨੂ ਜੱਫੀ ਵਿਚ ਲੈ ਪਲੋਸਿਆ, ਉਹਨਾਂ ਦਾ ਖੁਲਾਸਾ ਸੁਭਾ ਉਹਨਾਂ ਦੀ ਨਿਘੀ ਛੋਹ, ਉਹਨਾਂ ਦਾ ਖਿੜਵਾਂ ਤੇ ਖੁਲ੍ਹਾ ਹਾਸਾ! ਉਸ ਮਿਲਣ ਘੜੀ ਦਾ ਚੇਤਾ ਉਸਦੇ ਹੁਲਾਸ ਦਾ ਅਜ ਵੀ ਹੁਲਾਰਾ ਦੇ ਜਾਂਦਾ ਹੈ।

* * * *

ਪਿਛੋਂ ਜਾਕੇ ਨਾਮਧਾਰੀ ਜਗਤ ਦੀਆਂ ਹੋਰਨਾਂ ਸ਼ਖਸੀਅਤਾਂ ਨਾਲ ਮੇਲ ਵੀ ਵਧਿਆ ਤੇ ਨਾਮਧਾਰੀ ਲਹਿਰ ਦੇ ਪਿਛੋਕੇ ਨਾਲ ਪਛਾਣ ਵੀ ਡੂੰਘੀ ਹੋਈ। ਸੰਤ ਨਿਧਾਨ ਸਿੰਘ ਜੀ 'ਆਲਿਮ' ਨਾਲ ਸਾਂਝੇ ਸੰਮੇਲਨਾਂ ਤੇ ਵਿਚਾਰ ਵਟਾਂਦਰੇ ਦਾ ਸਮਾਂ ਮਿਲਿਆ ਤੇ ਸੰਤ ਇੰਦਰ ਸਿੰਘ ਜੀ 'ਚਕਰਵਰਤੀ' ਨਾਲ ਤਾਂ ਜਾਤੀ ਸਨੇਹ ਪੈਦਾ ਹੋਇਆ। ਮਲੇਰ ਕੋਟਲੇ ਸ਼ਹਿਰ ਤੇ ਇਲਾਕੇ ਦੇ ਰੱਤ-ਰੰਗੇ ਥਾਵਾਂ ਤੇ ਵਿਚਰਨ ਦਾ ਮੌਕਾ ਮਿਲਿਆ ਤੇ ਨਾਮਧਾਰੀ ਪੰਥ ਦੇ ਨਾਮ ਲੇਵਿਆਂ ਤੋਂ ਨਹੀ ਇਲਾਕੇ ਦੇ ਸਧਾਰਨ ਲੋਕਾਂ ਮੂੰਹੋਂ ਉਨ੍ਹੀਵੀ ਸਦੀ ਦੇ ਉਸ ਅਦੁਤੀ ਵਿਦ੍ਰੋਹ ਦੀ ਲੂੰ ਕੰਡੇ ਖੜ੍ਹੇ ਕਰਨ ਵਾਲੀ ਵਾਰਤਾ ਸੁਣਨ ਦਾ ਅਵਸਰ ਮਿਲਿਆ ਜਿਸਦੀ ਵੀਹਵੀ ਸਦੀ ਦੀ ਕੌਮੀ ਲਹਿਰ ਉਤੇ ਡੂੰਘੀ ਮੋਹਰ ਛਾਪ ਹੈ।

ਤਦ ਇਹ ਗੱਲ ਸਮਝਣੀ ਔਖੀ ਨਾ ਰਹੀ ਕਿ ਬਾਬਾ ਸੋਹਣ ਸਿੰਘ 'ਭਕਨਾ' ਵਰਗੇ ਗਦਰ ਲਹਿਰ ਦੇ ਬਾਨੀ ਆਪਣੇ ਪਹਿਲੇ ਸਾਲਾਂ ਵਿੱਚ ਨਾਮਧਾਰੀ ਲਹਿਰ ਤੋਂ ਏਨੀ ਡੂੰਘੀ ਤਰਾਂ ਕਿਉ ਪ੍ਰਭਾਵੰਤ ਹੋਏ। ਨਾਮਧਾਰੀ ਪੰਥ ਨੇ ਅੰਗ੍ਰੇਜ਼ੀ ਰਾਜ ਸਮੇਂ ਹੋਈਆਂ ਅਸੈਂਬਲੀ ਦੀਆਂ ਚੋਣਾਂ ਵਿੱਚ ਕੌਮੀ ਲਹਿਰ ਦੀ ਸਭ ਤੋਂ ਗਰਮ-ਦਲੀ ਤਾਕਤ, ਕਮਿਊਨਿਸਟ ਪਾਰਟੀ ਦਾ ਕਿਉਂ ਸਾਥ ਦਿਤਾ, ਸਾਡੀ ਪਾਰਟੀ ਅੰਦਰ ਆਏ ਢੇਰ ਸਾਰੇ ਦ੍ਰਿੜ ਸੰਗ੍ਰਾਮੀਆਂ ਨੂੰ ਪਹਿਲੀ ਪ੍ਰੇਰਨਾਂ ਨਾਮਧਾਰੀ ਲਹਿਰ ਤੋਂ ਕਿਉਂ ਮਿਲੀ।

ਇਸੇ ਕਰਕੇ "ਸਤਿਜੁਗ" ਦੇ ਪਾਠਕਾਂ ਲਈ ਇਹ ਸਮਝਣਾ ਵੀ ਬੜਾ ਔਖਾ ਨਹੀ ਹੋਵੇਗਾ, ਕਿ ਇਹਨਾਂ ਸਤਰਾਂ ਦਾ ਲਿਖਾਰੀ ਜੇਹੜਾ ਪ੍ਰਚੱਲਤ ਧਾਰਮਕ ਵਿਸ਼ਵਾਸਾਂ ਤੇ ਸਖਣਾ ਕੋਰਾ ਹੈ, ਧਾਰਮਕ ਰਹਿਤ ਮਰਯਾਦਾ ਨੂੰ ਪਾਲਣ ਵਿੱਚ ਨਹੀ, ਲੋਕਾਈ ਵੱਲ ਆਪਣੇ ਧਰਮ ਨੂੰ ਕਮੌਣ ਵਿੱਚ ਕਿਉ ਯਕੀਨ ਰਖਦਾ ਹੈ, ਨਾਮਧਾਰੀ ਲਹਿਰ ਨੂੰ ਏਨੀ ਮਹੱਤਤਾ ਭਰੀ ਕਿਉਂ ਸਮਝਦਾਹੈ।

# ਮਹਾਂਰਾਜ ਪਰਤਾਪ ਸਿੰਘ ਜੀ ਦੀ ਅਭੁਲ ਯਾਦ

*ਵਲੋਂ – ਕਾਮਰੇਡ ਹਰਕਿਸ਼ਨ ਸਿੰਘ ਜੀ ਸੁਰਜੀਤ*

ਮੇਰੇ ਵਾਸਤੇ ਬੜੀ ਖੁਸ਼ੀ ਦੀ ਗਲ ਹੈ ਕਿ ਮੈਂ ਮਹਾਂਰਾਜ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ ਸਤਿਜੁਗ ਦੇ ਉਚੇਚੇ ਅੰਕ ਵਾਸਤੇ ਕੁਝ ਸਤਰਾਂ ਲਿਖ ਰਿਹਾ ਹਾਂ। ਇਸ ਨਾਲ ਮੈਨੂੰ ਮੌਕਾ ਮਿਲਿਆ ਹੈ ਕਿ ਮੈਂ ਮਹਾਂਰਾਜ ਜੀ ਦੀ ਯਾਦ ਤਾਜ਼ਾ ਕਰ ਸਕਾਂ। ਲਿਖਣ ਵੇਲੇ ਐਉਂ ਜਾਪਦਾ ਹੈ ਕਿ ਉਹਨਾਂ ਦੀ ਤਸਵੀਰ ਮੇਰੇ ਸਾਹਮਣੇ ਹੈ। ਉਹ ਮੰਡੀ ਤੋਂ ਵਾਪਸ ਭੈਣੀ ਸਾਹਿਬ ਆਏ ਹਨ। ਉਹਨਾਂ ਦੇ ਯਾਦ ਕਰਨ ਉਤੇ ਮੈਂ ਸਾਰੇ ਕੰਮ ਛਡ ਕੇ ਭੈਣੀ ਸਾਹਿਬ ਪੁਜਾ ਹਾਂ, ਗਰਮੀਆਂ ਦੇ ਦਿਨ ਹਨ। ਉਹ ਮੇਰੇ ਨਾਲ ਸਿਆਸੀ ਤੇ ਸਮਾਜੀ ਮਸਲਿਆਂ ਬਾਰੇ ਡੂੰਘੀਆਂ ਵਿਚਾਰਾਂ ਕਰ ਰਹੇ ਹਨ। ਉਹ ਕਾਂਗਰਸ ਸਰਕਾਰ ਦੀਆਂ ਨੀਤੀਆਂ ਤੋਂ ਨਿਰਾਸ ਹੋ ਗਏ ਹਨ ਅਤੇ ਜਮਹੂਰੀਅਤ ਤੇ ਤਰੱਕੀ ਦੇ ਸੰਗਰਾਮ ਵਿਚ ਹਿਸਾ ਪੌਣਾ ਚਾਹੁੰਦੇ ਹਨ। ਉਹਨਾਂ ਦਾ ਇਰਾਦਾ ਬੜਾ ਪੁਖਤਾ ਹੈ ਤੇ ਨਿਗਾਹ ਬੜੀ ਦੂਰ ਤਕ ਜਾਂਦੀ ਹੈ। ਉਹ ਹਿੰਦੂ ਸਿੱਖ ਏਕੇ ਵਿਚ ਪੰਜਾਬੀ ਲੋਕਾਂ ਦੀ ਕਲਿਆਣ ਵੇਖਦੇ ਹਨ ਤੇ ਇਸ ਏਕੇ ਨੂੰ ਹਾਸਲ ਕਰਨ ਵਾਸਤੇ ਸਭ ਕੁਝ ਕਰਨ ਲਈ ਮਨ ਬਣਾ ਚੁਕੇ ਹਨ।

ਥੋੜੇ ਹੀ ਦਿਨ ਪਿਛੋਂ ਜਦੋਂ ਮੈਂ ਪੰਜਾਬ ਤੋਂ ਬਾਹਰ ਗਿਆ ਹੋਇਆ ਸਾਂ ਤਾਂ ਉਹਨਾਂ ਦੇ ਸਾਥੋਂ ਸਦੀਵੀ ਵਿਛੋੜੇ ਦੀ ਦੁਖਦਾਈ ਖਬਰ ਮਿਲੀ। ਉਹ ਆਪਣੇ ਇਰਾਦਿਆਂ ਨੂੰ ਪੂਰਾ ਕਰਨ ਦੀ ਜ਼ਿਮੇਵਾਰੀ ਆਪਣੇ ਸਪੁਤਰਾਂ ਤੇ ਸਨੇਹੀਆਂ ਉਤੇ ਪਾ ਗਏ।

ਮੈਨੂੰ ਨਾਮਧਾਰੀ ਪੰਥ ਨਾਲ ਮੁਦ ਤੋਂ ਹੀ ਸਨੇਹ ਹੈ। ੧੯੨੦-੨੫ ਦੀਆਂ ਅਕਾਲੀ ਕਾਂਗਰਸੀ ਲਹਿਰਾਂ ਵੇਲੇ ਮੈਂ ਪ੍ਰਾਇਮਰੀ ਸਕੂਲ ਵਿਚਹੀ ਪੜ੍ਹਦਾ ਸਾਂ। ਉਸ ਵੇਲੇ ਵੀ ਮੇਰੇ ਅੰਦਰ ਆਜ਼ਾਦੀ ਦਾ ਜਜ਼ਬਾ ਪੁੰਗਰ ਰਿਹਾ ਸੀ। ਮੇਰੇ ਪਿਤਾ ਨੂੰ ਅਕਾਲੀ ਲਹਿਰ ਵਿਚ ਮੇਰੇ ਸਾਹਮਣੇ ਹਥਕੜੀ ਮਾਰਕੇ ਲੈ ਗਏ ਸਨ। ਮੈਨੂੰ ਇਤਿਹਾਸਕ ਗਲਾਂ ਸੁਣਨ ਦੀ ਬੜੀ ਚੇਟਕ ਸੀ। ਅੰਗਰੇਜ਼ੀ ਰਾਜ ਦੇ ਵਿਰੁਧ ਪੰਜਾਬੀਆਂ ਦੇ ਸੰਗਰਾਮ ਦੇ ਵਿਚ ਨਾਮਧਾਰੀ ਲਹਿਰ ਦੀ ਪਹਿਲੀ ਥਾਂ ਆਉਂਦੀ ਸੀ। ਅੰਗਰੇਜ਼ੀ ਰਾਜ ਦੇ ਵਿਰੁਧ ਜਦੋ ਜਹਿਦ ਵਿਚ ਮਹਾਂਰਾਜ ਰਾਮ ਸਿੰਘ ਜੀ ਨੇ ਕਿਤਨੀਆਂ ਘਾਲਾਂ ਘਾਲੀਆਂ। ਕਿੰਨੇ ਨਾਮਧਾਰੀ ਜਾਬਰਾਂ ਬਦੇਸੀ ਹਾਕਮਾਂ ਹਥੋਂ ਤੋਪਾਂ ਨਾਲ ਉਡਾਏ ਗਏ, ਕਿੰਨੇ ਮਹਾਤਮਾਂ ਗਾਂਧੀ ਜੀ ਤੋਂ ਬਹੁਤ ਪਹਿਲੋਂ ਨਾਮਧਾਰੀਆਂ ਨੇ ਪੂਰਨ ਨਾਮਿਲਵਰਤਨ ਅਤੇ ਸੁਵਦੇਸ਼ੀ ਦੀਆਂ ਲਹਿਰਾਂ ਚਲਾਈਆਂ ਅਤੇ ਨਾਮਧਾਰੀਆਂ ਨੂੰ ਇਹਨਾਂ ਲਹਿਰਾਂ ਦੀ ਕਸਵਟੀ ਤੇ ਪਰਖਿਆ, ਇਹ ਕੁਝ ਇਤਿਹਾਸਕ ਘਟਨਾਵਾਂ ਸਨ ਜੇਹੜੀਆਂ ਹਮੇਸ਼ਾਂ ਹੀ ਮੈਨੂੰ ਆਜ਼ਾਦੀ ਦੀ ਲਹਿਰ ਵਿਚ ਕੁਦਣ ਵਾਸਤੇ ਬੜਾ ਉਤਸ਼ਾਹਤ ਕਰਦੀਆਂ ਸਨ। ਅਤੇ ਏਸੇ ਕਰਕੇ ਮੈਨੂੰ ਨਾਮਧਾਰੀਆਂ ਵਿਚ ਬੜੀ ਦਿਲਚਸਪੀ ਸੀ।

ਮੇਰੇ ਨਾਨਕੇ ਪਿੰਡ ਮੁਠਡਾ ਖੁਰਦ ਤੋਂ ਇਕ ਮੀਲ ਮੁਠੱਡਾਂ ਕਲਾਂ ਨਾਮਧਾਰੀਆਂ ਦਾ ਤਕੜਾ ਕੇਂਦਰ ਸੀ। ਮੈਂ ਕਈ ਵੇਰਾਂ ਉਹਨਾਂ ਦੇ ਦੀਵਾਨ ਸੁਣਨ ਵਾਸਤੇ ਜਾਇਆ ਕਰਦਾ ਸਾਂ। ਇਕ ਦਿਨ ਦੀ ਗਲ ਹੈ ਕਿ ਦੀਵਾਨ ਲਗਾ ਹੋਇਆ ਸੀ। ਬਹੁਤ ਸਾਰੇ ਨੌਜਵਾਨ ਲੜਕੇ ਲੜਕੀਆਂ ਬੈਠੇ ਹੋਏ ਸਨ। ਮਹਾਂਰਾਜ ਪ੍ਰਤਾਪ ਸਿੰਘ ਜੀ ਬੈਠੇ ਹੋਏ ਸਨ ਅਤੇ ਲੜਕੇ ਲੜਕੀਆਂ ਦੇ ਜੋੜਿਆਂ

ਨੂੰ ਬੁਲਾਕੇ ਕੇਵਲ ਸਵਾ ਰੁਪਯਾ ਮਥਾ ਟਿਕਾਕੇ ਵਿਆਹ ਰਚੇ ਜਾ ਰਹੇ ਸਨ। ਨਾ ਅੱਡ ਅੱਡ ਜੰਵਾਂ ਸਨ ਤੇ ਨਾਂ ਹੀ ਦਾਜ ਦਾ ਮਸਲਾ ਨਾ ਘੁੰਗਟ ਤੇ ਨਾ ਕੋਈ ਹੋਰ ਪੁਠਾ ਸਿਧਾ ਰਿਵਾਜ। ਮੈਂ ਵੇਖਿਆ ਕਿ ਨਾਮਧਾਰੀ ਕੇਵਲ ਆਜਾਦੀ ਦੇ ਸੰਗਰਾਮ ਵਿਚ ਹੀ ਦਿਲਚਸਪੀ ਨਹੀ ਰਖਦੇ ਬਲਕਿ ਸਮਾਜੀ ਸੁਧਾਰ ਵਿਚ ਭੀ ਅਗੇ ਹਨ।

ਮੈਂ ਆਪ ਦੇਸ ਦੀ ਆਜਾਦੀ ਲਈ ਜਵਾਨੀ ਦੇ ਬਹੁਤੇ ਦਿਨ ਜੇਹਲਾਂ ਤੇ ਮਫਰੂਰੀਆਂ ਵਿਚ ਕਟੇ ਹਨ। ਮੈਨੂੰ ਮਹਾਂਰਾਜ ਪ੍ਰਤਾਪ ਸਿੰਘ ਜੀ ਨੂੰ ਲਾਗੇ ਹੋਕੇ ਵੇਖਣ ਦਾ ਮੌਕਾ ੧੯੪੫ ਵਿਚ ਮਿਲਿਆ ਜਦੋਂ ਸਾਡੇ ਪੰਜਾਬ ਵਿਚ ਚੋਣਾਂ ਹੋਣ ਵਾਲੀਆਂ ਸਨ। ਮੈਂ ਤੇ ਜੋਸ਼ ਜੀ ਉਹਨਾਂ ਨੂੰ ਮਿਲਨ ਵਾਸਤੇ ਭੈਣੀ ਸਾਹਿਬ ਗਏ। ਬੜੀ ਖੁਲ੍ਹੀ ਤਰਾਂ ਸਿਆਸੀ ਹਾਲਾਤ ਤੇ ਵਿਚਾਰ ਕੀਤੀ, ਉਹਨਾਂ ਬੜੀ ਸਾਫ ਗੋਈ ਤੋਂ ਕੰਮ ਲਿਆ ਅਤੇ ਆਖਿਆ ਕਿ ਉਹਨਾਂ ਨੂੰ ਦੇਸ਼ ਦੀ ਆਜਾਦੀ ਵਾਸਤੇ ਲੜ ਰਹੀ ਕਿਸੇ ਇਕ ਪਾਰਟੀ ਨਾਲ ਲਗਾਉ ਨਹੀ, ਉਹ ਸਾਰੇ ਦੇਸ਼ ਭਗਤਾਂ ਦੇ ਹਿਤੈਸ਼ੀ ਹਨ। ਉਹਨਾਂ ਦੀ ਖਾਹਸ਼ ਸੀ ਕਿ ਚੰਗਾ ਹੋਵੇ ਜੇਕਰ ਸਾਰੀਆਂ ਦੇਸ਼ ਭਗਤ ਪਾਰਟੀਆਂ ਇਕਠੀਆਂ ਹੋ ਕੇ ਚੋਣਾਂ ਲੜਨ ਪਰ ਜੇਕਰ ਇਹ ਨਾ ਹੋ ਸਕੇ ਤਾਂ ਉਹ ਹਰ ਉਸ ਉਮੀਦਵਾਰ ਦੀ ਇਮਦਾਦ ਕਰਨਗੇ ਜੋ ਸਭ ਤੋਂ ਚੰਗਾ ਹੈ ਤੇ ਜਿਸਨੇ ਦੇਸ਼ ਵਾਸਤੇ ਸਭ ਤੋਂ ਵਧ ਕੁਰਬਾਨੀਆਂ ਕੀਤੀਆਂ ਹਨ, ਭਾਵੇਂ ਉਹ ਕਿਸੇ ਪਾਰਟੀ ਨਾਲ ਭੀ ਸਬੰਧ ਕਿਉ ਨਾਂ ਰਖਦਾ ਹੋਵੇ। ਉਹਨਾਂ ਦੀ ਆਜਾਦੀ ਹਾਸਲ ਕਰਨ ਵਾਸਤੇ ਏਕਤਾ ਦੀ ਖਾਹਸ਼ ਤੇ ਅਜਾਦੀ ਦੀ ਤੜਪ ਨੇ ਸਾਡੇ ਵਿਚ ਇਕ ਨਾ ਟੁਟਣ ਵਾਲੇ ਸੰਬੰਧ ਪੈਦਾ ਕਰ ਦਿਤੇ। ਉਸਤੋਂ ਉਪਰੰਤ ਉਹਨਾਂ ਨੂੰ ਕਮਿਊਨਿਸਟਾਂ ਬਾਰੇ ਚੰਗੀ ਤਰ੍ਹਾਂ ਜਾਨਣ ਦਾ ਮੌਕਾ ਮਿਲਿਆ ਅਤੇ ਸਾਨੂੰ ਨਾਮਧਾਰੀਆਂ ਦੇ ਅਮਨ-ਏਕਤਾ ਜਮਹੂਰੀਅਤ ਤੇ ਆਜਾਦੀ ਦੇ ਜਜਬੇ ਨੂੰ ਨੇੜੇ ਹੋ ਕੇ ਵੇਖ ਸਕਣ ਦਾ। ਉਹਨਾਂ ਕਦੀ ਅੰਗ੍ਰੇਜ਼ੀ ਸਾਮਰਾਜ ਤੋਂ ਰਿਐਤਾਂ ਲੈਣ ਵਾਸਤੇ ਨਹੀ ਸੀ ਤਕਿਆ ਸਗੋਂ ਖੁਲ੍ਹੈ ਤੌਰ ਤੇ ਕੌਮੀ ਲਹਿਰ ਦੀ ਹਮਾਇਤ ਕਰਦੇ ਸਨ ਅਤੇ ਇਸ ਕਰਕੇ ਸੀ.ਆਈ.ਡੀ. ਦੀ ਨਿਗਾਹ ਭੈਣੀ ਸਾਹਿਬ ਤੇ ਬੜੀ ਰਹਿੰਦੀ ਸੀ।

ਉਹਨਾਂ ਨੂੰ ਇਕਲਾ ਕਾਂਗਰਸ ਨਾਲ ਹੀ ਪ੍ਰੇਮ ਨਹੀ ਸੀ ਸਗੋਂ ਹਰ ਦੇਸ਼ ਭਗਤ ਦੀ ਕਦਰ ਕਰਦੇ ਸਨ। ਉਹ ਆਪ ਪੂਰਨ ਸ਼ਾਂਤਮਈ ਦੇ ਹਾਮੀ ਸਨ ਪਰ ਉਹ ਦੂਸਰੇ ਇਨਕਲਾਬੀਆਂ ਦੀ ਕਦਰ ਕਰਨੋਂ ਨਹੀ ਰਹਿੰਦੇ ਸਨ।

ਮਹਾਂਰਾਜ ਪ੍ਰਤਾਪ ਸਿੰਘ ਜੀ ਮਨੁਖਤਾ ਦੀ ਕਦਰ ਵਿਚ ਅਡੋਲ ਸਨ। "ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।" ਉਹਨਾਂ ਵਾਸਤੇ ਕੇਵਲ ਧਰਮ ਗ੍ਰੰਥ ਦੀ ਇਕ ਤੁਕ ਹੀ ਨਹੀ ਸਗੋਂ ਜਿੰਦਗੀ ਦਾ ਉਦੇਸ਼ ਸੀ। ਅਗਸਤ ੧੯੪੭ ਨੂੰ ਆਜਾਦੀ ਦੇ ਨਾਲ ਸਾਡੀ ਦੇਸ਼ ਭਗਤੀ ਬੜੇ ਇਮਤਿਹਾਨ ਵਿਚ ਪੈ ਗਈ। ਪੰਜਾਬ ਦੀ ਧਰਤੀ ਉਤੇ ਜਨਸੰਘੀਆਂ, ਅਕਾਲੀਆਂ, ਮੁਸਲਿਮ ਲੀਗੀਆਂ ਤੇ ਕਾਂਗਰਸੀਆਂ ਵਲੋਂ ਇਨਸਾਨੀ ਕਦਰਾਂ ਨੂੰ ਮਿਟੀ ਵਿਚ ਰੋਲਣਾ ਸ਼ੁਰੂ ਹੋਇਆ। ਪੰਜਾਂ ਦਰਿਆਵਾਂ ਦੀ ਸੋਹਣੀ ਧਰਤੀ ਤੇ ਬਗੁਨਾਹਾਂ ਦੇ ਖੂਨ ਦੀਆਂ ਨਦੀਆਂ ਵਹਿਣ ਲਗ ਪਈਆਂ, ਆਮ ਲੋਕੀ ਇਸ ਭੇੜੇ ਵਹਿਣ ਵਿਚ ਵਹਿ ਗਏ, ਪਰ ਮਹਾਂਰਾਜ ਪ੍ਰਤਾਪ ਸਿੰਘ ਤੇ ਨਾਮਧਾਰੀ ਇਸ ਘਲੂਘਾਰੇ ਸਮੇਂ ਬੜੀ ਅਡੋਲਤਾ ਨਾਲ ਏਕੇ ਦਾ ਝੰਡਾ ਝੁਲਾਉਂਦੇ ਰਹੇ। ਉਸ ਵੇਲੇ ਬੜੇ ਬੜੇ ਡੋਲ ਗਏ ਸਨ। ਮੇਰੇ ਵਾਸਤੇ ਤੀਸਰੀ ਪ੍ਰਭਾਵਤ ਕਰਨ ਵਾਲੀ ਗਲ ਏਕੇ ਦਾ ਉਦੇਸ਼ ਸੀ।

ਉਹ ਇਕ ਧਾਰਮਿਕ ਆਗੂ ਹੀ ਨਹੀ ਸਨ, ਉਹਨਾਂ ਨੂੰ ਕੇਵਲ ਮੁਲਕ ਦੀ ਸਿਆਸੀ ਤੇ ਸਮਾਜਕ ਤਰੱਕੀ ਦੀ ਖਾਹਸ਼ ਹੀ ਨਹੀ ਸੀ, ਉਹਨਾਂ ਨੂੰ ਸੰਗੀਤ ਦਾ ਬੜਾ ਸ਼ੌਕ ਸੀ। ਪਕੇ ਰਾਗਾਂ ਦੀ ਜਾਣਕਾਰੀ ਤੇ ਪਰਖ ਵਿਚ ਸ਼ਾਇਦ ਹੀ ਕੋਈ ਆਪਨੂੰ ਪਿਛੇ ਛਡ ਸਕਦਾ ਹੋਵੇ। ਅਤੇ ਇਸ

ਜਾਣਕਾਰੀ ਨੂੰ ਵੰਡਣ ਲਈ ਉਹਨਾਂ ਭੈਣੀ ਸਾਹਿਬ ਸੰਗੀਤ ਵਿਦਿਆਲਾ ਭੀ ਖੋਲਿਆ ਹੋਇਆ ਸੀ।

ਪਸ਼ੂ ਪਾਲਨ ਵਿਚ ਸਾਡੇ ਸਰਕਾਰੀ ਮਹਿਕਮੇ ਉਹਨਾਂ ਤੋਂ ਬੜਾਂ ਕੁਝ ਸਿਖ ਸਕਦੇ ਸਨ। ਗਊਆਂ ਤੇ ਘੋੜਿਆਂ ਦੀਆਂ ਨਸਲਾਂ ਜੋ ਅਜ ਭੀ ਜੀਵਨ ਨਗਰ ਹਨ, ਉਹਨਾਂ ਦੀ ਇਸ ਪਾਸੇ ਦਿਲਚਸਪੀ ਦੀ ਯਾਦ ਤਾਜਾ ਕਰਾਉਂਦੀਆਂ ਹਨ।

ਬਾਗ ਦਾ ਸ਼ੌਕ ਇਤਨਾ ਸੀ ਕਿ ਪ੍ਰਦੇਸਾਂ ਵਿਚੋਂ ਬੂਟੇ ਲਿਆ ਕੇ ਭੈਣੀ ਸਾਹਿਬ ਤੇ ਜੀਵਨ ਨਗਰ ਲਗਾਏ ਹੋਏ ਹਨ,।

ਇਹੋ ਹੀ ਨਹੀ ਉਹ ਕੌਮਾਂਤਰੀ ਲਹਿਰ ਵਿਚ ਭੀ ਬੜੀ ਦਿਲਚਸਪੀ ਰਖਦੇ ਸਨ। ਸਾਮਰਾਜੀ ਦੇਸਾਂ ਤੋਂ ਉਹਨਾਂ ਨੂੰ ਘਿਰਨਾ ਸੀ ਅਤੇ ਸੋਵੀਅਤ ਯੂਨੀਅਨ ਨਾਲ ਹਮਦਰਦੀ। ਸੋਵੀਅਤ ਯੂਨੀਅਨ ਦੀਆਂ ਅਮਨ ਕੋਸ਼ਸ਼ਾਂ ਦੀ ਉਹ ਬਹੁਤ ਸਲਾਹੁਤਾ ਕਰਦੇ ਸਨ ਅਤੇ ਉਹਨਾਂ ਕੋਸ਼ਸ਼ਾਂ ਵਿਚ ਸਹਾਈ ਹੋਣ ਵਾਸਤੇ ਉਹਨਾਂ ਅਮਨ ਲਹਿਰ ਵਿਚ ਹਿਸਾ ਲੈਣਾ ਸ਼ੁਰੂ ਕਰ ਦਿਤਾ ਸੀ ਅਤੇ ਜਲੰਧਰ ਵਿਚ ਹੋਈ ਇਕ ਅਮਨ ਕਾਨਫਰੰਸ ਦੀ ਪ੍ਰਧਾਨਗੀ ਭੀ ਕੀਤੀ ਸੀ। ਉਹਨਾਂ ਦੀ ਖਾਹਸ਼ ਸੀ ਕਿ ਉਹ ਆਪ ਸੋਵੀਅਤ ਯੂਨੀਅਨ ਜਾਕੇ ਓਥੋਂ ਦੇ ਅਮਨ ਪਸੰਦ ਲੋਕਾਂ ਨੂੰ ਆਪ ਵੇਖਕੇ ਐਣ ਅਤੇ ਅਮਨ ਦੇ ਸੁਨੇਹੇ ਵਟਾਕੇ ਹਿੰਦ-ਰੂਸ ਮਿਤ੍ਰਤਾ ਨੂੰ ਪਕਾ ਕਰਨ। ਪਰ ਸਰਕਾਰ ਵਲੋਂ ਕੁਝ ਪਾਏ ਝਮੇਲਿਆਂ ਕਰਕੇ ਉਹ ਆਪਣੀ ਇਹ ਇਛਿਆ ਨਾਲ ਲੈ ਕੇ ਹੀ ਚਲੇ ਗਏ।

ਪਿਛਲੇ ਦਿਨਾਂ ਵਿਚ ਉਹ ਸਿਆਸੀ ਵਿਚਾਰਾਂ ਵਿਚੋਂ ਸੋਸ਼ਲਿਜ਼ਮ ਤੋਂ ਬੜੇ ਪ੍ਰਭਾਵਤ ਸਨ ਅਤੇ ਕਾਂਗਰਸ ਤੋਂ ਦਿਨ ਬਦਿਨ ਨਿਰਾਸ ਹੋ ਰਹੇ ਸਨ। ਹਿੰਦੂ ਸਿਖ ਏਕਤਾ ਦਾ ਜਜਬਾ ਉਹਨਾਂ ਅੰਦਰੋਂ ਫੁਟ ਫੁਟ ਨਿਕਲਦਾ ਸੀ ਅਤੇ ਉਹ ਫਿਰਕੂ ਖਿਚੋਤਾਣ ਤੋਂ ਬੜੇ ਦੁਖੀ ਸਨ। ਇਹ ਸਾਰੇ ਵਿਚਾਰ ਮੇਰੀ ਉਹਨਾਂ ਦੀ ਸਾਂਝ ਵਿਚ ਹੋਰ ਅਤੁਟ ਪਕਿਆਈ ਲਿਆ ਰਹੇ ਸਨ। ਇਹੋ ਕਾਰਨ ਹੈ ਕਿ ਅਜ ਨਾਮਧਾਰੀ ਪੰਥ ਤੋਂ ਬਾਹਰ ਭੀ ਲੋਕੀ ਉਹਨਾਂ ਦੀ ਘਾਟ ਅਨੁਭਵ ਕਰਦੇ ਹਨ।

ਉਹਨਾਂ ਦੇ ਅੰਤਮ ਦਿਨ ਦੀ ਯਾਦ ਉਤੇ ਜੀਵਨ ਦੇ ਵਖੋ ਵਖ ਪਹਿਲੂਆਂ ਨੂੰ ਜਾਣਕੇ ਉਹਨਾਂ ਨੂੰ ਅਗੇ ਖੜਨ ਦੀ ਲੋੜ ਹੈ ਕੇਵਲ ਏਸੇ ਤਰ੍ਹਾਂ ਹੀ ਅਸੀ ਉਹਨਾਂ ਦੀ ਯਾਦ ਤਾਜ਼ਾ ਕਰ ਸਕਦੇ ਹਾਂ।



# ਗੁਰੂ ਪ੍ਰਤਾਪ ਸਿੰਘ ਜੀ ਦੇ ਸਤਿ ਉਪਦੇਸ਼

*(ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਦੇ ਉਪਦੇਸ਼ ਟੇਪਾਂ ਤੇ ਰਿਕਾਰਡ ਹੋਏ ਅੱਜ ਤਕ ਸੰਗਤਾਂ ਸਰਵਣ ਕਰਦੀਆਂ ਹਨ। ਇਹ ਸ਼ੁਭ ਉਪਦੇਸ਼ ਧਰਮ ਉਤੇ ਚਲਣ ਅਤੇ ਸ਼ੁਭ ਕਰਮਾਂ ਦੀ ਪ੍ਰੇਰਣਾ ਨਾਲ ਭਰੇ ਹੁੰਦੇ ਹਨ। ਭਰਵੀਂ ਆਵਾਜ਼ ਵਿਚ ਸਾਦੀ ਬੋਲੀ ਵਿਚ ਬਹੁਤ ਉਚੀਆਂ ਗੱਲਾਂ ਹੁੰਦੀਆਂ ਹਨ। ਬੈਂਕੋਕ (ਥਾਈਲੈਂਡ) ਵਿਚ ਦਿਤੇ ੨੩ ਨਵੰਬਰ ੧੯੪੮ ਦੇ ਇਕ ਭਾਸ਼ਣ ਵਿਚੋਂ ਕੁਝ ਅੰਸ਼ ਇਥੇ ਪ੍ਰਕਾਸ਼ਤ ਕਰ ਰਹੇ ਹਾਂ)।*

**– ਸੰਪਾਦਕ ਪੀ ਐਸ ਕੰਵਲ**

ਪਹਿਲੀ ਚੀਜ ਸਭ ਤੋਂ ਵੱਡੀ ਇਹ ਹੈ ਕਿ ਜਿਤਨਾ ਚਿਰ ਪੁਰਸ਼ ਦੇ ਵਿਚ ਆਤਮਿਕ ਤਾਕਤ ਨਹੀਂ ਹੁੰਦੀ। ਜਿੰਨਾ ਚਿਰ ਇਹਦਾ ਆਤਮਾ ਪ੍ਰਬਲ ਨਹੀਂ ਹੁੰਦਾ ਉਨਾਂ ਚਿਰ ਭਾਵੇਂ ਇਹਦੇ ਕੋਲ ਹਥਿਆਰ ਪਏ ਹੋਣ, ਕੁਝ ਹੋਵੇ। . . . . ਉਹ ਹੀ ਅਰਜਨ ਸੀ ਜਿਸ ਵੇਲੇ ਕ੍ਰਿਸ਼ਨ ਮਹਾਂਰਾਜ ਨੇ ਸਰੀਰ ਦਾ ਉਹਲਾ ਕਰ ਲਿਆ। ਉਸ ਨੂੰ ਸੱਟ ਵਜ ਗਈ। ਭੀਲ ਉਹਦੇ ਕੋਲੋਂ ਗੋਪੀਆਂ ਖੋਹ ਕੇ ਲੈ ਗਏ।

*ਸਮਾਂ ਕਰੈ ਨਰ ਕਿਆ ਕਰੈ, ਸਮਾਂ ਸਮਾਂ ਸਮਰਥ*
*ਵਹੀ ਅਰਜਨ ਵਹੀ ਧਨਸ਼ ਬਾਣ, ਵਹੀ ਅਰਜਨ ਕੇ ਹੱਥ।*

ਆਤਮਾ ਕਮਜ਼ੋਰ ਹੋ ਗਿਆ। ਪਹਿਲੇ ਵੀ ਹੋਇਆ। ਕ੍ਰਿਸ਼ਨ ਮਹਾਂਰਾਜ ਨੇ ਗੀਤਾ ਦਾ ਉਪਦੇਸ਼ ਦਿਤਾ ਤਾਂ ਅਰਜਨ ਨੂੰ ਖੜਾ ਕੀਤਾ।

ਇਕ ਚੀਜ਼ ਦੀ ਬੜੀ ਜ਼ਰੂਰਤ ਹੈ। ਸਾਡਾ ਨਾਤਾ ਪੰਜਾਬੀ ਹੋਣ ਕਰ ਕੇ ਸਿੱਖ ਹੋਣ ਕਰ ਕੇ ਫੇਰ ਉਦੂ ਅਗੇ ਹਿੰਦੁਸਤਾਨੀ ਹੋਣ ਕਰ ਕੇ ਬੜਾ ਵੱਡਾ ਹੈ। ਔਰ ਸਾਨੂੰ ਏਥੇ ਆ ਕੇ ਦੂਸਰੇ ਮੁਲਕ ਵਿਚ, ਜਿਹੜੇ ਲੋਕ ਇਹ ਖਿਆਲ ਕਰਦੇ ਹਨ ਕਿ ਇਹ ਅਕਾਲੀ ਹੈ, ਇਹ ਕੂਕਾ ਹੈ, ਇਹ ਸਹਿਜ-ਧਾਰੀ ਐ ਇਹ ਮੋਨਾ ਏ ਇਹ ਕੇਸਾਂ ਵਾਲਾ ਏ, ਇਹਦੀ ਪੱਗ ਕਾਲੀ ਐ, ਇਹਦੀ ਚਿੱਟੀ ਹੈ, ਏਸ ਗੱਲ ਵਲ ਧਿਆਨ ਨਹੀਂ ਕਰਨਾ ਚਾਹੀਦਾ। ਇਹ ਬੜਾ ਇਕ ਜ਼ਰੂਰੀ ਮਾਮਲੈ ਪਰ ਇਹਦੇ ਵਾਸਤੇ ਲੋੜ ਇਹੋ ਹੀ ਹੈ ਸਭ ਤੋਂ ਵਡੀ। ਸਿਖ ਜੋ ਹੈ ਉਹ ਰੋਜ ਬਾਣੀ ਪੜ੍ਹਦੇ ਔਰ ਬਾਣੀ ਚੋਂ ਪੜ੍ਹਦੇ ਜਪੁ ਸਾਹਿਬ ਜ਼ਰੂਰ। ਫੇਰ ਕੀ ਪੜ੍ਹਦੇ ਉਥੇ?

***ਭਰੀਐ ਹੱਥੁ ਪੈਰੁ ਤਨੁ ਦੇਹ ।। ਪਾਣੀ ਧੋਤੈ ਉਤਰਸੁ ਖੇਹ।।***
***ਮੂਤ ਪਲੀਤੀ ਕਪੜੁ ਹੋਇ।। ਦੇ ਸਾਬੂਣੁ ਲਈਐ ਓਹੁ ਧੋਇ।।***
***ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।।***

ਕੋਈ ਇਹਨਾਂ ਦੇ ਅਰਥ ਕਰਨ ਦੀ ਲੋੜ ਨਹੀਂ । ਗੁਰਬਾਣੀ ਦੇ ਅਰਥ ਨਹੀਂ ਹੋ ਸਕਦੇ। ਪਰ ਸਮਝੇ ਤੇ ਸਮਝ ਵਿਚ ਆ ਜਾਂਦੀ ਏ।

***ਭਰੀਐ ਮਤਿ ਪਾਪਾ ਕੈ ਸੰਗਿ।। ਓਹੁ ਧੋਪੈ ਨਾਵੈ ਕੈ ਰੰਗਿ।।***

ਜਿਤਨਾ ਚਿਰ ਤੁਹਾਡੀ ਆਤਮਾ ਨਾਮ ਜਪ ਕੇ ਤਾਕਤ ਵਾਲੀ ਨਹੀ ਬਣ ਜਾਂਦੀ ਤੁਸੀਂ ਕੋਈ

ਮੁਲਕ ਦਾ ਕੰਮ ਕੋਈ ਕੁਰਬਾਨੀ ਦਾ ਕੰਮ ਕੋਈ ਪਰਉਪਕਾਰ ਦਾ ਕੰਮ ਨਹੀਂ ਕਰ ਸਕਦੇ। ਸਭ ਤੋਂ ਵੱਡੀ ਚੀਜ ਇਹ ਜਰੂਰੀ ਹੈ ਕਿ ਨਿਤਨੇਮ। ਹੁਕਮ ਤੇ ਇਹ ਹੈ ਕਿ ਕੋਈ ਦਮ ਨਾ ਵਿਹਲਾ ਜਾਵੇ। ਛੋਟ ਕਰਦਿਆਂ ਸਤਿਗੁਰਾਂ ਦੇ ਵਕਤ ਇਹ ਨਾਮਧਾਰੀ ਦੀ ਰੋਜ ਦੀ ਵੇਲੇ ਦੀ ਵੰਡ ਸੀ ਕਿ ਜਿਹੜਾ ਬਿਹੰਗਮਿ ਸਾਧ ਹੋਵੇ ਉਹ ਪੰਜ ਪਾਠ ਜਪੁ ਜਾਪ ਦੇ ਕਰੇ। ਪੰਜ ਗਰੰਥ ਬਾਣੀ ਪੜ੍ਹੇ। ਪੰਜ ਮਾਲਾ ਪੱਕੀਆਂ ਭਜਨ ਦੀਆਂ ਫੇਰੇ, ਇਕ ਮਾਲਾ ਭਗਉਤੀਆਂ ਦੀ ਫੇਰੇ, ਚੰਡੀ ਦੀ ਵਾਰ ਦਾ ਪਾਠ ਕਰੇ, ਪ੍ਰਸ਼ਾਦਾ ਆਪ ਪਕਾ ਕੇ ਛੱਕੇ। ਸੌ ਪਤਰਾ ਗਰੰਥ ਸਾਹਿਬ ਦਾ ਪੜ੍ਹੇ। ਤੇ ਗ੍ਰਿਸਥੀ ਦੀ ਮਰਿਆਦਾ ਇਹ ਪਈ ਘਟ ਤੋ ਘਟ ਜਪੁ ਜਾਪੁ ਹਜਾਰੇ ਸ਼ਬਦ । ਸਤਿਗੁਰਾਂ ਨੇ। ਇਓਂ ਲਿਖਿਐ ਹੁਕਮਨਾਮੇ ਵਿਚ ਭਾਈ ਬਣ ਆਵੈ ਤਾਂ ਪੰਜ ਗਰੰਥ ਕੰਠ ਕਰਨੇ ਜਰੂਰੀ। ਇਓਂ ਨਹੀਂ ਜਿਵੇਂ ਮੈਨੂੰ ਮਗਰੋਂ ਪਤਾ ਲਗੇ। ਮੈਂ ਅੱਜ ਆਖਾਂ ਕਿ ਸਾਡੇ ਆਸਾ ਦੀ ਵਾਰ ਵਾਲੇ ਤੁਕਾਂ ਕਿਓਂ ਭੁਲਦੇ ਹਨ? ਉਹ ਬੱਤੀਆਂ ਦਿਤੀਆਂ ਬੁਝਾ। ਉਹ ਪੋਥੀ ਰੱਖ ਕੇ ਰੋਜ ਆਸਾ ਦੀ ਵਾਰ ਪੜ੍ਹਦੇ ਨੇ।

ਭਾਈ ਬਣ ਆਵੇ ਤਾਂ ਪੰਜ ਗਰੰਥ ਪੜ੍ਹਣੇ ਜਰੂਰੀ ਨਹੀਂ ਤਾਂ ਰਹਿਰਾਸ, ਜਪੁ ਜਾਪ, ਆਰਤੀ ਸੋਹਿਲਾ, ਸੁਖਮਣੀ, ਆਸਾ ਦੀ ਵਾਰ। ਫੇਰ ਜੇ ਨਹੀਂ ਤਾਂ ਜਪੁ ਜਾਪ ਰਹਿਰਾਸ ਆਰਤੀ ਸੋਹਿਲਾ ਤੇ ਚੰਡੀ ਦੀ ਵਾਰ ਇਹ ਪੰਜ ਜਰੂਰ ਪੜ੍ਹਨੀਆਂ। ਘੱਟ ਤੋ ਘਟ ਹਰ ਨਾਮਧਾਰੀ ਦਾ ਇਹ ਫਰਜ ਹੈ। ਔਰ ਇਹ ਬਾਣੀ ਕੰਠ ਹੋਣੀ ਚਾਹੀਦੀ ਹੈ। ਸਤਿਗੁਰਾਂ ਦਾ ਕੰਠ ਕਰਨ ਵਾਸਤੇ ਹੁਕਮ ਹੈ ਸਭ ਨੂੰ। ਸਭ ਨੇ ਬਾਣੀ ਕੰਠ ਕਰਨੀ – ਬੁਢੇ ਬਾਲੇ ਨੇ ਮਾਈ ਬੀਬੀ ਨੇ। ਹੁਣ ਤੁਸੀ ਵੀ ਆਪਣਾ ਖਿਆਲ ਕਰ ਲੈਂ। ਅਸੀਂ ਇਹ ਪੰਜਾਬ ਵਿਚ ਪ੍ਰਚਲਤ ਕਰ ਆਏ ਹਾਂ ਇਥੋਂ ਦਾ ਮੈਨੂੰ ਪਤਾ ਨਹੀਂ ਕਿ ਕੀ ਸਾਨੂੰ ਕਰਨਾ ਪਵੇਗਾ- ਕਿ ਕੋਈ ਲੜਕੀ ਲੜਕਾ ਕਮ ਸੇ ਕਮ ਪੰਜ ਗਰੰਥ ਨਾ ਪੜ੍ਹਿਆ ਹੋਵੇ, ਜਿਥੋਂ ਸਾਡੀ ਮਰਜੀ ਹੈ ਸੁਣੀਏ, ਅਸੀਂ ਉਹਦਾ ਅਨੰਦ ਨਹੀਂ ਕਰਦੇ ਉਥੇ।

ਜੇ ਤੁਹਾਡੀ ਆਤਮਾ ਸ਼ੁਧ ਹੋ ਜਾਏ ਤੁਹਾਡਾ ਸ਼ੀਸ਼ਾ ਸਾਫ ਹੋ ਜਾਏ, ਤੁਹਾਨੂੰ ਬੁਰਾ ਕੌਦ ਕੋਈ ਲਗੇ? ਫੇਰ ਤੁਸੀਂ ਕਿਸੇ ਨਾਲ ਬੁਰਿਆਈ ਕਰ ਨਹੀਂ ਸਕਦੇ। ਤੁਹਾਡਾ ਮਨ ਹੀ ਇਹ ਗੱਲ ਮੰਨ ਲਏਗਾ ਜਦੋਂ ਅੰਦਰ ਚਾਨਣ ਹੋਵੇਗਾ ਕਿ ਮੇਰੇ ਵਰਗਾ ਬੁਰਾ ਤਾਂ ਕੋਈ ਨਹੀਂ।

ਸਤਿਗੁਰਾਂ ਅਗੇ ਅਰਦਾਸ ਕਰੋ ਔਰ ਅਰਦਾਸ ਕਰਕੇ ਸਤਿਗੁਰਾਂ ਕੋਲੋਂ ਸਿੱਖੀ ਦਾਨ, ਨਾਮ ਦਾਨ, ਸਿਦਕ ਦਾਨ ਮੰਗੋ ਔਰ ਅਸੀਂ ਸਾਰੇ ਰਲ ਕੇ ਇਕ ਗੁਰੂ ਦੇ ਹੋ ਕੇ ਸਿੱਖ ਅਗਰ ਐਸ ਵਕਤ ਹਿੰਦੂ ਸਿਖ ਨ ਰਲਣਗੇ। ਮੈਨੂੰ ਸੱਤ ਅਠ ਸਾਲ ਹੋ ਗਏ ਨੇ ਏਸ ਕੰਮ ਨੂੰ ਲਗਿਆਂ ਨੂੰ। ਮੈਂ ਇਹ ਅਰਜ ਬੇਨਤੀ ਕਰੀ ਗਿਆ ਹੁਣ ਤਕ। ਅਗੇ ਵੀ ਕੀਤੀ ਪਰ ਬਦਕਿਸਮਤੀ ਮੁਲਕ ਦੀ ਕਿ ਲੋਕਾਂ ਦੇ ਦਿਲ ਖਬਰ ਨਹੀਂ ਕਿਹੜੀ ਚੀਜ ਹੈ ਜਿਹੜੀ ਪਾੜਦੀ ਹੈ? ਜਿਹੜੇ ਉਹ ਆਦਮੀ ਹਨ ਜਿਨ੍ਹਾਂ ਨੂੰ ਏਸ ਗੱਲ ਦਾ ਫਾਇਦਾ ਪਹੁੰਚਦੈ। ਸਤ ਸਾਲ ਹੋਏ ਹੁਣ, ਕਾਨਫਰੰਸ ਕੀਤੀ ਹਿੰਦੂ ਸਿਖ ਮਿਲਾਪ ਭੈਣੀ ਸਾਹਿਬ। ਜਿਦੇ 'ਚ ਦੱਬ ਕੇ ਅਰਜ ਬੇਨਤੀ ਕੀਤੀ ਪਰ ਕੁਦਰਤ, ਕਈਆਂ ਸਰੀਰਾਂ ਨੇ ਅਖਬਾਰਾਂ ਵਿਚ ਇਹ ਲਿਖਿਆ ਜਿਹੜੇ ਭੈਣੀ ਸਾਹਿਬ ਅਗੇ ਲਿਖਦੇ ਸੀ। "ਕੂਕਿਆਂ ਦੀ ਭੈਣੀ 'ਚ ਕਾਨਫਰੰਸ ਹੋ ਰਹੀ ਹੈ ਉਹ ਪੰਥ ਦੀ ਪ੍ਰਤੀਨਿਧ ਨਹੀਂ।" ਅੱਛਾ ਜੋ ਉਹਨਾਂ ਦੀ ਰਜਾ। ਹੁਣ ਸਾਨੂੰ ਬੜੀ ਖੁਸ਼ੀ ਹੈ ਇਸ ਗਲ ਦੀ। ਮਾਸਟ ਰ ਤਾਰਾ ਸਿੰਘ ਜੀ ਵੀ ਇਹੋ ਗਲ ਕਹਿੰਦੇ ਹਨ ਕਿ ਹਿੰਦੂ ਤੇ ਸਿਖ ਵਖੋ ਵਖਰੇ ਨਹੀ ਹੋ ਸਕਦੇ। ਉਹ ਹੁਣ ਸਾਡੇ ਸਾਥੀ ਬਣੇ ਹਨ। ਸਾਨੂੰ ਖੁਸ਼ੀ ਹੈ ਕਿ ਗੁਰੂ ਕ੍ਰਿਪਾ ਕਰੇਗਾ ਤੇ ਜੁੜ ਕੇ ਬਹਿ ਜਾਣਗੇ ਤੇ ਦਿਨ ਕੱਢ ਲੈਣਗੇ ਨਹੀਂ ਤਾਂ ਨੁਕਸਾਨ ਦੋਹਾਂ ਧਿਰਾਂ ਨੂੰ ਪਹੁੰਚ ਸਕਦੈ। ਕਿਸੇ ਨੂੰ ਥੋਹੜਾ ਪਹੁੰਚੇ ਕਿਸੇ ਨੂੰ ਬਹੁਤਾ।

ਏਥੇ ਤੁਸੀਂ ਜਿਹੜੇ ਸਰੀਰ ਬੈਠੇ ਹੋ ਏਥੇ ਇਓਂ ਨਾ ਵੇਖਿਆ ਕਰੋ ਭਈ ਇਹ ਹਿੰਦੂ ਐ,

ਸਿੱਖ ਐ, ਇਹ ਮੋਨਾ ਹੈ, ਦਾਹੜੀ ਵਾਲਾ ਹੈ ਕੇਸਾਂ ਵਾਲਾ ਹੈ। ਇਹ ਕਾਲੀ ਪੱਗ ਵਾਲਾ ਹੈ ਇਹ ਚਿਟੀ ਵਾਲਾ ਹੈ, ਇਹ ਕਿਰਪਾਨ ਵਾਲਾ ਹੈ, ਇਹ ਮਾਲਾ ਵਾਲਾ ਹੈ। ਤੁਸੀਂ ਹਿੰਦੁਸਤਾਨੀ ਏਥੇ ਆਏ ਹੋਏ ਹੋ। ਜੇ ਤੁਸੀ ਰਲ ਕੇ ਬਹਿ ਕੇ ਔਰ ਬਈ ਸਭ ਆਪੋ ਆਪਦੇ ਇਸ਼ਟ ਨੂੰ ਅਰਾਧੋ। ਮੈਂ ਜਿਹੜੀਆਂ ਗੱਲਾਂ ਕੀਤੀਆਂ ਹਨ ਇਹ ਨੌਜਵਾਨਾਂ ਦੇ ਕੰਨਾਂ ਵਿਚ ਪਈਆਂ ਹੋਣਗੀਆਂ ਔਰ ਉਹ ਮੇਰੀ ਗਲ ਵਲ ਧਿਆਨ ਦੇਣਗੇ। ਕਿਉਂਕਿ ਹੁਣ ਇਹ ਗੱਲ ਮੈਨੂੰ ਏਸੇ ਕਰਕੇ ਕਹਿਣੀ ਪੈਂਦੀ ਹੈ ਭਵਿਸ਼ ਜਿਹੜਾ ਅਗੋਂ ਆ ਰਿਹਾ ਹੈ ਉਹ ਅਜੇ ਬੜਾ ਸਮਾਂ ਖਰਾਬ ਹੈ।

ਮੇਰਾ ਚਿਤ ਨਹੀਂ ਕਰਦਾ ਇਹ ਗਲ ਕਹਿਣ ਨੂੰ। ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਅਜੇ ਸਾਡੇ ਵਿਚ ਵੀ ਹਿੰਦੁਸਤਾਨੀਆਂ ਕੋਲ ਵੀ, ਹਿੰਦੂ ਸਿੱਖਾਂ ਕੋਲ ਵੀ ਅਜੇ ਕਈ ਲੜਕੀਆਂ ਮੁਸਲਮਾਨਾਂ ਦੀਆਂ ਹੋਣਗੀਆਂ ਸਾਡੇ ਘਰਾਂ ਵਿਚ। ਲੇਕਿਨ ਇਹ ਕੋਈ ਆਦਮੀਅਤ ਨਹੀਂ ਹੈ। ਜਿਹਨਾਂ ਜਬਰਨ ਫੜ ਕੇ ਕਿਸੇ ਨੇ ਰਖਿਆ ਹੈ। ਇਹ ਕੋਈਆਦਮੀ ਪੁਣੇ ਦਾ ਕੰਮ ਨਹੀ ਭਾਵੇਂ ਕਿਸੇ ਨੇ ਕੀਤਾ ਹੈ। ਸਾਡੀਆਂ ਹਜਾਰਾਂ ਲੜਕੀਆਂ ਅਜੇ ਓਧਰ ਹਨ।

ਮਾਈਆਂ ਬੀਬੀਆਂ ਅਗੇ ਅਰਜ ਐ ਤੁਹਾਨੂੰ ਬੜਾ ਵਕਤ ਮਿਲਦਾ ਹੈ। ਚੱਕੀਆਂ ਨਹੀ ਤੁਸੀ ਪੀਹਦੀਆਂ , ਚਰਖੇ/ਨਹੀਂ ਕੱਤਦੀਆਂ ਤੁਸੀਂ ਓਨੀ ਮਾਲਾ ਹੋਰ ਫੇਰਿਆ ਕਰੋ। ਤੁਹਾਡੇ ਬੱਚੇ ਤੁਹਾਡੀ ਸੰਤਾਨ ਜਿਹੜੀ ਹੈ ਉਹ ਇਹੋ ਜਿਹੀ ਪੈਦਾ ਹੋਵੇ ਕਿ ਭਗਤ ਜੰਮਣ, ਸੂਰਮੇ ਜੰਮਣ, ਦਾਤੇ ਜਮਣ, ਸਿੱਖ ਪੈਦਾ ਹੋਣ ਆਦਮੀ ਪੈਦਾ ਹੋਣ।

## ਕੁਝ ਯਾਦਾਂ:ਕੁਝ ਬੁਨਿਆਦਾਂ

*ਡਾ: ਚ. ਸ. ਚੰਨ ਐਮ.ਏ.,ਪੀ.ਐਚ.ਡੀ., ਡੀ.ਲਿਟ., ਲੰਡਨ.*

ਸਾਡਾ ਪਰਿਵਾਰ ਦਸਮ ਪਿਤਾ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ, ਲਿਖਣ ਪੜ੍ਹਨ ਦਾ ਕੰਮ ਕਰਦਾ ਹੋਵੇਗਾ ਜੋ ਪੁਰਖਿਆਂ ਰਾਹੀ ਇਹ ਗੱਲ ਮੇਰੇ ਬਚਪਨ ਵਿਚ, ਸ਼ਾਇਦ ਨਿੱਤਨੇਮ ਵਾਂਗੂੰ ਮੈਨੂੰ ਹਰ ਰੋਜ਼ ਹੁੰਦੀ ਸੁਣਾਈ ਦਿੰਦੀ ਸੀ। ਮੇਰੇ ਪਿਤਾ ਜੀ ਪਾਸ ਸੰਤ ਇੰਦਰ ਸਿੰਘ ਚਕਰਵਰਤੀ ਅਕਸਰ ਆਇਆ ਕਰਦੇ ਸਨ। ਮੈਨੂੰ ਕੋਈ ਇਕ ਚੁਥਾਈ ਸਦੀ ਤੋਂ ਪਿਛੋਂ ਪਤਾ ਲੱਗਿਆ ਕਿ ਵੱਡੇ ਵੱਡੇ ਲੇਖਕ, ਵਿਦਵਾਨ ਅਤੇ ਖੋਜੀ ਸਾਡੇ ਪਿੰਡ ਕਿਉ ਆਇਆ ਜਾਇਆ ਕਰਦੇ ਸਨ। ਕਾਰਜ ਦੋ ਸਨ। ਇਕ ਤੇ ਸਾਡੇ ਪਰਿਵਾਰ ਵਿਚ ਦਸਮ ਪਿਤਾ ਜੀ ਦੀਆਂ ਅਤੇ ਗੁਰੂ ਘਰ ਦੀਆਂ ਇਤਿਹਾਸਕ ਵਸਤਾਂ ਵੇਖਣ, ਪਰਖਣ ਦੇ ਜਗਿਆਸੂ ਦੂਜੇ ਬਾਬਾ ਸੀਤਲਦਾਸ ਦੇ ਦੇਹਰੇ ਵਿਖੇ ਮੱਥਾ ਟੇਕਣ ਵਾਲੇ। ਇਹ ਵਿਅਕਤੀ ਵੀ ਸਾਡੇ ਘਰ ਸ੍ਰੀ ਗੁਰੂ ਅਮਰਦਾਸ ਜੀ ਦੇ ਵਲੋਂ ਵਰੋਸਾਏ ਬਾਬਾ ਸੀਤਲ ਦਾਸ ਦਾ ਇਤਿਹਾਸ ਸੁਣਨ ਲਈ ਆਂਦੇ ਸਨ। ਮੇਰੇ ਪਿਤਾ ਜੀ ਫ਼ਰੀ-ਲਾਂਸ ਕਥਾ ਵਾਚਕ ਸਨ। ਮੇਰੀ ਇਨ੍ਹਾਂ ਗੱਲਾਂ ਵਿਚ ਕੋਈ ਖਾਸ ਦਿਲਚਸਪੀ ਨਹੀਂ ਸੀ। ਹਾਂ ਪ੍ਰੀਤਲੜੀ ਪੜ੍ਹਣ ਲਈ ਮੈਂ ਆਪਣੀ ਹਿੰਮਤ ਨਾਲ ਦਸ ਵਰ੍ਹੇ ਦੀ ਉਮਰ ਵਿਚ ਪੰਜਾਬੀ ਜ਼ਰੂਰ ਪੜ੍ਹੀ। ਸਕੂਲਾਂ ਵਿਚ ਪੰਜਾਬੀ ਦਾ ਨਾਂ ਨਿਸ਼ਾਨ ਨਹੀਂ ਸੀ। ਕੇਵਲ ਉਰਦੂ, ਫ਼ਾਰਸੀ ਅਤੇ ਅੰਗ੍ਰੇਜ਼ੀ ਦਾ ਹੀ ਪਠਨ ਪਾਠਨ ਹੁੰਦਾ ਸੀ। ਹਾਂ ਕੁੜੀਆਂ ਦੇ ਸਕੂਲਾਂ ਵਿਚ ਭੈਣ ਜੀਆਂ (ਬਿਨਾ

ਟ੍ਰੇਨਿੰਗ ਤੋਂ) ਪੰਜਾਬੀ ਜ਼ਰੂਰ ਪੜ੍ਹਾਉਂਦੀਆਂ ਸਨ। ਪੰਜਾਬੀ ਦੀ ਪੜ੍ਹਾਈ ਬਾਰੇ ਵੀ ਸਾਡੀ ਬੈਠਕ ਵਿਚ ਭਰਪੂਰ ਬਹਿਸਾਂ ਹੁੰਦੀਆਂ ਜੋ ਮੇਰੇ ਚਿੰਤਨ ਦੀ ਉਸਾਰੀ ਵਿਚ ਨੀਹਾਂ ਹੋ ਗੁਜ਼ਰੀਆਂ।

ਸੰਤ ਇੰਦਰ ਸਿੰਘ ਚਕਰਵਰਤੀ ਜੀ ਆਏ ਹੋਏ ਸਨ। ਦਸਮ ਗ੍ਰੰਥ ਉਤੇ ਵਿਚਾਰ ਹੋ ਰਹੀ ਸੀ। ਇਕ ਵਿਅਕਤੀ ਜੋ ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦਾ ਕੋਈ ਗੁਰਦਵਾਰਾ ਇੰਨਸਪੈਕਟਰ ਸੀ ਅਤੇ ਅਛਾ ਖਾਸਾ ਵਿਦਵਾਨ ਸੀ। ਨਗਰ ਦੀ ਧਰਮਸਾਲਾ ਸ਼੍ਰੋਮਣੀ ਕਮੇਟੀ ਦੇ ਪ੍ਰਬੰਧ ਹੇਠਾਂ ਸੀ ਅਤੇ ਪਿਤਾ ਜੀ (ਗਿਆਨੀ ਕਰਤਾਰ ਸਿੰਘ) ਹਮੇਸ਼ਾਂ ਪ੍ਰਧਾਨ ਹੁੰਦੇ ਸਨ। ਇਹ ਗੱਲ ਅੱਧੀ ਸਦੀ ਪਹਿਲਾਂ ਦੀ ਹੈ। ਕੁਝ ਇ?ਸ ਪ੍ਰਕਾਰ ਦੀ ਗੋਸ਼ਟੀ ਦੀ ਸਿਮਰਤੀ ਮੇਰੇ ਜ਼ਿਹਨ ਵਿਚ ਸਾਂਭੀ ਹੋਈ ਹੈ:

*ਚੱਕਰਵਰਤੀ ਜੀ:*

*ਪਰ ਨਾਰੀ ਦੇ ਲਾਗ ਨਾ ਜਾਹੀ।*
*ਘਰ ਆਵੈ ਤਉ ਛੋਡੀ ਨਾਹੀ ।*

ਇਸ ਬਾਰੇ ਤੁਹਾਡਾ ਹਥ-ਲਿਖਤ ਟੀਕਾ ਕੀ ਆਖਦਾ ਹੈ?

*ਪਿਤਾ ਜੀ:*

ਟੀਕਾ ਫੇਰ ਵਾਚਾਂਗੇ ਪਹਿਲੋਂ ਆਪੋ ਆਪਣੇ ਰੱਦੇ-ਅਮਲ ਦੱਸੋ?

*ਇੰਸਪੈਕਟਰ ਸਾਹਿਬ:*

ਗੱਲ ਸਾਫ਼ ਹੈ। ਪਰ ਨਾਰੀ ਦਾ ਸੰਗ ਕਰਨਾ ਭਾਵ ਪਰ ਨਾਰੀ ਨਾਲ ਸੰਗ ਕਰਨਾ ਗੁਰਮਤਿ ਅਨੁਸਾਰ ਵਿਵਰਜਤ ਹੈ। ਜੋ ਨਾਰੀ ਕੋਈ ਆਸ ਲੈ ਕੇ ਤੁਹਾਡੇ ਪਾਸ ਆ ਜਾਂਦੀ ਹੈ ਉਸ ਨੂੰ ਨਿਰਾਸ਼ ਵਾਪਸ ਭੇਜਣਾ ਵੀ ਠੀਕ ਨਹੀਂ । ਇਹ ਅਮਲ ਕੋਈ ਦੁਰਾਚਾਰੀ ਨਹੀਂ। ਮੇਰਾ ਤਾਂ ਇਹੋ ਖ਼ਿਆਲ ਹੈ।

*ਸੰਤ ਬਖ਼ਤਾਵਰ ਸਿੰਘ (ਨਿਰਮਲਾ ਵਿਦਵਾਨ):*

ਇਕ ਦ੍ਰਿਸ਼ਟੀ ਇਹ ਵੀ ਹੋ ਸਕਦੀ ਹੈ ਐਪਰ ਇਹ ਕਿਸੇ ਪ੍ਰਕਾਰ ਵੀ ਵਾਜਬ ਨਹੀਂ। ਪਰ ਨਾਰੀ ਹਰ ਸੂਰਤ ਵਿਚ ਪਰ ਨਾਰੀ ਹੈ। (ਮੈਨੂੰ ਇਨ੍ਹਾਂ ਸ਼ਬਦਾਂ ਉਤੇ ਵਿਸ਼ਵਾਸ਼ ਨਹੀਂ ਸੀ ਹੋ ਰਿਹਾ। ਭਾਵੇਂ ਮੈਂ ਬਾਲ ਸਾਂ ਪਰ ਇਸ ਬੰਦੇ ਬਾਰੇ ਜਾਣਦਾ ਸਾਂ)।

ਪਿਤ੍ਹਾ ਜੀ:

ਸੰਤ ਜੀ ਨੇ ਠੀਕ ਫ਼ਰਮਾਇਆ ਹੈ। ਭਾਵੇਂ ਅਮਲੀ ਤੌਰ ਤੇ ਇਹ ਗੱਲ ਇਨ੍ਹਾਂ ਦੇ ਜੀਵਨ ਉਤੇ ਨਹੀਂ ਢੁੱਕਦੀ (ਸਾਰੇ ਖਿੜ ਖਿੜ ਹੱਸ ਪਏ) ਐਪਰ ਇਨ੍ਹਾਂ ਦਾ ਨਿਰਣਾ ਠੀਕ ਹੈ। ਦੂਜੀ ਤੁਕ ਦਾ ਅਰਥ ਉਹ ਨਹੀਂ ਜੋ ਇਨਸਪੈਕਟਰ ਸਾਹਿਬ ਦੇ ਜ਼ਿਹਨ ਵਿਚ ਜੁੜਿਆ ਹੋਇਆ ਹੈ। ਸਗੋਂ "ਘਰ ਆਵੈ" ਦਾ ਅਰਥ ਮੈਨੂੰ ਲਗਦੈ–

"ਜਿਸ ਨੂੰ ਵਿਆਹ ਕੇ ਘਰ ਲਿਆਵੇ ਉਸ ਨੂੰ ਕਿਸੇ ਕਾਰਨ ਵੀ ਤਲਾਕ ਦੇਣਾ (ਛੋਡੀ ਨਾਹੀ)ਵਾਜਬ ਨਹੀਂ । ਇਹ ਹੀ ਗੁਰਮਤਿ ਜੀਵਨ ਜਾਚ ਹੈ।

*ਚਕਰਵਰਤੀ ਜੀ:*

ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਹ ਗੁਥੀ ਸੁਲਝਾਉਣ ਦੀ ਬੇਨਤੀ ਕੀਤੀ ਸੀ। ਆਪ

ਨੇ ਵੀ ਗਿਆਨੀ ਜੀ ਵਾਂਗੂੰ 'ਤਲਾਕ ਨਹੀ ਦੇਣਾ' ਹੀ ਫ਼ਰਮਾਇਆ ਸੀ। ਟੀਕਾ ਕੱਢੋ ਗਿਆਨੀ ਜੀ! ਫੇਰ ਮੇਰੇ ਦੇਖਦਿਆਂ ਸੁਣਦਿਆਂ ਟੀਕੇ ਨੇ ਵੀ ਇਸੇ ਗੱਲ ਦੀ ਤਸਦੀਕ ਕੀਤੀ। ਇਨਸਪੇਕਟਰ ਛਿੱਥਾ ਜਿਹਾ ਪੈ ਗਿਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਾਵਨ ਨਾਮ ਮੈਂ ਪਹਿਲੀ ਵਾਰੀ ਸੁਣਿਆ ਸੀ। ਮੇਰੀ ਜਗਿਆਸਾ ਵਧੀ। ਸੰਤ ਇੰਦਰ ਸਿੰਘ ਚਕਰਵਰਤੀ ਹੋਰਾਂ ਮੈਨੂੰ ਚੋਖਾ ਸਾਹਿਤ ਦਿੱਤਾ ਜੋ ਹੁਣ ਤਕ ਸਾਡੀ ਪਰਿਵਾਰਕ ਲਾਇਬ੍ਰੇਰੀ ਵਿਚ ਮੌਜੂਦ ਹੈ।

ਇਹ ਸੀ ਇਕ ਠੋਸ ਬੁਨਿਆਦ ਜਿਸ ਨੇ ਕੂਕਾ ਅੰਦੋਲਨ ਬਾਰੇ ਮੈਨੂੰ ਅਧਿਐਨ ਕਰਨ ਲਈ ਪ੍ਰੇਰਿਆ। ਇਹ ਅਧਿਐਨ ਵਧਦਾ ਹੋਇਆ ਸੰਗ੍ਰਹਿਕਾਰੀ ਵਿਚ ਤਬਦੀਲ ਹੋ ਗਿਆ ਅਤੇ ਅੰਤਰ-ਰਾਸ਼ਟ੍ਰੀ ਪੱਧਰ ਉੱਤੇ ਤੱਬਰਕਾਤ ਇਕਤ ਕਰਨਾ ਮੇਰਾ ਕੁਲ-ਵਕਤੀ ਰੁਝੇਵਾਂ ਹੋ ਨਿਬੜਿਆ। ਮੇਰੇ ਗੁਰਪੁਰ ਵਾਸੀ ਪਿਤਾ ਜੀ ਦਾ ਇਸ ਸ਼ੌਕ ਨੂੰ ਪ੍ਰੋਤਸਾਹਨ ਦੇਣ ਵਿਚ ਵੱਡਾ ਹੱਥ ਹੈ, ਐਪਰ ਮੈਂ ਵਿਸ਼ਵਾਸ਼ ਨਾਲ ਕਹਿ ਸਕਦਾ ਹਾਂ ਕਿ ਇਸ ਸ਼ੌਕ ਦਾ ਪ੍ਰੇਰਨਾ ਸਰੋਤ ਬੁਧੀਜੀਵੀ ਅਤੇ ਪ੍ਰਚੰਡ ਲੇਖਕ ਸੰਤ ਇੰਦਰ ਸਿੰਘ ਚਕਰਵਰਤੀ ਜੀ ਹੀ ਸਨ। ਆਪ ਮੈਨੂੰ ਹਮੇਸ਼ਾਂ ਚਿਤਾਵਨੀ ਦਿੰਦੇ ਹੁੰਦੇ ਸਨ:-

*" ਬਾਬਾਣੀਆਂ ਕਹਾਣੀਆਂ ਪੁਤ ਸਪੁੱਤ ਕਰੇਨਿ॥"*

ਮੈਨੂੰ ਕਵਿਤਾ ਲਿਖਣ ਦਾ ਸ਼ੌਕ ਜਮਾਂਦਰੂ ਹੈ। ਸਾਡਾ ਕਾਰੋਬਾਰ ਸ਼ਿਮਲਾ ਵਿਖੇ ਹੁੰਦਾ ਸੀ। ਮੇਰੇ ਬਚਪਨ ਦਾ ਵੱਡਾ ਹਿੱਸਾ ਉਥੇ ਹੀ ਲੰਘਿਆ। ਜਨਾਬ 'ਅਹਿਸਨ' ਮੇਰੇ ਉਸਤਾਦ ਸਨ-ਉਰਦੂ ਗਜ਼ਲ ਗੋਈ ਦੇ। ਫੇਰ ਮੈਂ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਦੇ ਚਰਨ ਸਪਰਸ਼ਾਂ ਨਾਲ ਪੰਜਾਬੀ ਸ਼ਿਅਰ ਕਹਿਣ ਲਗ ਪਿਆ। ਲਾਹੌਰ ਤੋਂ ਉਰਦੂ ਵਿਚ ਸ੍ਰ:ਸਾਧੂ ਸਿੰਘ ਹਮਦਰਦ 'ਅਜੀਤ' ਰੋਜ਼ਾਨਾ ਅਖਬਾਰ ਕੱਢਦੇ ਸਨ। ਇਸ ਵਿਚ ਪੰਜਾਬੀ ਕਵੀ ਦਰਬਾਰ ਹੁੰਦਾ ਸੀ। ਮੇਰੀਆਂ ਪਹਿਲੀਆਂ ਪੰਜਾਬੀ ਨਜ਼ਮਾਂ (ਉਰਦੂ ਅੱਖਰਾਂ ਵਿਚ) ਇਥੇ ਹੀ ਛਪੀਆਂ। ਵੰਡ ਪਿਛੋ ਅਜੀਤ ਜਲੰਧਰ ਆ ਗਿਆ। ਹਮਦਰਦ ਜੀ ਨਾਲ ਮੇਰੀ 'ਗਜ਼ਲ ਗੋਈ' ਅਤੇ 'ਬਲਾਚੋਰੀ' ਸੰਬੰਧ ਘਨਿਸ਼ਟ ਹੁੰਦੇ ਗਏ। ਇਸੇ ਦੌਰਾਨ ਜਲੰਧਰ ਤੋਂ ਇਕ ਰੋਜ਼ਾਨਾ ਅਖਬਾਰ 'ਸ਼ੇਰੇ ਭਾਰਤ' ਨਾਮੀ ਸ:ਗੁਰਦਿਆਲ ਸਿੰਘ ਢਿਲੋ ਜੀ ਨੇ ਕੱਢਿਆ ਜਿਸ ਦੇ ਐਡੀਟਰ ਸ੍ਰ:ਅਵਤਾਰ ਸਿੰਘ ਆਜ਼ਾਦ ਸਨ। ਆਜ਼ਾਦ ਸਾਹਿਬ ਨੂੰ ਮੈ ਮਨੋ ਮਨੀ ਉਸਤਾਦ ਧਾਰ ਲਿਆ ਸੀ। ਹੁਣ ਮੈ ਕਿਸੇ ਉਤੇ ਬੋਝ ਨਹੀ ਸੀ। ਅਧਿਆਪਕ ਲਗਿਆ ਹੋਇਆ ਸਾਂ। ਜੋ ਤਨਖਾਹ ਮਿਲਦੀ ਮੁਕਦੀ ਹੀ ਨਹੀ ਸੀ। ਕਿੰਨੀ ਬਰਕਤ ਸੀ ਉਨਾਂ ਥੋੜੇ ਜਹੇ ਪੈਸਿਆਂ ਵਿਚ? ਮਹਿਫਲ-ਸਾਜੀ ਦਾ ਸ਼ੌਕ ਪਿਤਾ ਪੁਰਖੀ ਸੀ - ਇਹ ਪ੍ਰਫੁਲਤ ਹੋਇਆ। ਆਜ਼ਾਦ ਜੀ ਦੇ ਮਹਾਂ ਕਾਵਿ ਮੈ ਉਸਰਦੇ ਆਪ ਇਨ੍ਹਾਂ ਅੱਖਾਂ ਨਾਲ ਵੇਖੇ। ਆਪ ਦੀ ਸਿਰਜਣਾਤਮਕ ਪ੍ਰਤਿਭਾ ਦਾ ਮੈਂ ਕਾਇਲ ਸਾਂ। ਇਕ ਦਿਨ ਸਤਿਗੁਰੂ ਪ੍ਰਤਾਪ ਸਿੰਘ ਜੀ ਘਿਓ ਦਾ ਪੀਪਾ, ਸੁੱਕੇ ਫਲਾਂ ਦੀ ਬੋਰੀ ਪਤਾ ਨਹੀਂ ਹੋਰ ਕਿੰਨਾ ਕੁਝ ਆਜ਼ਾਦ ਸਾਹਿਬ ਨੂੰ ਦੇਣ ਜਲੰਧਰ ਪਧਾਰੇ। ਮਹਿਫਲ ਸ਼ਾਇਰਾਂ ਦੀ ਲੱਗੀ ਹੋਈ ਸੀ (ਸ਼ਾਮ ਦੀ ਨਹੀਂ)।

ਮੈਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਹਿਲੀ ਵਾਰੀ ਦਰਸ਼ਨ ਕੀਤੇ। ਅਤੇ ਸ਼ਾਇਦ ਆਖਰੀ ਵਾਰੀ ਦੇ ਦਰਸ਼ਨ ਵੀ ਇਹੋ ਹੀ ਸਨ। ਮੇਰਾ ਸਾਰਾ ਮਾਰਕਸਿਜ਼ਮ ਜੰਮ ਕੇ ਯਖ ਹੋ ਗਿਆ। ਮੈਂ ਸੁੰਨ ਹੋ ਗਿਆ। ਅਵਾਕ ਰਹਿ ਗਿਆ। ਸ਼ਾਇਦ ਆਪ ਨੇ ਦਸ ਕੁ ਸ਼ਬਦ ਬੋਲੇ ਹੋਣ ਗੇ ਅਤੇ ਅਜ਼ਾਦ ਸਾਹਿਬ ਨੂੰ ਥਾਪੀ ਦੇ ਕੇ ਵਿਦਾਅ ਹੋਏ। ਮੈਨੂੰ ਜਾਪਿਆ:-

*ਨਿਰੇ ਨੂਰ ਤੁਸੀਂ ਨਜ਼ਰ ਨਾ ਆਏ, ਸਾਡੀ ਕੰਬਦੀ ਰਹੀ ਕਲਾਈ।*

ਮੈ ਨਾਮਧਾਰੀ ਨਹੀਂ। ਸ਼ਾਇਦ ਨਾਮਧਾਰੀ ਡਸਿਪਲਨ ਵਾਲਾ ਮੇਰਾ ਸੁਭਾਅ ਵੀ ਨਾ ਹੋਵੇ। ਐਪਰ ਅਚੇਤ ਹੀ ਮੈਨੂ ਸਿਰਜਣ ਦੀ, ਸੰਗ੍ਰਹਿ ਕਰਨ ਦੀ ਅਤੇ ਵਿਰਸੇ ਨੂੰ ਸਾਂਭਣ ਦੀ ਪ੍ਰੇਰਨਾ ਦਾ ਮੂਲ ਸਰੋਤ ਨਾਮਧਾਰੀ ਜਗਤ ਹੀ ਰਿਹਾ ਹੈ। ਬਰਮਿੰਘਮ ਵਿਖੇ ਹੋਲੇ ਸਮੇਂ ਮੈਥੋਂ ਪ੍ਰਦਰਸ਼ਨੀ ਕਰਵਾ ਕੇ ਮੈਂ ਨਿਵਾਜਿਆ ਗਿਆ ਹਾਂ ਜੀ ਗਹਿਰ ਗੰਭੀਰ ਅਸਲ ਤੇ ਕੁਝ ਦੁਰਲਭ ਅਸਲ ਦੀ ਨਕਲ ਤਾਂ ਹਾਲੇ ਮੈਂ ਨਾਮਧਾਰੀ ਜਗਤ ਨੂੰ ਦਿਖਾਣੀ ਹੈ। ਮੇਰੇ ਸਿਰ ਉਤੇ ਦਸਮ ਪਿਤਾ ਦਾ ਗੈਬੀ ਹੱਥ ਹੈ।

ਮੇਰੇ ਪਾਕਿਸਤਾਨੀ ਅਦੀਬਾਂ ਨਾਲ ਗਹਿਰੇ ਸੰਬੰਧ ਹਨ। ਅਫ਼ਜ਼ਲ ਮੇਰਾ ਯਾਰੇ-ਖ਼ਾਸ ਹੈ। ਮੇਰਾ ਕੋਈ ਰਾਜਨੀਤਕ ਦਾਇਰਾ ਨਹੀਂ ਐਪਰ ਲਾਹੌਰ ਦਾ ਇਕ ਮੁਦੱਬਰ ਆਖਦਾ ਸੀ ਕਿ "ਜੇਕਰ ਡਾਂਗੇਨ ਲਾਹੌਰ ਤੋਂ ਐਮ.ਪੀ. ਲਈ ਲੜੇ ਤਾਂ ਸਭ ਨੂੰ ਮਾਤ ਪਾ ਦੇਵੇ।" ਮੈ ਲੋਕਾਂ ਦੇ ਦਿਲ ਜਿੱਤੇ ਹਨ। ਇਸ ਦੇ ਇਵਜ ਮੈਨੂੰ ਦੁਰਲਭ ਸਮੱਗਰੀ ਖਰੀਦਣ ਤਕ ਰਸਾਈ ਮਿਲੀ ਹੈ। ਨਾ ਕੇਵਲ ਸਿੱਖ (ਸਮੇਤ ਨਾਮਧਾਰੀ) ਸਗੋਂ ਹਿੰਦੂਮਤ ਅਤੇ ਇਸਲਾਮ ਦੀ ਦੁਰਲਭ ਸਮੱਗਰੀ ਜੋ ਮੇਰੇ ਪਾਸ ਹੈ, ਮੈਂ ਸੋਚਦਾ ਹਾਂ, ਇਸ ਸਾਰੀ ਦਾਤ ਦਾ, ਇਸ ਗਹਿਰ ਗੰਭੀਰ ਕਾਰਜ ਦਾ ਕਰਤਾ ਤੇ ਦਸਮ ਪਿਤਾ ਦਾ ਅਜਲੀ ਅਤੇ ਅਬਦੀ ਫਰਮਾਨ ਹੈ ਐਪਰ ਕਾਰਨ ਇਸ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਕੁਝ ਯਾਦਾਂ ਹਨ ਜੋ ਸਹਿਜੇ ਸਹਿਜੇ ਹੁਣ ਬੁਨਿਆਦਾਂ ਹੋ ਨਿਬੜੀਆਂ ਹਨ।

## ਸਵਰਗੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਨਾਮਧਾਰੀ ਪੰਥ

*(ਗੁਰਬਖਸ਼ ਸਿੰਘ ਜੀ ਪ੍ਰੀਤ ਨਗਰ)*

"ਪ੍ਰੀਤ ਲੜੀ" ਦੇ ਪਿਛਲੇ ਅੰਕ ਵਿਚ ਰਾਧਾ ਸਵਾਮੀ ਪਰਚਾਰ ਸੰਬੰਧੀ ਕਿਸੇ ਸਵਾਲ ਦਾ ਜਵਾਬ ਦੇਂਦਿਆਂ ਮੈਂ ਲਿਖਿਆ ਸੀ:"ਸ੍ਰੀ ਮਾਨ ਬਾਬਾ ਸਾਵਣ ਸਿੰਘ ਜੀ ਦੇ ਨਾਲ ਸਵਰਗੀ ਮਹਾਂਰਾਜ ਪ੍ਰਤਾਪ ਸਿੰਘ ਜੀ ਦਾ ਇਕ ਰਾਤ ਮਹਿਮਾਨ ਹੋਣ ਦਾ ਅਵਸਰ ਮੈਨੂੰ ਮਿਲਿਆ ਸੀ। ਕਈ ਸੰਸਥਾਵਾਂ ਦੇ ਸਤਿਗੁਰਾਂ ਦੇ ਦਰਸ਼ਨਾਂ ਦਾ ਮਾਣ ਵੀ ਮੈਨੂੰ ਪ੍ਰਾਪਤ ਹੈ, ਪਰ ਪਰਚਾਰ ਸਿਰਫ ਮੈਂ ਕ੍ਰਿਸ਼ਨਾ ਮੂਰਤੀ ਦਾ ਹੀ ਸੁਣਿਆ ਹੈ। ਜਿਹੜੀਆਂ ਬਖਸ਼ਿਸ਼ਾਂ ਇਹ ਮਹਾਂ ਪੁਰਖ ਆਪਣੇ ਸੇਵਕਾਂ ਨੂੰ ਦੇ ਦੇ ਹਨ, ਉਹ ਵਡਮੁਲੀਆਂ ਹੋਣਗੀਆਂ, ਪਰ ਮੇਰੇ ਵਰਗੇ ਸਾਧਾਰਨ ਖੂਬੀਆਂ ਦੇ ਚਾਹਵਾਨ ਮਨੁਖ ਲਈ ਉਹ ਬੇ-ਲੋੜੀਆਂ ਹਨ-"

ਏਸ ਮੇਰੇ ਜਵਾਬ ਸੰਬੰਧੀ ਸੰਤ ਇੰਦਰ ਸਿੰਘ ਚਕਰਵਰਤੀ ਜੀ ਨੇ ਇਕ ਲੰਮਾ ਪਤਰ ਮੈਨੂੰ ਲਿਖਿਆ ਹੈ, ਜਿਦ੍ਹਾ ਜਾਤੀ ਉਤਰ ਮੈ ਉਹਨਾਂ ਨੂੰ ਦੇ ਦਿਤਾ ਹੈ, ਪਰ ਉਹਨਾਂ ਦੇ ਪਤਰ ਦੇ ਇਕ ਭਾਗ ਦਾ ਉੱਤਰ ਮੈਂ ਸਮਝਦਾ ਹਾਂ, ਪ੍ਰਕਾਸ਼ਤ ਕੀਤਾ ਜਾਣਾ ਵੀ ਜਰੂਰੀ ਹੈ। ਚਕਰਵਰਤੀ ਜੀ ਨੇ ਲਿਖਿਆ ਹੈ:-

"ਤੁਸੀਂ ਸ੍ਰੀ ੧੦੮ ਹਜੂਰ ਅਟਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਬੰਧੀ ਐਵੇ ਹੀ ਗਲਤ ਮਲਤ ਤਕ ਲਿਆ ਜੇ, ਜੋ ਤੁਹਾਨੂੰ ਤਕਣਾ ਜਰੂਰੀ ਨਹੀ ਸੀ। ਉਹਨਾਂ ਦਾ ਜਿਕਰ ਓਸ ਸਿਲਸਿਲੇ ਵਿਚ ਬੇਲੋੜਾ ਹੈ, ਅਤੇ ਭੁਲੇਖਾ ਵੀ ਹੈ, ਕਿਉਂਕਿ ਤੁਸੀਂ ਉਹਨਾਂ ਦਾ ਪਰਚਾਰ

ਸੁਣਿਆ ਸੀ। ਤੁਸੀਂ ਰਾਤੀਂ ਹੀ ਮਹਿਮਾਨ ਰਹਿਕੇ ਨਹੀਂ ਸੀ ਤੁਰ ਗਏ, ਸਗੋਂ ਦਿਨੇ ਵੀ ਰਹੇ ਸੋ, ਤੇ ਉਹਨਾਂ ਦਾ ਦੀਵਾਨ ਤੱਕਿਆ, ਤੇ ਪਰਚਾਰ ਵੀ ਉਹਨਾਂ ਕੀਤਾ ਸੀ।"

ਮੈਂ ਸਹਿਮਤ ਹਾਂ ਕਿ ਓਸ ਸਿਲਸਿਲੇ ਵਿਚ ਉਹਨਾਂ ਦੇ ਜ਼ਿਕਰ ਦੀਲੋੜ ਨਹੀ ਸੀ। ਇਹ ਜ਼ਿਕਰ ਗਲਤ ਫਹਿਮੀ ਪੈਦਾ ਕਰ ਸਕਦਾ ਹੈ। ਮੇਰਾ ਅਨੁਮਾਨ ਇਹ ਸੀ, ਕਿ ਉਹਨਾਂ ਸੰਬੰਧੀ ਮੇਰੇ ਵਿਚਾਰ ਏਨੀ ਵਾਰੀ ਤੇ ਏਨੀ ਸ਼ਰਧਾ ਨਾਲ ਪ੍ਰਗਟ ਹੋ ਚੁਕੇ ਹੋਏ ਹਨ ਕਿ ਕਿਸੇ ਗਲਤ ਫਹਿਮੀ ਦੀ ਗੁੰਜਾਇਸ਼ ਹੈ ਨਹੀਂ, ਮੈਂ ਕਦੇ ਵੀ ਉਹਨਾਂ ਨੂੰ ਉਹਨਾਂ ਧਾਰਮਕ ਪੇਸ਼ਵਾਆਂ ਵਿਚ ਸ਼ਾਮਲ ਨਹੀਂ ਕੀਤਾ ਜਿਹੜੇ ਨਿਹਕਲੰਕ ਜਾਂ ਅਵਤਾਰ ਹੋਣ ਦਾ ਦਾਅਵਾ ਕਰਦਿਆਂ ਮੁਕਤੀ ਦਾ ਕੋਈ ਉਚੇਚਾ ਮਾਰਗ ਦਸਦੇ ਹਨ। ਮੇਰੇ ਓਸ ਜਵਾਬ ਵਿਚ ਲੁਕੀ ਜਾਂ ਉਘੜੀ ਕਿਸੇ ਅਲੋਚਣਾ ਦਾ ਇਸ਼ਾਰਾ ਮਹਾਂਰਾਜ ਪ੍ਰਤਾਪ ਸਿੰਘ ਜੀ ਵਲ ਨਹੀਂ ਸੀ ਹੋ ਸਕਦਾ।

ਚਕਰਵਰਤੀ ਜੀ ਦੀ ਦੂਜੀ ਗਲ ਵੀ ਸੱਚੀ ਹੈ। ਸਿਰਫ ਓਸ ਦਿਨ ਹੀ ਨਹੀਂ, ਮੈਂ ਦੋ ਵਾਰੀ ਹੋਰ ਵੀ- ਇਕ ਵਾਰੀ ਗੁਜਰਾਂਵਾਲੇ, ਤੇ ਦੂਜੀ ਵਾਰੀ ਚੋਗਾਵੇਂ - ਮਹਾਂਰਾਜ ਦੇ ਦੀਵਾਨ ਵਿਚ ਹਾਜਰ ਹੋਇਆ ਸਾਂ। ਪਰ ਮਹਾਂਰਾਜ ਦਾ ਦੀਵਾਨ ਤਾਂ ਗੁਰਬਾਣੀ ਦਾ ਕੀਰਤਨ ਹੀ ਹੁੰਦਾ ਸੀ , ਤੇ ਉਹਨਾਂ ਦਾ ਪਰਚਾਰ ਗੁਰਸਿਖੀ ਦਾ ਪਰਚਾਰ ਸੀ। ਉਸ ਜਵਾਬ ਵਿਚ ਮੇਰਾ ਇਸ਼ਾਰਾ ਸਿਰਫ ਉਸ ਪਰਚਾਰ ਵਲ ਸੀ, ਜਿਹੜਾ ਨਿਹਕਲਕੀ ਅਵਤਾਰ, ਬ੍ਰਹਮ – ਕੁਮਾਰੀਆਂ ਦੇ ਸਵਾਮੀ, ਤੇ ਸ਼ਰਾਬ ਦੀ ਸਹਾਇਤਾ ਨਾਲ ਸਮਾਧੀਆਂ ਪ੍ਰਾਪਤ ਕਰਨ, ਤੇ ਭਿਨ ਭਿੰਨ ਮਤ ਚਲਾਣ ਵਾਲੇ ਕਰਦੇ ਹਨ।

ਮਹਾਂਰਾਜ ਪ੍ਰਤਾਪ ਸਿੰਘ ਜੀ ਦੀ ਮਾਨਵਤਾ ਲਈ ਮੇਰੀ ਸ਼ਰਧਾ ਬੇਅੰਤ ਹੈ। ਉਹਨਾਂ ਦੇ ਪੰਥ ਦਾ ਵੀ ਮੈਨੂੰ ਬੜਾ ਸਤਿਕਾਰ ਹੈ। ਇਹ ਪੰਥ ਮੈਨੂੰ ਕਿਰਤੀਆਂ ਤੇ ਕਾਮਿਆਂ ਦਾ ਪੰਥ ਨਜ਼ਰ ਆਉਂਦਾ ਹੈ। ਏਸ ਪੰਥ ਦੀ ਸਾਦਗੀ ਤੇ ਮਨੁਖਤਾ ਦਾ ਮੈਂ ਦਿਲੋਂ ਪ੍ਰਸੰਸਿਕ ਹਾਂ। ਆਮ ਨਾਮ ਧਾਰੀ ਸਿਖ ਦਾ ਜੀਵਨ ਆਮ ਮਨੁਖ ਨਾਲੋਂ ਵਧੇਰੇ ਸੋਧਿਆ ਹੋਇਆ ਹੁੰਦਾ ਹੈ। ਵਿਆਹ, ਕੁੜਮਾਈਆਂ, ਮਰਨਿਆਂ ਤੇ ਹੋਰ ਰਸਮਾਂ ਉਤੇ ਵਿਖਾਲਾ ਸਾਡੀ ਵਡੀ ਕੌਮੀ ਕਮਜ਼ੋਰੀ ਹੈ, ਪਰ ਨਾਮਧਾਰੀ ਪੰਥ ਵਿਚ ਇਹ ਵਿਖਾਲਾ ਬਿਲਕੁਲ ਹੈ ਨਹੀਂ।

ਧਾਰਮਕ ਸੰਸਥਾਵਾਂ ਵਿਚੋਂ ਇਹੋ ਇਕ ਸੰਸਥਾ ਮੈਨੂੰ ਦਿਸਦੀ ਹੈ, ਜਿਸ ਨੇ ਦੇਸ ਦੀ ਹਰ ਅਗਾਂਹ ਵਧੂ ਸਿਆਸੀ ਤਹਿਰੀਕ ਵਿਚ ਕਦਰ-ਯੋਗ ਹਿੱਸਾ ਪਾਇਆ ਹੈ। ਜਿਥੇ ਬਹੁਤੀਆਂ ਧਾਰਮਕ ਸੰਸਥਾਵਾਂ ਹਮੇਸ਼ਾਂ ਪ੍ਰਦੇਸੀ ਸਰਕਾਰ ਦੀਆਂ ਖੁਸ਼ਾਮਦੀ ਹੋਣ ਤੇ ਕੌਮੀ ਸੰਗਰਾਮਾਂ ਤੋਂ ਨਿਰਲੇਪ ਰਹਿਣ ਦਾ ਮਾਣ ਕਰਦੀਆਂ ਰਹੀਆਂ ਹਨ, ਓਥੇ ਮਹਾਂਰਾਜ ਬਾਬਾ ਰਾਮ ਸਿੰਘ ਜੀ ਤੇ ਉਹਨਾਂ ਦੇ ਨਿਧੜਕ ਸਿੱਖਾਂ ਦੀਆਂ ਕੁਰਬਾਨੀਆਂ ਸਾਡੇ ਦੇਸ ਦੇ ਇਤਿਹਾਸ ਦਾ ਰੱਤਾ ਕਾਂਡ ਹਨ।

ਮਹਾਂਰਾਜ ਪ੍ਰਤਾਪ ਸਿੰਘ ਜੀ ਤਾਂ ਮੇਰੇ ਅਤਿ ਖੂਬਸੂਰਤ ਇਨਸਾਨਾਂ ਵਿਚੋਂ ਹਨ। ਮੈਂ ਅਨੇਕਾਂ ਧਾਰਮਕ ਮਹਾਂ ਪੁਰਖਾਂ ਨੂੰ ਮਿਲਿਆ ਹਾਂ। ਕੀ ਦੇਸ ਵਿਚ ਤੇ ਕੀ ਪ੍ਰਦੇਸਾਂ ਵਿਚ, ਪਰ ਸਿਰਫ ਮਹਾਂਰਾਜ ਪ੍ਰਤਾਪ ਸਿੰਘ ਜੀ ਨੇ ਹੀ ਮੈਨੂੰ ਮਨੁਖੀ ਪੱਧਰ ਉਤੇ ਮਿਲਣ ਦੀ ਖੁਸ਼ੀ ਦਿਤੀ ਸੀ। ਜਦੋ ਧਾਰਮਕ ਲੋਕਾਂ, ਅਕਾਲੀ ਪੰਥ ਤੇ ਚੀਫ ਖਾਲਸਾ ਦੀਵਾਨ ਨੇ ਮੈਨੂੰ ਅਛੂਤ ਕਰਾਰ ਦੇ ਦਿਤਾ ਸੀ, ਓਦੋਂ ਮਹਾਂਰਾਜ ਪ੍ਰਤਾਪ ਸਿੰਘ ਜੀ ਨੇ ਮੈਨੂੰ ਗਲ ਨਾਲ ਲਾਇਆ ਸੀ। ਜਦੋ "ਪ੍ਰੀਤ ਲੜੀ" ਨੂੰ ਛੂਹਣ ਦੀ ਆਗਿਆ ਵੀ ਕਿਸੇ ਧਾਰਮਕ ਮਨੁਖ ਨੂੰ ਨਹੀ ਸੀ, ਓਦੋਂ ਮਹਾਂਰਾਜ ਚੰਦਾ ਭੇਜ ਕੇ ਪ੍ਰੀਤ ਲੜੀ ਮੰਗਵਾਂਦੇ ਤੇ ਆਪਣੇ ਸਿੱਖਾਂ ਨੂੰ ਪਰਚੇ ਜਾਰੀ ਕਰਵਾਂਦੇ ਸਨ। ਓਸ ਵੇਲੇ ਵੀ ਨਾਮ ਧਾਰੀ ਸਿੱਖਾਂ ਵਿਚ ਪ੍ਰੀਤ ਲੜੀ ਦਾ ਪੜ੍ਹੇ ਜਾਣਾ ਦਸਦਾ ਹੈ ਕਿ ਇਹ ਸੰਸਥਾ ਹੋਰਨਾਂ ਸੰਸਥਾਵਾਂ ਵਾਂਗ ਆਪਣੇ ਸਿੱਖਾਂ ਦੇ ਦਿਮਾਗਾਂ ਉਤੇ ਕੋਈ ਬਾਧਕ ਹੁਕਮ ਨਹੀਂ ਸੀ ਚਾੜ੍ਹਦੀ।

ਜਦ ਕਦੇ ਮਹਾਂਰਾਜ ਪ੍ਰੀਤ ਨਗਰ ਦੇ ਨੇੜੇ ਕਿਸੇ ਪਿੰਡ ਆਉਂਦੇ ਤਾਂ ਉਹ ਦੋਂਹ 'ਚੋਂ ਇਕ ਗਲ ਜ਼ਰੂਰ ਕਰਦੇ, ਆਪ ਮੇਰੇ ਕੋਲ ਆਉਂਦੇ ਜਾਂ ਮੈਨੂੰ ਆਪਣੀ ਗੱਡੀ ਭੇਜ ਕੇ ਮੰਗਵਾਂਦੇ, ਮੇਰੀ ਪੁਤਰੀ ਉਰਮਿਲਾ ਜਲੰਧਰ ਵਿਚ ਰਹਿੰਦੀ ਹੈ, ਉਹਦੇ ਘਰ ਵੀ ਉਹ ਮਿਲਣ ਜਾਂਦੇ ਤੇ ਜੇ ਉਹ ਕੋਈ ਸੇਵਾ ਕਰਨ ਲਗਦੀ ਤਾਂ ਮਹਾਂਰਾਜ ਕਹਿੰਦੇ:"ਨਹੀਂ ਬੀਬੀ, ਤੂੰ ਸਾਡੀ ਧੀ ਹੈਂ" ਮਹਾਂਰਾਜ ਜੀ ਦੇ ਸਪੁਤ੍ਰ ਮਹਾਂਰਾਜ ਜਗਜੀਤ ਸਿੰਘ ਜੀ ਵੀ ਉਰਮਿਲਾ ਨੂੰ ਮਿਲਣ ਜਾਂਦੇ ਤੇ ਉਹਦੇ ਨਾਲ ਸਵਰਗੀ ਮਹਾਂਰਾਜ ਜੀ ਵਾਂਗ ਧੀ ਵਰਗਾ ਹੀ ਸਲੂਕ ਕਰਦੇ ਹਨ। ਮੇਰੇ ਕੋਲ ਆਉਣ ਦਾ ਮਾਣ ਵੀ ਮਹਾਂਰਾਜ ਜਗਜੀਤ ਸਿੰਘ ਜੀ ਮੈਨੂੰ ਦੇ ਗਏ ਹਨ।

ਮਹਾਂਰਾਜ ਪ੍ਰਤਾਪ ਸਿੰਘ ਜੀ ਆਪਣੀ ਉਮਰ ਦੇ ਪਿਛਲੇ ਵਰ੍ਹਿਆਂ ਵਿਚ ਆਪਣੇ ਪੰਥ ਨੂੰ ਧਾਰਮਕ ਤੇ ਦਸਤਕਾਰੀ ਦੀ ਵਿਦਿਆ ਦੇਣ ਦੀ ਯੋਜਨਾ ਬਣਾ ਰਹੇ ਸਨ । ਏਸ ਸੰਬੰਧ ਵਿਚ ਉਹ ਦੋ ਵਾਰੀ ਉਚੇਚੇ ਮੈਨੂੰ ਮਿਲਣ ਆਏ। ਇਕ ਵਾਰੀ ਉਹਨਾਂ ਨੇ ਸੁਣਿਆ ਕਿ ਮੈਂ ਕਿਸੇ ਮੀਟਿੰਗ ਉਤੇ ਜਲੰਧਰ ਜਾਵਾਂਗਾ। ਉਹਨਾਂ ਮੈਨੂੰ ਸੰਦੇਸਾ ਘਲਿਆ, ਕਿ ਉਹ ਵੀ ਜਾਲੰਧਰ ਮੈਨੂੰ ਮਿਲਣ ਲਈ ਆਉਣਾ ਚਾਹੁੰਣਗੇ। ਜਦੋਂ ਓਹ ਮੀਟਿੰਗ ਵਿਚ ਆਪ ਮੈਨੂੰ ਮਿਲੇ, ਮੈਂ ਪੁਛਿਆ: " ਕਿਥੇ ਹਾਜਰ ਹੋਵਾਂ?" - "ਨਹੀਂ, ਕੰਮ ਮੇਰਾ ਹੈ, ਖੇਚਲ ਤੁਸੀਂ ਕਰੋ – ਮੈਂ ਆਵਾਂਗਾ, ਦਸੋ ਕਿੱਥੇ ਆਵਾਂ?"

ਬੜਾ ਜੋਰ ਮੈਂ ਦਿਤਾ ਕਿ ਉਹਨਾਂ ਵਲ ਹਾਜਰੀ ਮੇਰੀ ਹੀ ਬਣਦੀ ਹੈ, ਪਰ ਇਹ ਉਹਨਾਂ ਦੀ ਨਿਰਮਾਣਤਾ ਦੀ ਖੂਬਸੂਰਤੀ ਸੀ ਕਿ ਉਹੀ ਮੇਰੇ ਮਿਤਰ ਦੇ ਘਰ ਮੇਰੇ ਕੋਲ ਆਏ। ਆਪਣੇ ਜੀਵਨ ਨਗਰ ਵਿਚ ਇਕ ਚੰਗੇ ਜਿਹੇ ਸਕੂਲ ਨੂੰ ਰੂਪ ਦੇਣ ਲਈ ਉਹ ਮੇਰਾ ਤਜਰਬਾ ਪੁਛਦੇ ਸਨ।

ਆਪਣੇ ਅੰਤ ਤੋਂ ਥੋੜੇ ਦਿਨ ਪਹਿਲਾਂਉਹ ਲੋਪੋਕੀ ਆਏ। ਆਪਣੀ ਕਾਰ ਉਹਨਾਂ ਭੇਜੀ। ਮੈਂ ਮਿਲਣ ਗਿਆ। ਇਹ ਕਹਿੰਦੇ ਆਪ ਉਠ ਕੇ ਮਿਲੇ:"ਖਿਮਾ ਕਰਨਾ, ਮੇਰਾ ਸਰੀਰ ਰਾਜ਼ੀ ਨਹੀਂ ਸੀ, ਮੈਂ ਤੁਹਾਨੂੰ ਖੇਚਲ ਦਿਤੀ।"

ਇਹ ਗੱਲਾਂ ਸਿਰਫ ਮੈਂ ਉਹਨਾਂ ਦੀ ਸਧਾਰਨ ਨਿਰਮਾਣਤਾ ਪ੍ਰਗਟ ਕਰਨ ਲਈ ਲਿਖ ਰਿਹਾ ਹਾਂ। ਜਿਹਨੂੰ ਧਾਰਮਕ ਲੋਕ ਨਾਸਤਕ ਆਖ ਕੇ ਛਿਣਕ ਛਡਦੇ ਹੋਣ, ਉਹਨੂੰ ਆਦਰ ਕੋਈ ਆਪਣੀ ਮੰਜਿਲ ਉਤੇ ਪਹੁੰਚਾ ਮਹਾਨ ਮਨੁਖ ਹੀ ਦੇ ਸਕਦਾ ਹੈ।

ਜਿਸ ਪੰਥ ਦੇ ਸਤਿਗੁਰੂ ਏਡੇ ਨਿਰਮਾਣ ਤੇ ਮਾਨਵੀ ਮਸਲਿਆਂ ਵਿਚ ਵਧ ਚੜ੍ਹਕੇ ਭਾਗ ਲੈਂਦੇ ਹੋਣ, ਓਸ ਪੰਥ ਦੀ ਧਾਰਮਕ ਸਿਖਿਆ ਵੀ ਹੋਵੇ, ਓਸ ਸਿਖਿਆ ਦੇ ਸਿੱਟਿਆਂ ਦੀ ਕਦਰ ਕੌਣ ਨਾ ਕਰੇ? ਸਾਦਗੀ, ਸਵੱਛਤਾ, ਮਾਨਵਤਾ, ਕਿਰਤ ਦੀ ਮਹੱਤਤਾ, ਕੌਮੀ ਕੰਮਾਂ ਵਿਚ ਭਾਗ, ਤੇ ਖੁਸ ਅਖਲਾਕੀ ਕਿਸੇ ਉਤਮ ਸਿਖਿਆ ਦੇ ਹੀ ਸਿੱਟੇ ਹੋ ਸਕਦੇ ਹਨ।

ਏਸ ਪੰਥ ਦੀਆਂ ਦੋ ਹੋਰ ਰਵਾਇਤਾ ਵੀ ਧਾਰਮਕ ਸੰਸਥਾਵਾਂ ਲਈ ਪਰੇਰਨਾ ਭਰੀਆਂ ਹਨ। ਨਾਮਧਾਰੀ ਪੰਥ ਦੀ "ਰਾਜਧਾਨੀ" ਭੈਣੀ ਸਾਹਿਬ ਇਕ ਬੜਾ ਹੀ ਸਾਦਾ ਅਸਥਾਨ ਹੈ। ਮਹਾਂਰਾਜ ਪ੍ਰਤਾਪ ਸਿੰਘ ਜੀ ਇਕ ਕੁਟੀਆਂ ਜਿਹੀ ਵਿਚ ਬੈਠੇ ਮੈਨੂੰ ਦਸ ਰਹੇ ਸਨ ਕਿ ਉਹਨਾਂ ਦੇ ਬਜੁਰਗਾਂ ਦਾ ਹੁਕਮ ਹੈ ਕਿ ਕੋਈ ਸ਼ਾਨਦਾਰ ਮੰਦਰ ਨਾ ਉਸਾਰਿਆ ਜਾਏ, ਤੇ ਨਾ ਰਹਿਣ ਸਹਿਣ ਹੀ ਆਪਣੇ ਸਿੱਖਾਂ ਨਾਲੋ ਉਚਾ ਰਖਿਆ ਜਾਏ।

ਦੂਜੀ ਚੰਗੀ ਰਵਾਇਤ ਪਸ਼ੂਆਂ ਨਾਲ ਪ੍ਰੇਮ ਹੈ। ਉਹ ਬੜੀ ਚੰਗੀ ਨਸਲ ਦੇ ਬੌਲਦ, ਗਊਆਂ, ਮੱਝਾਂ, ਘੋੜੇ ਪਾਲਦੇ ਤੇ ਆਪਣੇ ਸਿੱਖਾਂ ਨੂੰ ਪਸ਼ੂ-ਪਰਵਰੀ ਲਈ ਉਤਸ਼ਾਹ ਦੇਂਦੇ ਹਨ। ਪਸ਼ੂ-ਪਾਲਣ ਵਿਚ ਉਹਨਾਂ ਨੂੰ ਸਰਕਾਰ ਵਲੋਂ ਕਈ ਵਾਰੀ ਇਨਾਮ ਮਿਲੇ ਹਨ।

ਨਾਮਧਾਰੀ ਪੰਥ ਦੀਆਂ ਚੰਗੀਆਂਰਵਾਇਤਾਂ ਉਹਨਾਂ ਦੇ ਪੰਥ ਨੂੰ ਸੁਚੱਜੀ ਜੀਵਨ-ਜਾਚ ਦਾ ਪੰਥ ਬਣਾਂਦੀਆਂ ਹਨ, ਤੇ ਮੇਰੀ ਸਾਇੰਸੀ ਸੋਚਣੀ ਵੀ ਉਹਨਾਂ ਨੂੰ ਵਧਾਈ ਦੇਂਦੀ ਹੈ।

ਮੈਂ ਚਕਰਵਰਤੀ ਜੀ ਦਾ ਕਿਰਤਗ ਹਾਂ ਕਿ ਉਹਨਾਂ ਨੇ ਸੰਭਵ ਗਲਤ ਫਹਿਮੀ ਦਾ ਨੁਕਤਾ ਉਠਾਕੇ ਉਸ ਗਲਤ ਫਹਿਮੀ ਨੂੰ ਦੂਰ ਕਰਨ ਦਾ ਮੌਕਾ ਮੈਨੂੰ ਦਿਤਾ ਹੈ।

## ਇਕ ਹੌਲੇ ਦੀ ਯਾਦ

-ਸ.ਸ.ਅਮੋਲ

ਜਾਪਦਾ ਹੈ ਕਿ ਪੰਜਾਬੀ ਬੋਲੀ ਵਿਚ ਹੀ ਇਹ ਵਾਧਾ ਹੈ ਕਿ ਇਕ ਲਫਜ਼ ਦੇ ਕਈ ਕਈ ਅਰਥ ਹੋ ਜਾਂਦੇ ਹਨ ਤੇ ਕੁਝ ਜਾਪਦਾ ਹੈ ਕਿ ਮੇਰਾ ਰੱਬ ਭੀ ਗਿਆਨੀ ਪਾਸ ਹੈ। ਜਦ ਉਸਨੇ ਮੈਨੂੰ ਬਣਾਇਆ ਤਾਂ ਬੜਾ ਮਿਹਰਬਾਨ ਹੋ ਕੇ ਪੁੱਛਣ ਲਗਾ, ਦਸ ਤੈਨੂੰ ਕੀ ਦਿਆਂ। ਮੇਰੇ ਦਿਲ ਵਿਚ ਆਇਆ ਕਿ ਵਕੀਲ ਬਣੀਏ। ਤਾਂ ਉਹ ਕਹਿਣ ਲਗਾ,"ਚੰਗਾ ਤੈਨੂੰ ਵਕੀਲ ਬਣਾਇਆ।" ਮੈਨੂੰ ਹੁਣ ਪਤਾ ਲਗਾ ਹੈ ਖਵਰੇ ਅਰਥ ਹੋਰ ਕੱਢ ਕੇ ਉਸ ਮੈਨੂੰ ਕਚਹਿਰੀ ਦਾ ਵਕੀਲ ਤਾਂ ਨਹੀ ਬਣਾਇਆ । ਹਾਂ ਬਹਿਸਣ ਤੇ ਦਲੀਲਾਂ ਦੇਣ ਦੀ ਆਦਤ ਪਾ ਕੇ ਦਿਲਾਂ ਦਾ ਵਕੀਲ ਜਰੂਰ ਬਣਾ ਛਡਿਆ ਸੂ। ਫਿਰ ਮੈਂ ਕਿਹਾ ਕਿ ਮੈਨੂੰ "ਕੇਸ" ਬਹੁਤ ਸਾਰੇ ਦੇ ਦੇਈਂ। ਮੇਰਾ ਮਤਲਬ ਸੀ ਕਿ ਮੁਕਦਮੇ ਬਹੁਤੇ ਮਿਲਣ ਪਰ ਰੱਬ ਨੇ ਮੈਨੂੰ ਵਾਲ ਹੀ ਮਣਾ ਮੂੰਹੀ ਦੇ ਛੱਡੇ। ਫਿਰ ਉਹ ਪੁਛਣ ਲੱਗਾ। 'ਹੋਰ ਕੁਝ ਮੰਗ' ਮੈ ਸੋਚੀ ਪੈ ਗਿਆ, ਮੈਨੂੰ ਭਗਤ ਨਾਮ ਦੇਵ ਦੀ ਗਲ ਯਾਦ ਆ ਗਈ। ਵਿਚਾਰੇ ਨੇ ਹੂਟੇ ਲੈਣ ਲਈ ਘੋੜੀ ਮੰਗੀ ਸੀ ਪਰ ਚੁਕਣ ਵਾਲੀ ਵਛੇਰੀ ਮਿਲੀ ਸੀ। ਸੋ ਮੈਂ ਸੋਚ ਸੋਚ ਕੇ ਸਾਥੀਆਂ ਦੀ ਭੁਖ ਤੇ ਪ੍ਰੇਮ ਦੀ ਉਮੰਗ ਵਿਚ 'ਪੱਕੇ ਰੰਗ' ਦੀ ਮੰਗ ਕੀਤੀ ਤਾਂ ਮੈਨੂੰ ਸਾਵਲਾ ਰੰਗ ਮਿਲ ਗਿਆ ਤੇ ਉਹ ਭੀ ਅਜੇਹਾ ਪੱਕਾ ਕਿ ਸਭ ਦੁਨੀਆਂ ਦੀਆਂ ਕਰੀਮਾਂ ਤੇ ਪਾਊਡਰ ਤੇ ਸਾਬਣ ਰਲਾਕੇ ਉਸ ਨੂੰ ਖੁੰਬ ਨਹੀ ਚਾੜ੍ਹ ਸਕੇ।

ਭਾਈ ਗੁਰਦਾਸ ਨੇ ਠੀਕ ਹੀ ਲਿਖਿਆ ਹੈ,"ਜੇ ਗੁਰ ਭਰਮਾਏ ਸਾਂਗ ਕਰ, ਕਿਆ ਸਿਖ ਵਿਚਾਰਾ"। ਭਾਵੇਂ ਮੈਨੂੰ ਬਥੇਰੇ ਹੱਥ ਲੱਗ ਚੁਕੇ ਸਨ। ਫਿਰ ਵੀ ਮੈ ਭੁਲ ਗਿਆ ਤੇ ਕੁਝ ਅੱਕ ਕੇ ਪਰੇ ਰੱਬ ਨੂੰ ਮੁਸਕੜੀਆਂ ਕੱਢਦਾ ਵੇਖ ਕੇ ਉਤੋਂ ਉਤੋਂ ਕੁਝ ਹੱਸ ਕੇ ਕਿਹਾ, ਫਿਰ ਸਾਧੂ-ਸੰਗ ਹੀ ਦੇ ਦਿਓ। ਉਹ ਹਸਦਾ ਹਸਦਾ ਆਖਣ ਲੱਗਾ 'ਹਾਂ ਬੱਚਾ ਤੂੰ ਸਾਧੂਆਂ ਕੋਲੋਂ ਬਹੁਤ ਸੰਗਿਆ ਕਰੇਗਾ।' ਮੇਰੀ ਲਾਚਾਰੀ ਨੂੰ ਵੇਖ ਉਹ ਖਿੜ ਖਿੜ ਹੱਸ ਪਿਆ। ਮੈ ਘਾਬਰੇ ਹੋਏ ਨੇ ਕਿਹਾ,'ਚੰਗਾ ਫਿਰ ਕੁਝ ਆਪਣੀ ਪ੍ਰੀਤ ਹੀ ਚਾ ਦਿਓ ਨਾ।' ਪਤਾ ਨਹੀ ,ਰੱਬ ਨੂੰ ਏਨੇ ਠੱਠੇ ਕਿਥੋ ਸੁਝ ਗਏ ਸਨ। ਉਸ ਮੇਰੀ ਅਖੀਰਲੀ ਨਾਂਹ ਨੂੰ ਮੰਨ ਲਿਆ। ਵਖਵਰੇ ਇਹੋ ਕਾਰਨ ਹੈ ਕਿ ਮੇਰੇ ਦਿਲ ਵਿਚ ਨਾ ਕਦੇ ਸਾਧੂਆਂ ਸੰਤਾਂ ਨੂੰ ਮਿਲਣ ਦਾ ਚਾਅ ਉਪਜਿਆ ਹੈ ਤੇ ਨਾ ਰਬ ਦੇ ਸਰੀਰ ਦੇ ਦਰਸ਼ਨ ਦੇ ਵਛੋੜੇ ਨੇ ਕਲਪਾਇਆ ਹੈ। ਕਿਉਂਕਿ ਰੱਬ ਨੇ ਮੈਨੂੰ ਹਸਦਿਆਂ ਹਸਦਿਆਂ ਦੋਸਤ ਬਣਾ ਕੇ ਤੋਰਿਆ ਸੀ। ਇਸ ਲਈ ਮੈ ਸਦਾ ਹੱਸਣ ਤੇ ਖੇਡਣ ਵਾਲਿਆਂ ਦੇ ਸਾਥ ਦਾ ਹੀ ਭੁਖਾ ਰਹਿੰਦਾ ਹਾਂ। ਬਹੁਤੇ ਵੱਡੇ ਤੇ ਗੰਭੀਰ ਤੇ ਉਚੇ ਤੇ ਵਖਰੇ ਰਹਿਣ ਵਾਲਿਆਂ ਕੋਲੋਂ ਮੈਨੂੰ ਡਰ ਤੇ

ਸੰਗ ਹੀ ਆਉਂਦੀ ਰਹਿੰਦੀ ਹੈ। ਜੇ ਭਲਾ ਮੈਂ ਉਨ੍ਹਾਂ ਕੋਲ ਚਲਾ ਹੀ ਜਾਵਾਂ ਤਾਂ ਮੈਂ ਕੇਵਲ ਇਹੀ ਵੇਖ ਸਕਦਾ ਹਾਂ ਕਿ ਉਨ੍ਹਾਂ ਦੇ ਅੰਦਰ ਉਹ ਹਸਦਾ ਹਸਦਾ ਰਬ ਕਿੰਨਾ ਕੁ ਹੈ, ਤੇ ਉਹ ਐਡਾ ਉੱਚਾ ਹੁੰਦਿਆਂ ਹੋਇਆ ਮੇਰੇ ਵਰਗੇ ਬਣ ਕੇ ਮੇਰੇ ਵਿਚ ਸਮਾਉਣ ਦੀ ਤਾਕਤ ਰਖਣ ਵਾਲਾ ਮਾਲਕ ਕਿੰਨਾ ਕੁ ਹੈ। ਰੋਂਦਾ ਰੋਂਦਾ, ਰੋਹਬ ਵਾਲਾ ਤੇ ਵਡਾ ਵਡਾ, ਵਖਰਾ ਵਖਰਾ ਰੱਬ ਮੈਂ ਤੱਕਿਆ ਹੀ ਨਹੀ। ਇਸ ਲਈ ਉਹ ਜੇ ਉਹਨਾਂ ਦੇ ਅੰਦਰ ਹੋਵੇ ਵੀ ਤਾਂ ਮੈਂ ਸਿਞਾਣ ਨਹੀ ਸਕਦਾ।

ਇਹੀ ਮੇਰੀ ਪਾਰਖੂ ਸ਼ਕਤੀ ਹੈ। ਇਨ੍ਹਾਂ ਹੀ ਵਟਿਆਂ ਨਾਲ ਮੈਂ ਵੱਡੀਆਂ ਹਸਤੀਆਂ ਨੂੰ ਤੋਲਦਾ ਹਾਂ। ਕੋਈ ਬੜੀ ਗੱਲ ਨਹੀ ਮੇਰੇ ਵੱਟਿਆਂ ਨਾਲੋ ਚੀਜਾਂ ਭਾਰੀਆਂ ਹੋਣ। ਪਰ ਮੈਂ, ਕਰਾਂ ਕੀ? ਮੇਰੇ ਕੋਲ ਹੋਏ ਹੀ ਇਹੋ । ਹਾਂ, ਇਹ ਹੋ ਸਕਦਾ ਹੈ ਕਿ ਕਿਸੇ ਹਸਤੀ ਨੂੰ ਮੈਂ ਇਨ੍ਹਾਂ ਜਿੰਨਾ, ਕਿਸੇ ਨੂੰ ਦੂਣਾ ਤੇ ਕਿਸੇ ਨੂੰ ਵੀਹ ਗੁਣਾਂ ਅਟਕਲ ਪੱਚੂ ਕਹਿ ਦਿਆਂ। ਰੂਹਾਂ ਦੇ ਹਿਸੇ ਕਰ ਕਰ ਤੋਲਣੇ ਅਸੰਭਵ ਨੇ, ਨਹੀ ਤਾਂ ਖਬਰੇ ਪੂਰਾ ਹੀ ਲੇਖਾ ਕੱਢ ਦੇਂਦਾ।

ਅਜ ਮੈਂ ਆਪਣੇ ਇਕ ਅਜਿਹੇ ਹੀ ਤਜਰਬੇ ਦਾ ਜਿਕਰ ਪਾਠਕਾਂ ਨਾਲ ਕਰਨਾ ਹੈ। 'ਚਕਰਵਰਤੀ' ਜੀ ਦੇ ਸਾਹਿਤਕ ਸੁਭਾਅ ਨੇ ਮੈਨੂੰ ਇਹਨਾਂ ਦੇ ਵਧੇਰੇ ਨੇੜੇ ਲਿਆਂਦਾ। ਨਾਮਧਾਰੀਆਂ ਬਾਬਤ ਮੇ ਰੇ ਦਿਲ ਵਿਚ ਪਏ ਕਈ ਭੁਲੇਖਿਆਂ ਨੂੰ ਇਨ੍ਹਾਂ ਦੇ ਮਿਠੇ ਸੁਭਾਅ ਨੇ ਉਂਞ ਹੀ ਦੂਰ ਕਰ ਛਡਿਆ ਤੇ ਕੁਝ ਲਗਨ ਜਿਹੀ ਹੋਈ ਕਿ ਕਦੇ ਭੈਣੀ ਸਾਹਿਬ ਚਲ ਕੇ ਇਨਾਂ ਦਾ ਸਤਸੰਗ ਵੇਖੀਏ। ਉਸ ਲਗਨ ਨੂੰ ਉਤਸ਼ਾਹ 'ਚਕਰਵਰਤੀ ਜੀ' ਦੇ ਸੱਦੇ ਨੇ ਦੇ ਦਿਤਾ। ਵਧੇਰੇ ਖਿੱਚ ਇਹ ਹੋ ਗਈ ਕਿ ਮੇਰੇ ਸਨਮਾਨ ਯੋਗ ਮਿੱਤਰ ਸੁਚੰਨਣ ਸਿੰਘ ਜੇਠੂਵਾਲੀਏ, ਦੁਖੀ ਜੀ, ਚਾਤ੍ਰਿਕ ,ਜੀ ਤੇ ਸਤਿਆਰਥੀ ਜੀ ਭੀ ਜਾ ਰਹੇ ਸਨ। ਅਸੀ ਪੰਜੇ ਗੱਡੀ ਚੜ੍ਹ ਬੈਠੇ। ਦੁਖੀ ਜੀ ਦੀਆਂ ਕਵਿਤਾਵਾਂ , ਚਾਤ੍ਰਿਕ ਜੀ ਦੇ ਗੀਤਾਂ ਤੇ ਸਤਿਆਰਥੀ ਜੀ ਦੇ ਨਵੇ ਚੁਟਕਲਿਆਂ ਤੇ ਗੀਤਾਂ ਨੇ ਤੇ ਸੁਚੰਨਣ ਸਿੰਘ ਜੀ ਦੀਆਂ ਸਿਆਣੀਆਂ ਵਿਚਾਰਾਂ ਤੇ ਪੜਚੋਲਾਂ ਨੇ ਗੱਡੀ ਨੂੰ ਭੀ ਕੁਝ ਤੇਜ ਚਲਾ ਛਡਿਆ। ਪਤਾ ਤਾਂ ਹੀ ਲੱਗਾ ਜਾਂ ਗੱਡੀ ਲੁਧਿਆਣੇ ਪੁਜ ਗਈ। ਜੰਕਸ਼ਨ ਦੇ ਫੱਟੇ ਨੇ ਕਹਿ ਦਿਤਾ ਕਿ ਤੁਹਾਡੇ ਪੈਸੇ ਤੇ ਹੂਟਾ ਮੁਕ ਗਿਆ। ਅਸੀ ਸਾਰੇ ਬਾਹਰ ਆਏ ਤਾਂ ਸਟੇਸ਼ਨ ਦੀ ਡਿਉਢੀ ਦੇ ਅੰਦਰ ਇਕ 'ਮੋਟਰ ਕਾਰ' ਖਲੋਤੀ ਸੀ। ਉਸ ਕੋਲ ਖੜੇ ਗੁਰਮੁਖ ਦੀ ਗੁਰਮੁਖੀ ਦਸਤਾਰ ਨੇ ਸਾਨੂੰ ਦਸ ਦਿਤਾ ਕਿ ਇਹ ਮੋਟਰ ਕਾਰ ਸਾਨੂੰ ਲੈਣ ਲਈ ਹੀ ਉਚੇਚੀ ਆਈ ਹੈ। ਇਹ ਗਲ ਮੈਂ ਇਥੇ ਦੋ ਗਲਾਂ ਦਸਣ ਲਈ ਦਸ ਰਿਹਾ ਹਾਂ। ਇਕ ਆਪਣੀ ਸ਼ਾਨ ਤੇ ਦੂਜੀ ਪ੍ਰਾਹੁਣਿਆਂ ਦੀ ਆਉ ਭਗਤ ਦੀ ਉਮੰਗ, ਜੋ ਨਾਮਧਾਰੀ ਦਰਬਾਰ ਦੀ ਇਕ ਖਾਸ ਖੂਬੀ ਮੈਨੂੰ ਨਜ਼ਰ ਆਈ ਸੀ। ਇਹ ਹੋਲੇ ਮਹੱਲੇ ਦਾ ਦਿਨ ਸੀ। ਦਸ ਹਜਾਰ ਤੋਂ ਉਪਰ ਸੰਗਤਾਂ ਭੈਣੀ ਸਾਹਿਬ ਇਕੱਠੀਆਂ ਹੋਈਆਂ ਸਨ। ਉਨ੍ਹਾਂ ਦੇ ਲੰਗਰ, ਆਰਾਮ, ਦੀਵਾਨ ਆਦਿ ਦੇ ਸਾਰੇ ਰੁਝੇਵਿਆਂ ਦੇ ਵਿਚ ਇਹ ਫਿਕਰ ਰਹਿਣਾ ਤੇ ਕੇਵਲ ਉਨ੍ਹਾਂ ਵਾਸਤੇ ਜਿਨ੍ਹਾਂ ਕਚੀ ਜਹੀ 'ਹਾਂ' ਆਉਣ ਲਈ ਕੀਤੀ ਹੋਵੇ। "ਜੋ ਦੀਸੈ ਗੁਰ ਸਿਖੜਾ ਤਿਸ ਨਿਵ ਨਿਵ ਲਾਗਉ ਪਾਇ ਜੀਉ"ਦੇ ਅਸੂਲ ਦੀ ਬਹੁਤ ਵਧੇ ਹੋਏ ਅਰਥਾਂ ਤਕ ਪਾਲਣਾ ਹੈ। ਇਸ ਨਿਕੀ ਜਿਹੀ ਗਲ ਨੇ (ਜੇ ਇਸ ਨੂੰ ਨਿਕੀ ਜਿਹੀ ਕਿਹਾ ਜਾ ਸਕਦਾ ਹੈ)ਮੇਰਾ ਮਨ ਖਰੀਦ ਲਿਆ।

ਮੋਟਰ ਨੇ ਸਾਨੂੰ ਅੱਧੇ ਘੰਟੇ ਦੇ ਵਿਚ ਵਿਚ ਹੀ ਭੈਣੀ ਸਾਹਿਬ ਦੇ ਕੋਲ ਜਾ ਪੁਚਾਇਆ। ਕਈ ਤੰਬੂ ਬਾਹਰ ਲਗੇ ਹੋਏ ਸਨ। ਲਾਰੀਆਂ ਤੇ ਮੋਟਰਾਂ, ਟਾਂਗੇ ਤੇ ਯੱਕੇ , ਵੇਖਦਿਆਂ ਹੀ ਅਟਾ ਸਟਾ ਲਗ ਜਾਂਦਾ ਸੀ ਕਿ ਇਥੇ ਜੰਗਲ ਵਿਚ ਮੰਗਲ ਲਗਾ ਹੋਇਆ ਹੈ।

ਏਥੇ ਮੇਰੇ ਪਾਸ ਵੇਲਾ ਨਹੀ ਕਿ ਪਾਠਕਾਂ ਨੂੰ ਭੈਣੀ ਸਾਹਿਬ ਤੇ ਉਸ ਗੁਰਮੁਖੀ ਮੇਲੇ ਦੇ ਪੂਰੇ ਦਰਸ਼ਨ ਕਰਾ ਸਕਾਂ। ਸਚਮੁਚ ਕਹਿਬੇ ਕੋ ਸੋਭਾ ਨਹੀ ਦੇਖਾ ਹੀ ਪਰਵਾਨ ਵਾਲੀ ਗੱਲ ਹੈ।

ਹਰ ਚੀਜ ਬੜੀ ਸਾਦੀ , ਬੜੀ ਸਸਤੀ, ਪਰ ਬੜੀ ਸਾਫ ਤੇ ਸੋਹਣੀ ਤੇ ਡੂੰਘੀ ਨਜਰ ਆਉਂਦੀ ਸੀ। ਕਿਸੇ ਪਿਆਰ ਵਾਲੇ ਹਥਾਂ ਨਾਲ ਬਣੀਆਂ ਕੁਟੀਆਂ, ਭਜਨ ਕਰਨ ਵਾਲ ਕੋਠੇ, ਟਸਰ ਦੇ ਕਾਰਖਾਨੇ ਦੀਆਂ ਖੱਡੀਆਂ ਤੇ ਇਮਾਰਤ। ਛਾਪਾਖਾਨਾ, ਅਖਬਾਰ ਸਤਿਜੁਗ ਦਾ ਦਫਤਰ, ਵਿਦਿਆਲਾ ਤੇ ਉਸ ਦੇ ਉਤੇ ਚਿਤਰਸ਼ਾਲਾ, ਲੰਗਰ ਤੇ ਮਹਾਰਾਜ ਦਾ ਨਿਵਾਸ ਅਸਥਾਨ, ਸਭਨਾਂ ਕਚਿਆਂ ਤੇ ਪੁਰਾਣਿਆਂ ਪਰ ਸਾਫ ਲਿਸ਼ਕਦੇ ਕੋਠਿਆਂ ਵਿਚੋਂ ਪਿਆਰ, ਸ਼ਰਧਾ ਤੇ ਰੀਝ ਦੀ ਉਹੀ ਲਪਟ ਤੇ ਰਸੀਲੀ ਮਸਤੀ ਫੁਟਦੀ ਭਾਸਦੀ ਸੀ ਜੋ ਉਥੇ ਫਿਰ ਰਹੇ ਗੁਰਮੁਖਾਂ ਦੇ ਗਲ ਪਏ ਖਦਰ ਦੀਆਂ ਤੰਦਾਂ ਵਿਚ ਸੂਤਰ ਕਤਦਿਆਂ ਘਰਾਂ ਦੀਆਂ ਸੁਵਾਣੀਆਂ ਨੇ ਭਰੀ ਹੋਈ ਸੀ। ਕੋਈ ਚਿਹਰਾ ਮੁਰਝਾਇਆ ਹੋਇਆ ਨਹੀ ਸੀ। ਕੋਈ ਸ਼ੱਕੀ ਨਜਰਾਂ ਨਹੀ ਸਨ। ਕੋਈ ਘਿਰਣਾ ਤੇ ਆਕੜ ਭਰਿਆ ਵਖੇਵਾਂ ਨਹੀ ਸੀ। ਸੇਠ ਗੁਰਮੁਖ ਸਿੰਘ ਜੀ ਜਿਹੇ ਕ੍ਰੋੜਾਂਪਤੀ ਤੇ ਉਹਨਾਂ ਦੇ ਟੱਬਰ ਤੇ ਜਵਾਈ, ਚਕਰਵਰਤੀ ਜੀ ਤੇ ਆਲਮ ਜਹੇ ਵਿਦਵਾਨ, ਵਿਦਿਆਲੇ ਦੇ ਅਧਿਆਪਕ ਜੀ ਜਿਹੇ ਗੁਣੀ ਤੇ ਚਿੱਤ੍ਰਕਾਰ, ਸਾਧਾਰਣ ਪੇਂਡੂ ਸਿਖਾਂ ਨਾਲ ਇਕਮਿਕ ਹੋਏ ਦਿਸਦੇ ਸਨ। ਹਰ ਇਕ ਲਈ ਦੂਸਰਾ ਸੰਤ ਜੀ ਮਹਾਰਾਜ ਸੀ। ਹਰ ਇਕ ਦਾ ਸੀਸ ਦੂਸਰੇ ਦੇ ਚਰਨਾਂ ਤੇ ਝੁਕਣ ਲਈ ਤਿਆਰ ਸੀ। ਚਿਹਰੇ ਤੇ ਸਾਦਗੀ ਤੇ ਸਵੱਛਤਾ ਸੀ। ਸਰੀਰਾਂ ਵਿਚ ਖੂਨ ਸੀ, ਬੁਲ੍ਹਾਂ ਵਿਚ ਕੁਝ ਫੁਰਕਦਾ ਸੀ ਤੇ ਚਾਲ ਵਿਚ ਮਸਤੀ ਪ੍ਰੇਮ ਤੇ ਅਮਿਟ ਚਾਅ ਸੀ।

ਸਾਨੂੰ ਵਿਦਿਆਲੇ ਦੀ ਉਤਲੀ ਛਤੇ ਚਿਤਰਸ਼ਾਲਾ ਵਿਚ ਨਿਵਾਸ ਦਿਤਾ ਗਿਆ: ਭਾਵੇ ਸਾਫ ਬਿਸਤਰੇ ਤੇ ਮੰਜੇ ਸਾਨੂੰ ਮਿਲ ਗਏ ਤੇ ਖਾਲਸ ਘਿਓ ਦੀਆਂ ਜਲੇਬੀਆਂ ਤੇ ਦੁੱਧ ਨਾਲ ਅਸਾਂ ਲੌਢਾ ਵੇਲਾ ਕੀਤਾ। ਪੁਰਾਣੇ ਰਿਸ਼ੀ ਬਾਲਕਾਂ ਵਾਂਗ ਵਿਦਿਆਲੇ ਦੇ ਬਾਲਕਾਂ ਲਈ ਖੁਰਾਕ ਭਾਵੀ ਸਾਦੀ ਪਰ ਸਾਫ ਸੀ। ਸਭ ਨੇ ਖਾਲਸ ਖਦਰ ਦੇ ਚੋਲੇ ਪਾਏ ਹੋਏ ਸਨ, ਉਨ੍ਹਾਂ ਬਚਿਆਂ ਦੇ ਨਾਲ ਹੀ ਮਹਾਰਾਜ ਪਰਤਾਪ ਸਿੰਘ ਜੀ ਦੇ ਦੋ ਲਾਲ ਭੀ ਸਨ। ਉਹ ਭੀ ਬਾਕੀ ਬੱਚਿਆਂ ਵਾਂਗ ਹੀ ਰਹਿੰਦੇ, ਖੇਡਦੇ ਤੇ ਸਿੱਖਦੇ ਹਨ। ਸਾਨੂੰ ਵਿਦਿਆਲੇ ਵਿਚ ਬੱਚਿਆਂ ਦਾ ਕੀਰਤਨ ਸੁਣਨ ਲਈ ਸੱਦਾ ਦਿਤਾ ਗਿਆ। ਵਾਹ!ਵਾਹ!! ਕੁਝ ਗਲੇ ਸਾਫ, ਖਾਲਸਾ ਘਿਓ ਤੇ ਦੁਧ ਵਰਤਣ ਵਾਲੇ ਤੇ ਖਟੇ ਵਾਲੇ ਆਲੂ ਛੋਲਿਆਂ ਤੋਂ ਬਚੇ ਹੋਏ, ਕੁਝ ਸਾਜ਼ ਤਾਰਾਂ ਵਾਲੇ, ਕੁਝ ਸਿਖਾਏ ਹੋਏ ਕਮਾਲ ਉਸਤਾਦ ਦੇ ਭਾਵਾ ਹੀ ਰੰਗ ਬੱਝਾ। ਗੁਰਬਾਣੀ ਦਾ ਇਕ ਇਕ ਅੱਖਰ ਸਾਫ ਸਮਝ ਪਿਆ ਔਦਾ ਸੀ। ਚੁਤਾਰਾ ਭੀ ਸੁਣਿਆ, ਠਾ ਤੋਂ ਦੁਗਣਾਂ ਤਿਗਣਾ ਵੀ ਚਲੀਆਂ, ਗਲੇ ਭੀ ਫਿਰੇ, ਤਾਨਾਂ ਭੀ ਹੋਈਆਂ, ਅਲਾਪ ਭੀ ਹੋਏ, ਇਥੋਂ ਤਕ ਕਿ ਦਿਮਾਗ ਨੂੰ ਇਹ ਸੋਚਣ ਦੀ ਵਿਹਲ ਹੀ ਨਾ ਮਿਲੀ ਕਿ ਉਹ ਕਿਸੇ ਭਾਰੀ ਰਾਗ ਤੇ ਕੀਰਤਨ ਸਭਾ ਵਿਚ ਬੈਠਾ ਹੈ ਜਾਂ ਫਿਰ ਕੱਚੇ ਕੋਠੇ ਵਿਚ ਭੁੰਜੇ ਹੀ ਇਕ ਸਫ ਉਤੇ ਜਾਂ ਖਵਰੇ ਦਰੀ ਉਤੇ। ਸਤਿਆਰਥੀ ਜੀ ਤਾਂ ਝੂਮ ਹੀ ਪਏ। ਦੁਖੀ ਜੀ ਕਈ ਵਾਰੀ ਅਭੋਲ ਗੌਣ ਭੀ ਲੱਗ ਜਾਂਦੇ ਸਨ। ਸ੍ਰ: ਚੰਨਣ ਸਿੰਘ ਜੀ ਤੇ ਮੈਂ ਬਥੇਰੀਆਂ ਗਲਤੀਆਂ ਲੱਭਣ ਦੇ ਜਤਨ ਵਿਚ ਰਹੇ ਹੋਵਾਂਗੇ ਪਰ ਸਾਨੂੰ ਹਾਰੇ ਜਵਾਰੀਏ ਵਾਂਗ ਇਸ ਗਲੋਂ ਦੋਵੇਂ ਹੱਥ ਝਾੜਨੇ ਹੀ ਪਏ। ਚਾਤ੍ਰਿਕ ਜੀ ਦਾ ਸਰੀਰ ਤਾਂ ਉਥੇ ਹੀ ਸੀ ਪਰ ਉਹ ਆਪ ਉਥੇ ਨਹੀ ਹੀ ਹੋਣੇ ਨਹੀ ਤਾਂ ਮੈਨੂੰ ਕੋਈ ਗੱਲ ਉਨ੍ਹਾਂ ਬਾਰੇ ਜਰੂਰ ਹੀ ਯਾਦ ਰਹਿੰਦੀ। ਫਿਰ ਬਚਿਆਂ ਕੋਲੋਂ ਗੁਰਬਾਣੀ ਦਾ ਪਾਠ ਸੁਣਿਆ। ਲਿਖਾਰੀ ਅਖਬਾਰ ਦੇ ਪ੍ਰਸਿਧ ਪੜਚੋਲੀਏ ਨੇ ਗੁਟਕਾ ਆਪਣੇ ਹੱਥ ਲਿਆ ਤੇ ਖੂਬ ਚੋਕੰਨੇ ਹੋ ਕੇ ਸੁਣਨ ਲਗ ਪਿਆ: ਇਕ ਦੋ ਚਾਰ ਛੇ ਬੱਚਿਆਂ ਨੇ ਵੱਖ ਵੱਖ ਬਾਣੀਆਂ ਦਾ ਜਬਾਨੀ ਪਾਠ ਕੀਤਾ ਪਰ ਪੜਚੋਲੀਆ ਜੀ ਇਕ ਲਗ ਕੰਨੇ ਦੀ ਭੀ ਭੁਲ ਨਾ ਫੜ ਸਕੇ। ਇਸ ਮਿਹਨਤ ਤੇ ਸ਼ੁਧ ਪਾਠ ਦੇ ਧਿਆਨ ਨੇ ਤਾਂ ਸ. ਚੰਨਣ ਸਿੰਘ ਜੀ ਤੋਂ ਭੀ ਵਾਹ ਵਾਹ ਲੈ ਲਈ। ਸਤਿਆਰਥੀ ਜੀ ਤੋਂ ਹੋਰ ਸਾਥੀਆਂ ਦਾ ਕਹਿਣਾ ਕੀ ਹੈ? ਉਹ ਤਾਂ ਅਗੇ ਹੀ ਸਿਫਤ ਸਲਾਹ ਦੇ ਰੰਗ ਵਿਚ ਵਸਣ ਵਾਲੇ ਸਨ। ਪੜਚੋਲੀਏ ਜੀ ਨੂੰ ਬੜੀ ਨਰਾਸਤਾ ਹੋਈ

ਜੋ ਪੜਚੋਲ ਲਈ ਕੁਝ ਨਾ ਲੱਭਾ। ਫਿਰ ਉਹਨਾਂ ਬੱਚਿਆਂ ਦਾ ਇਕ ਮਹਾਵਾਰ ਰਸਾਲਾ ਡਿੱਠਾ ਜੋ ਉਹ ਹਥੀ ਹੀ ਭਾਵਾ ਖੁਸ਼ਖਤ ਕਰਕੇ ਲਿਖਦੇ ਸਨ ਤੇ ਆਪੇ ਹੀ ਐਡਿਟ ਕਰਦੇ ਸਨ।

ਕੁਝ ਚਿਰ ਖੇਤਾਂ ਦੀ ਸੈਰ ਕਰਕੇ ਅਸੀ ਦੀਵਾਨ ਵਿਚ ਆਏ। ਇਹ ਇਕ ਖੁਲੀ ਵਲਗਣ ਸੀ। ਛੱਤ ਦੀ ਥਾਂ ਅਸਮਾਨ ਸੀ। ਹਾਂ ਪਰਬੰਧ ਤੇ ਸੌਖ ਲਈ ਐਤਕੀ ਸਾਲ ਹੀ ਆਲੇ ਦੁਆਲੇ ਆਦਮ ਕੱਦ ਉਚੀ ਕੰਧ ਬਣੀ ਸੀ। ਕਰੜੇ ਸਿਆਲਾਂ ਵਿਚ ਭੀ ਅੰਮ੍ਰਿਤ ਵੇਲੇ ਚਾਰ ਵਜੇ ਤੇ ਸ਼ਾਮ ਦੇ ਦੀਵਾਨ ਤਾਰਿਆਂ ਦੀ ਛਾਂ ਵਿਚ ਹੀ ਲਗਦੇ ਹਨ। ਮਹਾਂਰਾਜ ਜੀ ਖੁਲ੍ਹਾਂ ਦੇ ਚਾਹਵਾਨ ਹਨ। ਇਨ੍ਹਾਂ ਰਸਮੀ ਕੈਦਾਂ ਤੋਂ ਬਾਹਰ ਹੀ ਦੀਵਾਨ ਲਾਉਂਦੇ ਹਨ। ਸਾਰਾ ਥਾਂ ਖੱਚਾ ਖੱਚ ਭਰਿਆ ਪਿਆ ਸੀ। ਤੇ ਅਜੇ ਬਹੁਤ ਸਾਰੀ ਦੁਨੀਆਂ ਕੰਧਾਂ ਤੋਂ ਬਾਹਰ ਖਲੋਤੀ ਸੀ। ਅੰਦਰ ਅੱਧ ਤੋਂ ਵਧੇਰੇ ਮਾਈਆਂ ਸਨ। ਸੰਗਤ ਦੇ ਵਿਚ ਹੀ ਮਹਾਂਰਾਜ ਬੈਠੇ ਸਨ। ਲੋਕ ਮੱਥਾ ਟੇਕ ਟੇਕ ਬੈਠਦੇ ਜਾਂਦੇ ਸਨ। ਕੋਈ ਰੌਲਾ ਨਹੀ ਸੀ। ਰਾਗੀ ਕੀਰਤਨ ਕਰ ਰਹੇ ਸਨ। ਤੇ ਕਈ ਮਸਤਾਨਿਆਂ ਨੂੰ ਮਸਤੀ ਵਿਚ ਸੁਤਰ ਪਿਆ ਹੋਇਆ ਸੀ।

ਅਸੀ ਭੀ ਵਾਰੀ ਨਾਲ ਮਹਾਂਰਾਜ ਤਕ ਪਹੁੰਚੇ। ਚਕਰਵਰਤੀ ਜੀ ਨੇ ਸਾਨੂੰ ਪਹਿਲੇ ਹੀ ਦਸ ਦਿਤਾ ਸੀ ਕਿ ਸਾਡੇ ਲਈ ਕੋਈ ਪਾਬੰਦੀ ਨਹੀ। ਮੈ ਅਜੇ ਮਨ ਨਾਲ ਘੋਲ ਹੀ ਕਰ ਰਿਹਾ ਸਾਂ ਕਿ ਮੈ ਤੱਕਿਆ ਕਿ ਮਹਾਂਰਾਜ ਜੀ ਆਪ ਹੀ ਸਾਡੇ ਸਨਮਾਣ ਵਿਚ ਖਲੋਤੇ ਹਨ ਤੇ ਫੇਰ ਭਾਵੇ ਖਿੜੇ ਮੱਥੇ ਸਾਨੂੰ ਨਿਵਾਜਿਆ। ਫਿਰ ਹੱਥ ਮਿਲਾਏ। 'ਜੀਉ ਆਇਆ' ਨੂੰ ਆਖਿਆ 'ਧੰਨ ਭਾਗ' ਕਿਹਾ ਤੇ ਆਪਣੇ ਲਾਗੇ ਥਾਂ ਦਿਤੀ। ਫਿਰ ਆਪ ਨੇ ਪੁਛਿਆ "ਰਾਹ ਵਿਚ ਕੋਈ ਤਕਲੀਫ ਤਾਂ ਨਹੀ ਹੋਈ"। ਫਿਰ ਇਹ ਭੀ ਕਿਹਾ,"ਮੈ ਹਾਜਰ ਹੋਣਾ ਸੀ ਤੁਹਾਡੇ ਡੇਰੇ ਪਰ ਇਧਰੋਂ ਦੀਵਾਨ ਦਾ ਵਕਤ ਹੋ ਗਿਆ ਸੀ। ਤੁਸਾਂ ਬੜੀ ਮਿਹਰ ਕੀਤੀ ਜੋ ਸਾਨੂੰ ਜੰਗਲ ਵਿਚ ਆ ਨਿਵਾਜਿਆ ਜੇ।"

ਬਾਣੀ ਦਾ ਕੀਰਤਨ ਸੀ। ਸਭ ਚੁਪ ਚਾਪ ਸੁਣ ਰਹੇ ਸਨ। ਨਵੀਆਂ ਸੰਗਤਾਂ ਆ ਰਹੀਆਂ ਸਨ। ਭੇਟਾ ਚੜ੍ਹ ਰਹੀਆਂ ਸਨ। ਨਾਲੋ ਨਾਲ ਵੰਡੀਆਂ ਜਾ ਰਹੀਆਂ ਸਨ ਜਾਂ ਖਜਾਨੇ ਵਿਚ ਭੇਜੀਆਂ ਜਾ ਰਹੀਆਂ ਸਨ।

ਮਹਾਂਰਾਜ ਦੀ ਗੁਰਮੁਖੀ ਭਰਵੀ ਦਾੜੀ, ਸੁਣੱਖਾ ਭਾਰਾ ਚਿਹਰਾ, ਸਡੋਲ ਸਰੀਰ ਤੇ ਹੰਸੂ ਹੰਸੂ ਕਰਦਾ ਮੁਖੜਾ ਬਦੋ ਬਦੀ ਪਿਆਰ ਖਿੱਚੀ ਜਾਂਦਾ ਸੀ। ਦਿਲ ਕਿੰਨਾ ਖੁਲ੍ਹਾ ਹੈ। ਇਕ ਸਿੱਖ ਨੇ ਆ ਕੇ ਮੱਥਾ ਟੇਕਿਆ। ਉਸ ਦਾ ਚਿਹਰਾ ਕੁਝ ਉਦਾਸ ਸੀ। ਮਹਾਂਰਾਜ ਜੀ! 'ਕਿਉ ਭਾਈ ਪਿਆਰਿਆ ਉਦਾਸ ਕ੍ਰਿਉ ਏਂ'। 'ਸ਼ਾਦੀ ਕਰਨੀ ਏ ਮਾਇਆ ਕੋਈ ਨਹੀ'। ਮਹਾਂਰਾਜ ਜੀ। ਇਸ ਗੁਰਸਿਖ ਨੂੰ ੫੦੦ ਰੁਪੈ ਦੇ ਦਿਓ।

ਦੀਵਾਨ ਸਮਾਪਤ ਹੋਇਆ ਤੇ ਹੁਣ ਮੁਕਦਮਿਆਂ ਤੇ ਬੇਨਤੀਆਂ ਦਾ ਵੇਲਾ ਆਇਆ। ਸਭ ਮੁਕਦਮੇ ਕਰਨ ਵਾਲਿਆਂ ਨੇ ਆਪਣੇ ਨਾਂ ਲਿਖ ਕੇ ਦਿਤੇ। ਕੋਈ ਕੋਰਟਫੀਸ ਨਾ ਲਗਾ। ਕੋਈ ਲੰਮੀਆਂ ਤਰੀਕਾਂ ਤੇ ਅਰਜੀ ਨਵੀਸਾਂ ਦੇ ਬਿਲ ਨਾ ਤਾਰਨੇ ਪਏ। ਵਾਜਾਂ ਪੈਣੀਆਂ ਸ਼ੁਰੂ ਹੋਈਆਂ। ਲਗ ਭਗ ਜਿਹੜਾ ਭੀ ਆਇਆ ਮਹਾਂਰਾਜ ਜੀ ਨੇ ਉਸ ਦਾ ਪਿੰਡ ਦੇ ਹੋਰ ਸਤਿਸੰਗੀਆਂ ਦੀ ਸੁੱਖ ਸਾਂਦ ਨਾਂ ਲੈ ਲੈ ਕੇ ਪੁਛੀ। ਇੰਨੀ ਲੰਮੀ ਯਾਦ, ਤੇ ਇਉ ਜਾਤੀ ਸਬੰਧ ਤੇ ਜਾਤੀ ਪੁਛ ਗਿੱਛ ਅਪਣਤ ਸਦਾ ਪੂਰਾ ਅਸਰ ਕਰਦੀ ਹੈ। ਸਭ ਦੀਆਂ ਫਰਿਆਦਾਂ ਤੇ ਜਵਾਬ ਸੰਖੇਪ ਤੌਰ ਤੇ ਸੁਣੇ ਜਾਂਦੇ ਸਨ ਤੇ ਮਿੰਟ ਦੇ ਅੰਦਰ ਅੰਦਰ ਹੁਕਮ ਜਾਂ ਫੈਸਲਾ ਸੁਣਾ ਦਿਤਾ ਜਾਂਦਾ ਸੀ। ਜੋ ਦੋਵੇਂ ਧਿਰਾਂ ਸਿਰ ਮੱਥੇ ਤੇ ਮੰਨਦੀਆਂ ਸਨ। ਇਨਾਂ ਫੈਸਲਿਆਂ ਵਿਚ ਦੰਡ ਨਹੀ ਸਨ । ਸਗੋਂ

ਰਾਜੀ ਨਾਵੇਂ ਤੇ ਦਿਲ ਦੀਆਂ ਸਫਾਈਆਂ ਸਨ।

ਮੈਂ ਮਹਾਂਰਾਜ ਜੀ ਦੇ ਵਧੇਰੇ ਕੋਲ ਹੋ ਬੈਠਾ ਸਾਂ। ਹਰ ਫੈਸਲੇ ਨੂੰ ਪੂਰੀ ਗਹੁ ਨਾਲ ਵਿਚਾਰ ਰਿਹਾ ਸਾਂ ਤੇ ਉਨ੍ਹਾਂ ਦੀ ਫੁਰਤੀ ਤੇ ਫਿਰ ਡੂੰਘਾਈ ਤੇ ਅਸਲੀਅਤ ਤੱਕ ਪੁਜਣ ਦੀ ਸ਼ਕਤੀ ਨੂੰ ਵੇਖ ਵੇਖ ਉਂਗਲਾਂ ਟੁਕਦਾ ਸਾਂ। ਦੋ ਕੁ ਘੰਟੇ ਵਿਚ ੧੦੦ ਤੋਂ ਉਪਰ ਫੈਸਲੇ ਹੋ ਗਏ। ਅਤੇ ਸਭੇ ਫੈਸਲੇ ਦੋਹਾਂ ਧਿਰਾਂ ਲਈ ਅਜਿਹੇ ਸੁਖਾਉਂਦੇ ਸਨ ਕਿ ਕਿਸੇ ਨੂੰ ਬੁੜ ਬੁੜ ਕਰਨ ਜਾਂ ਅਪੀਲ ਕਰਨ ਦੀ ਗੁੰਜਾਇਸ਼ ਨਹੀ ਸੀ। ਇਕ ਦੋ ਫੈਸਲੇ ਦਾ ਇਥੇ ਜਿਕਰ ਕੁ ਥਾਂ ਨਹੀ ਹੋਵੇਗਾ।

(੧) ਇਕ ਨੇ ਸ਼ਕਾਇਤ ਕੀਤੀ ਕਿ ਫਲਾਣਾ ਸਿੰਘ ਮੇਰਾ ੨੦੦ ਰੁਪਿਆ ਨਹੀ ਦਿੰਦਾ। ਕਰਜਾਈ ਨੂੰ ਅਵਾਜ਼ ਪਈ। ਪੁੱਛਿਆ ਗਿਆ ਤੂੰ ਏਸਦਾ ੨੦੦-੦੦ ਠੀਕ ਦੇਣਾ ਹੈ? ਹਾਂ ਜੀ ਪਰ ਕੋਲ ਨਹੀ, ਮੈਂ ਅਗੇ ਹੌਲੀ ਹੌਲੀ ਕਰਕੇ ੧੦੦-੦੦ਰੁ: ਕਿਰਤ ਕਰਕੇ ਲਾਹਿਆ। ਏਹ ਭੀ ਦੇ ਦਿਆਂਗਾ।" ਪਰ ਤੂੰ ਕਰਜਾਈ ਕਿਵੇਂ ਹੋ ਗਿਆ। ਗੁਰੂ ਕਾ ਸਿਖ ਤਾਂ ਕਰਜਾਈ ਹੋ ਹੀ ਨਹੀਂ ਸਕਦਾ। ਕਿਉਂ ਜੋ ਉਸਦਾ ਜੀਵਨ ਸਾਦਾ ਹੁੰਦਾ ਹੈ। ਤੇ ਫਜ਼ੂਲ ਰਸਮਾਂ ਤੇ ਵਾਧੂ ਉਜਾੜਾ ਨਾਮਧਾਰੀਆਂ ਵਿਚ ਹੁੰਦਾ ਹੀ ਨਹੀ। 'ਮਹਾਂਰਾਜ ਇਹ ਕਰਜਾ ਮੇਰੇ ਪਿਓ ਦਾ ਹੈ ਉਹ ਸਿੱਖ ਨਹੀ ਸੀ'।

'ਚੰਗਾ ਖਜਾਨਚੀ ਜੀ,੨੦੦-੦੦ ਸ਼ਿਕਾਇਤ ਕਰਨ ਵਾਲੇ ਨੂੰ ਦੇ ਦਿਉ।' ਸ਼ਕਾਇਤ ਕਰਨ ਵਾਲਾ 'ਨਾ ਮਹਾਂਰਾਜ ਮੈਂ ਗੁਰੂ ਕੇ ਖਜਾਨਿਉਂ ਨਹੀ ਲੈਂਦਾ। ਅਹਿ ਲਓ ਪ੍ਰੋਨੋਟ ਆਪਣੀ ਹਥੀ ਇਸ ਦੀ ਮੁਕਤੀ ਕਰ ਦਿਉ। ਮੈਂ ਕਰਜਾ ਛੱਡਿਆ।'

'ਮਹਾਂਰਾਜ ਜੀ ਮੈਂ ਆਪਣੀ ਲੜਕੀ ਸਿੰਘ ਨੂੰ ਵਿਆਹੀ ਸੀ। ਉਹ ਹੁਣ ਮਾਸ ਸ਼ਰਾਬ ਵਰਤਣ ਲੱਗ ਪਿਆ ਹੈ। ਮੈਂ ਸਮਝਾਉਣ ਦੀ ਬਹੁਤ ਵਾਹ ਲਾਈ ਹੈ। ਮੇਰੀ ਧੀ ਬੜੀ ਤੰਗ ਹੈ।' ਬੀਬੀ ਹਾਜਰ ਹੋਈ। ਹਾਂ ਬਾਬਿਆ, ਮੈਨੂੰ ਜਿਵੇਂ ਹੁਕਮ ਦੇਵੋਂਗਾ ਮੈਂ ਕਰਾਂਗੀ। ਪਰ ਮੇਰਾ ਧਰਮ ਜਾਂਦਾ ਹੈ। ਮੈਨੂੰ ਤਾਂ ਚੌਕੇ ਦੀ ਭੀ ਸੁੱਚ ਨਾ ਰਹੀ। ਉਸ ਇਲਾਕੇ ਦੇ ਸੂਬੇ ਨੂੰ ਬੀਬੀ ਤੇ ਉਸਦੇ ਪਿਤਾ ਦੇ ਕਥਨ ਦੀ ਸਚਾਈ ਪੁੱਛੀ ਗਈ। ਬੀਬੀ ਦੇ ਸਹੁਰੇ ਪਿੰਡ ਵਾਲੇ ਸੂਬੇ ਨੂੰ ਮੁੰਡੇ ਦੇ ਚਾਲ ਚਲਣ ਦੀ ਪੁੱਛ ਹੋਈ। ਜਦ ਬਿਆਨ ਦੀ ਸਚਾਈ ਪਰਖੀ ਗਈ ਤਾਂ ਹੁਕਮ ਹੋ ਗਿਆ ਕਿ ਬੀਬੀ ਪੇ ਕੇ ਘਰ ਆ ਰਹੇ। ਤਿੰਨ ਮਹੀਨੇ ਵਿਚ ਉਹ ਆਪਣੇ ਆਪ ਨੂੰ ਸੁਧਾਰ ਲਵੇ ਤਾਂ ਸੰਗਤ ਵਿਚ ਆ ਕੇ ਭੁਲ ਬਖਸ਼ਾਏ ਤਾਂ ਵਾਹ ਵਾਹ ਨਹੀ ਤਾਂ ਬੀਬੀ ਦੀ ਹੋਰ ਸ਼ਾਦੀ ਕਰ ਦਿਉ।

ਇਹ ਮੁਕੱਦਮੇ ਸੁਣਦਿਆਂ ਹੀ ਮੈਨੂੰ ਪਤਾ ਲਗ ਗਿਆ ਕਿ ਨਾਮਧਾਰੀਆਂ ਵਿਚ ਪਰਦੇ ਫਜ਼ੂਲ ਖਰਚੀ ਤੇ ਆਕੜ ਉੱਕਾ ਹੀ ਨਹੀ। ਕੁਝ ਚਿਰ ਪਿਛੋ ਮੈਨੂੰ ਇਹ ਭੀ ਪਤਾ ਲੱਗਾ ਕਿ ਮਹਾਂਰਾਜ ਜੀ ਸਵਮਬਰ ਦੀ ਰਸਮ ਨੂੰ ਭੀ ਸੁਰਜੀਤ ਕਰਨ ਵਾਲੇ ਹਨ। ਬੇਨਤੀਆਂ ਵਿਚ ਵਧੇਰੇ ਇਹੀ ਮੰਗ ਸੀ ਕਿ ਸਾਡੇ ਘਰ ਪਰਸ਼ਾਦ ਛਕੋ ਤੇ ਸਾਡੇ ਪਿੰਡ ਦਰਸ਼ਨ ਦਿਉ। ਪ੍ਰੋਗਰਾਮ ਉਸ ਵਾਸਤੇ ਬਨਾਉਣ ਦੀ ਜਿੰਮੇਵਾਰੀ ਸੂਬਿਆਂ ਦੇਂ ਜ਼ੁੰਮੇ ਲਾਈ ਗਈ। ਇਸ ਦੇ ਬਾਅਦ ਚਕਰਵਰਤੀ ਜੀ ਨੇ ਸਾਡੀ ਜਾਣ ਪਛਾਣ ਕਰਾਈ ਤੇ ਸਾਨੂੰ ਉਸ ਭਰੀ ਸਭਾ ਵਿਚ ਕੁਝ ਬੋਲਣ ਲਈ ਕਿਹਾ ਗਿਆ। ਕੋਈ ਗੀਤਾਂ ਬਾਬਤ ਬੋਲਿਆ ਕੋਈ ਪੰਜਾਬੀ ਬਾਬਤ ਤੇ ਕੋਈ ਕੁਝ ਬੋਲਿਆ। ਮੈਂ ਹੈਰਾਨ ਸਾਂ ਕਿ ਉਸ ਸਾਧੂ ਸੰਗ ਨੇ ਉਸੇ ਸ਼ਾਤੀ ਤੇ ਸਬਰ ਨਾਲ ਸਾਡੇ ਖਿਆਲ ਭੀ ਸੁਣ ਲਏ ਜੋ ਕਈ ਹਾਲਤਾਂ ਵਿਚ ਉਨੇ ਪਵਿਤਰ ਤੇ ਸੁੱਚੇ ਨਹੀ ਸਨ। ਪ੍ਰਬੰਧ ਅਤੇ ਚੁਪ ਹੈਰਾਨੀ ਭਰੀ ਸੀ। ਦੀਵਾਨ ਸਮਾਪਤ ਹੋਇਆ।

ਮੋਟਰ ਖਰਾਬ ਹੋ ਜਾਣ ਕਰਕੇ ਅਚਣਚੇਤ ਅਨੰਦਪੁਰੋਂ ਮੁੜਦੇ ਹੋਏ, ਮਾ:ਤਾਰਾ ਸਿੰਘ ਜੀ

ਕਮਲਾ ਅਕਾਲੀ ਜੀ ਤੇ ਮੁਸਾਫਿਰ ਜੀ ਰਾਤੀ ਅਚਣਚੇਤ ੧ ਵਜੇ ਉਥੇ ਆ ਪੁਜੇ। ਉਨ੍ਹਾਂ ਨੂੰ ਭੀ ਪੂਰਾ ਆਰਾਮ ਦਿਤਾ ਗਿਆ। ਸਵੇਰੇ ਦੇ ਆਸਾ ਦੀ ਵਾਰ ਦੇ ਦੀਵਾਨ ਵਿਚ ਉਨ੍ਹਾਂ ਦੀਆਂ ਕਾਲੀਆਂ ਪੱਗਾਂ ਨੇ ਚਿੱਟੀਆਂ ਪੱਗਾਂ ਦੀ ਸੋਭਾ ਦੂਣੀ ਕਰ ਦਿਤੀ ਹੋਈ ਸੀ। ਜਿਵੇਂ ਸਵੇਰਸਾਰ ਚਿੜੀ ਦਾ ਚੂਕਣਾ ਸਵੇਰ ਦੀ ਚੁੱਪ ਨੂੰ ਵਧਾ ਦੇਂਦਾ ਹੈ। ਆਸਾ ਦੀ ਵਾਰ ਦੇ ਕੀਰਤਨ ਪਿਛੋਂ ਮਹਾਂਰਾਜ ਨੇ ਆਪ ਇਕ ਸ਼ਬਦ ਗਾਇਨ ਕੀਤਾ। ਫਿਰ ਉਨ੍ਹਾਂ ਦੇ ਬੱਚਿਆਂ ਨੇ। ਉਨ੍ਹਾ ਦੇ ਗਾਇਨ ਤੋਂ ਤੇ ਰਾਗੀਆਂ ਨਾਲ ਤਾਰ ਆਦਿ ਦੇਣ ਤੋਂ ਮੈਨੂੰ ਸਾਫ ਪਤਾ ਲਗ ਗਿਆ ਸੀ ਕਿ ਮਹਾਂਰਾਜ ਜੀ ਜਿਥੇ ਸ਼ਸਤ੍ਰ ਵਿਦਿਆ ਤੇ ਤੇ ਸ਼ਿਲਾ ਵਿਦਿਆ ਤੇ ਘੋੜੇ ਊਠਾਂ ਦੇ ਇਲਾਜ ਦੇ ਚੰਗੇ ਜਾਣੂ ਹਨ ਉਥੇ ਰਾਗ ਵਿਦਿਆ ਆਦਿ ਕੋਮਲ ਹੁਨਰਾਂ ਦੇ ਅਥਾਹ ਸ਼ੌਕੀਨ ਹੀ ਨਹੀ, ਸਗੋਂ ਮਾਹਰ ਹਨ। ਦੀਵਾਨ ਵਿਚ ਹੀ ਦੋ ਅਨੰਦ ਕਾਰਜ ਹੁੰਦੇ ਡਿਠੇ। ਉਸ ਤੋਂ ਪਿਛੋਂ ਇਹ ਤਿੰਨੇ ਲੀਡਰ ਸਾਹਿਬ ਕੋਈ ਪੰਜ ਪੰਜ ਮਿੰਟ ਬੋਲੇ ਤੇ ਦੀਵਾਨ ਦੀ ਸਮਾਪਤੀ ਹੋਈ।

ਲੀਡਰਾਂਦੀ ਵਦਾਇਗੀ ਦੇ ਸਮੇਂ ਦਾ ਜਿਕਰ ਨਾ ਕਰਨਾ ਲੇਖ ਨੂੰ ਅਧੂਰਾ ਛੱਡਣ ਵਾਲੀ ਗੱਲ ਹੋਵੇਗੀ। ਇਕ ਬੈਠਕ ਵਿਚ ਉਹ ਲੀਡਰ ਮੈਂ , ਮਹਾਂਰਾਜ ਜੀ ਤੇ ਚਕ੍ਰਵਰਤੀ ਜੀ ਬੈਠੇ ਸਾਂ। ਮੇਰੇ ਸਾਥੀ ਆਪਣੇ ਡੇਰੇ ਹੀ ਸਨ। ਸੁਖ ਸਾਂਦ ਪੁਛੀ ਗਈ। ਤੇ ਦੋਸਤਾਂ ਵਾਂਗ ਗੱਲਾਂ ਛਿੜ ਪਈਆਂ ਮਹਾਂਰਾਜ ਜੀ ਖਿੜ ਖਿੜ ਕੇ ਹਸਦੇ ਸਨ। ਦੋਸਤਾਂ ਵਾਂਗ ਹੱਥ ਮਿਲਾਂਦੇ ਸਨ ਤੇ ਭਾਵੀਆਂ ਸਿਧੀਆਂ ਸਾਫ ਗੱਲਾਂ ਕਰਦੇ ਸਨ। ਉਸ ਵੇਲੇ ਮੈਂ ਤੇ ਬਾਕੀ ਸਜਣ ਭੁਲੇ ਹੋਏ ਸਨ ਕਿ ਉਹ ਕਿਸੇ 'ਗੁਰੂ' ਜਾਂ "ਪੀਰ" ਜਾਂ ਪੰਜ ਲੱਖ ਸਿੱਖਾਂ ਦੇ ਲੀਡਰ ਨਾਲ ਗੱਲਾਂ ਕਰ ਰਹੇ ਹਨ। ਮਹਾਂਰਾਜ ਜੀ ਨੇ ਆਪਣੀਆਂ ਗੱਲਾਂ ਵਿਚ ਕਈ ਫਾਰਸੀ ਦੇ ਸ਼ਾਇਰਾਂ ਦੇ ਸ਼ੇਅਰ ਸਹਿਜ ਸੁਭਾ ਸੁਣਾ ਦਿਤੇ। ਕਈ ਹਵਾਲੇ ਦਿਤੇ ਜੋ ਲਗ ਭਗ ਸਭ ਲਈ ਨਵੇਂ ਸਨ। ਗੱਲਾਂ ਗੱਲਾਂ ਤੋਂ ਇਹ ਭੀ ਪਤਾ ਲਗਾ ਕਿ ਉਹ ਉਨ੍ਹਾਂ ਲੀਡਰਾਂ ਨੂੰ ਅੱਗੇ ਭੀ ਇਵੇਂ ਹੀ ਦੋਸਤਾਂ ਵਾਂਗ ਮਿਲਦੇ ਹਨ।

ਹੁਣ ਉਨ੍ਹਾਂ ਤਿੰਨਾਂ ਲੀਡਰਾਂ ਦੇ ਅਗੇ ੨੫-੦੦,੨੫-੦੦ ਰੁ: ਤੇ ਇਕ ਇਕ ਟੱਸਰੀ ਦਸਤਾਰਾ ਨਜਰ ਭੇਟਾ ਰੱਖੀ ਗਈ ਤੇ ਨਾਲ ਹੱਥ ਜੋੜੇ ਗਏ। ਉਨ੍ਹਾਂ ਬੜੀ ਮੁਸ਼ਕਲ ਨਾਲ ਰੁਪੈ ਮੋੜੇ ਤੇ ਦਸਤਾਰੇ ਪਰਵਾਨ ਕੀਤੇ। ਮਹਾਂਰਾਜ ਜੀ ਜੱਫੀਆਂ ਪਾ ਕੇ ਤੇ ਹੱਸ ਹੱਸ। ਕੇ ਉਨ੍ਹਾਂ ਨੂੰ ਮਿਲੇ ਅੰਤ ਆਪ ਪੈਦਲ ਉਨਾਂ ਦੀ ਮੋਟਰ ਤਕ ਛੱਡਣ ਆਏ। ਮੋਟਰ ਤੁਰਨ ਵੇਲੇ ਫਿਰ ਫਤਹਿ ਬੁਲਾਈ ਅਤੇ ਲੰਗਰ ਵਿਚ ਗਏ।

ਮੇਰਾ ਜੀ ਕੀਤਾ ਕਿ ਮੈਂ ਲੰਗਰ ਦਾ ਜਿਕਰ ਕਰਕੇ ਹੀ ਪਾਠਕਾਂ ਤੋਂ ਛੁਟੀ ਲਵਾਂ। ਨਾਲੇ ਇਹ ਭੀ ਤਾਂ ਅਨਿਆਂ ਹੀ ਹੋਵੇਗਾ ਜੋ ਪਾਠਕਾਂ ਨੂੰ ਭੁਖਿਆਂ ਹੀ ਏਨੀਆਂ ਗੱਲਾਂ ਸੁਣਾ ਕੇ ਛੁਟੀ ਦਿਆਂ। (ਅਸੀ ਲੰਗਰ ਵਿਚ ਗਏ) ਦੋ ਬਿਰਧ ਮਾਈਆਂ, ਜੋ ਮਹਾਂਰਾਜ ਦੀਆਂ ਮਾਤਾਵਾਂ ਅਖਵਾਉਣ ਦਾ ਮਾਣ ਰਖਦੀਆਂ ਸਨ, ਲੰਗਰ ਵਿਚ ਇਉਂ ਸੇਵਾ ਕਰ ਰਹੀਆਂ ਸਨ, ਸਭ ਨੂੰ ਸਭ ਦੀ ਲੋੜ ਵਾਲੀ ਚੀਜ ਪੁਚਾਉਣੀ ਉਨਾਂ ਦੇ ਜਿੰਮੇ ਹੈ। ਇਉਂ ਜਾਪਦਾ ਹੈ ਕਿ ਮਾਣ ਦੀ ਕਣੀ ਉਨ੍ਹਾਂ ਦੇ ਲਾਗੇ ਹੀ ਨਹੀ੍ ਪੁਜੀ। ਲੰਗਰ ਵਿਚ ਸਾਨੂੰ ਮਿਠੇ ਚੌਲ, ਕੜਾਹ ਪ੍ਰਸ਼ਾਦਿ , ਦੋ ਸਬਜੀਆਂ ਤੇ ਇਕ ਦਾਲ ਤੇ ਸੋਹਣੇ ਫੁਲਕੇ ਸਣੇ ਫਲਾਂ ਦੇ ਦਿਤੇ ਗਏ ਸਨ। ਦੇਖਣ ਤੋਂ ਪਤਾ ਲਗਦਾ ਸੀ ਕਿ ਸਾਰੀ ਸੰਗਤ ਲਈ ਇਹੀ ਕੁਝ ਬਣਿਆ ਹੈ।

ਸਾਨੂੰ ਭੀ ਉਸੇ ਤਰੀਕੇ ਨਾਲ ਵਿਦਾ ਕੀਤਾ ਗਿਆ। ਪਹਿਲੀ ਮੋਟਰ ਕਾਰ ਨਾਲੋਂ ਭੀ ਵਧੀਆ ਮੋਟਰ ਕਾਰ ਸਾਨੂੰ ਸਟੇਸ਼ਨ ਤੇ ਛੱਡ ਗਈ।

ਪਤਾ ਨਹੀ ਉਦੋਂ ਦੀ ਕੀ ਖਿੱਚ ਹੈ ਕਿ ਮੈਨੂੰ ਜਦ ਭੀ ਮੌਕਾ ਮਿਲੇ ਮੈਂ ਮਹਾਂਰਾਜ ਦੇ ਦਰਸ਼ਨਾਂ

ਲਈ ਤੁਰ ਪੈਂਦਾ ਹਾਂ। ਮੈਂ ਨਾਮਧਾਰੀਆ ਤਾਂ ਨਹੀ ਬਣਿਆ। ਨਾ ਹੀ ਸ਼ਾਇਦ ਕਦੇ ਬਣ ਸਕਾ। ਪਰ ਮਹਾਂਰਾਜ ਦੀ ਜਾਤ ਨਾਲ ਮੈਨੂੰ ਜਾਤੀ ਪਿਆਰ ਹੈ। ਇਕ ਵੇਰ ਵਿਸਾਖੀ ਉਤੇ ਮੈਂ ਉਨ੍ਹਾਂ ਦੇ ਦਰਬਾਰ ਵਿਚ ਗਿਆ। ਪਿਆਰ ਭੇਟ ਲਈ ਮੈਂ ਲਿਖਾਰੀ ਦੀ ਇਕ ਪੁਰਾਣੀ ਫਾਈਲ ਦੀ ਸੁਨਹਿਰੀ ਜਿਲਦ ਲੈ ਗਿਆ। ਜਾ ਕੇ ਭੇਟ ਕੀਤੀ ਤੇ ਕਿਹਾ:'ਮਾਫ ਕਰਨਾ ਅਜ ਰਾਤੀ ਹੀ ਪਤਾ ਲਗਾ ਸੀ ਤੇ ਸਵੇਰੇ ਹੀ ਘਰੋਂ ਤੁਰਿਆ ਹਾਂ। ਕੋਈ ਹੋਰ ਭੇਟਾ ਲੱਭੀ ਨਹੀ। ਇਹੋ ਹੀ ਕਬੂਲ ਕਰਨੀ।"

ਤਾਂ ਆਪ ਨੇ ਪਿਆਰ ਨਾਲ ਮੇਰਾ ਹੱਥ ਘੁਟਿਆ ਸੀ ਤੇ ਗਲਵਕੜੀ ਵਿਚ ਲੈਂਦਿਆਂ ਹੋਇਆ ਕਿਹਾ ਸੀ,"ਚੀਜ ਭਾਵੇਂ ਕੋਈ ਹੋਵੇ , ਆਪਾਂ ਚੀਜ ਤਾਂ ਨਹੀ ਵੇਖਣੀ, ਵੇਖਣਾ ਤਾਂ ਇਹ ਹੈ ਕਿ ਉਸ ਦੇ ਲਿਆਉਣ ਵਿਚ ਕਿੰਨਾ ਪਿਆਰ ਹੈ। ਅਮੋਲ ਜੀ ਪਿਆਰ, ਉਹ ਤੁਸਾਂ ਮੈਨੂੰ ਦਿੱਤਾ ਹੈ। ਚਾਹੇ ਕਿਸੇ ਰੂਪ ਵਿਚ, ਉਹ ਸਤਿਕਾਰ ਯੋਗ ਹੈ।"

ਅੱਜ ਤਿੰਨ ਸਾਲ ਹੋ ਗਏ ਹਨ ਇਸ ਗੱਲ ਨੂੰ, ਪਰ ਲਫਜ ਅਜੇ ਤਕ ਭੀ ਮੇਰੇ ਕੰਨਾਂ ਵਿਚ ਮਿੱਠੀ ਗੂੰਜ ਦੇ ਕੇ ਮੇਰੀਆਂ ਅੱਖਾਂ ਵਿਚ ਮਸਤੀ ਦੀ ਇਕ ਲਹਿਰ ਲੈ ਆਉਂਦੇ ਹਨ। ਮੈਂ ਚਾਹੁੰਦਾ ਹਾਂ ਕਿ ਮੈਨੂੰ ਇਹ ਲਫਜ ਸਦਾ ਯਾਦ ਰਹਿਣ ਜਿਵੇਂ ਅੱਜ ਹਨ।

## ਅਟੱਲ ਪ੍ਰਤਾਪੀ ਸਤਿਗੁਰ ਪ੍ਰਤਾਪ ਸਿੰਘ ਜੀ

*(ਵਲੋਂ ਡਾ: ਧਿਆਨ ਸਿੰਘ ਸਾਬਕ ਜਨਰਲ ਸੈਕਟਰੀ ਨਾਮਧਾਰੀ ਦਰਬਾਰ)*

ਭਾਰਤ ਦੀ ਸੁਤੰਤਰਤਾ ਵਾਸਤੇ, ਅਹਿੰਸਾ ਦੇ ਸਭ ਤੋਂ ਪਹਿਲੇ ਅਲੰਮ ਬ੍ਰਦਾਰ ਸਤਿਗੁਰੂ ਰਾਮ ਸਿੰਘ ਜੀ ਨੂੰ, ਜਦੋਂ ਅੰਗ੍ਰੇਜ ਸਾਮਰਾਜ ਨੇ ਆਪਣੀ ਕੂੱਟਲ ਨੀਤੀ ਵਰਤਕੇ, ਸੂਬਿਆਂ ਸਹਿਤ ੧੯ ਜਨਵਰੀ ੧੯੭੨ ਈ. ਨੂੰ ਜਲਾਵਤਨ ਕੀਤਾ ਸੀ, ਤਾਂ ਜਾਂਦੀ ਵਾਰੀ ਚੀਨੀ ਵਾਲੇ ਪਾਤਿਸ਼ਾਹ ਜੀ ਨੇ ਨਾਮਧਾਰੀ ਪੰਥ ਦੀ ਜੁਮੇਵਾਰੀ, ਆਪਣੇ ਭਰਾਤਾ ਸ੍ਰੀ ਬੁੱਧ ਸਿੰਘ ਜੀ, ਜਿੰਨਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਦੇ ਨਾਂ ਨਾਲ ਸਤਿਕਾਰਿਆ ਗਿਆ ਸੀ, ਦੀ ਸੰਭਾਲਣਾ ਕਰਨ ਦਾ ਤਾਕੀਦੀ ਹੁਕਮ ਕੀਤਾ ਸੀ।

ਅੰਗਰੇਜ ਸਰਕਾਰ ਵਲੋਂ ਅਜੇਹ ਤੇ ਅਕੇਹ ਸਖਤੀਆਂ ਤੇ ਪਾਬੰਦੀਆਂ ਨੂੰ ਖਿੜੇ ਮੱਥੇ ਸਹਾਰਦਿਆਂ ਹੋਇਆਂ ਸਤਿਗੁਰੂ ਹਰੀ ਸਿੰਘ ਜੀ ਨਾਮਧਾਰੀ ਪੰਥ ਦੀ ਸੁਚੱਜੀ ਅਗਵਾਈ ਕਰਦੇ ਰਹੇ ਸਨ। ਪੁਲਸ ਦੀ ਧਾੜ ਵਲੋ ਨਾਮਧਾਰੀਆਂ ਦੀ ਸਖਤ ਪੜਚੋਲ ਕੀਤੀ ਜਾਂਦੀ ਸੀ, ਅਤੇ ਸ੍ਰੀ ਭੈਣੀ ਸਾਹਿਬ ਨੂੰ ਨਜ਼ਰਬੰਦੀ ਦਾ ਕਿਲ੍ਹਾ ਬਨਾ ਰਖਿਆ ਹੋਇਆ ਸੀ।

ਸਤਿਗੁਰੂ ਹਰੀ ਸਿੰਘ ਜੀ ਨੂੰ ਜਮੀਨਾਂ ਤੇ ਹੋਰ ਕਈਲਾਲਚ ਦੇ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਲੋਂ ਸੁਤੰਤਰਤਾ ਲਈ ਲਾਈ ਚੰਗਿਆੜੀ ਨੂੰ ਖਤਮ ਕਰਨ ਦੀ ਸਿਰਤੋੜ ਕੋਸ਼ਸ਼ ਕੀਤੀ, ਪਰ ਚਾਤਰ ਅੰਗ੍ਰੇਜ ਦੀਆਂ ਕੂਟੱਲ ਤੇ ਖਤਰਨਾਕ ਨੀਤੀਆਂ ਅਪਣਾਉਣ ਦੇ ਬਾਵਜੂਦ ਸਰਕਾਰ ਸਫਲ ਨਾ ਹੋ ਸਕੀ ਸੀ, ਜਿਸ ਕਰਕੇ ਤਕਰੀਬਨ ਪੰਜਾਹ ਸਾਲਾਂ ਤਕ ਪੁਲਸ ਦੀ ਚੌਕੀ ਸ੍ਰੀ

ਭੈਣੀ ਸਾਹਿਬ ਬਿਠਾ ਰਖੀ ਗਈ ਸੀ। ਦੂਜੇ ਬਨੇ ਨਾਮਧਾਰੀਆਂ ਨੇ ਵੀ ਅਕਾਲ ਪੁਰਖ ਦੀ ਰਜਾ ਨੂੰ ਸਿਰ ਮੱਥੇ ਪ੍ਰਵਾਨ ਕਰਦਿਆਂ ਹੋਇਆਂ, ਆਪਣੇ ਸਤਿਗੁਰੂ ਜੀ ਦੀ ਅਗਵਾਈ ਹੇਠਾਂ ਅਗਰੇਜੀ ਸਰਕਾਰ ਦਾ ਮੁਕਮਲ ਬਾਈਕਾਟ ਕਰਕੇ ਭਾਰਤ ਦੀ ਸੁਤੰਤਰਤਾ ਲਈ ਜੱਦੋ ਜਹਿਦ ਜਾਰੀ ਰਖੀ ਸੀ,

ਜਦੋਂ ਅਤਿਆਚਾਰਾਂ ਤੇ ਸਖਤੀਆਂ ਦੇ ਝੱਖੜਾਂ ਦਾ ਅੰਤ ਹੋਣ ਦਾ ਸਮਾਂ ਨੇੜੇ ਆਇਆ ਤਾਂ ਚੇਤਰ ਵੱਦੀ ਤਿੰਨ ੧੯੪੬ ਬਿਕਰਮੀ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਪੂਜਯ ਮਾਤਾ ਜੀਵਣ ਕੌਰ ਦੀ ਕੁੱਖ ਤੋ ਇਕ ਮਹਾਨ ਆਤਮਾ ਨੇ ਅਵਤਾਰ ਧਾਰਿਆ। ਕਾਲੀ ਬੋਲੀ ਝੱਖੜਾਂ ਦੀ ਰਾਤ ਇਕ ਦਮ ਖੁਸ਼ੀਆਂ ਤੇ ਖੇੜਿਆਂ ਵਿਚ ਬਦਲ ਗਈ। ਉਸੇ ਦਿਨ ਅੰਗਰੇਜ ਸਰਕਾਰ ਨੇ ਸ੍ਰੀ ਭੈਣੀ ਸਾਹਿਬ ਬਿਠਾਈ ਪੁਲਸ ਚੌਕੀ ਦੀਆਂ ਪਾਬੰਦੀਆਂ ਨਰਮ ਕਰਨ ਦਾ ਹੁਕਮ ਜਾਰੀ ਕਰ ਦਿਤਾ। ਜੋ ੧੯੨੨ ਈਸਵੀ ਨੂੰ ਹਟਾਈ ਗਈ।

ਜਦੋਂ ਇਹ ਖਬਰ ਨਾਮਧਾਰੀ ਜਗਤ ਵਿਚ ਸੁਣੀ ਗਈ ਤਾਂ ਸੰਗਤਾਂ ਵਿਚ ਖੁਸ਼ੀਆਂ ਦੀ ਲਹਿਰ ਦੌੜ ਗਈ। ਹੁਣ ਨਾਮਧਾਰੀ ਆਪਣੇ ਮਹਿਬੂਬ ਸਤਿਗੁਰੂ ਜੀ ਦੇ ਖੁਲੇ ਦਰਸ਼ਨ ਕਰ ਸਕਦੇ ਸਨ।

ਸਤਿਗੁਰੂ ਹਰੀ ਸਿੰਘ ਜੀ ਨੂੰ ਜਦੋ ਬਾਲਕ ਜਨਮ ਦੀ ਖਬਰ ਮਿਲੀ, ਤਾਂ ਉਹਨਾਂ ਨੇ ਇਸ ਮਹਾਂਬਲੀ ਅਵਤਾਰ ਨੂੰ "ਵੱਡੇ ਪਰਤਾਪ ਵਾਲਾ " ਕਹਿਕੇ ਸਤਿਕਾਰਿਆ। ਜਿੰਨਾਂ ਦਾ ਨਾਮ ਪ੍ਰਤਾਪ ਸਿੰਘ ਰਖਿਆ ਗਿਆ ਸੀ।

*ਹੋਣਹਾਰ ਬਿਰਵੇ ਕੇ ਚਿਕਨੋ ਚਿਕਨੋ ਪਾਤ*

ਅਟੱਲ ਪ੍ਰਤਾਪੀ ਜੀ ਨੇ ਛੋਟੀ ਉਮਰ ਵਿਚ ਹੀ ਗੁਰਬਾਣੀ ਤੇ ਸੰਗੀਤ ਵਿਦਿਆ ਪ੍ਰਾਪਤ ਕਰਨ ਤੇ ਸਰੀਰਕ ਸਹਿਤ ਲਈ, ਘੋੜ ਸਵਾਰੀ, ਕੁਸ਼ਤੀ ਤੇ ਗਤਕਾ ਆਦਿ ਵਿਚ ਅਤੀ ਦਿਲਚੱਸਪੀ ਰਖਦਿਆਂ ਹੋਇਆਂ ਬਹੁਤ ਹੀ ਕਾਮਯਾਬੀ ਪ੍ਰਾਪਤ ਕਰ ਲਈ ਸੀ।

ਜਦੋਂ ਆਪ ਜੀ ਸੋਲਾਂ ਸਾਲਾਂ ਦੇ ਹੋਏ ਸਨ, ਤਾਂ ਅਕਾਲ ਪੁਰਖ ਦੀ ਰਜਾ ਕਾਰਨ ਸਤਿਗੁਰੂ ਹਰੀ ਸਿੰਘ ਜੀ ਜੇਠ ਵਦੀ ਦਸਵੀ ੧੯੬੩ ਬਿਕਰਮੀ ਨੂੰ ਜੋਤੀ ਜੋਤ ਸਮਾ ਗਏ, ਤਾਂ ਅਟੱਲ ਪ੍ਰਤਾਪੀ ਜੀ ਨੂੰ ਛੋਟੀ ਉਮਰ ਵਿਚ ਹੀ ਗੁਰਤਾ ਦੀ ਭਾਰੀ ਜੁਮੇਵਾਰੀ ਸੰਭਾਲਣੀ ਪੈ ਗਈ ਸੀ, ਜਿਸ ਨੂੰ ਆਪ ਨੇ ਬੜੇ ਉਤਸ਼ਾਹ, ਲੱਗਨ , ਮੇਹਨਤ ਤੇ ਹਿੰਮਤ ਨਾਲ ਨਾਮਧਾਰੀ ਪੰਥਕ ਕੰਮਾਂ ਨੂੰ ਉਨਤੀ ਦੇ ਮਾਰਗ ਤੇ ਲੈ ਜਾ ਕੇ ਚੋਟੀ ਤੇ ਪਹੁੰਚਾ ਦਿਤਾ ਸੀ।

ਸਤਿਗੁਰੂ ਜੀ ਦੀ ਯਾਦ-ਦਾਸ਼ਤ ਦੀ ਚੇਤਨਤਾ ਬੜੀ ਹੈਰਾਨ ਕਰ ਦੇਣ ਵਾਲੀ ਸੀ, ਬੀਤੇ ਸਮੇ ਦੀਆਂ ਤਾਰੀਖਾਂ, ਵਕਤ, ਮਹੀਨਾ ਆਪ ਜੀ ਨੂੰ ਇੰਝ ਯਾਦ ਸਨ, ਜਿਵੇ ਉਹ ਘਟਨਾਵਾਂ ਤਾਜਾ ਹੀ ਹੋਈਆਂ ਹਨ। ਉਹਨਾਂ ਅੰਦਰ ਪਿਆਰ ਤੇ ਮਿਲਵਰਤਨ ਦੀ ਸ਼ਕਤੀ ਕੁੱਟ ਕੁੱਟ ਕੇ ਭਰੀ ਹੋਈ ਸੀ। ਉਹ ਮਹਾਨ ਸ਼ਕਤੀ, ਗਰੀਬ ਨਿਵਾਜ ਤੇ ਘੱਟ ਘੱਟ ਦੀਆਂ ਜਾਨਣਵਾਲੇ ਸਤਿਗੁਰੂ ਸਨ। ਉਹਨਾਂ ਦੇ ਮੁਖਾਰਬਿੰਦ ਤੋ ਨਿਕਲਿਆ ਇਕ ਇਕ ਸ਼ੱਬਦ ਵੀ ਕਰਾਮਾਤੀ ਸ਼ਕਤੀ ਰਖਦਾ ਸੀ। ਸਰਬਤ ਦੇ ਭਲੇ ਤੇ ਨਾਮਧਾਰੀਆਂ ਲਈ ਉਹਨਾਂ ਜੇਹੜੀਆਂ ਘਾਲਾਂ ਘਾਲੀਆਂ ਸਨ ਉਹ ਇਕ ਸੁਨੈਹਰੀ ਇਤਿਹਾਸ ਹੈ।

ਮੈਨੂੰ ਆਪਣੇ ਬਚਪਨ ਵੇਲੇ ਦੀਆਂ ਯਾਦਾਂ ਜਦੋ ਸਾਹਮਣੇ ਆਉਂਦੀਆਂ ਹਨ ਜਦੋ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਨਿਜੀ ਸੇਵਕਾਂ ਸਹਿਤ ਘੋੜਿਆਂ ਤੇ ਦੌਰਾ ਕਰਦੇ ਸਨ। ਸਾਡੇ ਪਿੰਡ

ਗਲੋਟੀਆਂ ਖੁਰਦ ਜਿਲਾ ਸਿਆਲਕੋਟ (ਹੁਣ ਪਾਕਿਸਤਾਨ) ਕਈ ਵਾਰੀ ਦਰਸ਼ਨ ਦਿੰਦੇ ਹੁੰਦੇ ਸਨ ਤਾਂ ਉਹ ਸਤਿਜੁੱਗੀ ਨਜਾਰਾ ਸੰਗਤਾਂ ਦੇ ਮਨਾਂ ਨੂੰ ਮੋਹ ਲੈਣ ਵਾਲਾ ਹੁੰਦਾ ਸੀ। ਇਹ ਪਿੰਡ ਵੀ ਬੜਾ ਭਾਗਸ਼ਾਲੀ ਸੀ ਜਿਥੇ ਪਹਿਲਾਂ ਤਾਂ ਸ੍ਰੀ ਗੁਰੂ ਹਰਗੋਬਿੰਦ ਸਾਹਿਬ ਨੇ ਦਰਸ਼ਨ ਦਿਤੇ ਸਨ।

ਪਿੰਡ ਵਿਚ ਇਕ ਆਲੀਸ਼ਾਨ ਇਤਿਹਾਸਕ ਗੁਰਦਵਾਰਾ ਬਨਾਇਆ ਹੋਇਆ ਹੈ। ਹਰ ਸਾਲ ਪਿੰਡ ਦੀ ਸੰਗਤ ਰਲਕੇ ਧਾਰਮਕ ਮੇਲਾ ਕਰਦੀ ਹੁੰਦੀ ਸੀ। ਪੰਜਾਹ ਹਜਾਰ ਤੋਂ ਉਪਰ ਸੰਗਤਾਂ ਦਾ ਅਕੱਠ ਹੋ ਜਾਇਆ ਕਰਦਾ ਸੀ। ਇਸੇ ਪਿੰਡ ਦੇ ਇਕ ਦਿੜੂ ਤਰਖਾਨ ਦਾ ਹੰਕਾਰ ਤੋੜਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਨਾਂ ਦਾ ਦੌਰਾ ਉਸ ਵੇਲੇ ਪਿੰਡ ਜੰਡੂ ਸਾਹੀ ਤਹਿਸੀਲ ਡਸਕਾ ਸੀ ਤੋ ਚੀਨੀ ਘੋੜੀ ਤੇ ਸਵਾਰ ਹੋ ਕੇ ਪਿੰਡ ਗਲੋਟੀਆਂ ਖੁਰਦ ਦਿੜੂ ਦੇ ਖੂਹ ਤੇ ਜਾਕੇ ਦਰਸ਼ਨ ਦਿਤੇ ਤੇ ਦਿੜੂ ਜੋ ਹੁੱਕੀ ਪੀ ਰਿਹਾ ਸੀ ਦਰਸ਼ਨ ਕਰਦਿਆਂ ਸਾਰ ਮਸਤਾਨਾਂ ਹੋ ਗਿਆ ਤੇ ਸਤਿਗੁਰੂ ਜੀ ਦੇ ਚਰਨਾਂ ਤੇ ਢਹਿ ਪਿਆ ਸੀ। ਭੌਜਣ ਪੁੱਛਕੇ ਸਿਖ ਸੱਜ ਗਿਆ ਅਤੇ ਸਤਿਗੁਰੂ ਜੀ ਦੇ ਹੁਕਮ ਉਥੇ ਖੂਹ ਪਾਸ ਇਕ ਥੜਾ ਬਨਾਇਆ ਗਿਆ ਜਿਥੇ ਬਾਬਾ ਧਿਆਨ ਸਿੰਘ ਪਥਰਾਂ ਵਾਲੇ, ਜੋ ਇਸ ਖੂਹ ਤੇ ਜਮੀਨ ਦੇ ਮਾਲਕ ਸਨ ਆਪਣੇ ਪਾਸੇ ਧਨ ਖਰਚਕੇ ਨਾਮਧਾਰੀ ਧਰਮਸਾਲਾ ਬਨਵਾਈ ਸੀ, ਸੰਖ ਮਰਮਰ ਦੀਆਂ ਚੋਗਾਠਾਂ ਤੇ ਸੋਨੇ ਦਾ ਗੁੰਬਦ ਬਣਾਕੇ ਨਾਮਧਾਰੀਆਂ ਲਈ ਦਮਦਮਾ ਨਾਮ ਅਸਥਾਨ ਬਨਾਇਆ ਸੀ। ਜਿਥੇ ਹਰ ਸਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜੂਰੀ ਵਿਚ ਮੇਲਾ ਹੁੰਦਾ ਸੀ।

ਭਾਵੇਂ ਇਸ ਪਿੰਡ ਵਿਚ ਸਾਡੇ ਚਾਰ ਘਰ ਨਾਮਧਾਰੀਆਂ ਦੇ ਸਨ ਅਤੇ ਬਾਬਾ ਧਿਆਨ ਸਿੰਘ ਪੱਥਰਾਂ ਵਾਲੇ ਜੋ ਲਾਹੌਰ ਰਹਿੰਦੇ ਸਨ ਦਾ ਪ੍ਰੀਵਾਰ ਵਿਚ ਵਿਚ ਇਥੇ ਆਉਂਦਾ ਰਹਿੰਦਾ ਸੀ। ਪਰ ਸਾਰਾ ਪਿੰਡ ਅਕਾਲੀ ਵੀਚਾਰਾਂ ਦਾ ਹੋਣ ਦੇ ਬਾਵਜੂਦ ਸਾਰਾ ਪਿੰਡ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਸ਼ਨ ਕਰਕੇ ਅਤੀ ਪ੍ਰਸੰਨ ਹੁੰਦੇ ਸਨ। ਸੰਤ ਨਿਧਾਨ ਸਿੰਘ ਆਲਿਮ, ਸੰਤ ਅਤਰ ਸਿੰਘ, ਸੰਤ ਨਥਾ ਸਿੰਘ ਪਤੰਗ ਅਤੇ ਸੰਤ ਭੂਰੀ ਵਾਲਿਆਂ ਦਾ ਜਥਾ ਕਦੀ ਕਦੀ ਦਿਨ ਇਥੇ ਪਿੰਡ ਦੇ ਸਾਂਝੇ ਸਕੂਲ ਦੀ ਗਰਾਉਂਡ ਵਿਚ ਨਾਮਧਾਰੀਆਂ ਦੇ ਦੀਵਾਨਾਂ ਦਾ ਪ੍ਰਬੰਧ ਕੀਤਾ ਜਾਂਦਾ ਸੀ। ਇਹਨਾਂ ਦੀਵਾਨਾਂ ਦਾ ਪਿੰਡ ਦੇ ਲੋਕਾਂ ਤੇ ਕਾਫੀ ਚੰਗਾ ਪ੍ਰਭਾਵ ਪੈਂਦਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਫੁਲਵਾੜੀ ਨੂੰ ਸਰਸਬਜ ਰੱਖਣ ਲਈ, ਦੀਵਾਨੇ, ਮਸਤਾਨਿਆਂ ਤੇ ਲਾਂਗਰੀਆਂ ਦੀ ਆਪਣੀ ਪਰਖ ਤੇ ਸ਼ਸਵੱਦੀ ਨਾਲ ਹਰ ਵੇਲੇ ਨਿਵਾਜਦੇ ਸਨ। ਮੈਨੂੰ ਚੰਗੀ ਤਰਾਂ ਸੰਭਾਲ ਦੇ ਜਦੋ ਮੈ ਬਾਰਾਂ ਕੁ ਸਾਲਾਂ ਦਾ ਸੀ ਸਤਿਗੁਰੂ ਜੀ ਸਾਡੇ ਪਿੰਡ ਦਮਦਮੇ ਦਰਸ਼ਨ ਦਿਤੇ ਸਨ। ਜਦੋ ਸਾਡੇ ਗਰੀਬਖਾਨੇ ਚਰਨ ਪਾਉਣ ਲਈ ਕਿਰਪਾ ਕੀਤੀ, ਤਾਂ ਸਾਡੀ ਮਾਤਾ ਨੇ ਭਾਈ ਮੰਗਲ ਸਿੰਘ ਦੀ ਸ਼ਾਦੀ ਬਾਰੇ ਅਰਜ ਕੀਤੀ। ਮਾਈ ਤੇਰੇ ਕਿਤਨੇ ਪੁਤਰ ਹਨ। ਸਤਿਗੁਰੂ ਜੀ ਨੇ ਪੁਛਿਆ,"ਪੰਜ ਪੁੱਤਰ ਹਨ" ਮਾਤਾ ਨੇ ਕਿਹਾ।

ਚਾਰ ਪੁਤਰ ਤੇਰੇ ਵਿਆਹੇ ਜਾਣਗੇ, ਮਾਈ ਮੰਗਲ ਸਿੰਘ ਸਾਡੇ ਜੋਗਾ ਰਹਿਣ ਦੇ। ਮਾਤਾ ਸਤਿਬਚਨ ਕਰਕੇ ਚੁਪ ਕਰ ਗਈ।

ਸਤਿਗੁਰੂ ਜੀ ਦੀ ਜਿਸਤੇ ਮੇਹਰ ਦੀ ਨਿਗਾਹ ਪੈਂਦੀ ਸੀ ਉਸ ਦੀ ਕਾਇਦਾਂ ਹੀ ਕਲਪ ਹੋ ਜਾਂਦੀ ਸੀ। ਭਾਈ ਮੰਗਲ ਸਿੰਘ ਪਹਿਲਾਂ ਹੀ ਗੁਰੂ ਚਰਨਾਂ ਵਿਚ ਹਰ ਵੇਲੇ ਲੀਣ ਰਹਿੰਦੇ ਸਨ ਹੁਣ ਸੋਨੇ ਤੇ ਸੁਹਾਗੇ ਦਾ ਕੰਮ ਹੋ ਗਿਆ। ਭਾਈ ਜੀ ਨੇ ਸੁੱਚ ਸੋਧ ਰੱਖ ਲਈ ਤੇ ਸਾਧ ਸੰਗਤ ਦੀ ਸੇਵਾ ਵਿਚ ਜੁੱਟ ਪਏ। ਇਹਨਾਂ ਦਾ ਨਾਮ ਨਾਮਧਾਰੀ ਪੰਥ ਵਿਚ ਭਾਈ ਮੰਗਲ ਸਿੰਘ ਲਾਂਗਰੀ ਕਰਕੇ ਪ੍ਰਚੱਲਤ ਹੋ ਗਿਆ ਸੀ। ਆਪ ਫਿਰ ਦੇਸ਼ ਤੇ ਪ੍ਰਦੇਸ਼, ਸਤਿਗੁਰੂ ਜੀ ਦੇ ਨਿਜੀ

ਸੇਵਕਾਂ ਨਾਲ ਰਹਿਕੇ ਲੰਗਰ ਦੀ ਸੇਵਾ ਕਰਨ ਵਿਚ ਬਹੁਤ ਨਾਮਣਾਂ ਖਟਿਆ ਹੈ , ਹੁਣ ਉਹ ਅੱਜ ਕਲ ਬੁਢੇਪੇ ਦੀ ਉਮਰ ਵਿਚ ਸਤਿਗੁਰੂ ਜੀ ਦੇ ਚਰਨਾਂ ਵਿਚ ਲੀਣ ਰਹਿੰਦਿਆਂ ਹੋਇਆਂ ਹੁਸ਼ਿਆਰਪੁਰ ਆਪਣੇ ਦਿਨ ਗੁਜਾਰ ਰਹੇ ਹਨ।

ਸਤਿਗੁਰੂ ਜੀ ਆਪਣੇ ਸੇਵਕਾਂ ਦੀ ਹਰ ਵੇਲੇ ਪੈਜ ਰਖਦੇ ਸਨ ਅਤੇ ਹੰਕਾਰੀਆਂ ਦਾ ਮਾਨ ਤੋੜਨ ਵਾਸਤੇ ਸਰਬ ਕਲਾ ਸਮਰੱਥ ਸਨ। ਮੈਨੂੰ ਉਹ ਦਿਨ ਵੀ ਅੱਜ ਯਾਦ ਆਉਂਦੇ ਹਨ ਜਦੋ ਕਿ ਮੈ ਜਨਵਰੀ ੧੯੩੩ ਈ. ਵਿਚ ਆਪਣੀ ਪ੍ਰੈਕਟਿਸ ਡਸਕਾ ਜਿਲਾ ਸਿਆਲਕੋਟ (ਹੁਣ ਪਾਕਿਸਤਾਨ) ਸ਼ੁਰੂ ਕੀਤੀ ਸੀ। ਡਸਕੇ ਇਕ ਸੰਤ ਲਾਭ ਸਿੰਘ ਨਾਮਧਾਰੀ ਪਿੰਡ ਬੈਹਰ ਵਾਲੀ ਦੇ ਦੇਵੇ ਜੀ ਰਹਿੰਦੇ ਸਨ। ਸੰਤਾਂ ਨੇ ਆਪਣਾ ਮਕਾਨ ਬਨਾਕੇ ਇਕ ਹੋਰ ਜਗਾ ਸੜਕ ਤੇ ਖ੍ਰੀਦ ਕੇ ਉਥੇ ਖੂਹੀ ਲਵਾਈ ਤੇ ਇਕ ਦੋ ਕਮਰੇ ਬਣਾਕੇ ਧਰਮਸਾਲਾ ਨਾਮਧਾਰੀ ਲਈ ਦਾਨ ਕੀਤੀ ਤੇ ਮਰਨ ਸਮੇ ਵਸੀਅਤ ਕਰ ਗਏ ਸਨ। ਡਸਕੇ ਤਕਰੀਬਨ ਪੰਜਾਹ ਘਰ ਰਾਮਗੜੀਆਂ ਦੇ ਸਨ ਜੋ ਨਾਮਧਾਰੀ ਨਹੀ ਸਨ ਪਰ ਉਹ ਸੰਤਾਂ ਦੇ ਲੜਾਈ ਕਰਨ ਮਗਰੋ ਉਸ ਜਗਾ ਨੂੰ ਗੁਰਦਵਾਰਾ ਰਾਮਗੜੀਆ ਬਨਾਣਾ ਚਾਹੁੰਦੇ ਸਨ। ਪਰ ਮਾਈ ਧਰਮਸਾਲਾ ਨਾਮਧਾਰੀ ਚਾਹੁੰਦੀ ਸੀ।

ਚੂੰਕਿ ਮੇਰੇ ਤੇ ਸਤਿਗੁਰੂ ਜੀ ਦੀ ਕਿਰਪਾ ਦ੍ਰਿਸ਼ਟੀ ਸੀ ਅਤੇ ਬਚਪਨ ਤੋ ਨਾਮਧਾਰੀ ਸਤਾਂ ਮਹੰਤਾਂ ਤੇ ਜਥੇਦਾਰਾਂ ਤੋਂ ਮੈਨੂੰ ਕਾਫੀ ਪ੍ਰੇਰਣਾ ਮਿਲਦੀ ਰਹਿਨ ਕਰਕੇ ਨਾਮਧਾਰੀ ਪੰਥ ਦੇ ਕੰਮ ਕਰਨ ਵਿਚ ਕਾਫੀ ਦਿਲਚਸਪੀ ਸੀ ਨਾਮਧਾਰੀ ਧਰਮਸਾਲਾ ਲਈ ਮਾਈ ਜੀ ਦੇ ਉਦਮ ਨੇ ਮੈਨੂੰ ਪ੍ਰੇਰਿਆ। ਮੇਰੀਆਂ ਨਾਮਧਾਰੀ ਰੁੱਚੀਆਂ ਤੇ ਸਿਧੀ ਦਸਤਾਰ ਵੇਖ ਕੇ ਡਸਕੇ ਦੇ ਅਕਾਲੀ ਪਹਿਲਾਂ ਹੀ ਮੇਰੇ ਖਿਲਾਫ ਸਨ ਇਹ ਰਾਮਗੜੀਏ ਵੀ ਧਰਮਸਾਲਾ ਨਾਮਧਾਰੀ ਦੇ ਪ੍ਰਬੰਧ ਕਾਰਨ ਮੇਰੀ ਜਾਣ ਦੇ ਤਿਹਾਏ ਹੋ ਗਏ। ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਦ੍ਰਿਸ਼ਟੀ ਕਰਕੇ, ਭਾਰੀ ਰੁਕਾਵਟਾਂ ਦੇ ਬਾਵਜੂਦ ਧਰਮ ਸਾਲਾ ਨਾਮਧਾਰੀ ਕਾਇਮ ਰਖਣ ਵਿਚ ਮੈ ਕਾਮਯਾਬ ਹੋ ਗਿਆ ਸੀ।

ਜਿਲਾ ਸਿਆਲਕੋਟ ਵਿਚ ਬਾਬਾ ਖੜਕ ਸਿੰਘ ਦੀ ਅਕਾਲੀ ਪਾਰਟੀ ਦਾ ਡਸਕਾ ਵਿਖੇ ਕਾਫੀ ਜੋਰ ਸੀ, ਜਿਸ ਕਰਕੇ ਟੈਹਲ ਸਿੰਘ ਫੱਖਰ ਨੇ ਡਸਕੇ ਆਕੇ ਆਪਣਾ ਡੇਰਾ ਜਮਾਇਆ ਤੇ ਨਵੇਂ ਦਿਨ ਨਾਮਧਾਰੀਆਂ ਦੇ ਵਿਰੁੱਧ ਹਰ ਵੇਲੇ ਮੁਖਾਲਫਤ ਦੀ ਜੁਆਲਾ ਜਲਾਈ ਰਖਦਾ ਸੀ। ਇਕ ਵਾਰੀ ਉਸਨੇ ਬਾਬਾ ਖੜਕ ਸਿੰਘ ਦੀ ਪ੍ਰਧਾਨਗੀ ਹੇਠਾਂ ਇਕ ਭਾਰੀ ਅਕਾਲੀ ਕਾਨਫ੍ਰੰਸ ਨਾਮਧਾਰੀਆਂ ਦੇ ਵਿਰੁਧ ਰਖੀ ਸੀ। ਮੈ ਜੁਰਅੱਤ ਕਰਕੇ ਇਕ ਪੈਮਫਲਟ ਉਰਦੂ ਵਿਚ ਜਿਸਦਾ ਮੁੱਖ ਹੈਡ, "ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋ ਬਾਦ ਦੀਦਾਰੇ ਸਤਿਗੁਰੂ" ਛਪਵਾਕੇ ਫਖਰ ਦੀ ਤਕਰੀਰ ਕਰਨ ਤੋ ਪਹਿਲਾਂ ਹੀ ਇਹ ਪੈਮਫਲੈਟ ਸਟੇਜ ਤਕ ਪਹੁੰਚਾ ਦਿਤਾ, ਜਿਸ ਨੂੰ ਪੜਿਆ ਤੇ ਫੱਖਰ ਦੇ ਹਧਾਰੀ ਗੁਰੂ ਦੇ ਖਿਲਾਫ ਬੋਲਣ ਦੀ ਥਾਂ ਬੁਖਲਾਕੇ ਗੁੱਸੇ ਵਿਚ ਆ ਕੇ ਕਿਹਾ," ਅਕਾਲੀਓ, ਕੀ ਤੁਸੀ ਸ੍ਰ:ਆਤਮਾ ਸਿੰਘ ਰਾਵਲਪਿੰਡੀ ਵਾਲੇ ਤੇ ਡਾ:ਧਿਆਨ ਸਿਘ ਡਸਕੇ। ਵਾਲੇ ਨੂੰ ਨਹੀ ਸੋਧ ਸਕਦੇ। ਤੁਹਾਡੀ ਅਣੱਖ ਕਿੱਧਰ ਚਲੀ ਗਈ ਹੈ। ਇਸ ਪੈਮਫਲੈਟ ਨੇ ਅਕਾਲੀਆਂ ਦੇ ਪਾਰੇ ਨੂੰ ਖੂਬ ਤੇਜ ਕੀਤਾ, ਪਰ ਉਹ ਮੇਰਾ ਕੁਝ ਨਾ ਵਿਗਾੜ ਸਕੇ। ਮੈ ਹੀ ਉਹਨਾਂ ਦੇ ਗੁਰਦਵਾਰੇ ਦਾ ਮੈਂਬਰ ਮਾਸਟਰ ਤਾਰਾ ਸਿਘ ਦੀ ਪਾਰਟੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਵਲੋਂ ਨਾਮੀਨੇਟ ਹੋ ਗਿਆ ਸੀ। ਸਤਿਗੁਰੂ ਜੀ ਨੂੰ ਜਦੋ ਇਸ ਬਾਰੇ ਪਤਾ ਲਗਾ ਤਾਂ ਉਹਨਾਂ ਮੇਰੀ ਇਸ ਦਲੇਰੀ ਦੀ ਅਤੀ ਪ੍ਰਸੰਨਤਾ ਕੀਤੀ।

ਪਿੰਡ ਤਲਿਹਾੜਾ ਜਿਲਾ ਸਿਆਲਕੋਟ ਵਿਖੇ ਨਾਮਧਾਰੀ ਹੋਲਾ ਮਹੱਲਾ ਕਰਨ ਬਾਰੇ ਜਦੋ

ਸੰਤ ਵਜੀਰ ਸਿੰਘ ਦੇ ਚਾਰ ਘਰਾਂ ਨੇ ਪੰਜਾਹ ਮਾਨੀਆਂ ਕਨਕ ਤੇ ਪੰਜ ਸੈ ਰੁਪੈ ਨਕਦ ਉਗ੍ਰਾਹੀ ਦੇਕੇ ਸਤਿਗੁਰੂ ਜੀ ਪਾਸ ਸ਼ੇਖੂਪੁਰਾ ਬਦਾਦ ਦੇ ਹੋਲੇ ਸਮੇ ਤਲਿਹਾੜਾ ਲਈ ਹੋਲਾ ਦੀ ਦਰਖਾਸਤ ਦਿਤੀ ਸੀ ਤਾਂ ਸਤਿਗੁਰੂ ਜੀ ਨੇ, ਉਹਨਾਂ ਦੀ ਅਰਜ ਮਨਜੂਰ ਨਹੀ ਕੀਤੀ ਸੀ। ਪਰ ਕਾਫੀ ਸਮੇ ਮਗਰੋ ਟੈਹਲ ਸਿੰਘ ਦਾ ਹੰਕਾਰ ਤੋੜਨ ਲਈ ਸਤਿਗੁਰੂ ਜੀ ਨੇ ਹੋਲਾ ਪਿੰਡ ਤਲਿਹਾੜਾ ਕਰਨ ਦੀ ਕਿਰਪਾਲਤਾ ਕੀਤੀ। ਤਲਿਹਾੜਾ ਵਿਖੇ ਪਹਿਲੀ ਮੀਟਿੰਗ ਤੇ ਸਤਿਗੁਰੂ ਜੀ ਨੇ ਦਾਸ ਨੂੰ ਸਾਰਾ ਪ੍ਰਬੰਧ ਸੌਂਪਿਆ ਸੀ। ਕੀ ਇਹ ਕਰਾਮਾਤ ਨਹੀ? ਵਾਦੀ ਰੁਪੈ ਉਗ੍ਰਾਹੀ ਦੇਣ ਵਾਲੇ ਨੂੰ ਸਾਰੇ ਹੋਲੇ ਦਾ ਇਨਚਾਰਜ ਥਾਪਿਆ ਸੀ।

ਇਕ ਵਾਰੀ ਸਤਿਗੁਰੂ ਜੀ ਸ੍ਰੀ ਜੀਵਣ ਨਗਰ ਤੋ ਭਾਖੜਾ ਨੈਹਰ ਦੀ ਪੱਟੜੀ ਰਾਹੀ ਪਟਿਆਲੇ ਵਲ ਆਪਣੇ ਨਿਜੀ ਸੇਵਕਾਂ ਸਹਿਤ ਆ ਰਹੇ ਸਨ ਭਾਈ ਮੰਗਲ ਸਿੰਘ ਲਾਂਗਰੀ ਵੀ ਨਾਲ ਸਨ। ਜਦੋ ਕਾਰ ਸਮਾਨਾ ਦੇ ਪੁਲ ਪਹੁੰਚੀ ਤਾਂ ਭਾਈ ਜੀ ਨੇ ਉਥੇ ਉਤਰਨ ਲਈ ਅਰਜ ਕੀਤੀ। ਇਥੇ ਮੇਰਾ ਛੋਟਾ ਭਰਾ ਡਾ:ਧਿਆਨ ਸਿੰਘ ਰਹਿੰਦਾ ਹੈ ਮੈ ਉਸ ਨੂੰ ਮਿਲਣਾ ਹੈ। ਸਤਿਗੁਰੂ ਜੀ ਨੇ ਮੁਸਕਰਾਕੇ ਪੁਛਿਆ,"ਡਾਕਟਰ ਧਿਆਨ ਸਿੰਘ ਤੇਰਾ ਭਰਾ ਹੈ?" ਹਾਂ ਜੀ ਭਾਈ ਜੀ ਨੇ ਕਿਹਾ।

ਤੂੰ ਸਾਧੂ ਤੇ ਉਹ ਹੁਸ਼ਿਆਰ! ਉਹ ਤੇਰਾ ਕਿਸਤਰਾਂ ਭਰਾ ਹੋ ਸਕਦਾ ਹੈ। ਇਹ ਕਹਿਕੇ ਭਾਈ ਜੀ ਨੂੰ ਪੁੱਲ ਤੇ ਉਤਾਰ ਕੇ ਕਾਰ ਪਟਿਆਲੇ ਨੂੰ ਚਲੀ ਗਈ। ਭਾਈ ਜੀ ਨੇ ਘਰ ਆਕੇ ਜਦੋ ਇਹ ਗਲ ਪ੍ਰੀਵਾਰ ਵਿਚ ਕੀਤੀ ਤਾਂ ਸਾਰੇ ਹੱਸ ਪਏ।

ਉਸ ਮਹਾਨ ਸ਼ਕਤੀ ਦੇ ਦਰਸ਼ਨ ਕਰਦਿਆਂ ਹੀ ਸਤਿਗੁਰੂ ਜੀ ਦੀ ਹੋਂਦ ਨੂੰ ਨਾਂ ਮੰਨਣ ਵਾਲਿਆਂ ਨੂੰ ਵੀ ਉਹਨਾਂ ਦੇ ਆਤਮਕ ਬਲ ਦੀ ਦਾਦ ਦੇਣੀ ਪੈਂਦੀ ਸੀ। ੧੯੫੩ ਈ. ਵਿਚ ਸਤਿਗੁਰੂ ਜੀ ਪਿੰਡ ਰਾਜਲਾ ਜਿਲਾ ਪਟਿਆਲਾ ਵਿਖੇ ਇਕ ਨਾਮਧਾਰੀ ਮੇਲੇ ਤੇ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ ਸੀ। ਮੈ ਤੇ ਮੇਰਾ ਇਕ ਰਾਮਗੜੀਆ ਸਜਨ ਜੋ ਕਿ ਕੱਟਰ ਆਰਯਾ ਸਮਾਜੀ ਸੀ ਦੋਵੇ ਸਤਿਗੁਰੂ ਜੀ ਦੇ ਦਰਸ਼ਨ ਕਰਨ ਉਸ ਪਿੰਡ ਜੋ ਸਮਾਨੇ ਤੋ ਪੰਜ ਕੁ ਕਿਲੋਮੀਟਰ ਦੂਰ ਸੀ ਗਏ। ਮੈ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤੇ ਉਹਨਾਂ ਦੀ ਮੋਹਰ ਤੇ ਪਿਆਰ ਭਰੀ ਨਿਗ਼ਾਹ ਕਾਰਨ ਫਿਰ ਨੇੜ ਤਾਜਾ ਹੋ ਗਈ। ਮੇਰੇ ਮਗਰੋ ਜਦੋ ਉਸ ਦਲਜੀਤ ਸਿੰਘ ਨੇ ਮੱਥਾ ਟੇਕਿਆ ਤਾਂ ਸਤਿਗੁਰੂ ਜੀ ਨੇ ਨੂਰਾਨੀ ਨਿਗਾਹ ਨਾਲ ਉਸ ਵੱਲ ਤਕਿਆ। ਜਦੋ ਅਸੀ ਦੋਵੇ ਮਥਾ ਟੇਕਕੇ ਦੀਵਾਨ ਵਿਚ ਬੈਠੇ ਤਾਂ ਉਸ ਨੇ ਮੈਨੂੰ ਹੈਰਾਨਗੀ ਪ੍ਰਗਟ ਕਰਦਿਆਂ ਹੋਇਆਂ ਕਿਹਾ, ਵਾਕਿਆ ਈ ਆਪਦਾ ਸਤਿਗੁਰੂ ਰੂਹਾਨੀ ਤਾਕਤ ਵਾਲਾ ਹੈ। ਜਦੋ ਮੈ ਮੱਥਾ ਟੇਕਿਆ ਤਾਂ ਮੇਰੇ ਪੈਰਾਂ ਤੋ ਲੈ ਕੇ ਦਿਮਾਗ ਤੱਕ ਇਕ ਬਿਜਲੀ ਦੀ ਕਰੰਟ ਵਾਂਗੂੰ ਸਾਰੇ ਸਰੀਰ ਵਿਚ ਅਸਰ ਹੋਇਆ ਹੈ। ਭਾਵੇਂ ਆਰੀਆ ਸਮਾਜੀ ਖੰਡਨ ਕਰਦੇ ਹਨ ਪਰ ਮੈਨੂੰ ਇਹਨਾਂ ਵਿਚ ਕਰਾਮਾਤ ਦਾ ਚਮਤਕਾਰ ਮਲੂਮ ਹੋਇਆ ਹੈ। ਇਹ ਉਪ੍ਰੋਕਤ ਘਟਨਾਵਾਂ ਤਾਂ ਸਮੁੰਦਰ ਵਿਚੋ ਬੂੰਦ ਮਾਤਰ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਲਈ, ਸਦਾਚਾਰ, ਧਾਰਮਕ, ਸਮਾਜਿਕ ਤੇ ਰਾਜਨੀਤਕ ਚਾਰ ਮੁਖ, ਨਿਸ਼ਾਨੇ ਉਲੀਕੇ ਸਨ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬੜੀ ਦਰਿੜਤਾ ਤੇ ਪੱਕੇ ਇਰਾਦੇ ਨਾਲ ਇਹਨਾਂ ਤੇ ਅਮਲ ਕੀਤਾ ਸੀ।

**ਸਦਾਚਾਰ:**

ਆਚਰਣ ਦੀ ਉਚਤਾ ਤੇ ਸਦਾਚਾਰ ਆਦਿ ਵੱਲ ਆਪ ਜੀ ਬਹੁਤ ਬਰੀਕੀ ਨਾਲ ਤੱਕਦੇ ਤੇ ਪੁਰਾਤਨ ਸਭਿਯਤਾ, ਬ੍ਰਹਮ ਚਰਯੀਆਂ ਆਦਿ ਸੱਦ ਗੁਣਾਂ ਆਪ ਪੂਰਨ ਪਰਤੀਕ ਸਨ।

## ਧਾਰਮਿਕ:

ਸਤਿਗੁਰੂ ਜੀ ਗੁਰਬਾਣੀ ਦੇ ਲੱਖਾਂ ਪਾਠਾਂ ਦਾ ਪ੍ਰਵਾਹ ਚਲਾਇਆ ਸੀ, ਸ੍ਰੀ ਗ੍ਰੰਥ ਸਾਹਿਬ ਦੇ ਹਜਾਰਾਂ ਅਖੰਡ ਪਾਠ ਕਰਾਏ ਸਨ ਅਤੇ ਸ੍ਰੀ ਦਸਮ ਗ੍ਰੰਥ ਦੇ ਸਾਧਾਰਨ ਤੇ ਅਖੰਡ ਪਾਠ ਵੀ ਕਰਾਏ ਸਨ ਅਤੇ ਭੋਗ ਪਵਾਨ ਤੇ ਕਾਫੀ ਖਰਚ ਕੀਤਾ ਸੀ। ਆਪ ਜੀ ਨੇ ਗੁਰਮਤਿ ਸੰਗੀਤ ਨੂੰ ਸੁਰਜੀਤ ਰਖਣ ਲਈ ਸੰਮੇਲਨ ਕਰਕੇ ਸੰਗੀਤਕਾਰਾਂ ਨੂੰ ਸਨਮਾਨਤ ਕੀਤਾ ਸੀ।

## ਭਾਰਤ ਰਖਸ਼ੱਕ:

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲ ਕੇ ਹਵਨ ਤੇ ਵਰਨੀਆਂ ਦਾ ਪ੍ਰਵਾਹ ਚਲਾਇਆ ਸੀ,

ਅੰਗ੍ਰੇਜ ਸਰਕਾਰ ਨੇ ਜਦੋ ਲਾਹੌਰ ਅੰਦਰ ਬੁੱਚੜਖਾਨਾ ਤਿਆਰ ਕਰਨ ਦੀ ਵਿਉਂਤਘੜੀ ਤਾਂ ਸਤਿਗੁਰੂ ਜੀ ਨੇ ਗਊ ਗਰੀਬ ਦੀ ਰਖਿਆ ਲਈ ਸ੍ਰੀ ਭੈਣੀ ਸਾਹਿਬ ਵਿਖੇ ਇਕ ਮਹਾਨ (ਵਿਸ਼ਾਲ) ਯੱਗ ਹੱਵਨ ਕੀਤਾ ਸੀ, ਤੇ ਜਿਸ ਦਿਨ ਯੱਗ ਹਵਨ ਦੀ ਪੂਰਨ ਅਹੂਤੀ ਪਾਈ ਸੀ, ਉਸੇ ਦਿਨ ਅੰਗਰੇਜ ਸਰਕਾਰ ਨੇ ਲਾਹੌਰ ਅੰਦਰ ਬੁਚੜਖਾਨਾ ਨਾਂ ਬਨਾਉਣ ਦੀ ਘੋਸ਼ਨਾਂ ਕਰ ਦਿਤੀ। ਜਿਸ ਨੂੰ ਸੁਣ ਕੇ ਪੰਜਾਬੀਆਂ ਵਿਚ ਖੁਸ਼ੀ ਦੀ ਲਹਿਰ ਦੌੜ ਗਈ ਸੀ।

ਸਤਿਗੁਰੂ ਜੀ ਨੇ ਜਦੋ ਇਹ ਅਨਭਵ ਕੀਤਾ ਕਿ ਗੁਰੂ ਨਾਨਕ ਨੂੰ ਮੰਨਣ ਵਾਲੀਆਂ ਸਭ ਸੰਪਰਦਾਇ ਆਪੋ ਵਿਚ ਖਿਚੋਤਾਨ ਹੋਣ ਕਰਕੇ ਧਰਮ ਦੇ ਅਸਲ ਨਿਸ਼ਾਨੇ ਤੋ ਭੱਟਕ ਕੇ ਉਲਝ ਰਹੀਆਂ ਹਨ, ਤਾਂ ਉਹਨਾਂ ਨੇ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਸ੍ਰੀ ਭੈਣੀ ਸਾਹਿਬ ਵਿਖੇ ਕੀਤੀ, ਅਤੇ ਸਭ ਨੂੰ ਇਕ ਸਟੇਜ ਤੇ ਅਕਠਿਆਂ ਕਰਕੇ ਮੰਡਨ ਰੂਪ ਵਿਚ ਪ੍ਰਚਾਰ ਕਰਨ ਲਈ ਸਰਬ ਸੰਮਤੀ ਨਾਲ ਪਾਸ ਕੀਤਾ ਸੀ। ਜਿਸ ਨੂੰ ਸਭ ਸੰਪ੍ਰਦਾਵਾਂ ਨੇ ਬਹੁਤ ਸਰਾਹਿਆ ਸੀ।

ਆਪ ਜੀ ਪਸ਼ੂ ਪਾਲਣ ਵਿਚ ਕਮਾਲ ਦੀ ਰੁੱਚੀ ਰਖਦੇ ਸਨ। ਡੰਗਰਾਂ ਦੀ ਨਸਲ ਸੁਧਾਰਨ ਲਈ ਬਹੁਤ ਦਿਲਚਸਪੀ ਰਖਦੇ ਸਨ।

ਸ੍ਰੀ ਭੈਣੀ ਸਾਹਿਬ ਜੋ ਅਖੰਡ ਲੋਹ ਚੀਨੀ ਵਾਲੇ ਪਾਤਿਸ਼ਾਹ ਵੇਲੇ ਤੋਂ ਚਲਦੀ ਆ ਰਹੀ ਸੀ ਉਸਦੀ ਦਿਨ ਦੁੱਗਣੀ ਤੇ ਰਾਤ ਚੌਗਣੀ ਤਰੱਕੀ ਕੀਤੀ ਸੀ। ਲਖਾਂ ਅਥਿੱਤੀ ਇਥੇ ਲੰਗਰ ਛੱਕ ਕੇ ਗੁਰੂ ਜੀ ਦਾ ਯੱਸ ਗਾਇਨ ਕਰਦੇ ਸਨ।

## ਸਮਾਜਿਕ:

ਲੋਕ ਭਲਾਈ ਤੇ ਸਰਬਤ ਦੇ ਭਲੇ ਲਈ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੂੰ ਹਿੰਮਤ ਕਰਨੀ ਵਿਰਸੇ ਵਿਚ ਮਿਲੀ ਹੋਈ ਸੀ।

ਆਪ ਜੀ ਨੇ ਪੰਜਾਬੀ ਬੋਲੀ ਦੀ ਉਨਤੀ ਲਈ ਇਕ ਵਿਸ਼ਾਲ ਪੰਜਾਬੀ ਕਾਨਫ੍ਰੰਸ ਨਵੰਬਰ ੧੯੪੨ ਈ. ਵਿਚ ਸ੍ਰੀ ਭੈਣੀ ਸਾਹਿਬ ਕਰਕੇ ਕਈ ਤੰਜਵੀਜਾਂ ਪਾਸ ਕਰਕੇ ਉਸਤੇ ਅਮਲ ਕਰਨ ਲਈ ਪ੍ਰੇਰਣਾ ਕੀਤੀ ਸੀ।

ਸਤਿਗੁਰੂ ਜੀ ਨੇ ਦਾਨ ਤੇ ਭੂਦਾਨ ਲਈ ਕਾਫੀ ਦਿਲਚਸਪੀ ਲਈ ਸੀ। ਬਿਹਾਰ ਤੇ ਆਏ ਭੂਚਾਲ ਪੀੜਤਾਂ ਦੀ ਮਦਦ ਪੰਜ ਸੋ ਗਜ ਖਦਰ ਤੇ ਸੌ ਮਨ ਦਾਣੇ ਉਹਨਾਂ ਪੀੜਤਾਂ ਲਈ ਸ੍ਰੀ

ਭੈਣੀ ਸਾਹਿਬ ਤੋਂ ਸ੍ਰੀ ਰਾਜਿੰਦਰ ਪ੍ਰਸਾਦਿ ਜੀ ਨੂੰ ਦਿਤੇ ਸਨ।

ਫੇਰ ਇਕ ਵਾਰੀ ਪੰਡਤ ਜਵਾਹਰ ਲਾਲ ਨੈਹਰੂ ਨੂੰ ਸ੍ਰੀ ਭੈਣੀ ਸਾਹਿਬ ਆਉਣ ਤੇ ਦੋ ਸੈ ਬੋਰੀ ਚਾਵਲ ਬੰਗਾਲ ਦੇ ਕਾਲ ਪੀੜਤਾਂ ਲਈ ਸਹਾਇਤਾ ਦਿਤੀ ਸੀ। (੧੯੫੪-੫੫ ਵਿਚ)

ਜਦੋ ਪੰਜਾਬ ਵਿਚ ੧੯੫੯ ਵਿਚ ਹੜਾਂ ਕਰਕੇ ਤਬਾਹੀ ਹੋਈ ਸੀ। ਉਸ ਵੇਲੇ ਸਤਿਗੁਰੂ ਜੀ ਨੇ ਹੱੜ ਪੀੜਤਾਂ ਨੂੰ ਕੱਪੜੇ, ਤੰਬੂ ਆਦਿ ਦੇ ਕੇ ਮਦਦ ਕੀਤੀ ਸੀ।

੧੯੪੭ ਈ. ਨੂੰ ਪਾਕਿਸਤਾਨ ਬਨਣ ਵੇਲੇ ਸਤਿਗੁਰੂ ਜੀ ਨੇ ਹਜਾਰਾਂ ਮਨੁਖਾਂ ਦੀ ਲੱਖਾ ਰੁਪੈ ਖਰਚ ਕੇ, ਅੰਨ, ਬਸਤ੍ਰ, ਅਤੇ ਬੀਜਨ ਲਈ ਜਮੀਨਾਂ ਤੇ ਮਾਲ ਡੰਗਰ ਦੇ ਕੇ ਵਿਤੋ ਵਧ ਸਹਾਇਤਾ ਕੀਤੀ ਸੀ।

ਸਤਿਗੁਰੂ ਜੀ ਨੇ ਅੰਗ੍ਰੇਜ ਸਰਕਾਰ ਦੀ "ਪਾੜੋ ਤੇ ਰਾਜ ਕਰੋ" ਕੂੱਟਲ ਨੀਤੀ ਨੂੰ ਅਸਫਲ ਕਰਨ ਲਈ ਸ੍ਰੀ ਭੈਣੀ ਸਾਹਿਬ ਵਿਖੇ ਹਿੰਦੂ-ਸਿਖ-ਮੁਸਲਮਾਨ ਏਕਤਾ ਕਾਨਫ੍ਰੰਸ ਹਜਾਰਾਂ ਰੁਪੈ ਖਰਚ ਕੇ ਕੀਤੀ। ਕਿਉਂਕਿ ਭਾਰਤ ਵਿਚ ਵੱਸ ਰਹੀਆਂ ਕੌਮਾਂ ਇਕ ਦੂਜੇ ਦੇ ਖੂਨ ਦੀਆਂ ਤਿਹਾਈਆਂ ਨਜਰ ਆਉਣ ਲਗ ਪਈਆਂ ਸਨ। ਉਹਨਾਂ ਵਿਚ ਏਕਤਾ ਤੇ ਪਰਸਪਰ ਪਿਆਰ ਪੈਦਾ ਕਰਨ ਲਈ ਕਾਨਫ੍ਰੰਸ ਕਰਕੇ ਸਿਰ ਤੋੜ ਕੋਸ਼ਸ਼ ਕੀਤੀ ਗਈ ਸੀ।

## ਰਾਜਨੀਤਕ: (ਦੇਸ਼ ਪਿਆਰ)

ਸਤਿਗੁਰੂ ਜੀ ਅੰਗਰੇਜ ਸਰਕਾਰ ਦੇ ਖਿਲਾਫ ਉਹਨਾਂ ਚਿਰ ਰਹੇ ਜਦੋ ਤੱਕ ਅੰਗ੍ਰੇਜ ਭਾਰਤ ਛੱਡ ਕੇ ਨਹੀ ਚਲਿਆ ਗਿਆ ਸੀ। ਸਭ ਤੋ ਵੱਡੀ ਗਲ ਹੈਰਾਨ ਕਰਨ ਵਾਲੀ ਇਹ ਸੀ, ਕਿ ਜੋਹੜੇ ਸੁਤੰਤਰਤਾ ਸੰਗ੍ਰਾਮੀ, ਅੰਡਰ ਗਰਾਊਂਡ ਰਹਿਕੇ ਅੰਗ੍ਰੇਜਾਂ ਦੇ ਖਿਲਾਫ ਕਾਰਵਾਈਆਂ ਕਰਦੇ ਸਨ, ਸ੍ਰੀ ਭੈਣੀ ਸਾਹਿਬ ਉਹਨਾਂ ਨੂੰ ਪਨਾਂਹ ਦਿਤੀ ਜਾਂਦੀ ਸੀ ਅਤੇ ਖੁਰਾਕ ਰਹਾਇਸ਼ ਦਾ ਪ੍ਰਬੰਧ ਵੀ ਕੀਤਾ ਜਾਂਦਾ ਸੀ। ਅੰਗ੍ਰੇਜੀ ਸਰਕਾਰ ਨੂੰ ਪਤਾ ਹੋਣ ਦੀ ਵੀ ਕੋਈ ਪ੍ਰਵਾਹ ਨਹੀ ਕੀਤੀ ਜਾਂਦੀ ਸੀ।

ਜਦੋ ੧੯੨੯ ਈ. ਨੂੰ ਆਲ ਇੰਡੀਆ ਕਾਂਗ੍ਰਸ ਦਾ ਸਾਲਾਨਾ ਸਮਾਗਮ ਲਾਹੌਰ ਰਾਵੀ ਦਰਯਾ ਦੇ ਕੰਡੇ ਤੇ ਪੰਡਤ ਜਵਾਹਰ ਲਾਲ ਨੈਹਰੂ ਦੀ ਪ੍ਰਧਾਨਗੀ ਹੇਠ ਹੋਇਆ ਸੀ, ਤਾਂ ਬਾਬਾ ਖੜਕ ਸਿੰਘ ਨੇ ਕਾਂਗ੍ਰਸ ਨਾਲ ਕੁੱਝ ਮਤਭੇਦ ਹੋਣ ਕਾਰਨ ਕਾਂਗ੍ਰਸ ਅਜਲਾਸ ਦਾ ਮੁਕੰਮਲ ਬਾਈਕਾਟ ਕਰਕੇ ਕਿਹਾ ਸੀ ਕਿ ਜੋ ਸਿਖ ਇਸ ਅਜਲਾਸ ਵਿਚ ਜਾਵੇਗਾ, ਉਹ ਸਿਖ ਨਹੀ ਰਹੇਗਾ। ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਮਹਾਂਰਾਜ ਨਿਹਾਲ ਸਿੰਘ ਜੀ ਦੀ ਅਗਵਾਈ ਵਿਚ ਹਜਾਰਾਂ ਨਾਮਧਾਰੀਆਂ ਨੇ ਸ਼ਮੂਲੀਅਤ ਕੀਤੀ। ਜਲੂਸ ਤੇ ਲੰਗਰ ਦੇ ਪ੍ਰਬੰਧ ਨੇ ਆਮ ਜਨਤਾ ਨੂੰ ਕਾਫੀ ਪ੍ਰਭਾਵਤ ਕੀਤਾ ਸੀ, ਤਾਂ ਫਿਰ ਦੂਜੇ ਸਿਖ ਵੀ ਕਾਫੀ ਗਿਣਤੀ ਵਿਚ ਕਾਂਗ੍ਰਸ ਅਜਲਾਸ ਦੀ ਪੰਡਾਲ ਵਿਚ ਸ਼ਾਮਲ ਹੋ ਗਏ ਅਤੇ ਲਖਾਂ ਦੀ ਤਾਦਾਦ ਵਿਚ ਭਾਰਤ ਦੀ ਮੁਕੰਮਲ ਆਜਾਦੀ ਵਾਸਤੇ ਸਰਬ ਸੰਮਤੀ ਨਾਲ ਮਤਾ ਪਾਸ ਕੀਤਾ ਗਿਆ ਸੀ।

ਇਸ ਬਾਰੇ ਪ੍ਰਸਿਧ ਦੇਸ਼ ਭਗਤ , ਕੌਮੀ ਆਗੂ ਬਾਬਾ ਗੁਰਦਿਤ ਸਿੰਘ ਕੌਮਾਗਾਟਾ ਮਾਰੂ ਵਾਲਿਆਂ ਨੇ ਸਤਿਗੁਰੂ ਜੀ ਦੀ ਇਸ ਬਾਰੇ ਅਤੀ ਪ੍ਰਸੰਸਾ ਕਰਦੇ ਹੋਏ ਕਿਹਾ ਸੀ, ਕਿ ਨਾਮਧਾਰੀ ਸੰਪਰਦਾਏ ਦੇ ਆਗੂ ਸ੍ਰੀ ਮਾਨ ਬਾਬਾ ਪ੍ਰਤਾਪ ਸਿੰਘ ਜੀ ਮਹਾਂਰਾਜ ਦੀ ਸੁਚੱਜੀ ਅਗਵਾਈ ਨੇ ਸਿਖਾਂ ਉਤੇ ਲਗਣ ਵਾਲੇ ਕਾਲੇ ਧੱਬੇ ਨੂੰ ਬਚਾ ਲਿਆ ਸੀ।

ਇਸ ਤੋ ਬਾਦ ਫੇਰ ੧੯੩੯ ਈ. ਵਿਚ ਲੁਧਿਆਣਾ ਵਿਖੇ ਪਰਜਾ ਮੰਡਲ ਵਲੋ ਇਕ ਬਹੁਤ ਭਾਰੀ. ਕਾਨਫਰੰਸ ਹੋਈ ਸੀ। ਸਤਿਗੁਰੂ ਜੀ ਆਪਣੇ ਕੀਮਤੀ ਘੋੜੇ ਆਪ ਖ਼ੁਦ ਲੈ ਕੇ ਪਧਾਰੇ ਸਨ। ਕਾਨਫ੍ਰੰਸ ਦੀ ਕਾਮਯਾਬੀ ਲਈ ਨਾਮਧਾਰੀਆਂ ਨੇ ਕਾਫੀ ਸਹਿਯੋਗ ਦਿਤਾ ਸੀ। ਫੇਰ ਕਾਨਫ੍ਰੰਸ ਮਗਰੋਂ ਅਗਲੇ ਦਿਨ ਪੰਡਤ ਜਵਾਹਰ ਲਾਲ ਨੈਹਰੂ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ ਤੇ ਉਹਨਾਂ ਦਾ. ਨਿਘਾ ਸੁਆਗਤ ਕੀਤਾ ਅਤੇ ਸਿਰੋਪਾਓ ਦਿਤਾ ਸੀ।

ਇਸ ਗੱਲ ਵਿਚ ਕੋਈ ਸ਼ੱਕ ਨਹੀ, ਕਿ ਅੰਗ੍ਰੇਜ ਸਾਮਰਾਜ ਦੇ ਖਿਲਾਫ ਚਲਾਈ ਹੋਈ ਕੂਕਾ ਮੂਵਮੈਂਟ ਤੇ ਸਤਿਗੁਰੂ ਜੀ ਦੇ ਹੁਕਮ ਮੁਤਾਬਿਕ ਸ੍ਰੀ ਮਹਾਂਰਾਜ ਗੁਰਦਿਆਲ ਸਿੰਘ ਜੀ, ਸ੍ਰੀ ਮਹਾਂਰਾਜਾ ਨਿਹਾਲ ਸਿੰਘ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਅਤੇ ਪੰਡਤ ਮਨਸ਼ਾ ਸਿੰਘ ਆਦਿ ਨੇ ਕਾਂਗ੍ਰਸ ਨਾਲ ਰਲ ਕੇ ਆਜਾਦੀ ਲਈ ਕਾਫੀ ਕੰਮ ਕੀਤਾ ਤੇ ਕਈ ਵਾਰੀ ਕੈਦਾਂ ਕਟੀਆਂ ਸਨ। ਇਸੇ ਕੂਕਾ ਮੂਵਮੈਂਟ ਦੇ ਅਸਰ ਹੇਠ ਮੈਂ ਵੀ ੧੯੩੩ ਈ ਤੋਂ ਕਾਂਗ੍ਰਸ ਪਾਰਟੀ ਦਾ ਸਰਗਰਮ ਮੈਂਬਰ ਭਰਤੀ ਹੋ ਕੇ ਪਾਰਟੀਸ਼ਨ ਤੋ ਪਹਿਲਾਂ ੧੯੪੭ ਤੱਕ ਜਨਰਲ ਸੈਕਟਰੀ , ਤਹਿਸੀਲ ਕਾਂਗ੍ਰਸ ਕਮੇਟੀ ਡਸਕਾ, ਪ੍ਰਧਾਨ ਤੇ ਵਾਈਸ ਪ੍ਰਧਾਨ ਜਿਲਾ ਕਾਂਗ੍ਰਸ ਕਮੇਟੀ ਸਿਆਲਕੋਟ ਅਤੇ ਮੈਂਬਰ ਪੰਜਾਬ ਪ੍ਰਦੇਸ਼ ਕਾਂਗ੍ਰਸ ਕਮੇਟੀ ਦੇ ਪਦ ਅਧਿਕਾਰੀ ਦੀ ਹੈਸੀਅਤ ਵਿਚ ੧੯੪੭ ਤੱਕ ਸਖਤੀਆਂ ਸਹੀਆਂ ਸਨ ਤੇ ਜੇਹਲ ਯਾਤਰਾ ਵੀ ਕੀਤੀ ਸੀ। ਫੇਰ ਇਸ ਤੋ ਮਗਰੋ ਹੁਣ ਤੱਕ ਸਰਗਰਮ ਮੈਂਬਰ ਚਲਾ ਆ ਰਿਹਾ ਹਾਂ।

## ਅੰਤਕਾ:

ਅਟੱਲ ਪ੍ਰਤਾਪੀ ਸਤਿਗੁਰੂ ਜੀ ਦੀ ਕਿਰਪਾਲਤਾ ਤੇ ਕੋਸ਼ਸ਼ਾਂ ਸਦਕਾ ਅਜ ਨਾਮਧਾਰੀ ਸਮਾਜ ਮਾਲੋ ਮਾਲ ਹੋ ਗਿਆ ਹੈ। ਇਹਨਾਂ ਦੀਆਂ ਜੱਦੀ ਪੁਸ਼ਟੀ ਭੁੱਖਾਂ ਦਾ ਅੰਤ ਹੋ ਗਿਆ ਹੈ। ਪਰ ਅਫਸੋਸ ਇਸ ਗਲ ਦਾ ਹੈ ਕਿ ਆਪਣੇ ਮਹਿਬੂਬ ਸਤਿਗੁਰੂ ਜੀ ਦੇ ਪਰ ਉਪਕਾਰਾਂ ਨੂੰ ਭੁੱਲਕੇ ਸਾਡੇ ਵਿਚੋ ਕਈ ਇਕ ਲੇਖਕ ਤੇ ਆਗੂਆਂ ਨੇ ਦੋ ਧਾਰੀ ਤਲਵਾਰੀ ਦੀ ਵਰਤੋ ਕੀਤੀ ਸੀ, ਆਪਣੇ ਲਾਭ ਤੇ ਸੁਆਰਥ ਸਿਧੀ ਨੂੰ ਮੁਖ ਰਖਕੇ ਗੁਰੂ ਘਰ ਵਿਚ ਪਾੜ ਪਾਈ ਰਖਿਆ ਸੀ, ਅਤੇ "ਘਰ ਦਾ ਭੇਤੀ ਲੰਕਾ ਢਾਹੇ" ਤੇ ਪੂਰੀ ਤਰਾਂ ਅਮਲ ਕੀਤਾ ਸੀ। ਕਈ ਤਰਾਂ ਦੀਆਂ ਮਨਘੱੜਤ ਸਾਜਸ਼ਾਂ ਘੜੀਆਂ ਤੇ ਕਈ ਤਰਾਂ ਦੇ ਫਾਇਦੇ ਸਰਕਾਰੋ ਦਰਬਾਰੋ ਉਠਾਏ ਸਨ, ਇਥੋ ਤਕ ਸਤਿਗੁਰੂ ਜੀ, ਜੋ ਕੋਰਟਾਂ ਵਿਚ ਜਾਕੇ ਝੂਠੀ ਸੌਹਂ ਚੁੱਕਣ ਬਾਰੇ ਉਹਨਾਂ ਦੀ ਆਤਮਾ ਦੀ ਆਵਾਜ ਦੇ ਖਿਲਾਫ ਸੀ, ਨੂੰ ਸਰਕਾਰੀ ਹੁਕਮ ਰਾਹੀ ਕਾਫੀ ਪ੍ਰੇਸ਼ਾਨ ਕੀਤਾ ਸੀ।

ਮੈਨੂੰ ਚੰਗੀ ਤਰਾਂ ਯਾਦ ਹੈ ਕਿ ਸਤਿਗੁਰੂ ਜੀ ਨੇ ਲੱਗ ਪੱਗ ਜੂਨ ੧੯੫੯ ਈ. ਵਿਚ ਇਕ ਮੀਟਿੰਗ ਨਾਮਧਾਰੀ ਦਰਬਾਰ ਦੇ ਸਿਰਕਢ ਆਗੂਆਂ ਦੀ ਸ੍ਰੀ ਭੈਣੀ ਸਾਹਿਬ ਬੁਲਾਈ ਸੀ, ਮੈਨੂੰ ਵੀ ਉਸ ਸਮੇ ਸਤਿਗੁਰੂ ਜੀ ਵਲੋ ਦਰਸ਼ਨ ਕਰਨ ਦਾ ਸੁਭਾਗ ਸਮਾਂ ਮਿਲਿਆ ਸੀ। ਕਾਫੀ ਵੀਚਾਰਾਂ ਮਗਰੋ ਕੋਰਟ ਬਾਰੇ ਹਾਜਰ ਹੋਣ ਲਈ ਫੈਸਲਾ ਨਾਂ ਹੋਣ ਕਰਕੇ ਮੀਟਿੰਗ ਖਤਮ ਹੋ ਗਈ।

ਭਾਵੇ ਉਹਨਾਂ ਦਿਨਾਂ ਵਿਚ ਮੇਰਾ ਕਾਂਗ੍ਰਸ ਦਾ ਸਰਗਰਮ ਮੈਂਬਰ ਹੋਣ ਕਰਕੇ ਕਾਂਗ੍ਰਸ ਪਾਰਟੀ ਤੇ ਮਨਿਸਟਰਾਂ ਨਾਲ ਚੰਗੀ ਰਸਾਈ ਸੀ ਪਰ ਸਤਿਗੁਰੂ ਜੀ ਦੇ ਆਲੇ ਦੁਆਲੇ ਫਿਰਨ ਵਾਲੇ ਆਗੂਆਂ ਤੋ ਬਿਨਾਂ ਹੋਰ ਕਿਸੇ ਦੀ ਕੀ ਮਜਾਲ ਸੀ ਕਿ ਉਹ ਉਹਨਾਂ ਦੇ ਕੰਮ ਵਿਚ ਦਖਲ ਦੇ ਸਕੇ।

ਮੀਟਿੰਗ ਮਗਰੋਂ ਸਤਿਗੁਰੂ ਜੀ, ਜਿਨਾਂ ਦੀ ਮੇਰੇ ਗਰੀਬ ਤੇ ਕਿਰਪਾ ਦਰਿਸ਼ਟੀ ਸੀ, ਮੈਨੂੰ ਥੋੜੀ ਦੂਰ ਲੈਜਾਕੇ ਕਿਹਾ,ਡਾਕਟਰਾ! ਮੇਰਾ ਆਲਾ ਦੁਆਰਾ ਠੀਕ ਨਹੀ ਹੈ। ਮੈ ਅਸੂ ਦੇ ਮੇਲੇ ਤੱਕ ਹਾਂ। ਮੈਨੂੰ ਇਹ ਸੁਣਕੇ ਪ੍ਰੇਸ਼ਾਨੀ ਤਾਂ ਬਹੁਤ ਹੋਈ, ਪਰ ਇਸ ਬਾਰੇ ਕੋਈ ਗਲ ਕਰਨ ਦੀ ਜੁਰਅੱਤ ਨਾਂ ਪਈ ਤੇ ਮਨ ਦੀ ਮਨ ਵਿਚ ਰਖਕੇ ਵਾਪਸ ਸਾਮਾਨਾ ਆਗਿਆ।

ਅਕਾਲ ਪੁਰਖ ਦਾ ਭਾਣਾ ਅਟੱਲ ਹੈ ਕੋਈ ਰਿਸ਼ੀ ਮੁਨੀ ਅਵਤਾਰ ਵੀ ਨਹੀ ਟਾਲ ਸਕਦਾ। ਉਸਦੇ ਸਾਹਮਣੇ ਲਖਾਂ ਤਜਵੀਜਾਂ ਤੇ ਯੌਤਨ ਹੇਚ ਹਨ। ਕੁਝ ਸਮੇ ਮਗਰੋਂ ਇਹ ਦੁਖਦਾਈ ਖਬਰ ਸੁਣਣ ਵਿਚ ਆਈ ਕਿ ਨਾਮਧਾਰੀ ਪੰਥ ਦੇ ਮਹਿਬੂਬ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਨਾਮਧਾਰੀਆਂ ਦੀਆਂ ਦੁਖ ਤਕਲੀਫਾਂ ਨੂੰ ਆਪਣੇ ਸਰੀਰ ਤੇ ਝਲਦੇ ਹੋਏ ੨੧ ਅਗਸਤ ੧੯੫੯ ਈ. ਸਨੂੰ ਰਾਤ ਦੇਹ ਕਰਕੇ ਇਸ ਸੰਸਾਰ ਤੇ ਸਦਾ ਲਈ ਵਿਛੋੜਾ ਦੇ ਗਏ ਹਨ।

## ਪਾਕਸਤਾਨ ਬਣਨ ਤੋ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਿਖਾਂ ਪ੍ਰਤੀ ਐਲਾਨ

*ਵਲੋਂ ਗਿਆਨ ਸਿੰਘ ਬਲੋ ਵਾਲੀਆਂ*

੧੯੪੭ ਵਿਚ ਮਈ ਜੂਨ ਜੁਲਾਈ ਇੰਨੇ ਮਹੀਨੇ ਸਤਿਗੁਰੂ ਪ੍ਰਤਾਪ ਸਿਘ ਪੰਜਾਬ (ਤਹਿਸੀਲ ਨਾਰੋਵਾਲ) ਦਾ ਦੌਰਾ ਕੀਤਾ। ਜਗਾ ਜਗਾ ਏਲਾਨ ਕੀਤਾ। ਪਾਕਿਸਤਾਨ ਬਣ ਜਾਏਗਾ। ਫਿਰ ਨਿਕਲਿਆ ਨਹੀ ਜਾਣਾ। ਅਗਰ ਆਪ ਨਹੀ ਜਾ ਸਕਦੇ ਤਾਂ ਬੁੱਢੇ ਤੇ ਬੱਚੇ ਤੇ ਸਮਾਨ ਰਾਵੀ ਤੋ ਪਾਰ ਕਰ ਦਿਉ। ਰਹਿ ਤੁਸੀ ਫਿਰ ਵੀ ਨਹੀ ਸਕਦੇ। ਜੱਥੇ ਬੰਦੀ ਇਕਠੇ ਹੋ ਕੇ ਨਿਕਲਨਾ । ਇਕੱਠੇ, ਇਕਲੇ – ਇਕੱਲੇ ਨਹੀ ਨਿਕਲਣਾ। ੧੫ ਜੂਨ ੧੯੪੭ ਖੀਉਨ ਚੁੰਮਾਂ (ਅਲਪਰਸੋਦਾ) ਬਾਲੋਵਾਲੀ ਤੋ ਢਾਈ ਮੀਲ ਸੀ। ਅਸੀ ਉਥੇ ਮਹੈਨ ਸਿੰਘ ਤੇ ਹੋਰ ਸਾਰੇ ਪਿੰਡ ਦੇ ਖੀਉਨ ਚੁਮੇ ਗਏ ਸਨ। ਉਥੇ ਸਤਿਗੁਰੂ ਪ੍ਰਤਾਪ ਸਿਘ ਦੀ ਮੀਟਿੰਗ ਹੋਈ ਸੀ। ਉਥੇ ਸੁਰੈਨ ਸਿੰਘ ਭਾਗੋ ਝੀਉਰੀ ਦਾ ਦੇਵਾ ਸਿੰਘ ਤਤਲਿਆਂ ਦਾ ਸੂਬਾ ਇੰਦਰ ਸਿੰਘ ਕਿਲੇ ਦਾ ਸੰਤ ਟੈਹਲ ਸਿੰਘ ਸੌਂਦੋਵਾਲੀਏ ਹੋਰ ਸਾਰੇ ਇਲਾਕੇ ਨੂੰ ਸਤਿਗੁਰੂ ਪ੍ਰਤਾਪ ਸਿੰਘ ਨੇ ਉਨਾਂ ਨੂੰ ਇਹ ਗਲ ਕਹੀ ਆਪਣੇ ਬਚੇ ਤੇ ਬੁੱਢੇ ਸਮਾਨੰ ਆਪਣਾ ਰਾਵੀ ਤੋ ਪਾਰ ਕਰ ਦਿਉ। ਕਿਸੇ ਨੇ ਬਚਨ ਨਹੀ ਮੰਨਿਆਂ। ਫਿਰ ਅਸੀ ਪਾਕਿਸਤਾਨ ਤੋ ਨਿਕਲੇ ਤੇ ਲੋਪੋਕੀ ਰਾਤ ਰਹੇ। ਉਥੋ ਤੇ ਚਲੇ ਚੰਦੋਵਾਲ ਬੇਹ ਤੇ ਇਕ ਰਾਤ ਰਹੇ। ਉਥੋ ਤਿੰਨ ਚਾਰ ਦਿਨ ਬਾਰਸ਼ ਹੁੰਦੀ ਰਹੀ। ਰਾਤ ਰਹਿ ਕੇ ਅਸੀ ਜਸੜੀ ਤੋਂ ਡੇਰਾ ਬਾਬਾ ਨਾਨਕ ਅਸੀ ਪੈਦਲ ਹੀ ਆਏ। ਸ਼ਾਮ ੪ ਵਜੇ ਰਾਵੀ ਦਾ ਪੁਲ ਪਾਰ ਕਰ ਕੇ ਡੇਰੇ ਪਹੁੰਚ ਗਏ। ਮਨ ਵਿਚ ਇਹੋ ਧਿਆਨ ਸੀ ਅਸੀ ਸਤਿਗੁਰੂ ਪ੍ਰਤਾਪ ਸਿੰਘ ਦਾ ਬਚਨ ਨਹੀ ਮੰਨਿਆਂ। ਮਨ ਵਿਚ ਇਹੀ ਧਿਆਨ ਸੀ ਕਿ ਭੈਣੀ ਸਾਹਿਬ ਦਾ ਕੋਈ ਸਿੱਖ ਮਿਲੇ ਸਤਿਗੁਰੂ ਪ੍ਰਤਾਪ ਸਿੰਘ ਦਾ ਕੀ ਹੁਕਮ ਹੈ। ਅਸੀ ੮-੧੦ ਦਿਨ ਫਿਰਦੇ ਫਿਰਦੇ ਅੰਮ੍ਰਿਤਸਰ ਪਹੁੰਚ ਗਏ

ਨਾਮਧਾਰੀ ਗੁਰਦਵਾਰੇ ਪਹੁੰਚੇ ਤੇ ਸਾਨੂੰ ਨਿਧਾਨ ਸਿੰਘ ਆਲਮ ਮਿਲ ਗਿਆ। ਅਸੀ ਪੁਛਿਆ ਸਤਿਗੁਰੂ ਜੀ ਦਾ ਕੀ ਹੁਕਮ ਹੈ ਉਨਾਂ ਕਿਹਾ ਤੁਸੀ ਭੈਣੀ ਸਾਹਿਬ ਪਹੁੰਚ ਜਾਉ। ਅਸੀ ਭੈਣੀ ਸਾਹਿਬ ਪਹੁੰਚ ਗਏ ਉਥੇ ਬਹੁਤ ਸੰਗਤ ਇਕੱਠੀ ਹੋਈ ਸੀ। ਇਕ ਹਫਤਾ ਰਹਿ ਕੇ ਸਤਿਗੁਰੂ ਹੁਕਮ ਕੀਤਾ ਸਰਸਾ ਜੀਵਨ ਨਗਰ ਚਲੇ ਜਾਉ। ਜੀਵਨ ਨਗਰ ਅਸੀ ੧੫ ਦਿਨ ਰਹੇ ਤੇ, ਸਾਨੂੰ ਹੁਕਮ ਹੋਇਆ। ਭੜੋਲਿਆ ਵਾਲੀ ਅਸੀ ਤਿੰਨ ਸਾਲ ਰਹੇ। ਫਿਰ ਸਾਨੂੰ ਹੁਕਮ ਹੋਇਆ ਜੀਵਨ ਨਗਰ ਕੰਮ ਕਰੋ ਲਕੜੀ ਦਾ। ਉਥੇ ਮੇਰੇ ਭਾਈ ਸਾਹਿਬ ਮਹੈਨ ਸਿੰਘ ਤੇ ਸਰਦਾਰ ਸਾਹਿਬ ਸਿੰਘ ਮਾਨਾਵਾਲੀਏ ਇਨਾਂ ਨੂੰ ਹੁਕਮ ਹੋਇਆ ਪਿੰਡਾਂ ਵਿਚ ਜਿੰਨੀ ਲਕੜ ਕੱਚੀ ਅਤੇ ਪੱਕੀ ਟਾਹਲੀ ਦੀ ਇਕੱਠੀ ਕਰਕੇ ਜੀਵਨ ਨਗਰ ਲਿਆਓ। ਉਥੇ ਅਸੀ ਹਵੇਲੀ ਤੇ ਬਰਾਂਡੇ ਡਗਰਾਂ ਵਾਸਤੇ ਬਣਾਏ। ਇਕ ਅਸੀ ਰਜਾਈਆਂ ਭਰਨ ਦੀ ਮਸ਼ੀਨ ਬਣਾਈ ਤੇ ਰਜਾਈਆਂ ਭਰੀਆਂ। ਫਿਰ ਦਾਣੇ ਛਟਣੇ ਦੀ ਮਸ਼ੀਨ ਬਣਾਈ ਫਿਰ ਸਤਿਗੁਰੂ ਪ੍ਰਤਾਪ ਸਿੰਘ ਨੇ ਆਖਿਆ ਕੋਲੇ ਬਨਾਉਣ ਵਾਲੀ ਭੱਠੀ ਬਣਾਓ। ਸਾਡੇ ਪਿਤਾ ਜੀ ਨੇ ਬਣਾਈ। ਜਿਹੜੀ ਅਜੇ ਤੱਕ ਵੀ ਹੈ। ਅਸੀ ਆਪਣੇ ਸਾਰੇ ਪਰਿਵਾਰ ਨੇ ਬਹੁਤ ਸਾਰਾ ਕੰਮ ਕੀਤਾ। ਕੋਈ ਬਿਮਾਰ ਹੋ ਜਾਵੇ ਤਾਂ ਡਾਕਟਰ ਕੋਲੋ ਦਵਾਈ ਲੈ ਕੇ ਪੁਛਣਾ ਕੀ ਖਾਈਏ। ਡਾਕਟਰ ਨੇ ਕਹਿਣਾਂ ਸੁਟ ਖਾਉ। ਅਸੀ ਕਹਿਣਾ ਸੁਟ ਦਾ ਕੀ ਮਤਲਬ ਛੋਲਿਆਂ ਦੀ ਦਾਲ ਤੇ ਛੋਲਿਆਂ ਦੀਆਂ ਰੋਟੀਆਂ ਇਹੋ ਖਾਣੀਆਂ। ਲੰਗਰ ਵਿਚ ਇਹੋ ਬਣਦਾ ਸੀ। ੧੯੫੮ ਵਿਚ ਮਾਘੀ ੧੩-੧੪ ਜਨਵਰੀ ਮਾਘੀ ਦਾ ਮੇਲਾ ਮੁਕਤਸਰ ਗਏ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਮੁਕਤਸਰ ਗਏ ਸਨ। ਸਤਿਗੁਰੂ ਪ੍ਰਤਾਪ ਸਿੰਘ ਨੇ ਆਸਾ ਦੀ ਵਾਰ ਦਾ ਜਥਾ ਜੀਵਨ ਨਗਰ ਤੋਂ ਬੁਲਵਾਇਆ ਜਿਸ ਵਿਚ ਸੰਤ ਗਿਆਨ ਸਿੰਘ ਵੀ ਨਾਲ ਸਨ। ਅਗਲੇ ਦਿਨ ਅਸੀ ਗੁਮਟੀ ਜਾ ਕੇ ਮਿਲੇ। ਅਸੀ ਸਤਿਗੁਰੂ ਪ੍ਰਤਾਪ ਸਿੰਘ ਨਾਲ ੧੮ ਦਿਨ ਦੌਰੇ ਤੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਦਿਲੀ ਆ ਗਏ। ਅਸੀ ਸਤਿਗੁਰੂ ਜਗਜੀਤ ਸਿੰਘ ਨਾਲ ੪ ਦਿਨ ਦੌਰਾ ਕੀਤਾ। ਦੌਰੇ ਦੇ ਨਾਲ ਸੰਤ ਗਿਆਨ ਸਿੰਘ, ਅਤਰ ਸਿੰਘ, ਨਿਧਾਨ ਸਿੰਘ ਆਲਮ ਪੰਡਤ ਗੋਪਾਲ ਸਿੰਘ ਸਰਦਾਰ ਬਸੰਤ ਸਿੰਘ ਰਵੇਲ ਸਿੰਘ ਚੁਵਿੱਡੇ ਵਾਲਾ ਇਹ ਵੀ ਦੌਰੇ ਦੇ ਨਾਲ ਸੀ। ਜਦੋ .੪ ਦਿਨਾਂ ਪਿੰਡਾਂ ਵਿਚ ਦੌਰਾ ਕਰਦੇ ਕਰਦੇ ਭਦੌੜ ਆਏ। ਭਦੌੜ ਤੇ ਦੌਰੇ ਦੂਸਰੇ ਪਿੰਡ ਜਾ ਰਹੇ ਸੀ ਤੇ ਸਤਿਗੁਰੂ ਪ੍ਰਤਾਪ ਸਿੰਘ ਨੂੰ ਸਰਦਾਰ ਬਸੰਤ ਸਿੰਘ ਚਵਿੰਡੇ ਵਾਲਾ ਨੇ ਕਿਹਾ ਕਿ ਸੱਚੇ ਪਾਤਸ਼ਾਹ. ਸੰਤ ਗਿਆਨ ਸਿੰਘ ਤੇ ਇਨਾਂ ਦੇ ਸਾਰੇ ਭਰਾਵਾਂ ਤੇ ਪਿਤਾ ਕੇਸਰ ਸਿੰਘ ਇਨ੍ਹਾਂ ਨੇ ਬਹੁਤ ਸੇਵਾ ਕੀਤੀ ਹੈ। ਤੇ ਸਾਹਮਣੇ ਨਹੀ ਆਏ ਚੇਹਰ ਨਹੀ ਵਖਾਈ। ਸਤਿਗੁਰੂ ਪ੍ਰਤਾਪ ਸਿਘ ਕਹਿਣ ਲੱਗੇ ਦੇਖੀ ਭਾਈ ਇਹ ਮੌਜਾਂ ਕਰਨਗੇ। ਸੇਵਾ ਕਰਕੇ ਸਾਹਮਣੇ ਨਹੀ ਆਏ। ਅਸੀ ਇਨਾਂ ਤੇ ਬਹੁਤ ਖੁਸ਼ ਹਾਂ। ਦੌਰਾ ਸਮਾਪਤ ਕਰਕੇ ਭੜੋਲੇਵਾਲੀ ਵਾਪਸ ਆ ਗਏ। ਸੇਵਾ ਕਰਨ ਵਾਲੇ ਸੰਤ ਸਾਹਬ ਸਿੰਘ ਮਾਨਾਵਾਲੀਏ, ਸੂ:ਬਸੰਤ ਸਿੰਘ ਚਵਿੰਡੇ ਵਾਲੇ, ਸੂ:ਅਵਤਾਰ ਸਿਘ ਪਟਵਾਰੀ, ਸੰਤ ਕੇਸਰ ਸਿੰਘ ਕਾਰੀਗਰ ਸੀ। ਗੰਡਾ ਸਿੰਘ ਲੁਹਾਰ। ਪਾਲਾ ਸਿੰਘ ਲਾਂਗਰੀ, ਸੂ:ਹਰਨਾਮ ਸਿੰਘ, ਰੋਡਸ ਪਿੰਡ ਦਾ ਦੁੱਧ ਵਰਤੋਣ ਤੇ ਲਗਾ ਹੋਇਆ।

ਦੋ ਸਾਲ ਬਾਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ਕਿਹਾ ਕਿ ਦਿਲੀ ਜਾ ਕੇ ਕੰਮ ਕਰੋ। ਓਥੇ ਬਹੁਤ ਕੰਮ ਹੈ। ਉਨਾਂ ਦੇ ਹੁਕਮ ਨਾਲ ਅਸੀ ਇਥੇ ਆ ਗਏ ਸਾਡੇ ਤੇ ਉਹਨਾਂ ਦੀ ਬੜੀ ਕ੍ਰਿਪਾ ਹੋਈ ਹੈ।



# ਅਰਸ਼ੀ ਜਲਵੇ ਦੀ ਪਹਿਲੀ ਨਿਜੀ ਛੋਹ

*" ਸਤਿਗੁਰੂ ਕੋਟ ਪੈਡਾ ਆਗੇ ਹੋਇ ਲੇਤ ਹੈ "*

*ਵਲੋਂ: ਸ੍ਰ:ਗੁਰਦਿਤ ਸਿੰਘ ਜੀ "ਕਮਲ" ਸਿਵਲ ਇੰਜੀਨੀਅਰ, ਅੰਮ੍ਰਿਤਸਰ*

ਸੰਮਤ ੧੯੧੯ ਤੋਂ ਲੈ ਕੇ ੧੯੩੦ ਦਾ ਸਮਾਂ ਜਦ ਕਿ ਮੈਂ ਆਪਣੀ ਭਰ ਜਵਾਨੀ ਦੀ ਉਮਰ ਵਿਚ ਬਰਮਾਂ ਦੇਸ਼ ਦੇ ਰੰਗੂਨ ਸ਼ੈਹਰ ਵਿਚ ਰਹਿੰਦਾ ਸੀ। ਓਸ ਵੇਲੈ ਸਾਡੇ ਗਵਾਂਢ ਇਕ ਨਾਮਧਾਰੀ ਸਜਣ ਰਹਿੰਦੇ ਸਨ। ਜਿਨ੍ਹਾਂ ਕੋਲ ਸਤਿਜੁਗ ਅਖਬਾਰ ਆਇਆ ਕਰਦਾ ਸੀ। ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀਅ ਦੀ ਪਰਮ ਪਵਿਤਰ ਜ਼ਿੰਦਗੀ ਦੇ ਵਿਰਤਾਂਤ ਪੜ੍ਹਕੇ ਮੇਰਾ ਦਿਲ ਅਧਿੱਕ ਪ੍ਰਭਾਵਤ ਹੋ ਗਿਆ ਸੀ। ਕਈ ਬਜੁਰਗਾਂ ਪਾਸੋਂ ਮੈਂ ਸਤਿਗੁਰੂ ਜੀ ਦੇ ਬਰਮਾਂ ਵਿਚ ਵਿਚਰਨ ਦੇ ਜੀਵਨ ਸਮਾਚਾਰ ਸੁਣੇਂ ਤੇ ਮੈਂ ਉਨ੍ਹਾਂ ਉਨ੍ਹਾਂ ਥਾਵਾਂ ਵਿਚ ਜਾ ਕੇ ਜਿਥੇ ਕਿ ਸਤਿਗੁਰਾਂ ਨੇਂ ਆਪਣੇ ਪਾਵਨ ਚਰਨ ਪਾਏ ਸਨ ਆਪ ਅਖੀ ਡਿਠਾ ਅਤੇ ਬੜੀਆਂ ਖੋਜ ਭਰਪੂਰ ਤਵਾਰੀਖੀ ਲੇਖ ਲਿਖ ਕੇ ਸਤਿਜੁਗ ਵਿਚ ਛਾਪਣ ਵਾਸਤੇ ਭੇਜੇ। ਮੈਨੂੰ ਪਤਾ ਲਗਾ ਸੀ ਕਿ ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਮੁਬਾਰਕ ਨਜ਼ਰਾਂ ਵਿਚੋਂ ਇਹ ਨਵੇਂ ਰੂਪ ਵਿਚ ਉਕੱਰੇ ਲੇਖ ਲੰਘੇ ਤਾਂ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੀ ਯਾਦ ਆਪ ਜੀ ਦੀ ਆਤਮਾਂ ਵਿਚ ਸਜਰੀ ਹੋ ਗਈ ਤੇ ਵੈਰਾਗ ਵਿਚ ਆ ਕੇ ਆਪ ਜੀ ਦੀ ਸਮਾਧੀ ਲਗ ਗਈ।

ਅਜੇ ਮੈਂ ਬਰਮਾਂ ਦੇਸ਼ ਵਿਚ ਹੀ ਸੀ ਜਦ ਕਿ ਮੇਰੇ ਹਿਰਦੇ ਵਿਚ ਇਹ ਤੀਬਰ-ਇਛਾ ਉਤਪਨ ਹੋਈ ਕਿ ਉਹ ਵੇਲਾ ਕਦ ਆਊਗਾ ਜਦ ਕਿ ਮਹਾਨ ਤੇਜਸ੍ਵੀ ਆਤਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮੈਂ ਭੀ ਸਾਖਯਾਤ ਦਰਸਣ ਕਰਨ ਦਾ ਸ਼ੁਭ ਅੱਵਸਰ ਪ੍ਰਾਪਤ ਕਰਾਂਗਾ। ਉਹ ਸੰਸਾਰ ਨੂੰ ਰੌਸ਼ਨੀ ਪ੍ਰਦਾਨ ਕਰਨ ਵਾਲੇ ਅਤੇ ਮਨ ਦੀਆਂ ਇਛਾਂ ਪੂਰੀਆਂ ਕਰਨ ਵਾਲੇ ਸਤਿਗੁਰੂ ਨੇ ਮਿਲਾਪ ਦਾ ਵੇਲਾ ਭੀ ਨੇੜੇ ਲੈ ਆਂਦਾ। ਸੰਮਤ ੧੯੩੧ ਦਾ ਸਾਲ ਤੇ ਸ਼ਾਇੰਦ ਦਸੰਬਰ ਦਾ ਮਹੀਨਾ ਸੀ ਜਦ ਕਿ ਰੰਗੂਨ ਤੋਂ ਪੰਜਾਬ ਵਾਪਸ ਆ ਰਿਹਾ ਸੀ। ਜਦ ਮੇਰੀ ਗਡੀ ਦਿਲੀ ਦੇ ਸਟੇਸ਼ਨ ਉਪਰ ਪੁਜੀ ਤਾਂ ਮੈਂ ਇਹ ਅਦੁਤੀ ਨਜ਼ਾਰਾ ਵੇਖਕੇ ਹੈਰਾਨ ਹੋ ਗਿਆ ਕਿ ਪਲੇਟ ਫਾਰਮ ਦੇ ਦੂਸਰੇ ਪਾਸੇ ਇਕ ਹੋਰ ਗੱਡੀ ਖੜੀ ਸੀ, ਜਿਸਦਾ ਇਕ ਡੱਬਾ, ਦੁਧ ਵਰਗੀ ਚਿਟੀ ਪੁਸ਼ਾਕਾਂ ਵਾਲੇ ਨਾਮਧਾਰੀ ਸੰਤਾਂ ਨਾਲ ਭਰਿਆ ਹੋਇਆ ਸੀ, ਤੇ ਬਾਹਰ ਪਲੇਟਫਾਰਮ ਉਪਰ ਭੀ ਕਾਫੀ ਗਿਣਤੀ ਵਿਚ ਗੁਰਮੁਖ ਸੰਤ ਪਿਆਰੇ ਜੁੜੇ ਹੋਏ ਚਹਿਲ ਪਹਿਲ ਕਰ ਰਹੇ ਸਨ। ਮੈਂ ਧੜਕਦੇ ਦਿਲ ਤੇ ਬੜੇ ਹੌਸਲੇ ਨਾਲ ਅਗੇ ਵਧਿਆ ਤੇ ਇਕ ਪ੍ਰੇਮੀ ਨੂੰ ਪੁਛਿਆ ਕਿ ਇਹ ਕੀ ਦ੍ਰਿਸ਼ਯ ਹੈ। ਉਸ ਉਤਰ ਦਿਤਾ ਕਿ ਨਾਮਧਾਰੀ ਪੰਥ ਦੇ ਪਿਆਰੇ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗਤਾਂ ਸਮੇਤ ਅਜ ਦਿਲੀ ਤੋਂ ਵਾਪਸ ਸ੍ਰੀ ਭੈਣੀ ਸਾਹਿਬ ਨੂੰ ਜਾ ਰਹੇ ਹਨ। ਮੈਂ ਦਰਸ਼ਨ ਪਾਣ ਵਾਸਤੇ ਖਾਹਿਸ਼ ਪ੍ਰਗਟ ਕੀਤੀ ਤਾਂ ਉਹ ਸੰਤ ਪ੍ਰੇਮੀ ਮੈਨੂੰ ਸ੍ਰੀ ਚਕਰਵਰਤੀ ਜੀ ਅਤੇ ਆਲਿਮ ਜੀ ਕੋਲ ਲੈ ਗਿਆ। ਉਨ੍ਹਾਂ ਨੂੰ ਮੈਂ ਆਪਣੀ ਜਾਣ ਪਛਾਣ ਕਰਾਈ ਤਾਂ ਉਨਾਂ ਨੇ ਸਤਿਗੁਰੂ ਜੀ ਪਾਸ ਜਾ ਕੇ ਮੇਰਾ ਜ਼ਿਕਰ ਕੀਤਾ। ਉਹ ਅਰਸ਼ੀ ਜਲਵੇ ਵਾਲੇ ਪ੍ਰੀਤਮ ਜੀ ਸੁਣਦੇ ਸਾਰ ਹੀ ਗਡੀ ਦੇ ਡਬਿਓਂ ਉਤਰ ਕੇ ਬਾਹਰ ਆ ਗਏ। ਮੈਂ ਝੁਕ ਕੇ ਚਰਨੀ ਹਥ ਲਾਣ ਲਗਾ ਤਾਂ ਆਪ ਜੀ ਨੇ

ਛੋਤੀ ਨਾਲ ਮੈਨੂੰ ਬਾਂਹੋ ਫੜ ਕੇ ਤੇ ਘੁਟ ਕੇ ਛਾਤੀ ਨਾਲ ਲਾ ਲਿਆ। ਮੇਰਾ ਖੁਸ਼ੀਆਂ ਭਰਿਆ ਦਿਲ ਏਨਾ ਹੁਲਸਾਇਆ ਕਿ ਬਿਜਲੀ ਦੇ ਕਰੰਟ ਵਾਂਗ ਮੇਰੇ ਰੋਮ ਰੋਮ ਵਿਚੋਂ ਝਰਨਾਟਾਂ ਛਿੜ ਗਈਆਂ ਤੇ ਮੇਰਾ ਹਿਰਦਾ ਬਸੰਤ ਦੇ ਸਜਰੇ ਖਿੜੇ ਫੁਲਾਂ ਵਾਂਗ ਖੇੜੇ ਦੇ ਸਰੂਰ ਵਿਚ ਆ ਗਿਆ ਅਤੇ ਤਨ ਮਨ ਸੀਤਲ ਹੋ ਗਿਆ। ਆਪ ਜੀ ਨੇ ਸੰਗਤਾਂ ਨੂੰ ਮੁਖਾਤਬ ਕਰਕੇ ਆਖਿਆ ਕਿ " ਇਹ ਸਜਣ ਉਸ ਪਿਆਰੇ ਦੇਸ਼ ਵਿਚੋਂ ਆਏ ਹਨ ਜਿਸ ਧਰਤੀ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਪਾਵਨ ਚਰਨ ਪਾ ਕੇ ਪਵਿਤਰ ਕੀਤਾ ਤੇ ਵਰੋਸਾਇਆ ਸੀ।" ਥੋੜੇ ਜਿਹੇ ਵੈਰਾਗ ਵਿਚ ਭਿਜੇ ਬਚਨ ਬਿਲਾਸ ਕਰਨ ਮਗਰੋਂ ਆਪ ਵੈਰਾਗ ਦੀ ਮੂਰਤੀ ਬਣ ਗਏ। ਓਨੇ ਚਿਰ ਨੂੰ ਗਡੀ ਨੇ ਤੁਰਨ ਵਾਸਤੇ ਚੀਕ ਮਾਰੀ ਤੇ ਮੈਂ ਆਪ ਜੀ ਦੇ ਪਵਿਤਰ ਚਰਨਾਂ ਦੀ ਛੋਹ ਪ੍ਰਾਪਤ ਕਰਕੇ ਵਿਦੈਗੀ ਮੰਗੀ ਤੇ ਸ੍ਰੀ ਭੈਣੀ ਸਾਹਿਬ ਆਵਣ ਦਾ ਇਕਰਾਰ ਕੀਤਾ। ਇਹ ਸੀ ਉਸ ਪਿਆਰੇ ਦੇ ਪਿਆਰ ਨਾਲ ਭਰਪੂਰ ਮੇਰੀ ਪਹਿਲੀ "ਨਿਜੀ ਛੋਹ" ਜਿਸ ਨੂਰੀ ਮਸਤਕ ਵਾਲੇ ਦੇ ਪਿਆਰ ਦੀਆਂ ਅਮਿਟ ਤੇ ਮਿਠੀਆਂ ਯਾਦਾਂ, ਜੋ ਮੇਰੇ ਦਿਲ ਵਿਚੋਂ ਕਦੇ ਨਹੀ ਭੁਲਨਗੀਆਂ।

## ਦੂਜੀ ਛੋਹ–

ਇਹ ਸੁਭਾਵਾ ਵਰ੍ਹਾ ੧੯੩੭ ਦਾ ਸੀ ਜਦ ਕਿ ਇਕੋਤ੍ਰ ਸੌ ਰਖੇ ਅਖੰਡ ਪਾਠਾਂ ਦੇ ਪ੍ਰਯੋਗ ਦਾ ਪਵਿਤ੍ਰ ਦਿਹਾੜਾ ਸੀ। ਮੈਨੂੰ ਭੀ ਸਨੇਹ ਭਰਿਆ ਸਦਾ ਆ ਗਿਆ। ਮੇਰੀ ਜ਼ਿੰਦਗੀ ਵਿਚ ਸ੍ਰੀ ਭੈਣੀ ਸਾਹਿਬ ਦੀ ਪਾਵਨ ਯਾਤਰਾ ਦਾ ਇਹ ਪਹਿਲਾ ਹੀ ਸਮਾਂ ਸੀ। ਚਾਂਈ ਚਾਂਈ ਤਿਆਰੀ ਕੀਤੀ ਅਤੇ ਆਪਣੀ ਪਤਨੀ ਤੇ ਦੋ ਛੋਟੇ ਬੱਚਿਆਂ ਸਮੇਤ ਸ੍ਰੀ ਭੈਣੀ ਸਾਹਿਬ ਨੂੰ ਚਲ ਪਿਆ। ਜਿਉਂ ਜਿਉਂ ਅਸੀ ਭੈਣੀ ਸਾਹਿਬ ਦੇ ਨੇੜੇ ਪਹੁੰਚ ਰਹੇ ਸੀ ਤਿਉਂ ਤਿਉਂ ਸਾਡੇ ਹਿਰਦੇ ਚਾਵਾਂ ਤੇ ਖੁਸ਼ੀਆਂ ਨਾਲ ਸਰਸ਼ਾਰ ਹੁੰਦੇ ਜਾ ਰਹੇ ਸਨ। ਆਖਿਰ ਨੂੰ ਸ੍ਰੀ ਭੈਣੀ ਸਾਹਿਬ ਦੀ ਜੂਹ ਅੰਦਰ ਪਹੁੰਚ ਗਏ। ਪੁਛਦੇ ਪਛਾਂਦੇ ਸਭ ਤੋਂ ਪਹਿਲਾਂ ਓਸ ਪਵਿਤਰ ਅਸਥਾਨ ਵਿਚ ਪੁਜੇ ਜਿਥੇ ਕਿ ਉਹ ਅਲੌਕਿਕ ਦਰਬਾਰ ਸਜਿਆ ਹੋਇਆ ਸੀ। ਚਾਰ ਚੁਫੇਰੇ ਸੰਗਤਾਂ ਦੀ ਭਰਮਾਰ, ਬਾਣੀ ਦੀ ਗੁੰਜਾਰ ਹੋ ਰਹੀ ਸੀ। ਸਚਖੰਡ ਦਾ ਨਜ਼ਾਰਾ ਬਝਿਆ ਹੋਇਆ ਸੀ।

ਮੇਰੇ ਦਿਲ ਵਿਚ ਇਕ ਸੰਸਾ ਜਿਹਾ ਉਤਪਨ ਹੋਇਆ ਕਿ "ਭਲਾ ਏਨੀ ਭੀੜ ਭਾੜ ਤੇ ਏਡੇ ਵਡੇ ਇਕੱਠ ਵਿਚ ਸਾਨੂੰ ਕਿਸ ਪੁਛਣਾ ਹੈ ਅਤੇ ਅਸੀ ਕੇਹੜੀ ਗਿਣਤੀ ਵਿਚ ਹਾਂ।" ਪਰ ਦਿਲਾਂ ਦੀਆਂ ਜਾਨਣ ਵਾਲੇ ਸਤਿਗੁਰੂ ਜਿਨ੍ਹਾਂ ਦੇ ਪਿਆਰ ਦੀ ਖਿੱਚ ਸਾਨੂੰ ਏਥੇ ਲਿਆਈ ਸੀ ਜਦ ਅਸੀ ਓਨਾਂ ਦੇ ਦੀਦਾਰ ਖਾਤਰ ਆਪ ਜੀ ਦੇ ਨਿਵਾਸ ਅਸਥਾਨ ਵਿਚ ਪਹੁੰਚੇ ਤਾਂ ਉਹ ਲੋਕ ਪਿਆਰੀ ਆਤਮਾਂ, ਦੁਖੀਆਂ ਦੇ ਹਮਦਰਦ ਤੇ ਵਿਸ਼ਾਲ ਬਰਕਤਾਂ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੂਰੋ ਹੀ ਮੈਨੂੰ ਪਛਾਣ ਕੇ ਤੇ ਫਰਮਾਣ ਲਗੇ ਕਿ "ਬੜਾ ਚੰਗਾ ਕੀਤਾ ਤੁਸੀ ਆ ਗਏ, ਇਹ ਰੌਣਕਾਂ ਵੇਖਣ ਹੀ ਵਾਲੀਆਂ ਸਨ, ਤੁਹਾਨੂੰ ਬੜੀ ਖੁਸ਼ੀ ਹੋਵੇਗੀ।"ਮੈਂ ਆਪ ਜੀ ਦੇ ਚਰਨਾਂ ਉਪਰ ਸੀਸ ਰਖਿਆ ਹੀ ਸੀ ਕਿ ਆਪ ਜੀ ਨੇ ਮੇਰੀਆਂ ਦੋਹਾਂ ਬਾਹਾਂ ਤੋਂ ਫੜ ਕੇ ਤੇ ਬੜੇ ਆਦਰ ਨਾਲ ਆਪਣੇ ਕੋਲ ਬੈਠਾ ਲਿਆ ਤੇ ਸੁਖ-ਸਾਂਦ ਪੁਛਣ ਲਗ ਪਏ। ਮੇਰੇ ਮਗਰੋਂ ਮੇਰੀ ਜੀਵਨ ਸਾਥਣ ਨੇ ਦੋਹਾਂ ਬਚਿਆਂ ਦੇ ਮਸਤਕ ਆਪਦੇ ਚਰਨਾਂ ਨਾਲ ਛੁਹਾਏ ਅਤੇ ਸੀਸ ਝੁਕਾਕੇ ਨਿਮਸ਼ਕਾਰ ਕੀਤੀ ਅਤੇ ਲਾਗੇ ਹੀ ਬੈਠ ਗਈ। ਦਰਸ਼ਨ ਦਾ ਝਲਕਾਰਾ ਪਾ ਕੇ ਸਾਡੇ ਮਨ ਗਦ ਗਦ ਹੋ ਗਏ। ਚਾਵਾਂ ਤੇ ਉਮੰਗਾਂ ਭਰੀ ਉਹ ਰੀਝ ਅਜ ਪੂਰੀ ਹੋ ਗਈ ਜਿਸਦੀਆਂ ਕਿਆਸਾ ਬੰਨ੍ਹ ਕੇ ਅਸੀ ਘਰੋਂ ਤੁਰੇ ਸੀ।

ਸਾਡੇ ਬੈਠਿਆਂ ਹੀ ਇਕ ਸੇਵਾਦਾਰ ਨੂੰ ਸਦਕੇ ਤੇ ਫੁਰਮਾਨ ਲਗੇ ਕਿ "ਭਾਈ ਇਹ ਬਾਬੂ ਲੋਕ ਹਨ, ਏਹਨਾਂ ਦਾ ਡੇਰਾ ਕਿਸੇ ਕਚੇ ਕੋਠੇ ਵਿਚ ਨ ਲਵਾਣਾਂ ਤੇ ਓਸ ਪਕੀ ਬੈਠਕ ਵਿਚ ਲੈ ਜਾਣਾ ਅਤੇ ਮਾਤਾ ਜੀਵਨ ਕੌਰ ਜੀ ਹੁਰਾਂ ਨੂੰ ਕਹਿਣਾ ਕਿ ਏਨਾਂ ਨੂੰ ਪ੍ਰਸ਼ਾਦੇ ਲੰਗਰ ਦੇ ਨ ਦੇਣੇ ਚੰਗੀ ਰੋਟੀ ਪਕਵਾਕੇ ਭੇਜ ਦਿਆ ਕਰਨੀ ਅਤੇ ਬਚਿਆਂ ਵਾਸਤੇ ਦੁਧ ਦਾ ਬੰਦੋਬਸਤ ਕਰ ਦੇਣਾ ਤੇ ਖਾਸ ਖਿਆਲ ਰਖਣਾਂ।" ਸਚ ਮੁਚ ਸਾਡਾ ਨਿਵਾਸ ਇਕ ਪਕੀ ਬੈਠਕ ਵਿਚ ਹੋ ਗਿਆ। ਮਾਤਾ ਜੀਵਨ ਕੌਰ ਜੀ ਦੇ ਦਰਸ਼ਨ ਕੀਤੇ ਅਤੇ ਉਹਨਾਂ ਦੀ ਅਤੁਟ ਸੇਵਾ, ਸੰਭਾਲ ਸੰਗਤਾਂ ਦੀ ਅਤੇ ਇੰਤਜ਼ਾਮ ਨੂੰ ਵੇਖ ਕੇ ਸਾਨੂੰ ਅਥਾਹ ਖੁਸ਼ੀ ਹੋਈ।

ਸਾਡੇ ਵਾਸਤੇ ਦੁਧ ਦੀਆਂ ਗਾਗਰਾਂ ਤੇ ਦੋਵੇਂ ਵੇਲੇ ਚੰਗੀ ਰੋਟੀ ਮਿਲ ਜਾਂਦੀ ਸੀ। ਅਸੀ ਚਾਰ ਦਿਨ ਸ੍ਰੀ ਭੈਣੀ ਸਾਹਿਬ ਜੀ ਵਿਚ ਰਹੇ 'ਅਤੇ ਬੜੇ ਨੇੜੇ ਹੋ ਕੇ ਸਤਿਗੁਰੂ ਜੀ ਦੇ ਚਰਨਾਂ ਦੀ ਛੋਹ ਪ੍ਰਾਪਤ ਕਰਦੇ ਰਹੇ। ਏਸੇ ਤਰ੍ਹਾਂ ਹੋਰ ਭੀ ਕਈ ਵਾਰੀ ਆਪ ਜੀ ਦੇ ਪਵਿਤਰ ਦੀਦਾਰ ਕਰਨ ਦਾ ਸੁਭਾਗ ਪ੍ਰਾਪਤ ਹੋਇਆ।

ਆਪ ਜੀ ਦਾ ਚੰਨ ਵਰਗਾ ਜਾਹੋ ਜਲਾਲ ਵਾਲਾ, ਹਸੂੰ ਹਸੂੰ ਕਰਦਾ ਸੁੰਦਰ ਖੇੜੇ ਵਾਲਾ ਮੁਖੜਾ, ਬੁਲ੍ਹਾਂ ਦੀ ਮਿਠੀ ਮਿਠੀ ਮੁਸਕਾਨ, ਦੈਵੀ ਲਿਸ਼ਕਾਂ ਵਾਲਾ ਇਲਾਹੀ ਮਸਤਕ, ਹਸਰਤਾਂ ਭਰਿਆ ਦਿਲ, ਅਤੇ ਮੋਹ ਲੈਣ ਵਾਲੇ ਨੈਣਾਂ ਦੀ ਜਿਸ ਪਾਸੇ ਵਲ ਮੇਹਰਾਂ ਭਰੀ ਦ੍ਰਿਸ਼ਟੀ ਹੁੰਦੀ ਤਾਂ "ਨਦਰੀ ਨਦਰ ਨਿਹਾਲ" ਕਰ ਦੇਂਦੇ ਸਨ। ਇਹ ਸੀ ਮੇਰੀ ਦੂਸਰੀ "ਨਿਜੀ ਛੋਹ।" ਭਾਵੇਂ ਉਹ ਪਰਮ ਪਵਿਤਰ ਆਤਮਾ ਅਜ ਸਾਡੀਆਂ ਅਖਾਂ ਤੋਂ ਓਝਲ ਹੋ ਗਈ ਹੈ ਪਰ ਏਸ ਵਿਸ਼ਾਲ ਰੂਪ ਤੇ ਪਾਵਨ ਦਿਹਾੜੇ ਦੀ ਅਦੁਤੀ ਯਾਦ ਸਾਡੇ ਦਿਲਾਂ ਵਿਚ ਹਮੇਸ਼ਾਂ ਹੀ ਜਾਗਦੀ ਜੋਤ ਦੇ ਰੂਪ ਵਿਚ ਚਾਂਨਣ ਕਰਦੀ ਰਹੇਗੀ।

## ਜੱਸ – ਜੀਵਨ ਵਿਚੋਂ

### ਪਠਾਣ ਦੀ ਸ਼ਰਧਾ

ਹਿੰਦੂ ਚੱਕ ਹੀ ਸਹਿੰਸਰੇ ਦੇ ਸ਼ਾਹ ਨਿਹਾਲ ਸਿਘ ਅਰਜ ਕੀਤੀ, ਮੇਰੇ ਪਿੰਡ ਮੇਲਾ ਕਰੋ। ਉਤਰ ਦਿਤੋ ਨੇ, ਵਰਨੀ ਕੁਝ ਦਿਨ ਨੇਮ ਕਰਨਾ ਹੈ। ਉਸੇ ਵਿਚ ਰਸਦ ਪਾ ਦੇ। ਉਹ ਚੁਪ ਕਰ ਰਿਹਾ। ਸੰਤ ਅਰੂੜ ਸਿਘ ਜੀ ਬਉਰਿਆਂ ਵਾਲਿਆਂ ਪੁਛਿਆ, ਕੈਸਾ ਨੇਮ ਵਰਨੀ ਕਰੋਗੇ? ਉਤਰ ਦਿਤੋ ਨੇ, ਵਿਚ ਲਗ ਕੇ ਆ ਵੇਖ ਲੈਣਾ। ਗੁਰੂ ਕੀ ਕਰਾਂਦਾ ਏ। ਨਿਹਾਲ ਸਿੰਘ ਤੇ ਚਲਾ ਗਿਆ, ਪਰ ਸਤਿਗੁਰੂ ਜੀ ਉਸ ਦੇ ਮੇਲਾ ਮੰਗਣ ਨੂੰ ਮੁਖ ਰਖ ਕਿਹਾ, ਵੇਖੋ ਇਹ ਬਾਬਾਵਰਨਾਂ ਦੇ ਮੇਲੇ ਵਿਚ ਰਸਦ ਪਾਣੀ ਨਹੀ ਮੰਨਿਆ। ਪਰਜਿਸ ਸਾਧ-ਸੰਗਤ ਤੇ ਸਤਿਗੁਰੂ ਨਮਿਤ ਸਹੀ ਕਰਨਾ ਹੋਵੇ, ਉਹ ਸਉਣ ਸਿੰਘ ਮਣੇਸ਼ਾਂ, ਵਾਲੇ ਵਾਂਗ ਕਰੇ, ਉਹ ਆਖ ਦਿੰਦਾ ਹੈ, ਮੇਰੇ ਕੋਲ ਇਤਨਾ ਪਦਾਰਥ ਹੈ ਤੇ ਜਿਥੇ ਸਲਾਹ ਜੇ ਵਰਤ ਲਵੋ। ਉਹ ਸੂਧਾ ਤੇ ਉਦਾਰਚਿਤ ਸਾਧੂ ਹੈ। ਦੁਨੀਆਂਦਾਰ ਹਰ ਕਾਰਜ ਵਿਚ ਆਪਣੀ ਸੋਭਾ ਜਣੌਤ ਨੂੰ ਮਾੜਾ ਹੀ ਕਰਮ ਧਰਮ ਕਰਦੇ ਹਨ। ਚੰਗਾ ਹੋਇਆ ਬਿਆਜ ਲੈਣ ਵਾਲੇ ਦਾ ਪਦਾਰਥ ਨਹੀ ਪਿਆ ਸਾਧਾਂ ਦੇ ਨੇਮ ਵਿਚ।ਐਸੇ ਸਤਿਸੰਗਾਂ ਵਿਚ ਚੰਗਾ ਹਿੱਸਾ ਹੀ ਪੈਣਾ ਚਾਹੀਦਾ ਹੈ। ਸਤਿਗੁਰੂ ਜੀ ਲਾਹੌਰ ਗੁਰੂ ਅਰਜਨ ਨਗਰ, ਪੰਡਿਤ ਤੀਰਥ ਰਾਮ ਦੀ ਮੋਟਰਾਂ ਦੀ ਦੁਕਾਨ ਤੋ ਕੁਝ ਸਮਾਨ ਵੇਖ ਰਹੇ ਸੀ।

ਇਕ ਪਠਾਣ ਕੰਬਲ ਵੇਚਣ ਵਾਲਾ ੬੦-੬੫ ਸਾਲ ਦਾ ਉਚਾ ਲੰਮਾ ਆਇਆ। ਸਤਿਗੁਰੂ ਜੀ ਕੰਬਲ ਦਾ ਮੁਲ ਪੁਛਿਆ। ਉਸ ਸਾਢੇ ਅਠਾਰਾਂ ਕਹੇ, ਤੇ ਸਤਿਗੁਰੂ ਜੀ ਸੇਵਕਾਂ ਤੋਂ ਰਕਮ ਦਿਵਾ ੬-੭ ਕੰਬਲ ਲਏ। ਥੋੜੀ ਦੇਰ ਬਾਅਦ ਉਹ ਪਠਾਣ ਫੇਰ ਆਇਆ। ਪੰਡਿਤ ਜੀ ਨੂੰ ਪੁਛਿਆ, ਉਹ ਬਜ਼ੁਰਗ ਕਿਧਰ ਗਏ ਹਨ ਜਿਨਾਂ ਮੈਥੋਂ ਕੰਬਲ ਲਏ ਹਨ ਤੇ ਉਹ ਕੌਣ ਹਨ?

ਪੰਡਿਤ ਜੀ ਦੱਸਿਆ, ਉਹ ਨਾਮਧਾਰੀਆਂ ਦੇ ਸਤਿਗੁਰੂ ਜੀ ਹਨ। ਪਠਾਣ ਕਿਹਾ, ਉਹ ਅੱਲਾਦਾਨੂਰ ਹਨ। ਮੈਥੋਂ ਉਨ੍ਹਾਂ ਦੇ ਅਗੇ ਝੂਠ ਨਹੀ ਬੋਲਿਆ ਗਿਆ ਤੇ ਦਿਲ ਨੂੰ ਉਨ੍ਹਾਂ ਦੇ ਦੀਦਾਰ ਕਰਨ ਦੀ ਤਲਬ ਲਗੀ ਹੈ। ਸਾਡੇ ਮਜਹਬ ਵਿਚ ਕਹਿੰਦੇ ਹਨ, ਜਿਸ ਦੇ ਸਾਹਵੇਂ ਝੂਠ ਨਾ ਬੋਲਿਆ ਜਾਵੇ, ਤੇ ਰੱਬੀ ਪਿਆਰ ਦੀ ਖਿੱਚ ਪੈ ਦੀਦਾਰ ਨੂੰ ਦਿਲ ਕਰੇ, ਉਹ ਪੈਗੰਬਰ ਹੁੰਦਾ ਏ।

ਇਹ ਸੁਣ ਤੀਰਥ ਰਾਮ ਜੀ ਕਿਹਾ, ਜੇ ਤੇਰਾ ਯਕੀਨ ਹੈ ਤਾਂ ਤੂੰ ਦਿਲੋਂ ਯਾਦ ਕਰ। ਤੈਨੂੰ ਹੁਣੇ ਹੀ ਮਿਲ ਪੈਣਗੇ। ਉਹ ਪਠਾਣ ਏਧਰ ਓਧਰ ਨਿਗਾਹ ਖਿਲਾਰ ਫਿਰਨ ਲਗਾ। ਸਤਿਗੁਰੂ ਜੀ ਭੀ ਇਕ ਪਾਸਿਉਂ ਆਏ ਤਾਂ ਉਹ ਪਠਾਣ ਭਜ ਕੇ ਚਰਨਾਂ ਤੇ ਡਿਗ ਰੋਣ ਲਗ ਪਿਆ।

ਸਤਿਗੁਰੂ ਜੀ ਬਾਹੋਂ ਫੜ ਉਠਾ ਕਿਹਾ, ਖਾਨ ਜੀ ਤੁਸੀ ਸਾਡੇ ਵਲ ਰਕਮ ਭੁਲ ਗਏ ਕਿ ਹੋਰ ਗਲ ਏ। ਉਸ ਪਠਾਣ ਕਿਹਾ, ਦਮ ਨਹੀ ਕੰਮ ਭੁਲ ਗਿਆ ਹਾਂ। ਮੈਂ ਤਦੋਂ ਆਪ ਨੂੰ ਪਛਾਣ ਨਹੀ ਸਕਿਆ। ਤੁਸੀਂ ਖੁਦਾ ਦਾ ਨੂਰ ਹੋ ਤੇ ਦਿਲ ਮੋਹ ਖੋਹ ਲੈਣ ਵਾਲੇ ਹੋ। ਕਹਿ ਉਸ ਨੇ ਅਭੱਕ ਹੋ ਸਤਿਗੁਰੂ ਜੀ ਨੂੰ ਜੱਫੀ ਪਾ ਲਈ ਤੇ ਬਾਅਦ ਹੱਥ ਜੋੜ ਕਿਹਾ, ਬੱਸ ਮੇਰਾ ਕੰਮ ਜੋ ਰਹਿ ਗਿਆ ਸੀ, ਸੋ ਹੋ ਗਿਆ ਹੈ, ਕਹਿ ਚਲਾ ਗਿਆ। ਬਾਅਦ ਇਕ ਸਿੱਖ ਅਰਜ ਕੀਤੀ, ਆਪ ਨੇ ਉਸ ਤੋਂ ਕੋਈ ਪਰਹੇਜ ਨਹੀ ਕੀਤਾ। ਤਾਂ ਸਤਿਗੁਰੂ ਜੀ ਉਤਰ ਦਿੱਤਾ, "ਕੀ ਜਾਣਾ ਕਿਹੜੇ ਭਾਉਦੇ ਉਸ ਅਕਾਲ ਨੂੰ।" ਉਹਨੂੰ ਕਰਤੇ ਜੋ ਜਣਾਇਆ, ਮੈਂ ਕਿਉਂ ਹੋਰ ਦੁਖੀ ਕਰਦਾ। ਇਹ ਵਾਰਤਾ ਮੈਨੂੰ ਪੰਡਿਤ ਜੀ ਦਿੱਲੀ ਸ੍ਰ:ਭਗਵਾਨ ਸਿੰਘ ਜੀ ਦੇ ਕਾਰਖਾਨੇ ਸੁਣਾਈ ਸੀ ਏਕ ਸਮੇਂ।

## ੧ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਵਲੋਂ ਰਤਨ ਸਿੰਘ (ਘਟਾਔੜੇ)

ਕੰਪਾਲਾ (ਯੁਗਾਂਡਾ) ਅਫ੍ਰੀਕਾ ਦੀ ਇਹ ਯਾਦਗਾਰੀ ਤਸਵੀਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ੧੯੫੩ ਵਿਚ ਹੋਏ ਦੂਸਰੇ ਦੌਰੇ ਦੀ ਹੈ ਜਿਸ ਵੇਲੇ ਨਾਮਧਾਰੀ ਫਰਨੀਚਰ ਦੀ ਵਰਕਸ਼ਾਪ ਵਿਖੇ ਪਵਿੱਤਰ ਚਰਣ ਪਾਕੇ ਕਿਰਤਾਰਥ ਕੀਤਾ (ਉਸ ਵੇਲੇ ਫਰਮ ਦੇ ਮਾਲਕ ਸੂਬਾ ਅਵਤਾਰ ਸਿੰਘ ਜੀ ਤੇ ਇਹਨਾਂ ਦੇ ਰਿਸ਼ਤੇਦਾਰ ਰਤਨ ਸਿੰਘ ਹੋਰੀ ਸਨ)

ਤਸਵੀਰ ਦੀ ਜਾਣਕਾਰੀ: ਵਿਚਕਾਰ ਕੁਰਸੀ ਤੇ ਸਸ਼ੋਭਤ ਹਨ ਦੀਨ ਦਿਆਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ। ਬੈਠੇ ਖਬੇ ਤੋਂ ਸੱਜੇ - ਪਹਿਲੇ ਦੋ ਸਜਣਾਂ ਦੇ ਨਾਮ ਚੇਤੇ ਨਹੀਂ, ਤੀਸਰੇ ਹਨ ਸੂਬਾ ਅਵਾਤਰ ਸਿੰਘ ਜੀ ਦੇ ਵਡੇ ਸਪੁੱਤ੍ਰ ਹਰਜਿੰਦਰ ਸਿੰਘ ਇਹਨਾਂ ਦੇ ਨਾਲ ਸੰਤ ਗੁਰਚਰਨ ਸਿੰਘ ਤੇ ਉਹਨਾਂ ਦਾ ਲੜਕਾ, ਸ੍ਰ. ਜੋਗਿੰਦਰ ਸਿੰਘ ਸਿਆਨ, ਮੋਹਰੇ ਬੈਠੇ ਸੰਤ ਚਰਨ ਸਿੰਘ ਭਾਰਜ

ਤੇ ਇਨਾਂ ਦੇ ਪਿਛੇ ਬੈਠੇ ਸੂਬਾ ਦਰਸ਼ਨ ਸਿੰਘ ਜੀ ਨੈਰੋਬੀ ਵਾਲੇ ਤੇ ਇਹਨਾਂ ਦੇ ਨਾਲ ਸੰਤ ਗੁਰਬਚਨ ਸਿੰਘ ਜੀ ਭੋਗਲ ਤੇ ਨਾਲ ਅਫ਼੍ਰੀਕਨ (ਮਸੋਕੋ) ਪਹਿਲੀ ਲਾਈਨ ਵਿਚ ਖੜੇ ਖਬੇ ਤੋਂ ਸੱਜੇ :- ਅਫ਼੍ਰੀਕਨ (ਦਾਉਦ) ਗਿਆਨੀ ਕੇਸਰ ਸਿੰਘ ਜੀ ਰੀਹਲ, ਸੰਤ ਦਰਸ਼ਨ ਸਿੰਘ ਤੇ ਖਜਾਨ ਸਿੰਘ ਜੀ ਰਾਗੀ, ਸ੍ਰੀ ਮਹਾਰਾਜ ਬੀਰ ਸਿੰਘ ਜੀ, ਰਤਨ ਸਿੰਘ ਤੇ ਸੂਬਾ ਦਸੋਧਾ ਸਿੰਘ ਜੀ ਤੇ ਸ੍ਵਰਣ ਸਿੰਘ ਚਾਨਾ, ਸ੍ਰ ਜਗਤ ਸਿੰਘ ਤੇ ਅਫ਼੍ਰੀਕਨ। ਪਿਛਲੀ ਲਾਈਨ ਵਿਚ ਖਲੋਤੇ :- ਅਫ਼੍ਰੀਕਨ ਆਰਚੀਟੈਕਟ ਗੁਰਬਚਨ ਸਿੰਘ ਜੰਡੂ, ਸੰਤ ਸ੍ਵਰਣ ਸਿੰਘ ਕਲਸੀ, ਚੋਰ ਕਰ ਰਹੇ ਸੰਤ ਪ੍ਰੀਤਮ ਸਿੰਘ ਜੀ (ਪੱਟੀ) ਵਾਰੇ ਨਾਲ ਗਿਆਨ ਸਿੰਘ ਢੁਲਕਈ ਸੂਬਾ ਲਾਲ ਸਿੰਘ ਜੀ ਨੈਰੋਬੀ, ਪ੍ਰੀਤਮ ਸਿੰਘ ਤੇ ਗਿਆਨ ਸਿੰਘ ਪਿਛੇ ਤੇ ਸੂਬਾ ਲਾਲ ਸਿੰਘ ਤੇ ਰਤਨ ਸਿੰਘ ਦੇ ਪਿਛਲੇ ਸਜਨਾਂ ਦੇ ਨਾਮ ਚੇਤੇ ਨਹੀਂ। ਰਤਨ ਸਿੰਘ ਤੇ ਸੂਬਾ ਦਸੋਧਾ ਦੇ ਵਿਚਕਾਰ ਪਿਛੇ ਸੰਤ ਸੋਹਣ ਸਿੰਘ ਤੇ ਇਹਨਾਂ ਦੇ ਪਿਛੇ ਸੂਬਾ ਅਵਤਾਰ ਸਿੰਘ ਜੀ ਤੇ ਇਹਨਾਂ ਦੇ ਨਾਲ ਖੜੇ ਸੰਤ ਪੂਰਣ ਸਿੰਘ (ਪਧਾਣੇ) ਸੂਬਾ ਦਸੋਧਾ ਸਿੰਘ ਸ੍ਵਰਣਸਿੰਘ ਚਾਨਾ ਦੇ ਵਿਚਕਾਰ ਸੰਤ ਚੂਹੜ ਸਿੰਘ ਜੀ ਨਗਰ ਵਾਲੇ।

ਵੈਸੇ ਤਾਂ ਇਹਨਾਂ ਵਿਚ ਕਾਫੀ ਮਹਾਨ ਵਿਅੱਕਤੀਆਂ ਹਨ ਤੇ ਇਸ ਵੇਲੇ ਸੂਬਾ ਅਵਤਾਰ ਸਿੰਘ ਜੀ ਤੇ ਇਹਨਾਂ ਦੇ ਛੋਟੇ ਭਾਈ ਹਜਾਰਾ ਸਿੰਘ ਦੇ ਬ੍ਰਖੁਦਾਰ ਸ੍ਵਰਣਸਿੰਘ ਚਾਨਾ ਦੀ ਜੀਵਨੀ ਬਾਬਤ ਅਪਣੀ ਜਾਣਕਾਰੀ ਮੁਤਾਬਕ ਕੁਝ ਲਾਈਨਾਂ ਅੰਕਤ ਕੀਤੀਆਂ ਹਨ:-

ਸੂਬਾ ਅਵਤਾਰ ਸਿੰਘ ਜੀ ਦਾ ਜਨਮ ਰਾਮਗੜ੍ਹੀਆ ਘਰਾਣੇ ਵਿਖੇ ਬੀਰ ਪਿੰਡ ਜਿਲਾ ਜਲੰਧਰ ਸ੍ਰ ਉਜਾਗਰ ਸਿੰਘ ਜੀ ਚਾਨਾ ਦੇ ਗ੍ਰਹਿ ਵਿਖੇ ਹੋਇਆ। ਪਿੰਡ ਵਿਚ ਖਾਲਸਾ ਸਕੂਲ ਹੋਣ ਕਰਕੇ ਪੰਜਾਬੀ ਲਿਖਣ ਪੜ੍ਹਨ ਤੇ ਅਸ਼ਨਾਨ ਪਾਠ ਕਰਨ ਦਾ ਅਭਿਆਸ ਬਚਪਨ ਤੋਂ ਹੀ ਸੀ ਮੁਢ ਤੋਂ ਹੀ ਗੁਰਬਾਣੀ ਦੇ ਨਿਤਨੇਮੀ ਸਨ। ਰਿਸ਼ਤੇ ਦਾ ਸਨਬੰਧ ਹੋਣ ਕਰਕੇ ਸੂਬ, ਦਸੋਧਾਂ ਸਿੰਘ ਜੀ ਦੇ ਲੜਕੇ ਦੇ ਵਿਆਹ ਗਿਆ ਨੂੰ ਭਜਨ ਦਸਿਆ ਗਿਆ ਲੇਕਨ ਕਾਫੀ ਲੰਮਾ ਸਮਾਂ ਇਧਰਲੇ ਪਾਸੇ ਧਿਆਨ ਨ ਗਿਆ। ਅਫ਼੍ਰੀਕਾ ਤਾਂ ਭਾਵੇਂ ਪਹਿਲੋਂ ਭੀ ਜਾ ਆਏ ਸਨ ਲੇਕਨ ਦੁਬਾਰਾ ਗਿਆਂ ਨੈਰੋਬੀ ਕੰਮ ਤੇ ਲਗੇ ਤੇ ਸੂਬਾ ਲਾਲ ਸਿੰਘ ਜੀ ਤੇ ਨੈਰੋਬੀ ਦੀ ਨਾਮਧਾਰੀ ਸੰਗਤ ਨਾਲ ਸੰਪਰਕ ਹੋਣ ਤੇ ਕਾਫੀ ਸਮਾਂ ਪਹਿਲੋਂ ਬੀਜਿਆ ਹੋਇਆ ਬੀਜ ਉਗਵਿਆ ਉਹਨੀ ਦਿਨੀ ਸੂਬਾ ਲਾਲ ਸਿੰਘ ਜੀ ਦੇ ਗ੍ਰਿਹ ਵਿਖੇ ਹੀ ਨਾਮਧਾਰੀ ਸੰਗਤ ਦੀ ਇਕੱਤਰਤਾ ਹੁੰਦੀ ਤੇ ਦੀਵਾਨ ਸਜਦੇ ਸਨ ਸੇਵਾ ਸੰਭਾਲ ਲਈ ਤੇ ਸਾਧ ਸੰਗਤ ਵਿਚ ਦਿਨੋ ਦਿਨ ਰੁਚੀ ਵਧਦੀ ਗਈ ਕੁਝ ਸਮਾਂ ਇੰਡੀਆ ਰਹਿਕੇ ਵਾਪਸ ਯੁਗੰਡੇ ਜਾ ਕੇ ਨਾਮਧਾਰੀ ਫਰਨੀਚਰ ਵਰਕਸ ਦੇ ਨਾਮ ਤੇ ਕਾਰੋਬਾਰ ਚਲੋਂਦਿਆ ਰੋਜ਼ਾਨਾ ਨਿਤਨੇਮ ਤੇ ਹਫਤਾਵਾਰੀ ਦੀਵਾਨ ਸ਼ੁਰੂ ਕਰ ਦਿਤਾ। ਇਹਨਾਂ ਦੇ ਪੁਰਸ਼ਾਰਥ ਨਾਲ ਕੰਪਾਲੇ ਵਿਖੇ ਨਾਮਧਾਰੀ ਸੰਗਤ ਦੀ ਗਿਣਤੀ ਵਿਚ ਦਿਨੋ ਦਿਨ ਵਾਧਾ ਹੁੰਦਾ ਗਿਆ ਸਤਿਗੁਰਾਂ ਕਿਰਪਾ ਕੀਤੀ ਇਹਨਾਂ ਦਾ ਯਸ ਫੈਲਿਆ ਇਸੇ ਦੋਰਾਨ ਇਹਨਾਂ ਨੇ ਯੁਗੰਡੇ ਵਿਖੇ ਹੀ ਦੂਸਰੀ ਜਗਾ ਕਸੇਸੇ ਭੀ ਕਾਰੋਬਾਰ ਚਾਲੂ ਕਰ ਦਿਤਾ ਉਥੇ ਸਤਿਗੁਰਾਂ ਦੇ ਮੇਲੇ ਕਰਵਾਏ ਤੇ ਸਚੇ ਪਾਤਸ਼ਾਹ ਤੇ ਸਾਧ ਸੰਗਤ ਦੀ ਤਨੋਂ ਮਨੋ ਧਨੋ ਸੇਵਾ ਕਰਨ ਦੇ ਫਲ ਸਰੂਪ ਇਹਨਾਂ ਨੂੰ ਯੁਗੰਡੇ ਦੀ ਨਾਮਧਾਰੀ ਸੰਗਤ ਦੇ ਸੂਬਾ ਜੀ ਹੋਣ ਦਾ ਮਾਣ ਪ੍ਰਾਪਤ ਹੋਇਆ। ਇੰਡੀਆ ਜਾਕੇ ਭੀ ਸੂਬਾ ਜੀ ਦੀ ਪਦਵੀ ਰਹੀ ਤੇ ਇਥੇ ਇੰਗਲੈਂਡ ਆਕੇ ਭੀ ਸਤਿਗੁਰਾਂ ਨੇ ਇਹਨਾਂ ਦੀ ਸੇਵਾ ਭਾਵ ਨੂੰ ਮੁਖ ਰਖਦਿਆਂ ਇਥੋਂ ਦੀ ਸੰਗਤ ਦੇ ਸੂਬੇ ਭੀ ਇਹਨਾਂ ਨੂੰ ਹੀ ਬਣਾਇਆ। ਆਹੀ ਸਾਧ ਸੰਗਤ ਦੀ ਸੇਵਾ ਕਰਨੀ ਤੇ ਵ੍ਧ ਤੋਂ ਵਧ ਦਾਨ ਕਰਨਾ ਇਹਨਾਂ ਦਾ ਕੁਦਰਤੀ ਸੁਭਾਉ ਸੀ। ਹਥੀਂ ਸੇਵਾ ਕਰਕੇ ਇਹਨਾਂ ਨੂੰ ਬਹੁਤੀ ਖੁਸ਼ੀ ਹੁੰਦੀ ਸੀ। ਯੁਗੰਡੇ ਦੀ ਸਾਧ ਸੰਗਤ ਨੇ ਰਲਦੇ ੧੯੫੯ਵਿਚ ਕੰਪਾਲੇ ਹੋਲਾ

ਕਰਵਾਇਆ ਜਿਸ ਵਿਚ ਇਹਨਾਂ ਦੇ ਤੇ ਗਿਆਨੀ ਕੇਸਰ ਸਿੰਘ ਦੇ ਰਸੂਖ ਕਰਕੇ ਗੈਰ ਨਾਮਧਾਰੀ ਸੰਗਤ ਨੇ ਸੇਵਾ ਵਿਚ ਹਥ ਵਟਾ ਕੇ ਕੰਪਾਲੇ ਦਾ ਨਾਮ ਰੋਸ਼ਨ ਕੀਤਾ। ਸੂਬਾ ਜੀ ਦੇ ਦੋ ਲੜਕੇ ਹਨ ਸੰਤ ਹਰਜਿੰਦਰ ਸਿੰਘ ਜੋ ਨਾਮਧਾਰੀ ਸੰਗਤ ਲੰਡਨ ਦੇ ਮੀਤ ਪ੍ਰਧਾਨ ਤੇ ਛੋਟਾ ਰਘਬੀਰ ਸਿੰਘ ਜੋ ਰੁਵਾਂਡੇ ਅਫ੍ਰੀਕਾ ਵਿਖੇ ਹੀ ਨਾਮਧਾਰੀ ਫਰਨੀਚਰ ਵਰਕਸ ਦੇ ਨਾਮ ਤੇ ਕਾਰੋਬਾਰ ਚਲਾ ਰਿਹਾ ਹੈ ਦੋਵੇਂ ਆਪਣੇ ਪਿਤਾ ਜੀ ਦੇ ਪਾਏ ਪੂਰਨਿਆਂ ਤੇ ਚਲ ਰਹ ਹਨ ਸੂਬਾ ਜੀ ਦਾ ਸਮੁਚਾ ਪ੍ਰਵਾਰ ਨਾਮਧਾਰੀ ਪਹਿਰਾਵੇ ਤੇ ਅਸੂਲਾਂ ਵਿਚ ਪ੍ਰਪੱਕ ਹੈ। ਸਤਿਗੁਰ ਜੀ ਕਿਰਪਾ ਕਰਨ ਇਹਨਾਂ ਨੂੰ ਅੰਪਣੇ ਬਣਾਈ ਰਖਣ। ਸੂਬਾ ਅਵਤਾਰ ਸਿੰਘ ਜੀ ਦੇ ਛੋਟੇ ਭਾਈ ਹਜਾਰਾ ਸਿੰਘ ਦਾ ਲੜਕਾ ਛੋਟੇ ਹੁੰਦਿਆ ਹੀ ਅਪਣੇ ਪਿਤਾ ਜੀ ਕੋਲ ਮੰਬਾਸੇ (ਕੈਨੀਆ) ਆ ਗਿਆ ਸੀ। ਪ੍ਰਵਾਰ ਦੇ ਖਿਆਲਾਤ ਤਾਂ ਧਾਰਮਕ ਹੈ ਹੀ ਸਨ ਪਹਿਲੋਂ ਮੰਬਾਸੇ ਸੰਤ ਮਨੀ ਸਿੰਘ ਜੀ ਹੋਰਾਂ ਦੇ ਦੀਵਾਨਾਂ ਤੋਂ ਪ੍ਰਭਾਵਤ ਹੋਇਆ ਤੇ ਬਚਪਨ ਵਿਚ ਹੀ ਸੀ ਕਿ ਇਹਨਾਂ ਦੇ ਪਿਤਾ ਨੇ ਕੰਪਾਲੇ ਇਸਨੂੰ ਪੜ੍ਹਨ ਵਾਸਤੇ ਅਪਣੇ ਵਡੇ ਭਾਈ ਸੂਬਾ ਜੀ ਅਵਤਾਰ ਸਿੰਘ ਹੋਰਾਂ ਕੋਲ ਭੇਜ ਦਿਤਾ ਉਥੇ ਤਾਂ ਨਾਮ ਬਾਣੀ ਦਾ ਪ੍ਰਵਾਹ ਪਹਿਲੋਂ ਹੀ ਚਲ ਰਿਹਾ ਸੀ ਜਿਸ ਮਾਲਾ ਦਾ ਮਣਕਾ ਸੀ ਉਸੇ ਵਿਚ ਪਰੋਇਆ ਗਿਆ ਸਤਿਗੁਰਾਂ ਦੇ ਚਰਣਾਂ ਤੇ ਇਤਨਾ ਭਰੋਸਾ ਕਿ ਭਜਨ ਬੰਦਗੀ ਤੋਂ ਬਗੈਰ ਹੋਰ ਕੋਈ ਗਲ ਪਸੰਦ ਹੀ ਨਾ ਆਵੇ। ਸੰਗਤ ਦੀ ਇਕਤਰਤਾ ਵਿਚ ਬਹੁਤ ਛੇਤੀ ਮਿਕਸ ਹੋ ਗਿਆ। ਵਿਆਹ ਹੋਣ ਤੋਂ ਉਪ੍ਰੰਤ ਬਿਲਡਿੰਗ ਸੁਪਰਵਾਈਜਰੀ ਦੀ ਕੰਮ ਕਰਵੋਣ ਵਿਚ ਮਹੱਤਤਾ ਹਾਸਲ ਕੀਤੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਸਮੇਂ ਚਿਤ ਨੂੰ ਫੁਰਨਾ ਹੋਇਆ ਕਿ ਸਤਿਗੁਰੂ ਜੀ ਦੀ ਗੱਡੀ ਦੀ ਡਰਾਈਵਰੀ ਕਰਾਂ ਉਧਰ ਉਹ ਭੀ ਜਾਣੀ ਜਾਣ ਸਨ ਯੁਗੰਡੇ ਵਿਖੇ ਜੀਜੇ ਦੀਵਾਨ ਸੀ ਰਾਤ ਨੂੰ ਦੀਵਾਨ ਤੋਂ ਆਕੇ ਡੇਰੇ ਦੇ ਮੋਹਰੇ ਇਕ ਛੋਟੀ ਜਿਹੀ ਗਡੀ ਵਿਚ ਬੈਠਿਆਂ ਅਰਦਾਸ ਕੀਤੀ ਸਵੇਰੇ ਸਤਿਗੁਰਾਂ ਨੇ ਆਸਾ ਜੀ ਦੀ ਵਾਰ ਤੇ ਪਹੁੰਚਣਾ ਸੀ ਹੋਰ ਕੋਈ ਗਡੀ ਲੈ ਕੇ ਉਥੇ ਨਾ ਪਹੁੰਚਾ ਸਤਿਗੁਰਾਂ ਬਚਨ ਕੀਤਾ ਕਿ ਚਲ ਕਾਕਾ ਆਪਾਂ ਇਸੇ ਗਡੀ ਵਿਚ ਚਲਦੇ ਹਾਂ ਦੀਵਾਨ ਦੀ ਸਮਾਪਤੀ ਉਪ੍ਰੰਤ ਵਡੀਆਂ ਗੱਡੀਆਂ ਤੇ ਵਡੇ ਠੇਕੇਦਾਰ ਸਤਿਗੁਰਾਂ ਨੂੰ ਵਾਪਸ ਡੇਰੇ ਲੈ ਜਾਣ ਲਈ ਇੰਤਜਾਰ ਕਰ ਰਹੇ ਸਨ ਲੇਕਨ ਉਸ ਵਡਪ੍ਰਤਾਪੀ ਨੇ ਸਾਰਿਆਂ ਨਾਲ ਜਾਣੋ ਨਾਂਹ ਕਰ ਦਿਤੀ ਤੇ ਕਿਹਾ ਕਿ ਜਿਸ ਗੱਡੀ ਵਿਚ ਅਸੀਂ ਇਥੇ ਆਏ ਸੀ ਉਸ ਬ੍ਰਖੁਰਦਾਰ ਨਾਲ ਹੀ ਵਾਪਸ ਡੇਰੇ ਜਾਂਵਾਗੇ ਸਭ ਨਿੰਬੂਝਾਣੇ ਹੋ ਗਏ ਤੇ ਸ੍ਰਵਣ ਸਿੰਘ ਦੇ ਚਿਤ ਵਿਚ ਉਸਦੀ ਭਾਵਨਾਂ ਨਾਲ. ਸਭ ਕੁਝ ਹੋਲੇ ਲਈ ਖੁਸ਼ੀਆਂ ਦਾ ਸਮੁੰਦਰ ਠਾਠਾਂ ਮਾਰਨ ਲਗਾ ਭਰੋਸਾ ਬੱਝ ਗਿਆ ਐਸੀ ਕਿਰਪਾ ਹੋਈ ਕਿ ਜਿੰਦਗੀ ਵਿਚ ਹਥ ਕਾਰ ਵਲੇ ਚਿੱਤ ਯਾਰ ਵਲੇ ਵਾਲੀ ਗਲ ਹੋ ਗਈ ਯੁਗੰਡੇ ਕੰਪਾਲੇ ਵਿਖੇ ਮੋਜੂਦਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਿੰਨ ਦੌਰੇ ਇਸੇ ਦੇ ਗ੍ਰਿਹ ਨੂੰ ਭਾਗ ਲਾਏ ਇਥੇ ਇੰਗਲੈਂਡ ਆਕੇ ਇਕ ਛੋਟੇ ਟਾਊਨ ਸਟੋਕ ਔਨ ਟਰੈਂਟ ਵਿਖੇ ਰਹਿਕੇ ਅਨੇਕਾ ਜੀਵਾਂ ਤੋਂ ਮਾਸ ਸ਼ਰਾਬ ਦੀ ਵਰਤੋਂ ਕਰਨੀ ਹਟਾਕੇ ਸਤਿਗੁਰ ਦੇ ਚਰਨਾਂ ਵਿਚ ਲਿਆਂ ਜੋ ਭਰੋਸਾ ਗੁਰੂ ਚਰਣਾ ਤੇ ਸ੍ਰਵਣ ਸਿੰਘ ਨੂੰ ਸੀ ਉਹ ਕਾਬਲੇ ਤਾਰੀਫ ਸੀਂ। ਸਤਿਗੁਰਾਂ ਦੀ ਅਤਿਅੰਤ ਬਖਸ਼ਸ਼ ਕਾਰਨ ਹੀ ਇਹ ਸਭ ਕੁਝ ਉਸਨੂੰ ਪ੍ਰਾਪਤ ਹੋ ਸਕਿਆ ਸੀ। ਸ੍ਰਵਣ ਸਿੰਘ ਦਾ ਲੜਕਾ ਬ੍ਰਖੁਦਾਰ ਹਰਮਿੰਦਰ ਸਿੰਘ ਭੀ ਆਪਣੇ ਪਿਤਾ ਦੇ ਪਾਏ ਪੂਰਨਿਆ ਤੇ ਚਲਦਾ ਹੈ ਤੇ ਸਤਿਗੁਰ ਚਰਣਾਂ ਤੇ ਪੂਰਾ ਭਰੋਸਾ ਰਖਦਾ ਹੋਇਆ ਸਾਧ ਸੰਗਤ ਦੇ ਕੰਮਾਂ ਵਿਚ ਪੂਰਾ ਸਹਿਯੋਗ ਦਿੰਦਾ ਹੈ।

ਨੋਟ : ਭਾਵੇਂ ਇਹ ਦੋਨੋ ਵਿਅਕਤੀਆਂ ਚਾਚਾ ਭਤੀਜਾ ਦੁਨਆਵੀ ਤੋਰ ਤੇ ਸੰਸਾਰ ਵਿਚ ਨਹੀ ਹਨ ਲੇਕਿਨ ਇਹਨਾ ਦੇ ਕੀਤੇ ਕੰਮ, ਸਦਾ ਕਾਇਮ ਰਹਿਣਗੇ।



# ਸੰਗੀਤ ਇੱਕ ਬੈਕੁੰਠ

ਪੀ.ਐਸ. 'ਕੰਵਲ'

ਸੰਗੀਤ ਜਦ ਤੋਂ ਸੰਸਾਰ ਦੀ ਰਚਨਾ ਹੋਈ ਹੈ, ਓਦੋਂ ਤੋਂ ਹੀ ਪ੍ਰਾਣੀਆਂ ਦੇ ਮਨੋ ਰੰਜਣ ਲਈ ਕਾਵਿ ਕਲਾ ਤੇ ਸੰਗੀਤ ਕਲਾ ਦੀ ਵੀ ਸਿਰਜਣਾ ਕੀਤੀ ਗਈ ਹੈ। ਸੰਗੀਤ. ਨੱਚਣਾ, ਗਾਉਣਾ ਅਤੇ ਬਜੋਣਾ ਇਨ੍ਹਾਂ ਤਿੰਨਾਂ ਦੇ ਸਮੁਦਾਏ (ਇੱਕਠ) ਤੋਂ ਸੰਗੀਤ ਬਣਦਾ ਹੈ ਜੀ।

ਗੁਰੂ ਗ੍ਰੰਥ ਜੀ ਵਿਚ ਸੰਗੀਤ ਪਿੰਗਲ ਅਨੁਸਾਰ ਛੰਦਾ ਦੀ ਵਰਤੋਂ ਕੀਤੀ ਗਈ ਹੈ। ਦਸਮ ਗ੍ਰੰਥ ਜੀ ਵਿਚ ਕੁੱਛ ਛੰਦ ਸੰਗੀਤ ਪਿੰਗਲ ਦੇ ਹਨ ਤੇ ਬਹੁਤ ਸਾਰੇ ਕਾਵਿਆਂ ਪਿੰਗਲੋ ਦੇ, ਛੰਦ ਰਚੇ ਗਏ ਹਨ। ਗੁਰੂ ਗ੍ਰੰਥ ਜੀ ਦੇ ਛੰਦ ਗੰਧਰਵ ਉਪਵੇਦ ਦੇ ਅਨੁਸਾਰੀ ਹਨ, ਜਿਸ ਵਿਚ ਬ੍ਰਹਿਮ ਗਿਆਨੀ ਮਹਾ ਪੁਰਖਾਂ ਨੇ ਇੱਕ ਤਾਲ (ਘਰ) ਤੋਂ ਲੈ ਕੇ ਵੱਖ, ਵੱਖ ਰਾਗਾਂ ਨੂੰ ਇਹ ਸਤਾਰਾਂ ਤਾਲਾ (ਘਰ) ਵਿਚ ਗਾਵਿਆ ਅਲਾਪਿਆ ਹੈ। ਦਸਮ ਜੀ ਨੇ ਦਸਮ ਗ੍ਰੰਥ ਵਿਚ ਵੀ ਕਈਆਂ ਛੰਦਾ ਦਾ ਉਚਾਰਣ ਸੰਗੀਤ ਨਾਲ ਜੋੜਕੇ ਉਚਾਰਣ ਕੀਤਾ ਹੈ:-

ਜੈਸੇ: ਰਾਮ ਰਾਵਣ ਯੁਧ ਵਿਚ, ਸੰਗੀਤ ਛਪੈ ਛੰਦ ਦਾ ਉਚਾਰਣ ਹੈ। ਯਥਾ :-

*ਕਾਗੜ ਦੀ ਕੁਪਿਯੋ ਕਪਿ ਕਟਕ, ਬਾਗੜ ਦੀ ਬਾਜਣ ਰਣ ਬੱਜੀਯ॥*
*ਤਾਗੜ ਦੀ ਤੇਗ ਝਲ ਹਲੀ, ਗਾਗੜ ਦੀ ਜੋਧਾ ਗਲ ਗੈਜੀਯ॥*
*ਸਾਗੜ ਦੀ ਸੂਰ ਸਮੂਹੋ, ਨਾਘੜ ਦੀ ਨਾਰਦ ਮੁਨਿ ਨੱਚਯ॥*
*ਬਾਗੜ ਦੀ ਬੀਰ ਬੈਤਾਲ, ਆਗੜ ਦੀ ਆਰਣ ਰੱਚੀਯ॥*
*ਸੰ ਸਾਗੜ ਦੀ ਸੁਭੱਟ ਨਚੇ ਸਮਰ, ਫਾਗੜ ਦੀ ਫੂੰਕ ਫਣੀਅਰ ਕਰੈਂ॥*
*ਸੰ ਸਾਗੜ ਦੀ ਸੰਮਟੈ ਸੁੰਕੜੈ, ਫਣ ਪਤਿ ਫਣ ਫਿਰ ਫਿਰ ਧਰੈਂ॥*

ਸਾਡੇ ਬ੍ਰਹਿਮ ਗਿਆਨੀ ਸਤਿਗੁਰੂਆਂ ਨੇ ਸੰਗੀਤ ਨੂੰ ਬਹੁਤ ਉੱਚਾ ਦਰਜਾ ਦਿੱਤਾ ਹੈ, ਇਸ ਲਈ ਅਪਣੀ ਸਾਰੀ ਰਚਨਾ ਸੰਗੀਤ ਵਿਚ ਹੀ ਕੀਤੀ ਵੇਦਾਂ ਵਿਚ ਵੀ ਸੰਗੀਤ ਦੀ ਬੜੀ ਮਹਿਮਾਂ ਗਾਈ ਹੈ, ਇਸ ਕਰਕੇ ਏਹ ਸੰਗੀਤ ਧੁਨਾਂ ਰਾਜਆਂ, ਮਹਾਰਾਜਿਆਂ, ਸੰਤਾਂ, ਭਗਤਾਂ, ਡੇਰਆਂ ਵਿਚ ਤੇ ਗੁਰੂ ਅਵਿਤਾਰਾਂ ਦਾ ਅੰਗ ਬਣਿਆ ਰਿਹਾ ਹੈ। ਇਸ ਕਰਕੇ ਹੀ ਇਸ ਸੰਗੀਤ ਨੂੰ ਬੈਕੁੰਠ ਦਾ ਸਥਾਨ ਪ੍ਰਾਪਤ ਹੈ।

ਗੁਰੂ ਗ੍ਰੰਥ ਜੀ ਤੋਂ ਬਾਹਰਲੀ ਭਗਤਾਂ ਦੀ ਬਾਣੀ ਗੁਰਬਾਣੀ ਦਾ ਦਰਜਾ ਨਹੀ ਰਖਦੀ, ਪ੍ਰੰਤੂ ਗੁਰੂ ਨਾਨਕ ਦੇਵ ਜੀ ਨੇ ਹੀ ਭਗਤ ਬਾਣੀ ਨੂੰ ਅਪਣੀ ਰਸਨਾ, ਦੁਆਰਾ ਸੋਧ ਕੇ ਇਸਨੂੰ ਗੁਰਬਾਣੀ ਦੀ ਤੁਲਣਾ ਦਿੱਤੀ ਹੈ ਤਾਂਹੀ ਏਹ ਗੁਰੂ ਗ੍ਰੰਥ ਜੀ ਵਿਚ ਅਕਾਲ ਪੁਰਖ ਗੁਰੂਆਂ ਦੀ ਬਾਣੀ ਨਾਲ ਸੋਭਾ ਦੀ ਪਾਤਰ ਬਣੀ ਹੈ। ਪੜੋ ਮੇਰੀ ਲਿਖੀ ਗੁਰਬਾਣੀ ਅਤੇ ਭਗਤ ਬਾਣੀ ਦੇ ਸੂਖਸਮ ਭੇਦ ਦਾ ਵਿਵੇਚਨ ਨਾਮ ਦੀ ਪੁਸਤਕ 'ਕੰਵਲ'।

ਏਹ ਇਕ ਅਟਲ ਸਚਾਈ ਹੈ ਕਿ ਪੁਰਖ ਦੇ ਮਨਦੇ ਬਹਿਲਾਵੇ ਲਈ ਆਪਣੇ ਮਨ, ਤਨ ਨੂੰ ਖੁਸ਼ੀ ਰਖਣ ਲਈ, ਕੋਈ ਨਾ ਕੋਈ ਮਨੋਰਜੰਨ ਅਵਸ਼ਯ ਹੋਣਾ ਚਾਹੀਦਾ ਹੈ। ਮਨੋਰੰਜਣ ਹਰ ਮਨੁੱਖ ਲਈ ਇਸਦੀ ਅਪਣੀ ਰੁਚੀ ਅਨੁਸਾਰ ਅਤੇ ਸੰਗਤ ਕਰਨ ਤੇ ਨਿਰਭਰ ਹੁੰਦਾ ਹੈ। ਜੈਸੇ ਗੁਰੁਵਾਕ ਹੈ:- *ਜੋ ਜੈਸੀ ਸੰਗਤ ਕਰੇ ਸੋ ਤੈਸੋ ਫਲ ਪਾਏ"* ਸੋ ਅੱਜ ਦੇ ਯੁਗ ਵਿਚ ਕੰਪੀਊਟਰ, ਰੇਡੀਓ, ਟੈਲੀਵਿਜ਼ਨ ਆਦ ਨੂੰ ਸਿਖੇਣ ਲਈ ਗੁਰੂ (ਉਸਤਾਦ) ਦੀ ਲੋੜ ਹੈ, ਗੁਰੂ ਵਾਕ ਹੈ:- *"ਦੂਸਰ ਹੋਇ ਤਾ ਸੋਝੀ ਪਾਵਣਿਆਂ"* ਭਾਵ ਬਿਨਾਂ ਕਿਸੇ ਅੱਛੇ ਸੁਲਝੇ ਹੋਏ ਪ੍ਰਾਣੀ ਤੋਂ ਸਿਖਆ ਲਈ ਬਿਨਾ ਕੋਈ ਵੀ ਕੰਮ ਫਲੀ ਭੂਤ ਨਹੀਂ ਹੋ ਸਕਦਾ। ਜਿਸਨੂੰ ਅਧਿਆਤਮਿਕਤਾ ਦੀ ਤਲਾਸ਼ ਹੈ, ਓਹਨੂੰ ਏਸੇ ਹੀ ਮ੍ਰਤਬੇ ਤੇ ਪਹੁੰਚੇ ਹੋਏ ਸਤਿਪੁਰਖ ਦੀ ਲੋੜ ਹੈ, ਜਿਸਨੂੰ ਸੰਗੀਤ ਗਉਣ ਦੀ ਤੇ ਬਾਦਿਨ ਬਜੋਣ ਦੀ ਇੱਛਾਂ ਹੁੰਦੀ ਹੈ। ਉਸਨੂੰ ਸੰਗੀਤ ਮਾਸਟਰ ਅਤੇ ਬਜੰਤ੍ਰੀ ਦੀ ਢੂੰਡ ਭਾਲ ਕਰਨੀ ਪੈਂਦੀ ਹੈ। ਗੁਰਬਾਣੀ ਬ੍ਰਹੰਮ ਗਿਆਨੀਆਂ ਦੀ ਰਚਨਾ ਹੈ ਇਸ ਦੇ ਅਰਥ ਭਾਵਾਰਥ ਸਮਝਣ ਲਈ ਮਹਾਨ ਆਤਮਾ ਦੀ ਅਵੱਸਯ ਲੋੜ ਪਵੇਗੀ- ਗੁਰਵਾਕ:- *"ਗੁਰੂ ਕੀ ਬਾਣੀ ਗੁਰ ਤੇ ਜਾਤੀ"* ਗੁਰੂ ਦੀ ਬਾਣੀ ਗੁਰੂ ਬਿਨਾਂ ਨਹੀਂ ਜਾਣੀ ਜਾ ਸਕਦੀ। ਸਾਰਾਂਸ਼ ਏਹ ਹੋਇਆ ਕਿ ਹਰੇਕ ਕੰਮ ਸਿੱਖਣ ਲਈ ਗੁਰੂ ਉਸਤਾਦ ਦੀ ਲੋੜ ਹੈ। ਗੁਰੂ ਨਾਨਕ ਦੇਵ ਜੀ ਦੀ ਬਾਣੀ (ਬਚਨ) ਏਹ ਪੁਕਾਰ ਪੁਕਾਰ ਕਹਿ ਰਹੇ ਹਨ:- *"ਗੁਰੂ ਬਿਨ ਘੋਰ ਅੰਧਾਰ ਗੁਰੂ ਬਿਨ ਸਮਝ ਨਾ ਆਵੈ"* ਅਤੇ ਬਿਨ ਪਉੜੀ ਗੜ੍ਹ ਕਿਓ ਚੜੇ ਮਨਦਾ ਅੰਧੇਰਾਂ ਦੂਰ ਕਰਨ ਲਈ ਤੇ ਕੋਠੇ ਚੜ੍ਹਨ ਲਈ ਪਉੜੀ (ਸੀਹੜੀ) ਦੀ ਲੋੜ ਹੈ, ਪਰ *"ਸਤਿਗੁਰੂ ਹਥ ਕੁੰਜੀ ਹੋਰਤ ਦਰ ਖੁਲੈ ਨਾਂਹੀ, ਗੁਰ ਪੂਰੇ ਭਾਗ ਮਿਲਾਵਣਿਆ"* ਵਾਰਸ਼ ਸ਼ਾਹ ਨੇ ਵੀ ਇਸਾਰਾ ਕੀਤਾ ਹੈ:- *ਬਾਝ ਮੁਰਛਦੋਂਦਾਂ ਰਾਹ ਨਾ ਹਥ ਆਵੈ ਦੁੱਧ ਬਿਨਾਂ ਨਾ ਰਿੱਝਦੀ ਖੀਰ ਮੀਆਂ।*

ਸਾਡੇ ਸਾਰੇ ਗੁਰੂ ਜੀਆਂ ਨੇ (ਗੁਰੂ ਨਾਨਕ ਦੇਵ ਜੀ ਤੋਂ ਲੈਕੇ) ਗੁਰਬਾਣੀ ਉਚਾਰਣ ਕਰਕੇ, ਅਨੇਕਾ ਰਾਗਾਂ ਤਾਲਾ ਨਾਲ ਸ਼ਸੋਭਤ ਕੀਤਾ ਹੈ। ਤਾਂ ਕੇ ਇਸ ਤੋਂ ਹਰ ਇਕ ਪ੍ਰੇਮੀ ਸਿੱਖ ਲਾਭ ਉਠਾ ਸਕੇ। ਪ੍ਰੰਤੂ ਲਾਭ ਦੀ ਪ੍ਰਾਪਤੀ ਤਾਂ ਹੀ ਮਿਲੇਗੀ ਜੇ ਇਸ ਧਾਰਨਾ ਦੇ ਢੂੰਡਾਓ ਨੇ ਪਹਲਾ ਇਸ ਗੁਰੂਬਾਣੀ ਦੀ ਸਮਝ ਰਖਣ ਵਾਲੇ ਨੂੰ ਗੁਰੂ. ਬੰਣਾ ਲਿਆ ਹੋਵੇਗਾ। ਦਾਸ ਨੇ ਵੀ ਗੁਰੂ ਧਾਰਨ ਕਰਕੇ ਹੀ ਇਸ ਸੰਗੀਤ ਵਿਦਆਂ ਨੂੰ ਸਿਖਆ ਤੇ ਕਾਵਿ ਦਾ ਵੀ ਅਧੈਨ ਗੁਰੂ ਪਾਸੋਂ ਹੀ ਪੁੱਛਿਆ। ਅਤੇ ਕਈ ਗੋੜ ਭਾਵ ਰਾਗਾਂ ਕਵਿਤਾ ਸੰਬੰਧੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤੋਂ ਬੀ ਪ੍ਰਾਪਤ ਕੀਤੇ ਹਨ। ਅੱਜ ਦੇ ਰਾਗੀਆਂ (ਬਹੁਤੀਆਂ) ਨੂੰ ਗੁਰਬਾਣੀ ਵਿਚ ਲਿਖੇ ਘਰੁ-ਤਾਲ ਦਾ ਹੀ ਗਿਆਨ ਨਹੀਂ, ਜੋ ਸਾਫ ਸਮਝ ਵਿਚ ਆ ਜਾਂਦਾ ਹੈ? ਜੈਸੇ ਤਿੰਨ ਤਾਲ (ਘਰ) ਦੀਆਂ ਸੋਲਾਂ ਮਾਤ੍ਰਾਂ ਅਤੇ ਤਾਲ (ਤਾਲੀਆਂ) ਤਿਨ ਹੁੰਦੀਆਂ ਹਨ। ਚਾਰ ਤਾਲ (ਘਰ) ਦੀਆਂ ਬਾਰਾਂ ਮਾਤ੍ਰਾਂ ਅਤੇ ਤਾਲੀਆਂ ਚਾਰ ਹਨ, ਇਸ ਪਰ ਲਿਖਾ ਹੈ:-

ਦੋਹਰਾ:- *ਦੁਆਦਸ ਤੀਆਂ ਮੁਸਕਾਤ ਮ੍ਰਿਦ, ਬ੍ਰਹੰਮ ਰੂਪ ਜਗਪਾਲ।।*
*ਚਾਰ ਤਾਲ ਹੈ ਕਾਲ ਯੁਤ, ਸੁ ਕਵਿ ਭਨਤ਼ ਚੋਤਾਲ।।*

ਗੁਰੂ ਅਰਜਨ ਪੰਚਮ ਗੁਰੂ ਜੀ ਨੇ ਰਾਗ ਆਸਾਵਰੀ ਵਿਖੇ ਸਤਾਰਾ ਤਾਲ (ਘਰ) ਵਿਚ ਗੁਰਬਾਣੀ ਦਾ ਅਲਾਪ ਕਰਕੇ, ਸ਼ਰੋਮਣੀ ਸੰਗੀਤਕਾਰਾਂ ਨੂੰ ਮਾਤ ਪਾ ਦਿਤਾ ਜਿਥੇ ਤੋੜੀ ਕੋਈ ਗਵੀਆਂ ਅਜ ਏਸ ਸਿਖਰ ਨੂੰ ਛੋਹੁ ਨਹੀ ਸਕਿਆਂ। ਏਹ ਅਵੱਸਯ ਹੋ ਜਾਂਦਾ ਹੈ ਕ ਇਸ ਅਗੋਮੀ ਤੱਥਾਂ ਨੂੰ ਸਮਝਣ ਲਈ ਅਵੱਸਯ ਗੁਰੂ ਦੀ ਲੋੜ ਭਾਸਦੀ ਹੈ। ਜੋਹੜੇ ਗਿਆਨ ਹੀਣ ਮਨੁੱਖ ਇਸ ਗੁਰੂ ਤੱਥ ਨੂੰ ਨਹੀਂ ਸਮਝੇ, ਓਹਨਾਂ ਨੂੰ ਅਗਿਆਨੀ ਹੀ ਸਮਝਣਾ ਚਾਹੀਦਾ ਹੈ।

## ਸੰਗੀਤ ਇਕ ਪ੍ਰੇਮ

ਸਮੂਚੇ ਦੇਸ (ਦੁਨੀਆ) ਵਿਚ ਅਨੰਦ ਅਤੇ ਮਨ ਦੀ ਇਕਾਗ੍ਰਤਾ ਲਈ ਸੰਗੀਤ ਇਕ ਮਹਾਨ ਆਤਮਾਂ ਦੀ ਖੁਸ਼ੀ ਦਾ ਸਾਧਨ ਮੰਨਿਆ ਹੈ ਜਿਸਦੀ ਧੁਨੀ ਨਾਦ, ਨ੍ਰਿਤ ਪ੍ਰਾਣੀ ਦੇ ਕੰਨਾ ਤੀਕ ਪਹੁਚਦਿਆਂ ਪ੍ਰਾਣੀ ਅਨੰਦ ਵਿਚ ਝੂਮਣ ਲਗ ਜਾਂਦਾ ਹੈ। ਪ੍ਰੰਤੂ ਜੇ ਸੰਗੀਤ ਸੁਰ ਲੈਯ, ਤਾਲ, ਵਿਚ ਸਾਹੀ ਗਾਇਆ ਬਜਾਇਆ ਗਿਆ ਹੋਵੇ, ਤਾਨ ਸੇਨ ਫਿਲਮ ਵਿਚ ਸੈਹਗਲ ਅਤੇ ਖੁਰਸ਼ੀਦ (ਤਾਨੀ) ਨੇ ਸੰਗੀਤ ਨਾਲ ਜੰਗਲੀ ਪਸ਼ੂਆਂ ਨੂੰ ਮਸਤ ਹੁੰਦੇ ਦਿਖਾਇਆ ਸੀ। ਸਪੇਰਾ ਜਿਸ ਵੇਲੇ ਸੱਪ ਨੂੰ ਫੜਨਾ ਚਾਹੁੰਦਾ ਹੈ ਤਾਂ ਉਹ ਆਪਣੀ ਬੀਨ ਵਿਚ ਅਹਿੱਲ ਰਾਗ ਦੀ ਧੁਨਿ ਬੋਲਕੇ (ਬਜਾਕੇ) ਮਸਤ ਕਰ ਕਾਬੂ ਕਰ ਲੈਂਦਾ ਹੈ। ਸੰਗੀਤ ਨੂੰ ਹੀ ਮੋਹਣੀ ਮੰਤ੍ਰ ਆਖਿਆ ਹੈ। ਸੰਗੀਤ ਨਾਲ ਹੀ ਅਸੀਂ ਮਾਲੀ ਖੋਲੀਏ ਦੇ ਮਰੀਜ ਰਾਜੀ ਹੁੰਦੇ ਦੇਖੇ ਹਨੇ ਸੰਗੀਤ ਨਾਲ ਵਗਦੀਆਂ ਨਦੀਆਂ ਰੁਖ ਬ੍ਰਿਖ ਪੰਛੀਆਂ ਨੂੰ ਬੱਸ (ਮਸਤ) ਕਰਨ ਦੇ ਕੁੱਛ ਉਦਾਹਰਣ ਦਸਮ ਗ੍ਰੰਥ ਵਿਚੋਂ ਵੀ ਮਿਲਦੇ ਹਨ :- ਭਗਵਾਨ ਕ੍ਰਿਸ਼ਨ ਦੀ ਬੰਸਰੀ ਵਿਚੋਂ ਰਾਗਾਂ ਦੀ ਧੁਨੀ (ਆਵਾਜ) ਨਿਕਲ ਦੀ ਸੀ ਤਦੋਂ ਰੁਖਾਂ ਵਿਚੋਂ ਵੀ ਮਸਤੀ ਦੀ ਰਸ ਚੋ ਪੈਂਦੀ ਸੀ ਜੈਸੇ:- ਰੂਖਣ ਤੇ ਰਸ ਚੂਵਣ ਲਾਗ ਝਰੇ ਝਰਨਾ ਗਿਰ ਤੇ ਸੁਖਦਾਈ, ਘਾਸ ਚੁਗੈ ਨਾ ਮ੍ਰਿਗਾ ਬਨਕੇ ਖਗ ਰੀਝ ਰਹੇ ਧੁਨਿ ਜਾ ਸੁਨ ਪਾਈ।। ਦੇਵਿੰਗ ਧਾਰ ਬਿਲਾਵਲ, ਸਾਰੰਗ, ਕੀ ਰਿਝਕੇ ਜਿਹ ਤਾਨ ਬਸਾਈ, ਦੇਵ ਸਭੇ ਮਿਲ ਦੇਖਤ ਕਉਤਕ ਜੋ ਮੁਰਲੀ ਨੰਦ ਲਾਲ ਬਜਾਈ" ਅਤੇ "ਢਾਡ ਰਹੀ ਯਮੁਨਾ ਸੁਨਕੇ ਧੁਨਿ ਰਾਗ ਭਲੋ ਸੁਨਬੇ ਕੁ ਚਹੇ ਹੈ। ਮੋਹ ਰਹੇ ਬਨਕੇ ਮ੍ਰਿਗ ਐ ਇੱਕਠੇ ਮਿਲ ਆਵਤ ਸਿੰਘ ਸਹੇ ਹੈ। ਆਵਤ ਹੈ ਸੁਰ ਮੰਡਲ ਮੈਂ ਸੁਰ ਧਿਆਨ ਸਭੈ ਸੁਰ ਧਿਆਨ ਫਹੇ ਹੈਂ।। ਰੀਝ ਰਹੇ ਬਨ ਕੇ ਖਗਵਾਂ ਤਰੁ ਊਪਰ ਪੰਖ ਪਸਾਰ ਰਹੇ ਹੈਂ।।

ਏ ਹੈ ਸ਼ਾਸਤ੍ਰੀ ਸੰਗੀਤ ਦਾ ਪ੍ਰਾਕਰਮ ਜਿਸ ਨੂੰ ਸਮਝਣ ਤੋਂ ਸਾਡੀ ਬੁਧਿ ਅਸਮ੍ਰਥ ਹੋ ਰਹੀ ਹੈ ਸਮਝੋ ਅਸੀਂ ਜਿਨਿਆਂ ਉਚਿਆਂ ਮਹਾਂ ਪੁਰਖਾਂ ਦਾ ਸੰਗ ਕਰਾਗੇ ਅਤੇ ਇਨਾਹ ਦੁਆਰਾ ਰਚਤ ਪੁਸਤਕਾਂ ਦਾ ਪਠਨ ਪਾਠਨ ਕਰਾਂਗੇ ਉਤਨਾਂ ਹੀ ਅਸੀਂ ਗੋਝ ਗਿਆਨ ਨੂੰ ਪ੍ਰਾਪਤ ਕਰ ਸਕਾਂਗੇ। ਸੰਗੀਤ ਦੁਆਰਾ ਇਕ ਹੋਰ ਵਾਧੇ ਦੀ ਗੱਲ ਯਾਦ ਰਖਣ ਵਾਲੀ ਹੈ ਭਗਵਾਨ ਕ੍ਰਿਸ਼ਨ੍ਹ ਜੀ ਗਊਆਂ ਚਾਰਨ ਵੇਲੇ ਬੰਸਰੀ ਵਿਚ ਰਾਗਦੀਆਂ ਧੁਨਾਂ ਅਲਾਪ ਦੇ ਸਨ ਤਾਂ ਸੰਗੀਤ ਸੁਣਕੇ ਗਊਆਂ ਬਹੁਤਾ ਦੁੱਧ ਦੇਂਦੀਆਂ ਸਨ। ਏਹ ਦੇਖਣ ਵਿਚ ਆਇਆ ਹੈ ਕਿ ਪਿੱਛਾ ਥਾਵਾਂ ਵਿਚ ਗੁੱਜਰ ਥੱਗ, ਚਾਰਨ ਵੇਲੇ ਅਲਗੋਜੇ ਅਤੇ ਬੰਸਰੀ (ਬੰਝਲੀ) ਵਿਚ ਜਦ ਰਾਗ ਅਲਾਪਦੇ ਸਨ ਤਾਂ ਪਸੂ ਖੁਸ਼ੀ ਹੋ ਕਰ ਬਹੁਤਾ ਦੁੱਧ ਦਿੰਦੇ ਸਨ ਭਾਮੇ ਓਹਨਾ ਗੁਜਰਾਂ ਨੂੰ ਇਸਦੀ ਸਮਝ ਨਾ ਹੋਵੇ ਪਰ ਪ੍ਰੰਪਰਾਂ ਨੂੰ ਕਾਇਮ ਜਰੂਰ ਰੱਖਿਆ ਹੋਇਆ ਸੀ।

ਅਸੀ ਯੋਰਪ ਦੇ ਸੰਗੀਤ ਸੀਨ ਦੇਖੇ ਹਨ ਜਿਨਾਹ ਨੂੰ ਓਹਨੀ ਅੱਧਿਭੁਤ ਢੰਗ ਨਾਲ ਸਜਾਇਆ ਹੁੰਦਾ ਹੈ, ਮਾਨੋ ਇਕ ਸੁਰਗ ਹੀ ਦਿਸਦਾ ਹੈ। ਯੁਵਕ ਯੁਵਤੀਆਂ ਇਸ ਵਿਚ ਹਿੱਸਾ ਲੈਣ ਵਾਲਿਆਂ ਦਾ ਮਨ ਸੰਗੀਤ ਵਿਚ ਇਤਨਾਂ ਮੁਘਧ ਹੋ ਜਾਂਦਾ ਹੈ ਮਾਨੋ ਓਹ ਇਕ ਸੰਗੀਤ ਹੀ ਬਣ ਜਾਂਦੇ ਹਨ ਤੇ ਆਪਣਾ ਆਪਾ ਹੀ ਭੁਲ ਜਾਂਦੇ ਹਨ, ਦੇਖਣ ਵਾਲਾ ਉਹਨਾਂ ਨੂੰ ਕਲਾ ਵਿਚ ਰੁਝਿਆ ਨੂੰ ਸੰਗੀਤ ਦਾ ਹੀ ਰੂਪ ਸਮਝਣ ਲਗ ਪੈਂਦਾ ਹੈ। ਜਿਥੇ ਸੰਗੀਤ ਸਮੇਲਨ ਕਰਨ ਲਈ ਮੰਚ ਤਿਆਰ ਕੀਤਾ ਜਾਂਦਾ ਹੈ। ਉਸ ਥਾਂ ਨੂੰ ਇਤਨਾਂ ਸੰਗਾਰਿਆਆ ਜਾਂਦਾ ਹੈ ਕਿ ਪ੍ਰੇਮੀ ਸ੍ਰੋਤੇ ਪੰਡਾਲ ਦੇ ਅੰਦਰ ਐਦੇ ਹੀ ਮੋਹਿਤ ਹੋ ਜਾਂਦੇ ਹਨ ਤੇ ਸੰਗੀਤ ਕਲਾਕਾਰਾ ਨਾਲ ਨੱਚਣਾ ਗਉਣਾ ਸ਼ੁਰੂ ਕਰ ਦੇਂਦੇ ਹਨ। ਓਹ ਦ੍ਰਿਸ਼ ਮਾਨੋ ਸੰਗੀਤ ਦੀ ਬਸੰਤ ਬਹਾਰ ਹੀ ਨਜਰ ਔਂਦੀ ਸ੍ਰੋਤਿਆਂ ਦੀ ਸੁਧ ਬੁੱਧ ਹੀ ਭੁਲ ਜਾਂਦੀ ਹੈ ਤੇ ਓਸ ਵੇਲੇ ਕਿਸੇ ਕੁੜੀ ਮੁੰਡੇ ਨੂੰ ਕਾਮਵਾਸ਼ਨਾ ਮੂਲੋ ਨਹੀਂ ਉਠਦੀ।

## ਅਫਰੀਕੀ ਹਬਸ਼ੀ ਸੰਗੀਤ

ਈਸਟ ਅਫਰੀਕਾ ਵਿਚ ਅਸੀਂ ਇਨਾਹ ਦੇ ਸੰਗੀਤ ਮੰਡਲਾਂ ਵਿਚ ਜਾਕੇ ਦੇਖਿਆ ਹੈ ਭਾਵੇ ਅਸੀਂ ਕੁਝ ਨਹੀ ਸਮਝਦੇ ਅੰਤੇ ਓਹ ਸੰਗੀਤ ਬਹੁਤਆਂ ਤਾਲੀ ਨਾਲ ਵੀ ਨਹੀ ਗਾਵਿਆ ਜਾਂਦਾ ਪਰ ਗਊਣ ਬਜੋਣ ਦਾ ਢੰਗ ਸਹੀ ਤਾਲ ਵਿਚ ਹੀ ਚਲਦਾ ਹੈ ਅਤੇ ਏਹ ਲੋਕ ਇਸਤ੍ਰੀ ਮਰਦ ਇਕੋ ਥਾਂ ਹੀ ਸੰਗੀਤ ਦਾ ਅਨੰਦ ਮਾਣਦੇ ਹਨ ਕੋਈ ਭਿੰਨ ਭੇਤ ਨਹੀਂ ਰਖੱਦੇ ਸੰਗੀਤ ਧੁਨਾਂ ਵਿਚ ਐਨਾ ਘੁਲ ਮਿਲ ਜਾਂਦੇ ਹਨ, ਤਨ (ਸਰੀਰ) ਨੰਗਾ ਹੈ ਯਾ ਢਕਿਆਂ ਦੀ ਕੋਈ ਪ੍ਰਵਾਹ ਨਹੀਂ ਹੁੰਦੀ ਕਉਣ ਪੁਰਖ ਕਉਣ ਨਾਰੀ ਤੇ ਕਿਸਦੇ ਨਾਲ ਕਿਸਦੀ ਯਾਰੀ। ਕੇਵਲ ਏਕ ਪਿਤਾ ਏਕਸ ਕੇ ਹਮ ਬਾਲਕ ਹੀ ਹੋ ਜਾਂਦੇ ਹਨ।

## ਭਾਰਤੀ ਸੰਗੀਤ

ਇਸਦਾ ਪੁਰਾਤਨ ਸਮਆਂ ਤੋਂ ਅਸਲ ਸਰੂਪ ਰਾਜ ਦਰਬਾਰਾਂ ਸੰਤਾ ਮਹੰਤਾ ਡੇਰਆਂ ਵਿਚ ਹੀ ਭਾਮੇ ਸੋਭਾ ਦਿੰਦਾ ਰਿਹਾ ਹੈ, ਸਮਝਦਾਰ ਤਾਂ ਇਸਦਾ ਅਨੰਦ ਮਾਣਦੇ ਹਨ ਅਤੇ ਸਮਝ ਤੋਂ ਹੀਣੇ ਸਮਝਣ ਤੋਂ ਅਸਮਰਥ ਰਹਿ ਜਾਂਦੇ ਹਨ ਕਿਉਕਿ ਅੱਜ ਸਿਖ ਪੰਥ ਵਿਚ ਸੰਗੀਤ ਪ੍ਰਚਾਰ ਦੀ ਬੜੀ ਕਮੀ ਹੋ ਗਈ ਹੈ। ਗੁਰਦੁਆਰਿਆਂ ਦੇ ਪ੍ਰਬੰਧਕ ਇਸ ਸੰਗੀਤ ਕਾਵਿ ਵਿਦਆਂ ਤੋਂ ਅੰਜਾਣ ਹੋਣ ਕਰਕੇ ਗੁਰਮਤ ਸੰਗੀਤ ਦੀ ਦਿਨੋ ਦਿਨ ਘਾਟ ਹੁੰਦੀ ਜਾ ਰਹੀ ਹੈ। ਰਾਗ ਸੱਤਾਂ ਯਾ ਬਾਰਾਂ ਸੁਰਾਂ ਵਿਚੋ ਨਿਕਲਕੇ ਤਬਲੇ ਦੇ ਸੁਰ ਤਾਲ ਨੂੰ ਛਡਿ ਗਿਆ ਹੈ, ਏਹ ਕੇਵਲ ਹੁਣ ਕਹਰਵਾਂਦੇ ਰੂਪ ਵਿਚ ਢੋਲਕ ਦਾ ਸ਼ਿੰਗਾਰ, ਬਣ ਚੁਕਾ ਹੈ, ਰਾਗ ਤੂੰਬੀ ਦਾ ਆਸ਼ਕ ਬਣਕੇ ਰਹਿ ਗਿਆ ਹੈ। ਗੁਰੂ ਨਾਨਕ ਦੇ ਸੰਗੀਤ ਦਾ ਕਲਾ ਕੇਂਦਰ ਜਾਗਦੀ ਜੋਤਿ ਗੁਰੂਆਂ ਨੇ ਮਿਲਕੇ ਗੁਰੂ ਗ੍ਰੰਥ ਜੀ ਦੀ ਰਚਨਾ ਕੀਤੀ, ਅਤੇ ਏਸੇ ਸੰਗੀਤ ਨੂੰ ਜੀਵਤ ਰਖਣ ਲਈ ਗੁਰੂ ਜੀਆਂ ਨੇ ਗੁਰੂ ਗ੍ਰੰਥ ਜੀ ਸਾਹਿਬ ਵਿਚ, ਕਾਵ ਕਲਾ ਤੇ ਸੰਗੀਤ ਕਲਾਂ ਨੂੰ ਸੁਰਜੀਤ ਰਖਣ ਲਈ ਸਥਾਪਤ ਕਰ ਦਿਤਾ, ਅਤੇ ਰਾਗਾਂ ਨਾਲ ਸੁਰ ਮੇਲਣ ਲਈ ਜੋੜੀ ਮ੍ਰਦੰਗ ਦੇ ਤਾਲਾਂ ਦੀ ਵੀ ਰਚਨਾ ਕੀਤੀ, ਤਾਂ ਕਿ ਗਊਣ ਬਜੋਣ ਲਈ ਸਭ ਕੁਛ ਏਥੋ ਹੀ ਪ੍ਰਾਪਤ ਹੋ ਸਕੇ। ਗੁਰੂ ਅਰਜਨ ਦੇਵ ਜੀ ਨੇ ਸੰਗੀਤ ਨੂੰ ੧੭ ਤਾਲ ਵਿਚ ਅਲਾਪਕੇ ਇਸ ਵਿਦਯਾ ਨੂੰ ਉਚ ਕੋਟੀ ਦੀ ਮੰਜਲ ਤੇ ਪੁਚਾ ਦਿਤਾ। ਜਿਸ ਹਰੀ ਮੰਦਰ ਵਿਚ ਗੁਰੂ ਸਾਹਿਬਾਂ ਨੇ ਸੰਗੀਤ ਧੁਨਾਂ ਦਾ ਉਚਾਰਣ ਕਰਕੇ, ਅਪਣੇ ਸਿਖਾਂ ਸੇਵਕਾਂ ਪ੍ਰਤੀ ਗਿਆਨ ਦਿਤਾ, ਓਥੋ ਅਜ ਕਲ ਇਸ ਸੰਗੀਤ ਦਾ ਧੂਆਂ ਵੀ ਨਜਰੀ ਨਹੀਂ ਪੈਂਦਾ। ਏਹ ਦੇਖਣ ਵਿਚ ਆਇਆ ਹੈ ਕਿ ਜਦੋਂ ਵੀ ਗੁਰੂਆਂ ਦੀਆਂ ਉਕਤੀਆਂ ਜੁਗਤੀਆਂ ਦਾ ਦੁਰ ਉਪਯੋਗ ਹੋਇਆ ਤਾਂ ਅਕਾਲ ਪੁਰਖ ਗੁਰੂਆਂ ਦੀ ਸ਼ਕਤਿ ਬੰਦਿਆਂ ਤੋਂ ਦੂਰ ਹੋ ਜਾਂਦੀ ਹੈ। ਤੇ ਦੁਰਮਤ ਖੋਟੀ ਬੁਧੀ ਘਰ ਕਰਕੇ ਬੈਠ ਜਾਂਦੀ ਹੈ। ਸੰਸਕ੍ਰਿਤ ਦਾ ਸਿਧਾਂਤ ਹੈ:-
*ਵਿਨਾਸ਼ ਕਾਲੇ ਵਿਪ੍ਰੀਤ ਬੁਧੀ।*

## ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸੰਗੀਤ

ਗੁਰੂਆਂ ਦੀ ਸੰਗੀਤ ਪੱਧਤੀ ਨੂੰ ਮੁੜਿ ਕਾਇਮ ਰਖਣ ਲਈ ਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਪੰਜਾਬ (ਜਿਲਾ ਲੁਧਿਆਣਾ) ਵਿਖੇ ਮਹੀਨਾ ਅਸੂ ੧੯੩੩ ਈਸਵੀ ਵਿਚ ਗੁਰਮਤ ਸੰਗੀਤ ਸੁਮੇਲਨ ਕੀਤਾ ਸੀ ਤੇ ਇਸ ਵਿਚ ਫੈਸਲੇ ਹੋਇ ਅਨੁਸਾਰ ਕੇਵਲ ਤੰਤੀ ਸਾਜ ਤਾਰ ਵਾਲੇ ਦਿਲਰੁਬਾਂ ਤਾਊਸ ਆਦਿ ਹੀ ਨੀਯਤ ਕੀਤਾ ਗਿਆ ਸੀ ਹਾਰਮੋਨਿਯਮ ਦੀ ਮਨਾਹੀ ਸੀ

ਅਤੇ ਗੁਰੂ ਗ੍ਰੰਥ ਜੀ ਵਿਚੋਂ ਜਿਸ ਤਾਲ ਨਾਲ ਸਬਦ ਦਾ ਗਾਇਨ ਕੀਤਾ ਗਿਆ ਹੋਵੇ ਓਸੇ ਰਾਗ ਤਾਲ ਵਿਚ ਹੀ ਰਾਗੀਆਂ ਨੂੰ ਗਾਉਣ ਦੀ ਸੂਚਨਾ ਦਿਤੀ ਗਈ ਸੀ।। ਏਹ ਨਿਯਮ ਸੀ ਇਸ ਸੰਗੀਤ ਸੁਮੇਲਨ ਵਿਚ ਸੰਗੀਤ ਨਾਲ ਹਿੱਤ ਰੱਖਣ ਵਾਲੇ ਕਲਾਕਾਰਾਂ ਨੇ ਵਧ ਚੜ੍ਹ ਕੇ ਹਿੱਸਾ ਲਿਆ ਸੀ। ਅਤੇ ਇਸਨੂੰ ਪਰਖਣ ਸਮਝਣ ਵਾਲੇ ਚਾਰ ਜੱਜ ਵੀ ਨੀਯਤ ਕੀਤੇ ਗਏ ਸਨ ਜੋ ਏਹ ਸਨ ਭਾ: ਸਾ: ਭਾ: ਕਾਹਨ ਸਿੰਘ ਜੀ ਨਾਭਾ, (੨) ਸ੍ਰ. ਮੁਕੰਦ ਸਿੰਘ ਜੀ ਸ਼ਿਮਲਾ, (੩) ਸੰਤ ਹੀਰਾ ਸਿੰਘ ਜੀ ਲੰਮੇਜਗੀਰ ਤੇ (੪) ਬਾਬਾ ਨਿਹਾਲ ਸਿੰਘ ਜੀ ਪਟਿਆਲਾ, ਇਹਨਾ ਪਾਰਖੂਆਂ ਦੁਆਰਾ ਨਿਰਣਾ ਕਰਣ ਤੇ ਪਹਲੇ ਨੰਬ੍ਰ (ਭਾ: ਹਰਨਾਮ ਸਿੰਘ ਜੀ ਠੇਟੇ ਟਿੱਬ ਵਾਲੇ) ਨੂੰ ਇਕ ਵਧੀਆਂ ਘੋੜੀ ਦੁਸ਼ਾਲਾ ਪੰਜ ਸੌ ਰੁਪਇਆ ਨੰ: (੨) ਭਾ: ਲਾਲ ਅੰਮ੍ਰਿਤਸਰ ਵਾਲੇ) ਨੂੰ ਇਕ ਤਾਜੀ ਸੂਈ ਮੱਝ, ਦੁਸ਼ਾਲਾ ਢਾਈ ਸੌ ਰੁਪਇਆ ਨੰ: ੩ ਭਾ: ਸਮੁੰਦ ਸਿੰਘ ਜੀਂ ਨਨਕਾਨੇ ਸਾਹਿਬ ਵਾਲੇ ਨੂੰ ਇਕ ਤਾਜੀ ਸੂਈ ਹੋਈ ਗਊ ਜੋ ਦਿਨ ਵਿਚ ਤਿਨ ਵਾਰ ਚੋਈ ਜਾਂਦੀ ਸੀ ਤੇ ਇਕ ਦੁਸ਼ਾਲਾ ਅਤੇ ਡੇਢ ਸੌ ਨਕਦ ਭੇਟਾ ਕੀਤੇ ਗਏ ਸਨ। ਅਤੇ ਹੋਰ ਜਿਹਨਾਂ ਨੇ ਇਸ ਸਮੇਲਨ ਵਿਚ ਭਾਗ ਲਿਆ ਉਹਨਾਂ ਸਭਨਾ ਨੂੰ ਇਕ ਇਕ ਸੂਈ ਹੋਈ ਗਊ ਤੇ ਸੌ ੧੦੦ ਰੁਪਏਆਂ ਤੇ ਆਵਣ ਜਾਵਣ ਦਾ ਭਾੜਾ ਕਰਾਯਾ ਦੇ ਕੇ ਸਨਮਾਨਿਆ ਵਿਦਾ ਕੀਤਾ ਇਸ ਤੋਂ ਸਤਿਗੁਰੂ ਭਗਵਾਨ ਗੁਰੂ ਪ੍ਰਤਾਪ੧ ਸਿੰਘ ਜੀ ਦੀ ਦਾਨ ਕਰਨ ਦੀ ਉਦਾਰਤਾ ਦਾ ਸਬੂਤ ਮਿਲਦਾ ਹੈ।

ਏਹਨਾਂ ਕਾਰਣਾ ਕਰਕੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯੁਗ ਪੁਰਸ਼ ਕਿਹਾ ਹੈ। ਯੁਗ ਦਾ ਅਰਥ ਸਮਾਂ ਹੁੰਦਾ ਹੈ ਪੁਰਖ ਦਾ ਭਾਵ ਓਹ ਪੁਰਖ, ਸੰਸਕ੍ਰਿਤ 'ਪ੍ਰਸ਼ਾਸਤਾ' ਭਾਵ ਜੋ ਸਭ ਨੂੰ ਸਿਖਿਆ ਦੇਨੇ ਵਾਲਾ, ਸੂਖਸ਼ਮ ਤੇ ਸੂਖਸ਼ਮ ਸ੍ਰੇਧੀ ਪ੍ਰਕਾਸ਼ ਰੂਪ ਸਮਾਧੀ ਸਥਿਤ ਬੁਧੀ ਸੇ ਜਾਨਨੇ ਯੋਗ ਉਹ ਪ੍ਰਮ ਪੁਰਖ ਹੁੰਦਾ ਹੈ।

ਸਾਰਾਂਸ਼ ਸਭ ਦਾ ਪਾਲਣ ਪੋਖਣ ਕਰਨੇ ਤੇ ਬ੍ਰਹੰਮ ਜਿਸ ਦਾ ਨਾਮ ਪ੍ਰਜਾਪਤੀ ਹੈ ਪਰਮ ਐਸ੍ਵਰਯ ਹੋਣੇ ਸੇ ਇੰਦ੍ਰ ਨਾਮ ਹੈ। ਪ੍ਰਕਾਸ਼ ਰੂਪ ਹੋਣੇ ਸੇ ਅਗਨੀ ਨਾਮ ਹੈ। ਸਭਕਾ ਜੀਵਨ ਹੋਣੇ ਸੇ ਪ੍ਰਾਣ, ਔਰ ਨਿਰੰਤ੍ਰ ਹੋਨਸੇ ਈਸ਼ਵਰ ਕਾ ਨਾਮ ਬ੍ਰਹੰਮ ਹੈ। ਸਾ ਬ੍ਰਹੰਮ ਸਾ ਵਿਸ਼ਣ ਬ੍ਰਹੰਮ ਸੁਥਤ੍ਰਿਕ ਵਿਆਪਕ ਹੋਣੇ ਸੇ ਬਿਸ਼ਨ, ਦੁਸਟੋਂ ਕੋ ਦੰਡਿਤ ਕਰ ਰੁਲਾਨੇ ਸੇ ਰੁਦ੍ਰ ਨਾਮ ਹੈ। ਆਦਿ।

ਜਪੁਜੀ ਸਾਹਿਬ ਦੇ ਮੁੱਢ ਲਿਖਆ ਹੈ।੧ਓ ਸਤਿਨਾਮ ਕਰਤਾ ਪੁਰਖ ਜੈਸੇ ਏਕਾ ਮਾਈ ਜੁਗਤ ਵਿਆਈ ਤਿੰਨ ਚੇਲੇ ਪਰਵਾਣ ਇਕ ਸੰਸਾਰੀ ਇਕ ਭੰਡਾਰੀ (ਤੇ) ਇਕ ਲਾਏ ਦੀਬਾਣੁ।। ਭਾਵ ਇੱਕ ਏਕੋ ਤੋਂ ਤਿਨ ਚੇਲੇ ਰੂਪ ਪ੍ਰਵਾਣ ਪ੍ਰਗਿਟ ਹੋਏ ਬ੍ਰਹੰਮਾ, ਵਿਸ਼ਨ, ਮਹੇਸ਼, ਰਜੋ ਤਮੋ ਸਤੋ ਤਿਨਗੁਣ ਚਉਥੀ ਮਾਇਆ ਜਿਸ ਤੋਂ ਸਾਰੀ ਕਾਇਨਾਤ ਦੀ ਉਤਿਪਤੀ ਹੋਈ।

ਯੁਗ ਪੁਰਖ ਸਮੇਂ ਵਿਚ੍ਹ ਤਬਦੀਲੀ (ਪ੍ਰੀਵਰਤਨ) ਕਰਦੇਣ ਵਾਲਾ ਧਰਮ ਦੀ ਵਿਗੜੀ ਹਾਲਤ ਨੂੰ ਸੁਧਾਰਨੇ ਵਾਲੇ ਦਾ ਨਾਮ ਯੁਗ ਪੁਰਸ਼ ਹੁੰਦਾ ਹੈ।

*ਸੋ ਭਾਈ ਰੇ ਗੁਰੁ ਬਿਨ ਗਿਆਨ ਨਾ ਹੋਇ,*

*ਪੂਛੋ ਬ੍ਰਹੰਮੇ ਨਾਰਦੇ ਵੇਦਦ ਵਿਆਸੇ ਕੋਇ।।" ਗੁਰਵਾਕ*

ਜੇ ਪੁਸਤਕਾਂ ਦੇ ਪੜ੍ਹਨ ਨਾਲ ਪ੍ਰਾਣੀ ਨੂੰ ਗਿਆਨ (ਸਿਖਆ) ਮਿਲ ਸਕਦੀ ਹੋਵੇ ਤਾਂ ਸਕੂਲਾਂ ਵਿਚ ਜਮਾਤਾ ਚ ਪਈਆਂ ਕਤਾਬਾਂ ਬਚਿਆਂ ਨੂੰ ਪੜ੍ਹਾ ਸਕਣ ਤਾਂ ਫਿਰ ਮਾਸਟਰਾਂ ਦੀ ਕੀ ਲੋੜ। ਅਤੇ ਕੋਰਟਾਂ ਵਿਚ ਪਏ ਗ੍ਰੰਥ ਜੇ ਆਪੇ ਹੀ ਮੁਕੱਦਮੇ ਨਬੇੜ ਸਕਣ ਤਾਂ ਦੇਹਧਾਰੀ

ਜੋਜਾਂ ਵਕੀਲਾਂ ਦੀ ਕੀ ਲੋੜ ਹੈ। ਇਸ ਲਈ ਸੁਹਿਰਦ ਸਜਣੋਂ ਸਤਿਗੁਰ ਹੱਥ ਕੁੰਜੀ ਹੋਰਤ ਦਰੁ ਖੁਲੈ ਨਾਹੀ ਗੁਰ ਪੂਰੇ ਭਾਗ ਮਿਲਾਵਣਆ ਬਿਨਾ ਕੁੰਜੀ ਤੋਂ ਤਾਲਾ ਨਹੀਂ ਖੁਲਦਾ, ਕੁੰਜੀ ਵੀ ਦੇਹ ਵਾਲਾ ਪ੍ਰਾਣੀ ਹੀ ਬਣੇਂਦਾ ਹੈ। ਇਸ ਲਈ ਸਿੱਖ ਵਿਦਵਾਨ ਜੀਵਨ ਵਾਲੇ ਦੀ ਖਾਸ ਲੋੜ ਹੈ। ਕਿਉਕਿ ਪੁਸਤਕਾਂ ਵੀ ਸ੍ਰੇਸਟ ਮਹਾਂ ਪੁਰਖਾਂ ਦੀਆਂ ਹੀ ਰਚਤ ਹਨ। ਹਰੇਕ ਆਦਮੀ ਵਿਚ ਗੁਰੂ ਦੇ ਲਛਨ ਨਹੀਂ ਪਾਏ ਜਾਂਦੇ ਪਰਖ ਕਰਨ ਦੀ ਲੋੜ ਹੈ ਜੈਸੇ ਭਾਈ ਗੁਰਦਾਸ ਜੀ ਨੇ ਲਿਖਆ ਹੈ:-

ਗੈਹਣੇ ਜਿਉ ਜਰ ਪੰਸਦੇ ਨਹਿ ਸੋਇਨ ਸਾਖੇ
ਧੋਲੇ ਦਿਸਨ ਛਾਹ ਦੁਧ ਸ੍ਵਾਦੋ ਗੁਣ ਭਾਖੇ
ਤਿਉ ਸਾਧ ਅਸਾਧ ਪ੍ਰੱਖੀਅਨ ਕਰਤੂਤ ਸੁਭਾਖੇ"

## ਗੁਰੂ ਪ੍ਰਤਾਪ ਸਿੰਘ ਜੀ ਦਾ ਪਰਲੋਕ ਗਮਨ (੧੯੫੯)

**ਵਲੋਂ ਚੱਕ੍ਰਵਰਤੀ ਇੰਦ੍ਰ ਸਿੰਘ ਜੀ**

*ਅਟਲ ਪ੍ਰਤਾਪੀ ਇਕ ਛੋਟਾ ਜਿਹਾ ਟ੍ਰੈਕਟ ਪਰ ਜਾਣਕਾਰੀ ਭਰਪੂਰ ਵਾਲਾ ਸੰਤ ਇੰਦ੍ਰ ਸਿੰਘ ਚੱਕ੍ਰਵਰਤੀ ਜੀ ਨੇ ਲਿਖਆ ਸੀ ਜਿਸ ਵਿਚ ਲੋਕ ਹਿਤਕਾਰੀ ਯੁਗ ਪੁਰਸ਼ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ, ਅੰਤਮ ਸਮੇਂ ਤੇ ਭੋਗਾਂ ਪਰ ਅਤੇ ਗੁਰੂ ਜੀ ਦੇ ਜੇਠੇ ਕਾਕੇ ਉਦੋਂ ਜਿਸ ਨੂੰ ਬਾਬਾ ਜਗਜੀਤ ਸਿੰਘ ਜੀ ਬੈਅੰਤ ਕਰਕੇ ਸਤਿਕਾਰਿਆ ਜਾਂਦਾ ਸੀ ਨੂੰ ਗੁਰ ਗੱਦੀ ਤੇ ਸਥਾਪਨ ਕਰਨ ਹਿਤ ਸਾਧ ਸੰਗਤ ਦਾ ਬੜਾ ਭਾਰੀ ਇੱਕਠ ਲਖਾਂ ਦੀ ਗਿਣਤੀ ਵਿਚ ਹੋਇਆ ਸੀ। ਜਿਸ ਵਿਚ ਬਾਹਰਲੇ ਦੇਸਾਂ ਚੋਂ ਥਾਈ ਲੈਂਡ, ਈਸਟ ਅਫਰੀਕਾ ਦੇ ਤਿੰਨਾ ਦੇਸਾਂ ਕੀਨੀਅਨ, ਯੁਗਾਂਡਾ(ਕੰਪਾਲਾ) ਅਤੇ ਦਾਰਾਸਲਾਮ ਟੰਜਾਨੀਆਂ ਤੋਂ ਅਪਣੇ ਪ੍ਰੀਤਮ ਦੇ ਹਿਰਦੈ ਵਿਚ ਵਸੱਦੇ ਬਚਨਾ ਤੇ ਮਨਬਾਂਛਿਤ ਫਲ ਪ੍ਰਾਪਤ ਕੀਤੇ ਹੋਏ ਸਨ ਅਪਣੇ ਹਿਰਦੈ ਸਮਰਾਟ ਦੀ ਵਿਛੜੀ ਪ੍ਰਵਿਤ੍ਰ ਆਤਮਾਂ ਨੂੰ ਆ ਕੇ ਸਰਧਾਂਜਲੀਆਂ ਭੇਟਾ ਕੀਤੀਆਂ।*

*ਨਾਮਧਾਰੀਆਂ ਦੀ ਗਿਣਤੀ ਦਾ ਤਾ ਅੰਦਾਜਾ ਮੁਸ਼ਕਲ ਹੈ ਏਹਨੀ ਤਾਂ ਆਵਣਾ ਹੀ ਸੀ ਪਰ ਗੈਰ ਨਾਮਧਾਰੀ ਜਿਨਾਂ ਦਾ ਗੁਰੂ ਜੀ ਨਾਲ ਐਦੂੰ ਅਤੀ ਸਨੇਹ (ਪਿਆਰ) ਸੀ ਵੀ ਵਡੀ ਗਿਣਤੀ ਵਿਚ ਪਧਾਰ ਚੁਕੇ ਸਨ। ਅਤੇ ਹੋਰ ਦੇਹ ਧਾਰੀ ਗੁਰ ਪ੍ਰਨਾਲੀ ਤੇ ਸਰਧਾ ਭਾਵ ਰਖੱਣ ਵਾਲੀਆਂ ਸੰਸਥਾਵਾਂ, ਰਾਧਾ ਸੁਵਾਮੀ ਨਿਰੰਕਾਰੀ ਨਿਰਮਲ ਮੰਡਲ, ਉਦਾਸੀਨ ਮੰਡਲ, ਤੇ ਭਾਰਤੇ ਦੇ ਮਸ਼ਹੂਰ ਵਿਦਵਾਨ ਭਾ: ਕਾਹਨ ਸਿੰਘ ਨਾਭਾ ਸ੍ਰ. ਅਰਜਣ ਸਿੰਘ ਬਾਗੜੀ ਸ੍ਰ. ਅਰਦਮਣ ਸਿੰਘ ਬਾਗੜੀਆਂ ਕਵੀਸ਼ਰ ਸਰਦੂਲ ਸਿੰਘ ਅਕਾਲੀ ਪਾਰਟੀ ਪ੍ਰਧਾਨ ਸ੍ਰ ਤਾਰਾ ਸਿੰਘ ਕਰਤਾਰ ਸਿੰਘ ਗਿਆਨੀ, ਸੰਗੀਤਕਾਰ, ਕਵੀ ਸਜੱਣ, ਅਤੇ ਹੋਰ ਕਲਾਕਾਰ ਹਾਜਰ ਹੋਏ। ਜਿਨਾਹ ਨੇ ਆਪਣੇ ਪ੍ਰੀਤਮ ਦੀ ਵਿਛੜੀ ਹੋਈ ਆਤਮਾ ਨੂੰ ਅਪਣੇ ਸਾਰੇ ਕੰਮ ਧੰਦੇ ਛਡਕੇ ਸਣੇ ਪ੍ਰੀਵਾਰ ਆਕੇ ਜੱਥੇ ਬੱਨ ਹੁਮ ਹੁਮਾਂ ਸਰਧਾਂਜਲੀਆਂ ਭੇਟਾ ਕੀਤੀਆਂ ਜਨਮ ਸਫਲਾ ਕੀਤਾ ਹੋਰ ਬਹੁਤਾ ਜਾਨਣ ਲਈ ਅਟੱਲ ਪ੍ਰਤਾਪੀ ਵਿਚੋਂ ਦਿਤੇ ਗਏ ਲੇਖਾਂ ਤੋਂ ਪ੍ਰਾਪਤ ਹੋ ਸਕੇਗਾ।*

*ਪੀ. ਐਸ. ਕੰਵਲ*

### ਪੰਥਕ ਤੇ ਲੋਕ ਭਲਾਈ ਅਟੱਲ ਪ੍ਰਤਾਪੀ ਵਿਚੋਂ

ਬਹੁਤਿਆਂ ਦੇ ਹਿੱਤ ਵਾਸਤੇ ਬਹੁਤਿਆਂ ਦੇ ਸੁਖ ਵਾਸਤੇ ਹਜ਼ੂਰ ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਵੇਲੇ ਤਤ ਪਰ ਰਹਿੰਦੇ ਹੁੰਦੇ ਸਨ ਅਤੇ ਕੋਈ ਨ ਕੋਈ ਮਹਾਨ ਕਾਰਜ ਲਈ ਸਦਾ

ਸੋਚਦੇ ਜਿੱਥੇ ਆਪ ਦੇ ਜੀਵਨ ਵਿਚ ਧਰਮ ਪੱਖ ਬਹੁਤ ਬਲਵਾਨ ਸੀ ਉਥੇ ਲੋਕ ਹਿੱਤਾਂ ਵਲ ਵੀ ਖਾਸ ਧਿਆਨ ਰਖਦੇ। ਸਰਬਤ ਦੇ ਭਲੇ ਦਾ ਆਦਰਸ ਆਪ ਜੀ ਕਦੇ ਵੀ ਅਖਾਂ ਤੋਂ ਪਰੇ ਰੇ .ਨਹੀਂ ਸਨ ਹੋਣ ਦੇਂਦੇ। ਗੁਰਮਤ ਧਾਰਨਾ ਅਤੇ ਗੁਰਮਤ ਸੰਗੀਤ ਦੇ ਤਾਂ ਆਪ ਜੀ ਇਕ ਤਰਾਂ ਸ਼ੈਦਾਈ ਹੀ ਸਨ।

ਜਦ ਤੋਂ ਅਕਾਲੀਆਂ ਨੇ ਗੁਰਦੁਆਰੇ ਕਾਬੂ ਕੀਤੇ ਸਨ ਤਦ ਤੋਂ ਹੀ ਕੀਰਤਨੀ ਰੁਬਾਬੀਆਂ ਨੂੰ ਗੁਰਦੁਆਰਿਆਂ ਵਿਚੋਂ ਜੁਆਬ ਦੇ ਦਿਤਾ ਗਿਆ ਸੀ। ਪਰ ਹਜੂਰ ਨੇ ਜਦ ਏਹ ਦੇਖਿਆ ਕਿ ਏਹ ਰੁਬਾਬੀ ਹੀ ਸਨ ਜੋ ਸ਼ਹੀਦ, ਸੰਗੀਤ, ਤੇ ਸਾਹਿਤ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਚਲਾਈ ਹੋਈ ਸੰਗੀਤਕ ਪੱਧਤੀ ਨੂੰ ਆਪਣੀ ਵਿਰਾਸ ਸਮਝ ਕੇ ਸੰਭਾਲੀ ਤੁਰੇ ਆਏ ਸਨ ਜੇ ਏਹ ਖਤਮ ਹੋ ਗਏ ਤਾਂ ਗੁਰਮਤ ਸੰਗੀਤ ਪੱਧਤੀ ਸਦਾ ਲਈ ਖਤਮ ਹੋ ਜਾਵੇਗੀ। ਉਹਨ੍ਹਾਂ ਵਿਚੋਂ ਵੀ ਭਾਈ ਮੋਤੀ ਜੋ ਸਚ ਮੁਚ ਹੀ ਗੁਰਮਤ ਸੰਗੀਤ ਸਾਗਰ ਦਾ ਸੁੱਚਾ ਮੋਤੀ ਸੀ ਨਹੀਂ ਰਿਹਾ। ਓਹਨਾਂ ਦੇ ਜੋੜੀ ਦਾਰ ਭਾਈ ਤਾਬਾਂ, ਭਾਈ ਮੋਲੂ, ਭਾਈ ਮੋਲੂ ਖਾਲਸਾ ਤੇ ਭਾਈ ਲਾਲ ਜੋ ਅਜੇ ਤਕ ਜੀਵਤ ਹਨ ਜੇ ਇਹ ਵੀ ਨਾ ਰਹੇ ਤਦ ਗੁਰਮਤ ਸੰਗੀਤ ਵੀ ਨਹੀਂ ਰਹਿ ਸਕੇਗਾ। ਇਸ ਵਿਚਾਰ ਨਾਲ ਹਜੂਰ ਨੇ ਗੁਰਮਤ ਸੰਗੀਤ ਸੁੰਮੇਲਨ ਕਰਨ ਦਾ ਫੈਸਲਾ ਕੀਤਾ। ਜੋ ਕੇਵਲ ੧੯੩੩ ਈਸਵੀ ਵਿਚ ਅੱਸੂ ਦੇ ਮਹੀਨੇ ਸ੍ਰੀ ਭੈਣੀ ਸਾਹਿਬ ਵਿਚ ਹੋਇਆ।

ਜਿਸ ਵਿਚ ਇਹ ਫੈਸਲਾ ਸੀ ਕਿ ਇਸ ਸੰਮੇਲਨ ਵਿਚ ਤੰਤੀ ਸਾਜ ਹੀ ਵਜਾਏ ਜਾ ਸਕਣਗੇ . ਹਾਰਮੋਨੀਅਮ ਨਹੀਂ ਵਜਾਇਆ ਜਾਵੇਗਾ। ਜਿਸ ਰਾਗ ਦਾ ਸ਼ਬਦ ਹੋਵੇ ਉਸੇ ਰਾਗ ਤਾਲ ਵਿਚ ਹੀ ਗਾਇਆ ਜਾਵੇ। ਇਸ ਵਿਚ ਭਾਰਤ ਭਰ ਦੇ ਗੁਰਮਤ ਸੰਗੀਤ ਕਲਾਕਾਰਾਂ ਨੇ ਬਹੁਤ ਉਤਸ਼ਾਹ ਨਾਲ ਹਿਸਾ ਲਿਆ। ਅਵਲ ਰਹਿਣ ਵਾਲੇ ਨੂੰ ਬਹੁਤ .ਵਧੀਆ ਤੇ ਕੀਮਤੀ ਘੋੜੀ ਇਨਾਮ ਵਿਚ ਦਿਤੀ ਗਈ। ਦੂਜੇ ਨੰਬਰ ਵਾਲੇ ਨੂੰ ੨੫ ਸੇਰ ਪੱਕਾ ਦੁਧ ਦੇਣ ਵਾਲੀ ਮੱਝ ਅਤੇਤੀਜੇ ਨੰਬਰ ਵਿਚ ਆਏ ਸਜਣ ਨੂੰ ਮਿੰਟਗੁਮਰੀ ਨਸਲ ਦੀ ਗਊ ਦਿਤੀ ਗਈ। ਜਿਸ ਨੂੰ ਦਿਨ ਵਿਚ ਤਿੰਨ ਵਾਰ ਚੋਇਆ ਜਾਂਦਾ ਸੀ। ਜਜਮੈਂਟ ਕਰਨ ਵਾਲੇ ਚਾਰ ਸਜਣ ਨੀਅਤ ਕੀਤੇ ਗਏ ਸਨ ਜੋ ਖਾਸ ਕਰਕੇ ਗੁਰਮਤ ਸੰਗੀਤ ਦੇ ਮਾਹਿਰ ਸਨ। ਜਿਹੀਨਾਂ ਦੇ ਨਾਉਂ ਪਿਛੇ ਆ ਚੁੱਕੇ ਹਨ।

## ਗੁਰੂ ਨਾਨਕ ਸਰਬ ਸੰਪਰਦਾਇਕ ਕਾਨਫ੍ਰੰਸ

ਅਕਾਲੀਆਂ ਦੇ ਗੁਰਦੁਆਰਿਆਂ ਦੇ ਕਬਜੇ ਕਰਨ ਤੋਂ ਬਾਕੀ ਸਿਖ ਸੰਪ੍ਰਦਾਵਾਂ ਆਪਣੇ ਆਪ ਨੂੰ ਸਿੰਘ ਕਹੌਣ ਤੇ ਸਿਖਾਂ ਦੇ ਨੇੜੇ ਲੱਗਣ ਤੋਂ ਨਾ ਕੇਵਲ ਡਰਦੀਆਂ ਹੀ ਸਨ ਸਗੋਂ ਸਿਖਾਂ ਦੇ ਖਿਲਾਫ ਬਹੁਤ ਸਾਰਾ ਪਰਚਾਰ ਵੀ ਕਰੀ ਜਾ ਰਹੀਆਂ ਸਨ। ਸ੍ਰੀ ਗੁਰਦੇਵ ਜੀ ਇਹ ਵੇ ਖ ਕੇ ਬਰਦਾਸ਼ਤ ਨਾ ਕਰ ਸਕੇ ਅਤੇ ਸ੍ਰੀ ਗੁਰੂ ਨਾਨਕ ਸਰਬ ਸੰਪਰਦਾ ਕਾਨਫ੍ਰੰਸ ਕਰਕੇ ਟੁਟ ਚੁਕੇ ਦਿਲਾਂ ਦੇ ਸ਼ੀਸ਼ੇ ਨੂੰ ਮੁੜ ਜੋੜਨ ਦਾ ਪ੍ਰਯਤਨ ਕੀਤਾ। ਇਸ ਕਾਨਫ੍ਰੰਸ ਤੇ ਹਜੂਰ ਦਾ ੨੦ ਹਜਾਰ ਖਰਚ ਆਇਆ। ਇਸਦੇ ਪ੍ਰਧਾਨ ਹਿਜ ਹੋਲੀ ਨੈਸ ਭਾਈ ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ ਸਨ ਇਹ ੧੩-੧੦-੩੪ ਨੂੰ ਪੁਜੇ, ਆਪ ਜੀ ਦੇ ਨਾਲ ਸਰ ਸੁੰਦਰ ਸਿੰਘ ਜੀ ਮਜੀਠਾ ਭਾਈ ਜੋਧ ਸਿੰਘ ਜੀ ਪਰਿੰਸੀਪਲ ਭਾਈ ਸਾਹਿਬ ਸਰਦਾਰ ਬਹਾਦਰ ਭਾਈ ਕਾਹਨ ਸਿੰਘ ਜੀ ਨਾਭਾ। ਜਿਹਨਾਂ ਦਾ ਹਜਾਰਾਂ ਸੰਗਤਾਂ ਨੇ ਸ਼ਰਧਾ ਤੇ ਸਤਕਾਰ ਨਾਲ ਸੁਆਗਤ ਕੀਤਾ ਨਾਮਧਾਰੀ ਦਰਬਾਰ, ਨਿਰਮਲ ਮਹਾਂ ਮੰਡਲ, ਚੀਫ ਖਾਲਸਾ ਦੀਵਾਨ, ਉਦਾਸੀਨ ਮਹਾਂ ਮੰਡਲ, ਦੋਵੇ ਅਕਾਲੀ ਪਾਰਟੀਆਂ, ਗੜ ਗੱਜ ਅਕਾਲੀ ਦੀਵਾਨ, ਪੰਚ ਖਾਲਸਾ ਦੀਵਨ, ਬੁਢਾ ਦਲ ਨਿਹੰਗ

ਸਿੰਘ, ਸੇਵਾ ਪੰਥੀ। ਔਡਣ ਸ਼ਾਹੀ ਆਦਿ ਪ੍ਰਸਿਧ ਸੰਸਥਾਵਾਂ ਦੇ ਸਜਨ ਸਨ। ਅਰਦਾਸੇ ਤੋਂ ਪਿਛੋਂ ਸੁਆਗਤ ਕਮੇਟੀ ਦੇ ਪ੍ਰਧਾਨ ਸਰਦਾਰ ਲਛਮਣ ਸਿੰਘ ਜੀ ਨੇ ਆਪਣਾ ਸੁਆਗਤੀ ਪਤ੍ਰ ਪੜ੍ਹਿਆ ਫਿਰ ਪ੍ਰਧਾਨਗੀ ਭਾਸ਼ਨ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਨੇ ਪੜ੍ਹਦਿਆਂ ਹੋਇਆਂ ਸਾਡੇ ਸ੍ਰੀ ਗੁਰੂਦੇਵ ਜੀ ਸੰਬੰਧੀ ਜ਼ਿਕਰ ਕਰਦਿਆਂ ਕਿਹਾ:- ਮੌਜੂਦਾ ਸਮੇਂ ਵਿਚ ਸਿੰਘ ਸਭਾ ਮੂਮੈਂਟ ਤੋਂ ਪਹਿਲਾਂ ਜਦ ਲੋਕੀਂ ਗੁਰਬਾਣੀ ਤੋਂ ਕੋਰੇ ਤੇ ਨਾਮ ਅਭਿਆਸ ਤੋਂ ਖਾਲੀ ਹੋ ਗਏ ਸਨ ਤਾਂ ਬਾਬਾ ਰਾਮ ਸਿੰਘ ਜੀ ਮਹਾਰਾਜ ਨੇ ਆਕੇ ਇਹ ਘਾਟਾ ਪੂਰਾ ਕੀਤਾ ਅਜ ਉਨ੍ਹਾਂ ਦੇ ਥਾਂ ਬਿਰਾਜਮਾਨ ਉਚ ਹਸਤੀ ਨੇ ਪੰਥ ਦੀ ਖੇਰੂੰ ਖੇਰੂੰ ਹਾਲਤ ਨੂੰ ਦੇਖਕੇ ਤੇ ਇਸ ਸਾਡੀ ਉਚੀ ਅਵਸਥਾ ਤੋਂ ਨੀਵੀਂ ਹੋਈ ਹਾਲਤ ਨੂੰ ਦੇਖ ਕੇ ਇਹ ਸਹਾਰਾ ਨਹੀਂ ਖਾਧਾ ਕਿ - ਸਾਨੂੰ ਕੀ ਆਖ ਕੇ ਚੁਪ ਕਰ ਰਹਿਣ, ਸਾਨੂੰ ਫਿਰ "ਏਕ ਪਿਤਾ ਏਕਸ ਕੇ ਹਮ ਬਾਰਕ" ਅਨੁਸਾਰ ਸਾਨੂੰ ਇਕ ਕਰਨ ਦੇ ਚਾਉ ਨਾਲ ਤੇ ਇਕ ਹੋਣ ਲਈ ਅਜ ਸੱਦਾ ਦਿਤਾ ਹੈ। ਤੇ ਐਨੀ ਖੇਚਲ ਤੇ ਖਰਚ ਕਰਕੇ ਸਾਨੂੰ ਨਾਮ ਜਪਣ ਵਾਲੀ ਧਰਤੀ ਉਤੇ ਇਕੱਠਿਆਂ ਕਰ ਦਿਤਾ ਹੈ ਤੇ ਬਾਬਾ ਜੀ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਦੇ ਚਿਤ ਵਿਚ ਪੁਰਾਣਾਂ ਉਮਾਹ ਹੈ ਕਿ ਪੰਥ ਖੇਰੂੰ ਖੇਰੂੰ ਹੋਇਆ ਨਾ ਰਹੇ। ਇਸ ਉਦਮ ਲਈ ਅਸੀਂ ਜਿਨਾਂ ਵੀ ਮਾਣ ਤੇ ਧੰਨਵਾਦ ਕਰੀਏ ਥੋੜਾ ਹੈ। ਮੈਂ ਆਪ ਸਭਸ ਵਲੋਂ ਨਾਮਧਾਰੀ ਦਰਬਾਰਰ ਦਾ ਧੰਨਵਾਦ ਕਰਦਾ ਹਾਂ।

ਇਸ ਕਾਨਫ੍ਰੰਸ ਦਾ ਮਨੋਰਥ ਜੋ ਪਰਧਾਨ ਸਾਹਿਬ ਜੀ ਨੇ ਦਸਿਆ ਸੀ ਉਹ ਇਹ ਸੀ:-

"ਇਸ ਕਾਨਫਰੰਸ ਦਾ ਮਨੋਰਥ ਉਨ੍ਹਾਂ ਸ੍ਰੀ ਗੁਰੂ ਨਾਨਕ ਦੇਵ ਪੰਥੀ ਸਾਰੀਆਂ ਸੰਪਰਦਾਵਾਂ ਵਿਚ ਪ੍ਰਸਪਰ ਪਰੇਮ ਕਰਨਾ ਤੇ ਏਕਤਾ ਪੈਦਾ ਕਰਨਾ ਹੈ ਜਿਨ੍ਹਾਂ ਦੇ ਵਿਸ਼ਵਾਸ਼ ਦੀ ਨੀਂਹ ਸਤਿਗੁਰਾਂ ਦੀ ਉਚਾਰੀ ਬਾਣੀ ਹੈ ਜੋ ਸ੍ਰੀ ਗੁਰੂ ਗਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਵਿਚ ਵਿਦਮਾਨ ਹੈ"

ਇਸ ਕਾਨਫਰੰਸ ਦਾ ਸਭ ਤੋਂ ਵਧੀਕ ਆਹਲਾ ਉਹ ਗੁਰਮਤਾ ਸੀ ਜੋ ਹਜ਼ੂਰ ਨੇ ਇਹਨਾਂ ਪੰਗਤੀਆਂ ਦੇ ਲੇਖਕ ਆਪਣੇ ਸੇਵਕ ਸੰਤ ਇੰਦਰ ਸਿੰਘ 'ਚਕਰਵਰਤੀ' ਤੋਂ ਪੇਸ਼ ਕਰਵਾਇਆ ਸੀ। ਜਿਸ ਨੂੰ ਪੜ੍ਹ ਕੇ ਹਜ਼ੂਰ ਦੇ ਦਿਲ ਦਾ ਭਾਵ ਆਪ ਜੀ ਦੀ ਨਿਰਪਖਤਾ, ਸਰਬਤ ਦੇ ਭਲੇ ਦੀਂ ਲੋਚ ਹਰ ਇਕ ਲਈ ਪਰੇਮ ਪਿਆਰ ਪੈਦਾ ਕਰਨ ਦੀ ਰੀਝ? ਦਾ ਚੰਗੀ ਤਰ੍ਹਾਂ ਪਤਾ ਲਗ ਜਾਂਦਾ ਹੈ ਜੋ ਇਹ ਸੀ:-

"ਇਹ ਕਾਨਫਰੰਸ ਸਮੂਹ ਸੰਪਰਦਾਵਾਂ ਦੇ ਸੰਤਾਂ, ਮਹੰਤਾਂ, ਪਰਚਾਰਕਾਂ, ਰਾਗੀਆਂ, ਗਿਆਨੀਆਂ, ਅਖਬਾਰਾਂ ਦੇ ਐਡੀਟਰਾਂ ਅਤੇ ਹੋਰ ਜ਼ਿਮੇਵਾਰ ਸਜਨਾਂ ਨੂੰ ਬੇਨਤੀ ਕਰਦੀ ਹੈ ਕਿ ਉਹ ਆਪਣੇ ਪਰਚਾਰ ਵਿਚ ਕਿਸੇ ਸੰਪਰਦਾਇ ਦੇ ਅਸੂਲਾਂ ਜਾਂ ਮਰਯਾਦਾ ਉਤੇ ਕੋਈ ਹਮਲਾ ਨਾ ਕਰਨ ਅਤੇ ਆਪਣੇ ਅਸੂਲਾਂ ਦਾ ਪਰੇਮ ਪਿਆਰ ਅਰ ਵਿਦਵਤਾ ਦੀਆਂ ਖੂਬੀਆਂ ਅਨੁਸਾਰ ਮੰਡਨ ਰੂਪ ਵਿਚ ਪਰਚਾਰ ਕਰਨ।"

ਡਿਠਾ ਜੇ ਨਾ ਇਸ ਗੁਰਮਤੇ ਵਿਚ, "ਜਿਤ ਦੁਆਰੇ ਉਬਰਹਿ ਤਿਤੈ ਲੇਹੁ ਉਬਾਰ" ਦੇ ਮਹਾਂ ਵਾਕ ਦੀ ਵਰਤੋਂ ਦੀ ਕੇਹੀ ਸੋਹਣੀ ਭਾਤ ਪੈਂਦੀ ਹੈ ਅਤੇ ਸ੍ਰੀ ਹਜ਼ੂਰ ਦੇ ਨਿਰਮਲ ਨਿਰਵੈਰ ਪਾਰ ਦਰਸ਼ਕ ਉਜਲੇ ਮਹਾਨ ਦਿਲ ਦਾ ਕੇਡਾ ਸੋਹਣਾ ਪਰਤੀ-ਬਿੰਬਕ ਅਕਸ ਹੈ।

ਕਾਨਫਰੰਸ ਦੇ ਅੰਤ ਵਿਚ ਸਤਿਕਾਰ ਯੋਗ ਪੰਥ ਦੀ ਮਹਾਨ ਉਚ ਵਿਯਕਤੀ ਪੰਥਕ ਪਿਆਰ ਪਰਚਾਰ ਤੇ ਸੇਵਾ ਦੀ ਨਿਸ਼ਕਾਮ ਮੂਰਤ ਸਰ ਸੁੰਦਰ ਸਿੰਘ ਜੀ ਮਜੀਠਾ ਨੇ ਕਿਹਾ- "ਮੈਨੂੰ ਨਿਸਚਾ ਹੈ ਕਿ ਸੰਗਤਾਂ ਮੈਨੂੰ ਓਸ ਮਹਾਂ ਉਚ ਵਿਯਕਤੀ ਦਾ ਧੰਨਵਾਦ ਦਰਨ ਦੀ ਆਗਿਆ ਦੇਣਗੀਆਂ

ਕਿ ਜਿੰਨਾਂ ਨੇ ਸਾਨੂੰ ਮਿਲਕੇ ਬੈਠਣ ਦਾ ਅਵਕਾਸ਼ ਦਿਤਾ ਹੈ। ਮੈਨੂੰ ਆਸ ਹੈ ਕਿ ਸ੍ਰੀ ਮਹਾਰਾਜ ਪਰਤਾਪ ਸਿੰਘ ਜੀ ਨੇ ਜਿਵੇਂ ਸਾਨੂੰ ਮਾਲਾ ਦੇ ਮਣਕਿਆਂ ਵਾਂਗ ਇਕ ਲੜੀ ਵਿਚ ਪਰੋਣ ਦਾ ਉਦਮ ਕੀਤਾ ਹੈ ਅਸੀਂ ਓਸੇ ਤਰ੍ਹਾਂ ਪਰੁਚ ਕੇ ਆਪਣੇ ਫਰਜ ਦਾ ਪਾਲਨ ਕਰੀਏ। ਅੰਤ ਵਿਚ ਮੈਂ ਸ੍ਰੀ ਮਹਾਰਾਜ (ਪਰਤਾਪ ਸਿੰਘ) ਜੀ ਤੇ ਨਾਮਧਾਰੀ ਦਰਬਾਰ ਤੇ ਉਨਾਂ ਸਾਰੇ ਸਜਣਾਂ ਦਾ ਧੰਨਵਾਦ ਕਰਦਾ ਹਾਂ ਕਿ ਜਿੰਨਾਂ ਨੇ ਪਵਿਤਰ ਕਾਰਜ ਲਈ ਇਹ ਕੁਝ ਕਰ ਵਿਖਾਇਆ ਹੈ।"

ਇਸ ਕਾਨਫਰੰਸ ਸਬੰਧੀ ਸਿਖ ਧਰਮ ਦੇ ਕਲਕੱਤਾ ਤੋਂ ਨਿਕਲਨ ਵਾਲੇ ਅਖਬਾਰ ਰੋਜ਼ਾਨਾ ਦੇਸ਼ ਦਰਪਨ ਵਿਚ ਲਿਖਿਆ ਸੀ :-

"ਜਿਥੇ ਅਸੀਂ ਆਪਣੀ ਮਿਲਾਪ ਕਾਨਫਰੰਸ ਦੀ ਕਾਮਯਾਬੀ ਉਤੇ ਫੁਲੇ ਨਹੀ ਸਮਾਉਂਦੇ ਓਥੇ ਅਸੀਂ ਉਪਮਾ ਯੋਗ ਧਰਮ ਮੂਰਤੀ ਸ੍ਰੀ ਮਹਾਂਰਾਜ ਪਰਤਾਪ ਸਿੰਘ ਜੀ ਤੇ ਸਮੂਹ ਨਾਮਧਾਰੀ ਭਰਾਵਾਂ ਦਾ ਵੀ ਕੋਟਾਨ ਕੋਟ ਧੰਨਵਾਦ ਕਰਦੇ ਹਾਂ।"

ਅਕਾਲੀ ਲੀਡਰ ਗਿਆਨੀ ਸ਼ੇਰ ਸਿੰਘ ਜੀ ਨੇ ਆਪਣੇ ਰੋਜ਼ਾਨਾ ਅਖਬਾਰ 'ਸਿਖ ਸੇਵਕ' ਅੰਮਰਿਤਸਰ ਵਿਚ ਲੰਮਾ ਚੋੜਾ ਲੇਖ ਲਿਖਦਿਆਂ ਕਿਹਾ ਸੀ ਕਿ-"ਤਿੰਨ ਚੀਜਾਂ ਇਸ ਕਾਨਫਰੰਸ ਵਿਚ ਖਾਸ ਪਰਸੰਸਾ ਯੋਗ ਸਨ:- ਇਕ ਨਾਮਧਾਰੀ ਵੀਰਾਂ ਦਾ ਅਖੰਡ ਕੀਰਤਨ ਤੇ ਇਸ ਵਿਚ ਖਾਸ ਕਰਕੇ ਬਾਬਾ ਪਰਤਾਪ ਸਿੰਘ ਜੀ ਦਾ ਆਪਣਾ ਹਿਸਾ। ਦੂਜਾ ਨਾਮਧਾਰੀ ਭਰਾਵਾਂ ਦਾ ਅੰਨ ਪਾਣੀ ਰਿਹਾਇਸ਼ ਦਾ ਪਰਬੰਧ ਤੇ ਸੇਵਾ- - -"

ਸਿਖਾ ਦੇ ਪਰਸਿਧ ਮਾਸਕ ਪਤ੍ਰਰ ਵਿਚ ਅਕਾਲੀ ਲਹਿਰ ਦੇ ਮੋਢੀ ਗਿਆਨੀ ਹੀਰਾ ਸਿੰਘ ਜੀ 'ਦਰਦ' ਨੇ ਚਾਰ ਪੰਜ ਸਫੇ ਦਾ ਤਾਰੀਫੀ ਲੇਖ ਲਿਖਦਿਆਂ ਵਿਚਾਰ ਪਰਗਟ ਕੀਤੇ ਸਨ-

"ਕਾਨਫਰੰਸ ਸਦਣ ਵਾਲੇ ਨਾਮਧਾਰੀ ਵੀਰਾਂ ਦਾ ਪਰਬੰਧ ਆਪਣੇ ਲੀਡਰ ਸ੍ਰੀ ਮਾਨ ਮਹਾਰਾਜ ਪਰਤਾਪ ਸਿੰਘ ਜੀ ਦੀ ਕਮਾਨ ਹੇਠ ਸ਼ਲਾਘਾ ਯੋਗ ਸੀ। ਉਨ੍ਹਾਂ ਦੇ ਡਿਸਿਪਲਿਨ, ਆਈਆਂ ਸੰਗਤਾਂ ਨਾਲ ਸਲੂਕ, ਸੁਆਗਤ ਲੰਗਰ ਤੇ ਕੈਂਪਾਂ ਦਾ ਇੰਤਜਾਮ, ਹਸਪਤਾਲ ਆਦਿ ਦੀ ਜ਼ਿੰਨੀ ਵੀ ਸਿਫਤ ਕੀਤੀ ਜਾਵੇ ਥੋੜੀ ਹੈ"

ਪਰਸਿਧ ਦੇਸ਼ ਭਗਤ ਕੋਮੀ ਆਗੂ, ਕੁਰਬਾਨੀ ਦੇ ਪੁੰਜ ਸ੍ਰੀ ਮਾਨ ਬਾਬਾ ਗੁਰਦਿਤ ਸਿੰਘ ਜੀ ਕੋਮਾਗਾਟਾ ਮਾਰੂ ਵਾਲਿਆਂ ਇਕ ਲੰਮੇ ਚੋੜੇ ਲੇਖ ਵਿਚ ਲਿਖਿਆ ਸੀ ਕਿ:-ਜਦ ਈਸਵੀ ਸੰਨ ੧੯੨੯ ਨੂੰ ਆਲ ਇੰਡੀਆ ਕਾਂਗਰਸ ਦਾ ਸਮਾਗਮ ਲਾਹੋਰ ਵਿਚ ਹੋਇਆ ਤਾਂ ਮੈ ਦੇਖਿਆ ਕਿ ਅਕਾਲੀ ਸਿਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗ ਭਗ ਪੋਣਾ ਲਖ ਅਕਾਲੀ ਜੋ ਪਿੰਡਾਂ ਵਿਚੋਂ ਆਏ ਸਨ ਕਿਲੇ ਦੇ ਆਸ ਪਾਸ ਲੁਕ ਛਿਪ ਕੇ ਦਿਨ ਕਟ ਰਹੇ ਸਨ ਕਿਉਂਕਿ ਉਹਨਾਂ ਦੇ ਬਾਦਸ਼ਾਹ ਸ੍ਰੀ ਮਾਨ ਸਰਦਾਰ ਖੜਕ ਸਿੰਘ ਜੀ ਦਾ ਹੁਕਮ ਸੀ ਕਿ ਜੋ ਕਾਂਗਰਸ ਵਿਚ ਜਾਵੇ ਗਾ ਉਹ ਸਿਖ ਨਹੀਂ ਰਹੇਗਾ। ਸੋ ਮੈਨੂੰ ਇਹ ਗਲ ਬੁਰੀ ਮਹਿਸੂਸ ਹੋਈ।- - - ਅਸਾਂ ਅਕਾਲੀ ਜਥਿਆਂ ਵਿਚ ਹੋਕਾ ਦੇਣਾ ਸ਼ੁਰੂ ਕਰ ਦਿਤਾ ਕਿ ਜਿਹੜਾ ਕਾਂਗਰਸ ਵਿਚ ਨਾ ਜਾਊ ਉਹ ਸਿਖ ਨਹੀਂ। ਇਹ ਹੋਕਾ ਸੁਣ ਕੇ ਹਜਾਰਾਂ ਅਕਾਲੀ ਕਾਂਗਰਸ ਪੰਡਾਲ ਵੱਲ ਤੁਰ ਪਏ। ਸਾਨੂੰ ਫਿਕਰ ਪਿਆ ਇਹਨਾਂ ਦੀ ਖੁਰਾਕ ਦਾ ਕੀ ਪਰਬੰਧ ਕਰੀਏ। ਜਦ ਨਾਮਧਾਰੀਆਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਹਾਤੇ ਅੰਦਰ ਦੇਖਿਆ ਮੈਂ ਕਿਹਾ ਅਸੀ ਰਾਸ਼ਨ ਲੈ ਔਂਦੇ ਹਾਂ ਉਹ ਸਾਡੇ ਕਈ ਹਜਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕਿਰਪਾਲਤਾ ਕਰਨ। ਓਹਨਾ ਕਿਹਾ ਰਾਸ਼ਨ ਦੀ ਲੋੜ ਨਹੀ ਤੁਸੀਂ ਇਕ ਲਖ ਅਕਾਲੀ ਲੈ ਆਓ ਪਰਸ਼ਾਦਾ ਤਿਆਰ ਮਿਲ ਜਾਵੇਗਾ। ਮੈਨੂੰ

ਉਹਨਾਂ ਦੀ ਉਦਾਰਤਾ ਅਗੇ ਝੁਕਣਾ ਪਿਆ ਕਿਉਂਕਿ ਜੇਕਰ ਨਾਮਧਾਰੀਆਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਉਤੇ ਉਥੇ ਕਿਸੇ ਸਿਖ ਦੀ ਸ਼ਕਲ ਨਹੀਂ ਦਿਸਣੀ ਸੀ ਤੇ ਤਮਾਮ ਹਿੰਦੁਸਤਾਨ ਦੇ ਨਮਾਇੰਦੇ ਸਿਖਾਂ ਬਾਰੇ ਇਹੀ ਖਿਆਲ ਲੈ ਕੇ ਜਾਂਦੇ ਕਿ ਪੰਜਾਬ ਵਿਚ ਸਿਖ ਹੈ ਹੀ ਨਹੀਂ. ਜੇ ਕੋਈ ਹੈ ਵੀ ਤਾਂ ਉਹ ਰਾਜਨੀਤੀ ਦੇ ਮੈਦਾਨ ਵਿਚ ਸਰਕਾਰ ਤੋਂ ਡਰਦੇ ਨਹੀ ਆਏ। ਲੇਕਨ ਅਫਰੀਨ ਹੈ ਨਾਮਧਾਰੀ ਸੰਪਰਦਾ ਦੇ ਆਗੂ ਸ੍ਰੀ ਮਾਨ ਬਾਬਾ ਪਰਤਾਪ ਸਿੰਘ ਜੀ ਮਹਾਂਰਾਜ ਦੀ ਸੁਚੱਜੀ ਅਗਵਾਈ ਦੇ ਜਿਨਾਂ ਨੇ ਸਿਖਾਂ ਉਤੇ ਲਗਣ ਵਾਲੇ ਕਾਲੇ ਧਬੇ ਤੋਂ ਸਾਨੂੰ ਬਚਾ ਲਿਆ ਸੀ।"

ਚੀਫ ਖਾਲਸਾ ਦੀਵਾਨ ਦੇ ਅਖਬਾਰ 'ਖਾਲਸਾ ਤੇ ਖਾਲਸਾ ਐਡਵੋਕੇਟ' ਨੇ ਅਰਸ਼ਾਦ ਕੀਤਾ ਸੀ:-

"ਇਸ ਕਾਨਫਰੰਸ ਦੀ ਕਾਰਵਾਈ ਨੇ ਪੰਥ ਦੀਆਂ ਸਰਬ ਸੰਪਰਦਾਵਾਂ ਵਿਚ ਪਿਆਰ ਦਾ ਇਕ ਖਾਸ ਵਲਵਲਾ ਪੈਦਾ ਕਰ ਦਿਤਾ ਹੈ। ਇਸ ਕਾਨਫਰੰਸ ਦੇ ਸਦਣ ਦੇ ਉਤਮ ਖਿਆਲ ਦੀ ਉਮੰਗ ਜਿਹਨਾਂ ਸਤਿਕਾਰ ਯੋਗ ਹਸਤੀਆਂ ਸ੍ਰੀ ਮਾਨ ਬਾਬਾ ਪਰਤਾਪ ਸਿੰਘ ਜੀ ਅਤੇ ਨਾਮਧਾਰੀ ਦਰਬਾਰ ਦੇ ਸਜਣਾ ਦੇ ਹਿਰਦਿਆਂ ਵਿਚ ਉਪਜੀ ਤੇ ਇਸ ਨੂੰ ਨੇਪਰੇ ਚੜ੍ਹਾਉਣ ਵਿਚ ਜੋ ਉਦਮ ,ਸੇਵਾ ਅਤੇ ਪਰੇਮ ਇਹਨਾਂ ਗੁਰਮੁਖਾਂ ਨੇ ਕੀਤਾ ਹੈ ਉਸਦੀ ਜਿੰਨੀ ਵੀ ਪਰਸੰਸਾ ਗੁਰੂ ਪੰਥ ਵਲੋਂ ਕੀਤੀ ਜਾਵੇ ਥੋੜੀ ਹੈ।

ਸਿਖਾਂ ਦੇ ਇਕੋ ਇਕ ਹਾਸ ਰਸ ਪੱਤਰ 'ਮੌਜੀ' ਦੇ ਵਿਦਵਾਨ ਸਾਹਿਤਕ ਸ੍ਰ:ਸ:ਚਰਨ ਸਿੰਘ ਜੀ 'ਸ਼ਹੀਦ' ਨੇ ਲਿਖਿਆ ਸੀ 'ਬੜੀ ਖੁਸ਼ੀ ਦੀ ਗਲ ਹੈ ਕਿ ਸਿਖ ਕੌਮ ਦਾ ਚਕਰਵਰਤੀ ਯੱਗ ਸ੍ਰੀ ੧੦੮ ਬਾਬਾ ਪਰਤਾਪ ਸਿੰਘ ਜੀ ਮਹਾਂਰਾਜ ਨੇ ਭੈਣੀ ਸਾਹਿਬ ਵਿਚ ਰਚਿਆ ਸੀ ਉਹ ਆਸਾਂ ਉਮੈਦਾਂ ਤੋਂ ਵਧੀਕ ਕਾਮਯਾਬੀ ਨਾਲ ਨਿਰਵਿਘਨ ਸੰਪੂਰਣ ਹੋਇਆ ਹੈ।'

ਸਰਦਾਰ ਗੁਰਬਖਸ਼ ਸਿੰਘ ਜੀ ਐਡੀਟਰ 'ਪਰੀਤ ਲੜੀ' ਨੇ ਫੁਰਮਾਇਆ ਸੀ ਕਿ 'ਇਸ ਦੇ ਉਪਰੰਤ ਇਸ ਪੁਸ਼ਪਹਾਰ ਦੀ ਗੌਂਦ ਤੇ ਸ਼ੋਭਾ ਮਹਾਂਰਾਜ ਪਰਤਾਪ ਸਿੰਘ ਜੀ ਦੀ ਨਿਰਮਾਨਤਾ, ਸਾਫ ਦਿਲੀ, ਡੁਲਦੇ ਪਿਆਰ, ਸੁਚੀ ਨੀਅਤ ਤੇ ਖੇੜੂ ਸੁਭਾ ਦਾ ਸਿੱਟਾ ਹੈ। ਕੀ ਅਕਾਲੀ ਅਤੇ ਕੀ ਚੀਫ ਖਾਲਸਾ ਦੀਵਾਨ ਤੇ ਕੀ ਹੋਰ ਸਾਰੇ, ਇਸ ਜਾਦੂ ਅਸਰੀ ਨਾਲ ਮੋਹਿਤ ਮਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ "ਮਹਾਂਰਾਜ' ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹਥ ਲਾਏ ਜਾਂਦੇ ਸਨ ਜਿਨ੍ਹਾਂ ਨੇ ਕਦੇ ਕਿਸੇ ਦੇ ਪੈਰੀਂ ਹਥ ਨਹੀਂ ਸੀ ਲਾਇਆ, ਉਹਨਾਂ ਨੂੰ ਵੀ ਮੈਂ ਮਹਾਰਾਜ ਪਰਤਾਪ ਸਿੰਘ ਜੀ ਦੇ ਚਰਨ ਛੋਂਹਦਿਆਂ ਵੇਖਿਆ ਹੈ।"

ਅਕਾਲੀ ਸੰਪਰਦਾ ਦੇ ਹਰਮਨ ਪਿਆਰੇ ਰੋਜ਼ਾਨਾ 'ਅਕਾਲੀ ਪੱਤ੍ਰਿਕਾ' ਦੀ ਰਾਇ ਵਿਚ 'ਭੈਣੀ ਸਾਹਿਬ ਵਿਚ ਗੁਰੂ ਨਾਨਕ ਸਰਬ ਸੰਪਰਦਾ ਕਾਨਫਰੰਸ ਜਿਸ ਸ਼ਾਨ ਸ਼ੌਕਤ ਅਰ ਕਾਮਯਾਬੀ ਨਾਲ ਸਮਾਪਤ ਹੋਈ ਹੈ ਉਸ ਨੂੰ ਵੇਖ ਕੇ ਹਰ ਇਕ ਸਿਖ ਦਾ ਹਿਰਦਾ ਗਦ ਗਦ ਹੋ ਰਿਹਾ ਹੈ।

ਅਖਬਾਰ 'ਸੁਤੰਤਰ' ਦਾ ਬਿਆਨ ਸੀ ਕਿ 'ਸ੍ਰੀ ਮਹਾਂਰਾਜ ਬਾਬਾ ਪਰਤਾਪ ਸਿੰਘ ਸਾਹਿਬ ਵਿਚ ਜੋ ਪੰਥਕ ਦਰਦ ਮੌਜੂਦ ਹੈ ਤੇ ਜਿਵੇਂ ਉਹਨਾਂ ਦੀ ਮਹਾਨ ਉਚ ਹਸਤੀ ਆਪਣੇ ਵਿਚ ਮਿਲਾਪ ਦੀ ਕਾਬਲੀਅਤ ਰਖਦੀ ਹੈ ਜਿਵੇਂ ਉਹ ਆਪ ਕਹਿਣੀ ਦੇ ਥਾਂ 'ਕਰਨੀ' ਦੇ ਕਾਇਲ ਹਨ। ਜਿਵੇ ' ਉਹਨਾਂ ਵਿਚ 'ਗਰੀਬੀ ਗਦਾ ਹਮਾਰੀ' ਦੇ ਵਾਕ ਅਨੁਸਾਰ ਨਿਰਮਾਣਤਾ ਨਿਰਛਲਤਾ,ਸਾਫ ਦਿਲੀ, ਸਚਾਈ, ਸਫਾਈ, ਨਿਰਭੈਤਾ, ਭਰੱਪਣ ਤੇ ਪਿਆਰ ਦੀ ਕਣੀ, ਖਿੜੇ ਮਸਤਕ ਬਚਨ ਕਰਨ ਦੀ

ਜੁਗਤੀ, ਨੇਕ ਨੀਅਤੀ, ਕਠੋਰ ਹਿਰਦਿਆਂ ਨੂੰ ਰੁਗ ਭਰਨ ਵਾਲੀ ਕਥਣੀ, ਜਿਹਨਾਂ ਕਦੇ ਭੁਲ ਕੇ ਵੀ ਚਰਨੀਂ ਹਥ ਨਹੀਂ ਸੀ ਲਾਇਆ, ਉਹ ਵੀ ਭਜ ਭਜ ਜਬਰਨ ਵਰਜਦਿਆਂ-ਚਰਨ ਕੰਵਲਾਂ ਨੂੰ 'ਛੋਹਣਾ' ਆਪਣਾ ਗੁਰਸਿੱਖੀ ਕਰਤਵ ਸਮਝਦੇ ਸਨ।'

'ਮਰਦ ਅਗੰਮੜਾ' ਤੇ 'ਵਿਸ਼ਵਨੂਰ' ਆਦਿ ਮਹਾਂ ਕਾਵਿ ਦੇ ਲੇਖਕ ਸ੍ਰੀ ਅਵਤਾਰ ਸਿੰਘ ਜੀ 'ਆਜ਼ਾਦ' ਨੇ 'ਆਕਾਸ਼ ਬਾਣੀ' ਪੱਤਰ ਦੁਆਰਾ ਸਾਦਰ ਕੀਤਾ, 'ਕਾਨਫਰੰਸ ਦੀ ਸਫਲਤਾ ਵੇਖ ਕੇ ਸਾਨੂੰ ਪਤਾ ਲਗਾ ਕਿ ਇਕ ਨਿਰਮਾਣ, ਭਜਨ-ਮੂਰਤ, ਸਾਈਂ ਨਾਲ ਜੁੜੇ ਮਹਾਂਪੁਰਖ ਦੀ ਉਚੀ ਵਿਅਕਤੀ ਆਪਣੇ ਅੰਦਰ ਕੀ ਖਿਚ ਰਖਦੀ ਹੈ। ਸ੍ਰੀ ਹਜ਼ੂਰ ਮਹਾਂਰਾਜ ਪਰਤਾਪ ਸਿੰਘ ਜੀ ਦੇ ਪਿਆਰ ਨੇ ਸਾਰੇ ਸਿਖੀ ਮੰਡਲ ਵਿਚ ਹੀ ਪਿਆਰ ਤਰੰਗਾਂ ਲਾ ਦਿਤੀਆਂ ਅਤੇ ਕਾਨਫਰੰਸ ਵਿਚ ਹਾਜਰ ਹੋਣ ਵਾਲਾ ਕੋਈ ਸਜਣ ਵੀ ਇਨਕਾਰ ਨਹੀਂ ਕਰ ਸਕਦਾ ਕਿ ਇਸ ਉਦਮ ਦੀ ਸਫਲਤਾ ਵਿਚ ਵਧੇਰੇ ਹਿਸਾ ਸ੍ਰੀ ਮਹਾਂਰਾਜ ਜੀ ਦਾ ਉਚਾ ਤੇ ਸੁਚਾ ਜੀਵਨ ਅਤੇ ਉਸ ਦੇ ਪੈਰੋਂ ਪੈਦਾ ਹੋਇਆ ਉਹ ਅਟੁਟ ਪਰੇਮ ਹੈ ਕਿ ਜਿਸ ਦੀ ਝਲਕ ਨੇ ਸਾਰੀਆਂ ਸਿਖ ਸੰਪਰਦਾਵਾਂ ਨੂੰ ਮੋਹ ਲਿਆ।'

ਅੰਤ ਵਿਚ ਸਰ ਸੁੰਦਰ ਸਿੰਘ ਜੀ ਮਜੀਠਾ ਤੇ ਸਰਦਾਰ ਬਹਾਦੁਰ ਭਾਈ ਸਾਹਿਬ ਕਾਹਨ ਸਿੰਘ ਜੀ ਨੇ - ਮੇਰੇ ਵਾਲੀ ਦਾ ਧਨਵਾਦ ਕਰਦਿਆਂ ਕਿਹਾ 'ਮੈਨੂੰ ਨਿਸਚਾ ਹੈ ਕਿ ਸੰਗਤਾਂ ਮੈਨੂੰ ਉਸ ਪਿਆਰ ਕਰਨ ਵਾਲੀ ਮਹਾਂ-ਉਚ ਵਿਅਕਤੀ ਤੇ ਨਾਮਧਾਰੀ ਦਰਬਾਰ ਦਾ ਧਨਵਾਦ ਕਰਨ ਦੀ ਆਗਿਆ ਦੇਣਗੀਆਂ ਜਿਸ ਨੇ ਸਾਨੂੰ ਮਿਲ-ਬੈਠਣ ਅਤੇ ਪਿਆਰ ਮੁਹੱਬਤ ਕਰਨ ਦਾ ਅਵਿਕਾਸ਼ ਬਖਸ਼ਿਆ ਹੈ- - - - ਅਸੀਂ ਸ੍ਰੀ ਮਹਾਂਰਾਜ ਜੀ ਤੇ ਨਾਮਧਾਰੀ ਦਰਬਾਰ ਦਾ ਦੋਬਾਰਾ ਧਨਵਾਦ ਕਰਨ ਤੋਂ ਨਹੀਂ ਰਹਿ ਸਕਦੇ, ਜਿਹਨਾਂ ਨੇ ਸਾਡੇ ਵਾਸਤੇ ਬੜੇ ਭਾਰੇ ਇੰਤਜਾਮ ਤੋਂ ਛੁਟ ਗੁਰਬਾਣੀ ਸ਼ੁਧ ਪੜ੍ਹਣ ਅਤੇ ਰਾਗ ਵਿਚ ਅਲਾਪਣ ਦਾ ਨਜਾਰਾ ਵਖਾਇਆ ਹੈ - - - ਮੈਨੂੰ ਆਸ ਹੈ ਕਿ ਸ੍ਰੀ ਮਹਾਂਰਾਜ ਜੀ ਨੇ ਜਿਸ ਤਰ੍ਹਾਂ ਸਾਨੂੰ ਇਕ ਮਾਲਾ ਵਿਚ ਪਰੋਣ ਦਾ ਯਤਨ ਕੀਤਾ ਹੈ ਅਸੀ ਉਸੇ ਤਰਾਂ ਪਰੁਚ ਕੇ ਆਪਣੇ ਫਰਜ ਨੂੰ ਅਦਾ ਕਰੀਏ

ਅੰਤ ਸਰਦਾਰ ਬਹਾਦੁਰ ਭਾਈ ਕਾਹਨ ਸਿੰਘ ਜੀ ਨੇ ਫੁਰਮਾਇਆ ਕਿ 'ਮੇਰੀ ਸੰਮਤੀ ਹਰਫ-ਬ-ਹਰਫ ਸਰਦਾਰ ਜੀ ਹੋਰਾਂ ਨਾਲ ਹੈ। ਮੇਰਾ ਇਹ ਵਿਚਾਰ ਹੈ ਕਿ ਗੁਰਬਾਣੀ ਦਾ ਪਰਚਾਰ ਜਰੂਰ ਹੋਵੇ, ਪਰੰਤੂ ਸ਼ੁਧ ਹੋਵੇ। ਮੈਂ ਇਸ ਵਿਦਿਆਲੇ ਦਾ ਪਾਠ ਬੜਾ ਸ਼ੁਧ ਵੇਖਿਆ ਹੈ। ਮੈਨੂੰ 'ਇਕਿ-ਇਕੁ' ਅਤੇ 'ਇਕ' ਦਾ ਵਖੋ ਵਖ ਸ਼ੁਧ ਪਾਠ ਕਰ ਕੇ ਸੁਣਾਇਆ ਗਿਆ ਹੈ। ਇਹ ਤਿੰਨੋ ਸ਼ਬਦ ਦਿਸਣ ਵਿਚ ਤਾਂ ਇਕੋ ਜਿਹੇ ਹੀ ਭਾਸਦੇ ਹਨ ਪਰੰਤੂ ਇਹਨਾਂ ਦੇ ਅਰਥ ਵਖਰੇ ਵਖਰੇ ਹਨ।' ਇਸ ਪਰਕਾਰ ਇਹ ਕਾਨਫਰੰਸ ਬਹੁਤ ਸਫਲਤਾ ਨਾਲ ਸਮਾਪਤ ਹੋਈ।

ਇਸ ਤੋਂ ਬਿਨਾਂ ਫਿਰ 'ਸ੍ਰੀ ਗੁਰੂ ਨਾਨਕ ਸੰਪਰਦਾਇ ਕਾਨਫਰੰਸ' ਗੁਜਰਾਂਵਾਲਾ, ਅੰਮਰਤਸਰ ਆਦਿਕ ਕਈ ਥਾਵਾਂ ਤੇ ਹੋਈ ਜਿਸ ਨੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਕਿਰਪਾ ਨਾਲ 'ਸ੍ਰੀ ਗੁਰੂ ਨਾਨਕ ਸੰਪਰਦਾਵਾਂ' ਵਿਚੋਂ ਫੁਟ ਦੇ ਭਾਂਬੜ ਦੂਰ ਕਰ ਕੇ ਪਰੇਮ ਅਤੇ ਪਿਆਰ ਦਾ ਨਾਦ ਵਜਾਇਆ।

## ਹਿੰਦੂ – ਸਿਖ – ਮੁਸਲਿਮ ਮਿਲਾਪ ਕਾਨਫਰੰਸ

ਨਾਮਧਾਰੀ ਪੰਥ ਕਿਉਂਕਿ 'ਸਰਬੱਤ ਦਾ ਭਲਾ' ਦੀ ਮੰਗ ਮੰਗਦਾ ਹੈ, ਇਸ ਲਈ ਉਸ ਦੇ ਵਾਲੀ ਦੇ ਦਿਲ ਵਿਚ ਓਹ ਵਿਚਾਰ ਸਦਾ ਚਕਰ ਕਟਦੇ ਰਹਿੰਦੇ ਜਿਸ ਨਾਲ ਲੋਕ ਭਲਾਈ

ਜਾਂ ਲੋਕ ਹਿਤ ਲਈ ਕੁਝ ਨਾ ਕੁਝ ਬਾਨਣੂ ਬੰਨਿਆ ਜਾ ਸਕੇ। ਜਦ ਅੰਗਰੇਜ ਦੀ ਕੁਟਿਲ ਨੀਤੀ, ਪਾੜੋ ਤੇ ਰਾਜ ਕਰੋ ਦੀ ਵਰਤੋ ਕਰਕੇ ਸਾਰੇ ਭਾਰਤ ਵਿਚ ਬੇ-ਇਤਫਾਕੀ ਦੇ ਭਾਂਬੜ ਮਚ ਰਹੇ ਸਨ। ਹਮਸਾਇਆ ਹਮਸਾਏ ਦੇ ਖੂਨ ਦਾ ਪਿਆਸਾ ਤੇ ਸਦੀਆਂ ਤੋ ਇਕਠੇ ਵਸਦੇ ਆ ਰਹੇ ਪੜੋਸੀ ਪੜੋਸੀ ਨੂੰ ਨਾ ਕੇਵਲ ਸ਼ਕ ਦੀ ਨਜਰ ਨਾਲ ਹੀ ਵੇਖਦਾ ਸੀ, ਸਗੋਂ ਇਕ ਦੂਜੇ ਨੂੰ ਪਾਰ ਬੁਲਾਵੁਣ ਦੀਆਂ ਸਕੀਮਾਂ ਦੇ ਬਾਨਣੂ ਬੰਨੇ ਜਾ ਰਹੇ ਸਨ। ਪੰਜਾਬ ਦੀ ਰਾਜਧਾਨੀ ਲਾਹੋਰ ਵਿਚ ਅੰਗਰੇਜ ਵਲੋਂ ਇਕ ਸਾਇਟੇਫਿਕ ਬੁਚੜਖਾਨਾ ਤਿਆਰ ਕੀਤਾ ਜਾ ਰਿਹਾ ਸੀ ਜਿਸ ਵਿਚ ਹਜਾਰਾਂ ਗਊਆਂ ਨੂੰ ਬਧ ਕਰਨ ਤੇ ਓਹਨਾਂ ਦਾ ਮਾਸ ਬਾਹਰ ਭੇਜਣ ਦੀ ਯੋਜਨਾ ਤਿਆਰ ਕੀਤੀ ਗਈ ਸੀ। ਇਸ ਖਬਰ ਨਾਲ ਨਾ ਕੇਵਲ ਸਾਰਾ ਪੰਜਾਬ ਦਾ ਹਿੰਦੂ ਹੀ ਤਲਮਲਾ ਉਠਿਆ ਸੀ ਸਗੋਂ ਸਮੁਚੇ ਭਾਰਤ ਵਿਚ ਹਾ-ਹਾ ਕਾਰ ਮਚ ਗਿਆ ਸੀ। ਹਿੰਦੂ ਐਜੀਟੇਸ਼ਨ ਕਰਕੇ ਪਿਕਟਿੰਗ ਕਰਨ ਦੀਆਂ ਦਲੀਲਾਂ ਸੋਚ ਰਿਹਾ ਸੀ। ਮੁਸਲਮਾਨ ਆਪਣੇ ਮਜਬੀ ਕਾਨੂੰਨ ਕਰਕੇ ਕੁਝ ਹੋਰਸ ਤਰਾਂ ਸੋਚ ਰਿਹਾ ਸੀ। ਸਾਰੇ ਪੰਜਾਬ ਦਾ ਵਾਯੂ ਮੰਡਲ ਦਿਨੋ ਦਿਨ ਦੂਸ਼ਤ ਹੁੰਦਾ ਜਾ ਰਿਹਾ ਸੀ। ਪੰਜਾਬ ਪਰਦੇਸ ਹੀ ਇਕ ਅਜਿਹਾ ਸੀ ਜਿਥੇ ਹਿੰਦੂ ਮੁਸਲਿਮ ਫਸਾਦ ਦੀ ਜੁਆਲਾ ਨਹੀਂ ਸੀ ਭੜਕੀ ਪਰ ਹੁਣ ਖਤਰਾ ਸੀ ਕਿ ਕਿਸੇ ਦਿਨ ਵੀ ਅੰਦਰੇ ਅੰਦਰ ਧੁਖ ਰਹੀ ਦੇ ਬਾਹਰ ਵੀ ਭਿਆਨਕ ਭਾਂਬੜ ਮਚ ਕੇ ਦੇਸ ਦਾ ਅਮਨ ਸ਼ਾਂਤੀ , ਸੁਖ ਸੁਆਹ ਕਰ ਸਕਦੇ ਹਨ। ਇਹ ਵਿਚਾਰ ਕੇ ਆਪ ਜੀ ਨੇ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਭਾਰਤ ਰਖਯਕ ਦੇ ਪਾਏ ਪੂਰਨਿਆਂ ਤੇ ਚਲਦਿਆਂ ਇਕ ਵਿਸ਼ਾਲ ਯੱਗ-ਹਵਨ ਸੰਚਾਲਿਤ ਕੀਤਾ।

ਇਸ ਵਿਚ ਧੂਪ, ਨਾਰੀਅਲ ਆਦਿ ਸੁਗੰਧਿਤ ਦਰੱਵ ਤਾਂ ਹੈ ਹੀ ਸਨ ਪਰ ਨਾਲ ਹੀ ਘਿਓ ਦੀ ਅਹੂਤੀ ਵੀ ਸਵੈਚਾਲਤ ਤਰੀਕੇ ਨਾਲ ਪੈ ਰਹੀ ਸੀ ਜਿਸ ਦੇ ਦੁਆਲੇ ੨੫੦ ਰਿਸ਼ੀ ਬੈਠੇ ਗੁਰਮੰਤਰ ਆਦਿ ਕਲਗੀਧਰ ਪਾਤਸ਼ਾਹ ਰਚਿਤ 'ਚੰਡੀ ਦੀ ਵਾਰ' ਦਾ ਪਾਠ ਕਰ ਰਹੇ ਸਨ। ਭਾਰਤ ਦੇ ਖਾਸ ਕਰ ਕੇ ਅਤੇ ਪੰਜਾਬ ਦੇ ਆਮ ਕੋਨੇ ਕੋਨੇ ਵਿਚੋਂ ਲੋਕੀਂ ਇਸ ਦਰਿਸ਼ ਨੂੰ ਅਖੀਆਂ ਨਾਲ ਤਕ ਕੇ ਕਿਰਤਾਰਥ ਹੋਣ ਨੂੰ ਪਧਾਰ ਰਹੇ ਸਨ। ਭੈਣੀ ਸਾਹਿਬ ਵਿਖੇ ਜਿਸ ਪਾਸੇ ਵਲ ਵੀ ਤੱਕੋ ਬੰਦਿਆਂ ਦਾ ਸਮੂਹ ਸਮੁੰਦਰ ਵਾਂਗ ਠਾਠਾਂ ਮਾਰਦਾ ਹੋਇਆ ਨਜਰ ਆ ਰਿਹਾ ਸੀ। ਜਿਸ ਵਿਚ ਨਾਮਧਾਰੀਆਂ ਤੋਂ ਬਿਨਾਂ ਹਰ ਵਿਚਾਰ ਦੇ ਹਿੰਦੂ ਭਰਾ ਵੀ ਸੰਮਿਲਤ ਹੋਏ ਸਨ। ਇਹ ਗਲਾਂ ਸੰਨ ੧੯੩੮ ਦੀਆਂ ਹਨ। ਜਿਸ ਦਿਨ ਇਸ 'ਯੱਗ-ਹਵਨ' ਦੀ ਪੂਰਨ ਅਹੂਤੀ ਪਈ ਸੀ ਉਸੇ ਦਿਨ ਅੰਗਰੇਜ ਨੇ ਲਾਹੌਰ ਅੰਦਰ ਬੁਚੜਖਾਨਾ ਨਾ ਬਨਾਉਣ ਦੀ ਘੋਸ਼ਨਾ ਕਰ ਦਿਤੀ ਸੀ। ਜਿਸ ਨੂੰ ਸੁਣ ਕੇ ਹਰ ਇਕ ਪੰਜਾਬੀ ਦੀ ਜਬਾਨ ਤੇ ਇਹੀ ਚਰਚਾ ਸੀ ਕਿ ਜੋ ਕੰਮ ਕਿਸੇ ਅੰਦੋਲਨ ਨਾਲ ਨਹੀਂ ਸੀ ਹੋ ਸਕਿਆ ਉਹ ਹਜੂਰ ਦੇ ਇਸ ਮਹਾਨ ਯੱਗ ਦਾ ਸਦਕਾ ਆਪਣੇ ਆਪ ਹੀ ਪੂਰਾ ਹੋ ਗਿਆ ਹੈ। ਉਸ ਵਕਤ ਸਾਰਾ ਭਾਰਤ ਹਜੂਰ ਨੂੰ ਵਧਾਈਆਂ ਦੇ ਰਿਹਾ ਸੀ।

ਅੰਦੋਲਨ ਕਰ ਕੇ ਰੌਲਾ ਪਾਉਣ ਨਾਲੋਂ ਮੇਰੇ ਗੁਰੂਦੇਵ ਅਰਦਾਸ ਤੇ ਬਹੁਤ ਵਿਸ਼ਵਾਸ਼ ਰਖਦੇ ਸਨ ਅਤੇ ਮਿਲਵਰਤਣ ਤੇ ਮਿਲ ਬੈਠਨ ਤੇ ਹੀ ਜੋਰ ਦਿਤਾ ਕਰਦੇ ਸਨ। ਇਸੇ ਵਿਚਾਰ ਨੂੰ ਲੈ ਕੇ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਅੰਦਰ ਹਿੰਦੂ, ਸਿਖ, ਮੁਸਲਿਮ ਮਿਲਾਪ ਲਈ ਕਈ ਕਾਨਫਰੰਸਾਂ ਕੀਤੀਆਂ ਜਿਹਨਾਂ ਵਿਚ ਹਿੰਦੂ ਤੇ ਸਿਖ ਤੋਂ ਬਿਨਾਂ ਮੁਸਲਮਾਨ ਬਹੁਤ ਭਾਰੀ ਗਿਣਤੀ ਵਿਚ ਸ਼ਾਮਲ ਹੋਏ ਸਨ।

ਆਪ ਕਿਉਂਕਿ ਅੰਗਰੇਜ ਨੂੰ ਭਾਰਤ ਵਿਚੋਂ ਕਢਣਾ ਚਾਹੁੰਦੇ ਸਨ ਇਸ ਲਈ ਹਰ ਅਗਾਂਹ ਵਧੂ ਸ਼ਰੇਣੀ ਖਾਸ ਕਰ ਕੇ ਕਾਂਗਰਸ ਨਾਲ ਬਹੁਤ ਹੀ ਨੇੜਤਾ ਹਿਤ ਅਤੇ ਪਿਆਰ ਰਖਦੇ ਸਨ।

## ਸ੍ਰੀ ਜਵਾਹਰ ਲਾਲ ਜੀ ਨਹਿਰੂ ਸ੍ਰੀ ਭੈਣੀ ਸਾਹਿਬ ਵਿਖੇ.

੧੬-੨-੩੯ ਨੂੰ ਲੁਧਿਆਣਾ ਵਿਚ ਪਰਜਾ ਮੰਡਲ ਵਲੋਂ ਇਕ ਬਹੁਤ ਭਾਰੀ ਕਾਨਫਰੰਸ ਕੀਤੀ ਜਾ ਰਹੀ ਸੀ। ਪੰਡਤ ਜਵਾਹਰ ਲਾਲ ਜੀ ਉਸ ਦੇ ਪਰਧਾਨ ਸਨ, ਜਿਹਨਾਂ ਦਾ ਲੁਧਿਆਣੇ ਵਿਚ ਇਕ ਬਹੁਤ ਵਡਾ ਜਲੂਸ ਨਿਕਲਿਆ ਸੀ। ਇਸ ਜਲੂਸ ਦਾ ਸਾਰਾ ਪਰਬੰਧ ਗੁਰੁਦੇਵ ਜੀ ਨੇ ਕੀਤਾ ਸੀ। ਆਪਣੀ ਸਵਾਰੀ ਦਾ ਖਾਸ ਘੋੜਾ ਅਤੇ ਹੋਰ ੨੫ ਕੀਮਤੀ ਘੋੜੇ ਲੁਧਿਆਣੇ ਆਪ ਜੀ ਖੁਦ ਲੈ ਕੇ ਪਧਾਰੇ ਸਨ। ਸਮੇਂ ਦੀ ਅੰਗਰੇਜ਼ ਹਕੂਮਤ ਦੇ ਗਵਰਨਰ ਪੰਜਾਬ ਨੇ ਆਪ ਜੀ ਨੂੰ ਪਹਿਲਾਂ ਵਰਜ ਵੀ ਦਿਤਾ ਸੀ, ਪਰ ਆਪ ਕਦੋਂ ਉਸ ਦੀ ਗਲ ਸੁਣਦੇ ਸਨ।

ਲੁਧਿਆਣਾ ਤੋਂ ਆਪ ਜੀ ਨੇ ੧੭-੨-੩੯ ਨੂੰ ਸ੍ਰੀ ਨਹਿਰੂ ਜੀ ਨੂੰ ਸ੍ਰੀ ਭੈਣੀ ਸਾਹਿਬ ਬੁਲਾਇਆ, ਜਿਸ ਨੂੰ ਉਹਨਾਂ ਪਰਵਾਨ ਕਰਦਿਆਂ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕੀਤੇ ਉਥੇ ਉਹਨਾਂ ਦਾ ਸ਼ਾਹੀ ਠਾਠ ਨਾਲ ਸੁਆਗਤ ਕਰ ਕੇ 'ਮਾਨ ਪੱਤਰ' ਵੀ ਦਿਤਾ।

ਸੰਨ ੧੯੪੩ ਈਸਵੀ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਇਕ ਹਿੰਦੂ, ਸਿਖ ਮਿਲਾਪ ਲਈ ਮਹਾਨ ਕਾਨਫਰੰਸ-ਹਿੰਦੂ ਸਿਖ ਮਿਲਾਪ ਦੇ ਦਿਲੀ-ਚਾਹਵਾਨ ਸੇਠ ਸ੍ਰੀ ਬਾਬੂ ਜੁਗਲ ਕਿਸ਼ੋਰ ਬਿਰਲਾ ਜੀ ਦੀ ਪਰਧਾਨਗੀ ਵਿਚ ਹੋਈ। ਇਹ ਆਪਣੇ ਸਮੇਂ ਦਾ ਇਕ ਮਹਾਨ ਰਵਾਇਤੀ ਸਮਾਗਮ ਸੀ। ਇੰਝ ਇਤਨੀ ਗਿਣਤੀ ਵਿਚ ਹਿੰਦੂ ਤੇ ਸਿਖ ਕਦੀ ਵੀ ਇਕੱਠੇ ਨਹੀਂ ਸਨ ਹੋਏ। ਜਿਧਰ ਨਜ਼ਰ ਜਾਂਦੀ ਸੀ ਦੋਵੇਂ ਭਰਾ ਗਲਵਕੜੀਆਂ ਪਾਈ ਹਿੰਦੂ ਤੇ ਸਿਖ ਦੇ ਰੂਪ ਵਿਚ ਵਿਖਾਈ ਦੇ ਰਹੇ ਸਨ। ਇਹ ਇਕ ਮਹਾਨ ਇਤਿਹਾਸਕ ਇਕੱਠ ਸੀ ਜਿਸ ਵਿਚ ਸੇਠ ਬਿਰਲਾ ਜੀ ਨੇ ਇਕ ਲਖ ਦਮੜਾ ਆਪ ਜੀ ਦੀ ਭੇਟਾ ਕਰਨਾ ਚਾਹਿਆ, ਪਰ ਹਜ਼ੂਰ ਨੇ ਪਰਵਾਨ ਨਾ ਕਰਦਿਆਂ ਹੋਇਆਂ ਕਿਹਾ ਕਿ 'ਸਾਨੂੰ ਗਰੀਬ ਸਿਖਾਂ ਦਾ ਪੈਸਾ ਪੈਸਾ ਇਸ ਲਖ ਨਾਲੋਂ ਬਹੁਤ ਮਹਾਨਤਾ ਭਰਿਆ ਜਾਪਦਾ ਹੈ।' ਸੇਠ ਜੀ ਦਾ ਵਿਚਾਰ ਸੀ ਕਿ ਸ੍ਰੀ ਭੈਣੀ ਸਾਹਿਬ ਵਿਖੇ ੨-੩ ਲਖ ਰੁਪਿਆ ਲਾ ਕੇ ਇਕ, ਬਹੁਤ ਵਧੀਆ ਮੰਦਰ ਤਿਆਰ ਕਰਾਇਆ ਜਾਵੇ। ਇਸ ਦਾ ਨਕਸ਼ਾ ਬਨਵਾਉਣ ਲਈ ਸੇਠ ਜੀ ਨੇ ਸੰਮੇਲਨ ਤੋ ਪਹਿਲਾਂ ਆਪਣੇ ਇੰਜੀਨੀਅਰ ਭੇਜ ਕੇ ਨਕਸ਼ਾ ਤਿਆਰ ਕਰਨ ਦਾ ਆਦੇਸ਼ ਦਿੱਤਾ ਸੀ। ਮੇਰੇ ਨਾਲ ਕਈ ਵਾਰ ਸੇਠ ਜੀ ਨੇ ਇਸ ਸਬੰਧੀ ਵਾਰਤਾਲਾਪ ਕਰਦਿਆਂ ਕਿਹਾ ਕਿ 'ਮੈਂ ਸ੍ਰੀ ਭੈਣੀ ਸਾਹਿਬ ਵਿਚ ਅਜਿਹਾ ਸ਼ਾਨਦਾਰ ਮੰਦਰ ਨਿਰਵਾਣ ਕਰਨਾ ਚਾਹੁੰਦਾ ਹਾਂ ਕਿ ਜਿਸ ਦਾ ਪਤਾ ਲੁਧਿਆਣੇ ਤੋਂ ਲਗ ਸਕੇ ਤਥਾ ਨਜ਼ਰ ਪੈ ਸਕੇ।

ਮੈਂ ਜਦ ਅਰਜ ਕਰਕੇ ਸਾਰੀ ਯੋਜਨਾ ਦਸੀ ਤਦ ਬੜੀ ਗੰਭੀਰਤਾ ਨਾਲ ਫੁਰਮਾਇਆ- "ਚਕਰ ਵਰਤੀ ਜੀ ਸੇਠ ਦੇ ਮੰਦਰ ਨਾਲੋਂ ਮੈਨੂੰ ਇਹਨਾਂ ਕਚਿਆਂ ਕੋਠਿਆਂ ਤੇ ਛਪਰੀਆਂ ਤੇ ਬਹੁਤਾ ਮਾਣ ਹੈ। ਇਨਾਂ ਨੂੰ ਮੇਰੇ ਚੀਨੀ ਵਾਲੇ ਪਾਤਸ਼ਾਹ ਦੇ ਪਵਿਤਰ ਹਥਾਂ ਨੇ ਤੇ ਗੁਰੂ ਹਰੀ ਸਿੰਘ ਜੀ ਦੀ ਨਿੰਮਰਤਾ ਨੇ ਨਿਰਮਾਣ ਕੀਤਾ ਹੈ। ਸਰਮਾਏਦਾਰਾਂ ਦੇ ਤਿਆਰ ਕਰਾਏ ਸੋਨੇ ਦੇ ਮੰਦਰਾਂ ਨਾਲੋਂ ਮੈਂ ਇਨ੍ਹਾਂ ਛਪਰੀਆਂ ਨੂੰ ਬਹੁਤ ਵਡਮੁਲੀਆਂ ਸਮਝਦਾ ਹਾਂ। ਸੇਠ ਨੂੰ ਕਹੋ ਮੇਰੇ ਸਤਿਗੁਰੂ ਦੀ ਸਾਦਗੀ ਦੀ ਸ਼ਾਨ ਨੂੰ ਮੈਂ ਮੰਦਰਾਂ ਤੋਂ ਕੁਰਬਾਨ ਨਹੀਂ ਕਰਨਾ ਚਾਹੁੰਦਾ"।

ਇਹ ਸੁਣ ਕੇ ਮੈਂ ਬਹੁਤ ਹੈਰਾਨ ਹੋਇਆ ਕਿਉਂਕਿ ਸੇਠ ਜੀ ਨੂੰ ਇਹ ਸਾਰੀ ਪਰੇਰਨਾ ਦੇਣ ਦਾ ਕਾਰਨ ਮੈਂ ਹੀ ਸਾਂ। ਮੈਂ ਸੋਚਦਾ ਸਾਂ ਕਿ ਮੇਰਾ ਪਾਤਸ਼ਾਹ ਕੀ ਹੈ? ਇਹ ਦੁਨੀਆਦਾਰ ਹੈ ਜਾਂ ਤਿਆਗ ਦਾ ਵੀ ਤਿਆਗ ਕਰਨ ਵਾਲਾ ਮਹਾਨ ਤਿਆਗੀ?

*ਕੀ ਆਖਾਂ ਕੁਝ ਆਖ ਨ ਸਕਾਂ ਅਦਭੁਤ ਲੀਲਾ ਤੇਰੀ।*

*ਵੇਖ ਨ ਸਕਦੀ ਦਿਲ ਤੇਰੇ ਨੂੰ, ਦੁਨਿਆਵੀ ਅਖ ਮੇਰੀ,*
*ਰਬ ਆਖਾਂ ਕਿ ਬੰਦਾ ਆਖਾਂ ਹੋਰ ਕੀ ਆਖਾਂ ਤੈਨੂੰ,*
*ਆਪੇ ਹੀ ਕੁਝ ਕਹਿ ਸੁਣ ਅੜਿਆ ਮੁਸ਼ਕਲ ਹਲ ਕਰ ਮੇਰੀ।*

ਇਨਾਂ ਤੋਂ ਬਿਨਾਂ ਬੰਬਈ ਦੇ ਪਰਸਿਧ ਰਾਜਨੀਤਕ ਨੇਤਾ ਮਹਾਂ ਕਾਨੂੰਨਦਾਨ ਕੇਂਦਰੀ ਸਰਕਾਰ ਦੇ ਮੰਤਰੀ, ਰਾਜਪਾਲ ਆਦਿ ਦੇ ਔਹਦਿਆਂ ਤੇ ਰਹਿ ਚੁਕੇ•ਸ੍ਰੀ ਕੇ.ਐਮ.ਮੁਨਸ਼ੀ ਜੀ ਨੇ ਇਸ ਤੋਂ ਪਿਛੋਂ ਸ੍ਰੀ ਭੈਣੀ ਸਾਹਿਬ ਆ ਕੇ ਗੋਲ ਛਪਰ ਵਿਚ, ਜਿਥੇ ਹਜ਼ੂਰ ਆਪਣੀ ਪੰਜ ਭੂਤਕ ਲੀਲਾ ਸਮਾਪਤ੍ਰ ਕਰ ਕੇ ਜੋਤੀ ਜੋਤ ਜਾ ਰਲੇ ਹਨ, ਰਾਤ ਕਟੀ ਏਥੇ ਜਾ ਕੇ ਆਪਣੇ ਅੰਗਰੇਜੀ ਅਖਬਾਰ ਵਿਚ ਲਿਖਿਆ ਕਿ - ਅਜ ਤੀਕ ਅਸੀਂ ਵੈਦਕ ਰਿਸ਼ੀਆਂ ਦੇ ਆਸ਼ਰਮਾਂ ਦਾ ਹਾਲ ਪੜਦੇ ਹੀ ਆਇ ਸਾਂ ਪਰ ਅਖੀਂ ਵੇਖਣ ਦਾ ਸੁਭਾਗ ਪਰਾਪਤ ਨਹੀਂ ਸੀ ਹੋਇਆ। ਸ੍ਰੀ ਭੈਣੀਸਾਹਿਬ ਆ ਕੇ ਸਾਡੀ ਉਹ ਸਧਰ ਲਥ ਗਈ। ਸ੍ਰੀ ਭੈਣੀ ਸਾਹਿਬ ਦੇ ਕਚੇ ਕੋਠੇ ਤੇ ਘਾਸ ਫੂਸ ਦੇ ਛਪੰਰ ਅਜ ਦੇ ਮਾਦਾ-ਪਰਸਤ ਸਰਮਾਏਦਾਰੀ ਦੇ ਜੁਗ ਵਿਚ ਵੀ ਆਪਣੀ ਇਕ ਵਖਰੀ ਹੀ ਸ਼ਾਨ ਰਖਦੇ ਹਨ। ਜਿੰਨਾਂ ਨੂੰ ਵੇਖਕੇ ਚਟਕੀਲੇ ਭਟਕੀਲੇ ਮੰਦਰ ਸ਼ਰਮਸਾਰ ਪਏ ਹੁੰਦੇ ਹਨ।

## ਪੰਜਾਂਬੀ ਕਾਨਫਰੰਸ

ਆਪ ਜੀ ਦਾ ਗਿਆਨ ਬਹੁਤ ਵਿਸ਼ਾਲ ਸੀ। ਆਪ ਜੀ ਦੀ ਵਾਕਫੀਅਤ ਬਹੁਤ ਮਹਾਨ ਸੀ। ਪੁਰਾਣੇ ਕਵੀਆਂ ਦੇ ਕਈ ਹਜਾਰ ਛੰਦ ਆਪ ਜੀ ਨੂੰ ਜਬਾਨੀ ਯਾਦ ਸਨ। ਪੁਰਾਤਨ ਸਾਹਿਤ, ਖਾਸ ਕਰਕੇ ਬਿਰਜ ਭਾਸ਼ਾ ਦੀ ਕਵਿਤਾ ਨੂੰ ਤੇ ਆਪ ਜੀ ਬਹੁਤ ਹੀ ਪਸੰਦ ਕਰਦੇ। ਦਸਮ ਗੁਰੂ ਗਰੰਥ ਦੇ ਸੈਂਕੜੇ ਛੰਦ ਕਰਿਸ਼ਨ ਚਰਿਤਰ ਤੇ ਰਾਮ ਚਰਿਤਰ ਆਦਿ ਵਿਚੋਂ ਯਾਦ ਸਨ। ਪਦਮਾਕਰ ਦਾ 'ਬਰਸਤ ਮੇਹ ਨੇਹ ਸਰਸਤ ਅੰਗ' ਤੇ ਸ਼ੇਖ ਦਾ 'ਕਾਰੀ ਬਾਰ ਪਰੀ ਕਾਰੀ ਕਾਰੀ ਘਟਾ ਜੁਰ ਆਈ' ਆਦਿ ਛੰਦ ਨੂੰ ਆਪ ਜੀ ਬਹੁਤ ਵਾਰੀ ਗਾ ਕੇ ਪੜ੍ਹਿਆ ਕਰਦੇ ਸਨ ਪਰ ਜਿਥੇ ਆਪ ਜੀ ਨੂੰ ਹਿੰਦੀ ਭਾਸ਼ਾ ਨਾਲ ਏਨਾਂ ਪਿਆਰ ਸੀ ਉਥੇ ਮਾਤ ਭਾਸ਼ਾ ਨਾਲ ਬੇਹਦ ਪਿਆਰ ਸੀ। ਆਪ ਜੀ ਸਿਵਾਇ ਪੰਜਾਬੀ ਜਾਂ ਹਿੰਦੀ ਦੇ ਹੋਰ ਕਿਸੇ ਵੀ ਭਾਸ਼ਾ ਵਿਚ ਆਈ ਚਿਠੀ ਦਾ ਜਵਾਬ ਦੇਣਾਂ ਤੇ ਇਕ ਪਾਸੇ ਰਿਹਾ ਪੜਨਾ ਵੀ ਪਸੰਦ ਨਹੀਂ ਸਨ ਕਰਦੇ। ਪੰਜਾਬੀ ਦੀ ਉਨਤੀ ਲਈ ਹਜ਼ੂਰ ਦੀ ਆਗਿਆ ਅਨੁਸਾਰ ਇਕ ਬਹੁਤ ਵਡੀ ਕਾਨਫਰੰਸ ੧੭-੧੮ ਅਕਤੂਬਰ ੧੯੪੨ ਵਿਚ ਸਰਦਾਰ ਬਲਦੇਵ ਸਿੰਘ ਜੀ ਵਜੀਰ ਪੰਜਾਬ ਦੀ ਪਰਧਾਨਗੀ ਹੇਠ ਹੋਈ ਇਸ ਵਿਚ ਕਵੀਆਂ ਤੇ ਲਿਖਾਰੀਆਂ ਤੋਂ ਬਿਨਾਂ ਪੁਜਨ ਵਾਲੇ ਹੋਰ ਵੀ ਪੰਜਾਬੀ ਪਰੇਮੀ ਕਾਫੀ ਸਨ ਜਿਹਨਾਂ ਵਿਚੋਂ ਕੁਝ ਨਾਉਂ ਇਹ ਹਨ:-

ਸ੍ਰੀ ਮਹਾਰਾਜ ਨਿਹਾਲ ਸਿੰਘ ਜੀ, ਭਾਈ ਸਾਹਿਬ ਭਾ:ਅਰਜਨ ਸਿੰਘ ਜੀ ਬਾਗੜੀਆਂ, ਭਾਈ ਸਾਹਿਬ ਅਰਦਮਨ ਸਿੰਘ ਜੀ ਬਾਗੜੀਆਂ, ਬਾਵਾ ਗੁਰਮੁਖ ਸਿੰਘ ਜੀ ਡੀ.ਸੀ. ਲੁਧਿਆਨਾ, ਦੀਵਾਨ ਬਹਾਦਰ ਐਸ.ਵੀ. ਸਿੰਘ ਰਜਿਸਟਰਾਰ ਪੰਜਾਬ ਯੂਨੀਵਰਸਟੀ, ਸਰਦਾਰ ਕਪੂਰ ਸਿੰਘ ਜੀ ਲੁਧਿਆਣਾ, ਸ੍ਰੀ ਰਣਬੀਰ ਜੀ ਮਿਲਾਪ, ਪਰਿਸੀਪਲ ਗੰਗਾ ਸਿੰਘ ਜੀ, ਧਨੀ ਰਾਮ ਚਾਤਰਿਕ, ਆਈ.ਸੀ. ਨੰਦਾ, ਸ੍ਰੀ ਯੁਤ ਬਾਲੀ ਜੀ, ਪਰੋਫੈਸਰ ਮੋਹਣ ਸਿੰਘ ਜੀ, ਸ੍ਰੀ ਅਵਤਾਰ ਸਿੰਘ ਜੀ ਅਜਾਦ, ਪ੍ਰੋ:ਜੋਧ ਸਿੰਘ ਜੀ। ਸਾਰੇ ਨਾਂ ਨਹੀ ਦਸੇ ਜਾ ਸਕਦੇ। ਇਹ ਕਾਨਫਰੰਸ ਬਹੁਤ ਹੀ ਆਲਾ ਤੇ ਸ਼ਾਨਦਾਰ ਸੀ ਜਿਸਦੀ ਯਾਦ ਸ੍ਰੀ ਭੈਣੀ ਸਾਹਿਬ ਵਿਚ ਆਏ ਸਜਣਾਂ ਨੂੰ ਉਦੋ ਦੀ ਅਜੇ ਤੀਕ ਵੀ ਨਹੀਂ ਭੁਲੀ। ਇਸ ਵਿਚ ਮਾਤਰੀ ਭਾਸ਼ਾ ਦੀ ਉਨਤੀ ਦੇ ਬਹੁਤ ਸਾਰੇ ਸਾਧਨ ਸੋਚ ਕੇ ਵਰਤੋਂ ਵਿਚ ਲਿਆਉਣ ਲਈ ਤਜਵੀਜਾਂ ਹੋਈਆਂ।

ਇਵੇਂ ਹੀ ੧੯੯੯ ਵਿਚ ਫਿਰ ਇਕ ਕਾਨਫਰੰਸ ਸਰਦਾਰ ਪਰਤਾਪ ਸਿੰਘ ਜੀ ਕੈਰੋਂ ਦੀ ਪਰਧਾਨਗੀ ਹੇਠ ਹੋਈ ਸਰਦਾਰ ਜੀ ਨੇ ਫੁਰਮਾਇਆ:-

"ਇਹ ਨਜਾਰਾ ਜਿਹੜਾ ਮੇਰੀਆਂ ਅਖਾਂ ਏਸ ਵੇਲੇ ਵੇਖ ਰਹੀਆਂ ਹਨ ਮੈਨੂੰ ਕਦੀ ਵੀ ਨਹੀਂ ਭੁਲੇਗਾ ਚੁਫੇਰਿਓ ਗੁਰਬਾਣੀ ਦੀਆਂ ਮਿਠੀਆਂ ਗੁੰਜਾਰਾਂ ਕੰਨੀ ਪੈ ਰਹੀਆਂ ਹਨ ੨੦੦ ਪਾਠੀ ਵੀਰ ਇਕ-ਚਿਤ ਹੋ ਕੇ ਪਾਠ ਵਿਚ ਮਗਨ ਹਨ ਤੇ ਕਾਨਫਰੰਸ ਦੀ ਫਜਾ ਗੁਰਬਾਣੀ ਦੇ ਅਸਰ ਨਾਲ ਵਿਸਮਾਦਿਤ ਨਜਰ ਆਉਂਦੀ ਹੈ। ਸਰਦਾਰ ਦਰਸ਼ਨ ਸਿੰਘ ਜੀ ਫੇਰੂਮਾਨ ਨੇ ਕਿਹਾ ਸੀ:-

ਮੈਂ ਇਸ ਧਰਤੀ ਨੂੰ ਪਵਿਤਰ ਸਮਝਦਾ ਹਾਂ ਕਿਉਂਕਿ ਏਸ ਨੇ ਧਰਮੀ ਸ਼ਹੀਦ ਪੈਦਾ ਕੀਤੇ ਹਨ।

ਸ੍ਰੀ ਮਹਾਂਰਾਜ ਜੀ ਦੀ ਕਿਰਪਾ ਨਾਲ ਏਕਤਾ ਦਾ ਜਿਹੜਾ ਬੀਜ ਫੁਟਿਆ ਸੀ, ਉਹ ਹੁਣ ਘਣਛਾਵਾਂ ਬੂਟਾ ਬਣ ਕੇ ਫੈਲ ਗਿਆ ਹੈ।

*(ਸ:ਤੇਜਾ ਸਿੰਘ ਅਕਰਪੁਰੀ)*

ਸਾਧ ਸੰਗਤ ਜੀ! ਮੈਂ ਸ੍ਰੀ ਮਹਾਂਰਾਜ ਤੇ ਆਪ ਜੀ ਦੇ ਦਰਸ਼ਨ ਕਰ ਕੇ ਮਹਿਸੂਸ ਕਰ ਰਿਹਾ ਹਾਂ ਕਿ ਸਾਡੇ ਸੁਤੇ ਦਿਲਾਂ ਵਿਚ ਜਾਗਰਤ ਦਾ ਹਲੂਣਾਂ ਦੇਣ ਲਈ ਆਪ ਜੀ ਨੇ ਇਹ ਗੁਰਬਾਣੀ ਦਾ ਪਰਵਾਹ ਚਲਾਇਆ ਹੈ।

*(ਸ੍ਰੀ ੧੦੮ ਹਜੂਰ ਬਾਬਾ ਸਾਵਣ ਸਿੰਘ ਜੀ ਰਾਧਾ ਸੁਆਮੀ)*

'ਜਿਹੜਾ ਉਦਮ ਪੰਥ ਵਿਚ ਏਕਤਾ ਕਰਨ ਲਈ ਸ੍ਰੀ ਮਹਾਂਰਾਜ ਜੀ ਨੇ ਕੀਤਾ ਹੈ, ਉਹ ਬੜਾ ਹੀ ਸ਼ਲਾਘਾ ਯੋਗ ਹੈ।'

*(ਗਿਆਨੀ ਗੁਰਮੁਖ ਸਿੰਘ ਜੀ 'ਮੁਸਾਫਿਰ')*

'ਭੈਣੀ ਸਾਹਿਬ ਵਿਚ ਸਿਮਰਨ ਦੀ ਗੰਗਾ 'ਨਿਰਮਲ-ਗੰਗਾ' ਵਗ ਰਹੀ ਹੈ।'

*(ਸ੍ਰੀ ਸੁੰਦਰ ਲਾਲ ਜੀ ਅਮਨ ਸੰਗਰਾਮੀਆਂ)*

ਕੀ ਦਸਾਂ ਤੇ ਕੀ ਕਹਾਂ? ਅੰਤ ਇਹ ਆਖ ਕੇ ਹੀ ਸਮਾਪਤ ਕਰਦਾ ਹਾਂ ਕਿ-

*"ਤੇਰੇ ਕਵਨੁ ਕਵਨ ਗੁਣ ਕਹਿ ਕਹਿ ਗਾਵਾਂ ਮੇਰੇ ਸਾਹਿਬ ਗੁਣੀ ਨਿਧਾਨਾ।।*
*ਤੁਮਰੀ ਮਹਿਮਾ ਵਰਨਿ ਨ ਸਾਕਉ ਮੇਰੇ ਠਾਕਰ ਊਚ ਭਗਵਾਨਾ।"(ਗੁਰਬਾਣੀ)*

## ਪਸ਼ੂ – ਪਾਲਣ

ਆਪ ਜੀ ਦੇ ਜੀਵਨ ਦਾ ਹਰ ਪਹਿਲੂ ਹੀ ਕਾਮਯਾਬ ਹੈ। ਜਿਸ ਪਾਸੇ ਵਲ ਉਹਨਾਂ ਨਜਰ ਕੀਤੀ ਹੈ ਉਸ ਨਾਲ ਪੱਥਰ ਨੂੰ ਪਾਰਸ ਤੇ ਲੋਹੇ ਨੂੰ ਕੀਮੀਆਂ ਕਰ ਵਿਖਾਇਆ ਹੈ। ਡੰਗਰਾਂ ਦੀ ਨਸਲ ਸੁਧਾਰਨ ਦੀ ਆਪ ਬਹੁਤ ਹੀ ਦਿਲਚਸਪੀ ਰਖਦੇ ਸਨ। ਉਹਨਾਂ ਦੀ ਇਕ ਗਊ ਨੇ ਇਕ ਦਿਨ ਵਿਚ ਸਾਢੇ ੭੪ ਪੌਂਡ ਦੁਧ ਦਿਤਾ ਹੈ ਅਤੇ ਮੱਝ ਨੇ ੫੪ ਪੌਂਡ ਤਕ।

੧੯੪੮ ਤੋਂ ਲੈ ਕੇ ੧੯੫੭ ਤੀਕ ਸ੍ਰੀ ਸਤਿਗੁਰੂ ਜੀ ਦੇ ਪਸ਼ੂਆਂ ਨੇ ਹਜਾਰਾਂ ਰੁਪਈਆਂ ਦਾ ਦੁਧ ਦਿਤਾ। ਸਰਬ ਹਿੰਦ ਪਸ਼ੂ ਤੇ ਘੋੜਾ ਪਰਦਰਸ਼ਨੀਆਂ ਵਿਚ ਸਾਲਾਂ ਬਧੀ ਆਪ ਜੀ ਦੇ ਘੋੜੇ ਤੇ ਡੰਗਰ ਅਵਲ ਪਾਰਿਤੋਸ਼ਕ ਜਾਂ ਮੈਡਲ ਪਰਾਪਤ ਕਰਦੇ ਰਹੇ।

ਸ੍ਰੀ ਸਤਿਗੁਰੂ ਜੀ ਘੋੜਿਆਂ ਦੇ ਬੇਹਦ ਹੀ ਸ਼ੁਕੀਨ ਸਨ ਅਤੇ ਘੋੜ ਦੌੜ ਨਾਲ ਹਦੋਂ ਵਧੀਕ ਦਿਲਚਸਪੀ ਰਖਦੇ ਸਨ। ਆਪ ਜੀ ਨੂੰ ਪਤਾ ਵੀ ਹੁੰਦਾ ਸੀ ਕਿ ਇਸ ਦੌੜ ਵਿਚ ਆਪ ਜੀ ਦਾ ਘੋੜਾ ਸਭਨਾਂਨੂੰ ਜਿਤੇਗਾ ਪਰ ਫਿਰ ਵੀ ਉਹ ਨਾ ਉਸ ਉਤੇ ਆਪ ਜੂਏ ਦਾ ਦਾਓ ਲਾਉਂਦੇ ਤੇ ਨਾਂ ਹੀ ਆਪਣੇ ਕਿਸੇ ਸਨੇਹੀ ਸੇਵਕ ਸਿਖ ਨੂੰ ਲਾਉਣ ਦੇਂਦੇ। ਘੋੜ ਦੌੜ ਦੇ ਅਫਸਰ ਕਿਉਂਕਿ ਦੁਨਿਆਵੀ ਲਾਲਚ ਤੋਂ ਉਚੇ ਤੇ ਨਿਰਪਖ਼ ਨਹੀਂ ਸਨ। ਇਸ ਗਲ ਨੂੰ ਮਹਿਸੂਸ ਕਰ ਕੇ ੧੯੫੭ ਤੋਂ ਉਹਨਾਂ ਰੇਸ ਵਿਚ ਹਿਸਾ ਲੈਣਾ ਉਕਾ ਹੀ ਛਡ ਦਿਤਾ। ਹੁਣ ਉਹ ਸਾਰੀ ਮਿਹਨਤ ਦੁਧਾਰੂ-ਪਸ਼ੂਆਂ ਦੀ ਨਸਲ ਉਚੀ ਕਰਨ ਤੇ ਹੀ ਲਾਉਂਦੇ ਰਹੇ। ੧੯੫੮ ਦੀਸਵੀ ਵਿਚ ਉਹਨਾਂ ਦੀ ਗਊ 'ਪਿਆਰੋ' ਨੇ ਸਰਬ ਹਿੰਦ ਦੁਧ-ਉਤਪਤੀ ਦੇ ਮੁਕਾਬਲੇ ਵਿਚ ੨੦੦੦) ਨਕਦ ਇਨਾਮ ਜਿਤਿਆ। ਇਵੇਂ ਹੀ ਇਕ ਪਿਆਰੀ ਗਊ ਨੇ ਸਭ ਤੋ ਵਧ ਦੁਧ ਦੇਣ ਦੇ ਮੁਕਾਬਲੇ ਵਿਚ ੨੦੦੦) ਇਨਾਮ ਪਰਾਪਤ ਕੀਤਾ। ਇਕ ਇਕ ਦੀ ਗਲ ਕੀ ਦਸਾਂ। ਆਪ ਜੀਂਦੇ ਪਸ਼ੂ-ਘਰ ਵਿਚ ਜਾ ਕੇ ਪਸ਼ੂਆਂ ਦੇ ਦੀਦਾਰ ਕਰ ਕੇ ਮਨ ਅਨੰਦਤ ਹੋ ਉਠਦਾ ਹੈ।

## ਗਊ – ਰਖਿਆ

ਗਊ ਰਖਿਆ ਆਪ ਜੀ ਆਪਣੇ ਜੀਵਨ ਦਾ ਸਭ ਤੋਂ ਮਹਾਨ ਕ੍ਰਤਵਯ ਸਮਝਦੇ ਸਨ। ਸ਼ਾਇਦ ਇਹ ਪਰੇਰਨਾ ਉਹਨਾਂ ਨੂੰ ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਓਹ ਵਾਕ ਦੇਂਦੇ ਸਨ ਜੋ ਉਹ ਰੋਜ਼ਾਨਾ ਅੰਮ੍ਰਿਤ ਵੇਲੇ 'ਉਗਰ ਦੰਤੀ' ਸ੍ਰੀ ਮੁਖ ਵਾਕ ਪਾਤਸ਼ਾਹੀ ੧੦ ਪੜ੍ਹਦੇ ਸਨ:-

*"ਯਹੀ ਬੇਨਤੀ ਖਾਸ ਹਮਰੀ ਸੁਣੀਜੈ,*
*ਅਸੁਰ ਮਾਰ ਕਰ ਰਛ ਗਊਅਨ ਕਰੀਜੈ।"*

" " " "

*ਯਹੀ ਆਸ ਪੂਰਨ ਕਰੋ ਤੁਮ ਹਮਾਰੀ।*
*ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ।*

ਜਾਂ ਸਿੰਘਾਂ ਦੇ ਇਹ ਵਾਕ ਸਦਾ ਓਹਨਾਂ ਦੇ ਕੰਨਾਂ ਵਿਚ ਗੂੰਜਦੇ ਰਹਿੰਦੇ ਸਨ:-

*"ਇਹ ਮਲੇਛ ਨੰਦਣੋਂ ਆਏ,*
*ਏਹਨਾਂ ਬੁਚੜ ਖਾਨੇ ਲਾਏ।*
*ਸਾਨੂੰ ਗਊਆਂ ਦਾ ਦੁਖ ਖਾਏ।*
*ਸਿੰਘੋ ਸੀਸ ਦੇਣੇ ਹੁਣ ਆਏ।*
*ਨਾਮ ਅਕਾਲ ਦੇ।*

ਕੁਝ ਵੀ ਕਿਉਂ ਨਾ ਹੋਵੇ ਉਹ ਗਊ ਦਾ ਦੁਖ ਕਿਸੇ ਵੀ ਤਰਾਂ ਸਹਿਨ ਨਹੀਂ ਸਨ ਕਰ ਸਕਦੇ। ਉਹਨਾਂ ਦੀ ਇਹ ਉਚੇਰੀ ਰੀਝ ਸੀ ਕਿ ਮਝ ਨਾਲੋ ਗਊ ਨੂੰ ਜਿਥੇ ਹੋਰ ਸਤਿਕਾਰ ਮਿਲਦਾਹੈ, ਉਥੇ ਦੁਧ ਤੇ ਘਿਓ ਵਲੋਂ ਵੀ ਇਹ ਉਸ ਤੋਂ ਪਿਛੇ ਨਹੀਂ ਸਗੋ ਅਗੇ ਹੀ ਵਧੇ ਤਦ ਚੰਗਾ ਹੈ। ਇਸ ਵਿਚ ਉਹਨਾਂ ਨੂੰ ਹੱਦੋਂ ਵੱਧ ਸਫਲਤਾ ਪਰਾਪਤ ਹੋਈ। ਉਨਾਂ ਦੀ ਆਪਣੀ ਪਾਲੀ ਪੋਸੀ ਗਊ ਨੇ ਛੱਤੀ ਛੱਤੀ ਸੇਰ ਪਕਾ ਦੁਧ ਤੇ ਤੱਤਾ ਕੀਤਾ ਘਿਉ ਇਕ ਸੇਰ ਦੱਸ ਛਟਾਂਕ ਇਕ ਦਿਨ ਦਾ ਦਿਤਾ। ਓਹ ਅਜੇਹੀ ਗਊ ਹਰ ਸਿਖ ਦੇ ਘਰ ਵੇਖਣ ਦੇ ਇਛਕ

ਸਨ। ਓਹ ਸਾਰੇ ਭਾਰਤ ਵਿਚੋਂ ਬੁਚੜ ਖਾਨੇ ਬੰਦ ਕਰਾਉਣ ਲਈ, ਕਾਨੂੰਨ ਬਨਾਉਣ ਲਈ, ਸ੍ਰੀ ਪੰਡਤ ਜਵਾਹਰ ਲਾਲ ਨਹਿਰੂ, ਰਾਸ਼ਟਰਪਤੀ ਡਾਕਟਰ ਰਾਜਿੰਦਰ ਪ੍ਰਸ਼ਾਦ ਜੀ ਨੂੰ ਕਈ ਵਾਰ ਮਿਲਕੇ ਪਰੇਰਨਾ ਦੇਂਦੇ ਰਹੇ। ਇਕ ਵਾਰੀ ਆਪ ਜੀ ਕੋਲ ਪੰਡਤ ਜੀ ਨੇ ਆਪ ਜੀ ਦੀ ਇਹ ਮੰਗ ਪ੍ਰਵਾਨ ਵੀ ਕਰ ਲਈ ਸੀ। ਪਰ ਫਿਰ ਪੂਰੀ ਕਰਨ ਤੋਂ ਅਵੇਸਲੇ ਰਹਿਕੇ ਜਵਾਬ ਦਿੰਦੇ ਰਹੇ। ਫਿਰ ਸਾਰੇ ਪੰਜਾਬ ਵਿਚ ਗਊ ਰਖਿਆ ਸੰਮੇਲਨ ਕਰਕੇ ਗੋਰਮਿੰਟ ਤੇ ਜੋਰ ਪਾਂਦੇ ਰਹੇ ਕਿ ਕਾਨੂੰਨਨ ਸਾਰੇ ਭਾਰਤ ਵ੍ਰਿਚ ਗਊ ਹਤਿਆ ਬੰਦ ਹੋਣੀ ਚਾਹੀਦੀ ਹੈ।

ਇਸ ਸਮੇਂ ਹਜੂਰ ਦੀ ਗਊ ਸ਼ਾਲਾ ਵਿਚ ੧੫੦ ਆਹਲਾ ਨਸਲ ਦੀਆਂ ਗਊਆਂ ਹਨ ਜਿਨਾਂ ਵਿਚੋਂ ਅਵਲ ਦਰਜੇ ਸਾਹੀਵਾਲ ਤੇ ਦੂਜੇ ਹਰਿਆਣਾ ਦੀਆਂ ਗਊਆਂ ਹਨ। ਸਾਹੀਵਾਲ ਨਸਲ ਕੇਵਲ ਦੁਧ ਘਿਓ ਲਈ ਹੀ ਉਪਯੋਗੀ ਹੈ ਪਰ ਇਸਦੇ ਵੱਛੇ ਜਿਮੀਦਾਰੀ ਕੰਮ ਦੇ ਲਈ ਚੰਗੇਰੇ ਨਹੀਂ। ਪਰ ਹਰਿਆਣਾ ਦੀ ਗਾਂ ਵੀ ਇਨਾਂ ਦੋਹਾਂ ਕੰਮਾਂਵਿਚ ਸਾਹੀਵਾਲ ਤੋਂ ਅਗੇਰੇ ਕਰਨ ਦੀ ਓਹਨਾਂ ਇਕ ਯੋਜਨਾ ਤਜਵੀਜ ਕੀਤੀ ਸੀ। ਜਿਸ ਵਿਚ ਕਾਫੀ ਹਦ ਤੀਕ ਓਹਨਾਂ ਨੂੰ ਸਫਲਤਾ ਪ੍ਰਾਪਤ ਹੋਈ। ਆਪ ਜੀ ਹਜਾਰਾਂ ਖਰਚ ਕਰਕੇ ਮਣ ਪਕਾਦੁਧ ਦੇਣ ਵਾਲੀਆਂ ਕੁਝ ਇਕ ਗਾਈਆਂ ਅਫਰੀਕਾ ਤੋਂ ਮੰਗਵਾਣ ਦੇ ਪ੍ਰਬੰਧ ਮੁਕੰਮਲ ਕਰ ਰਹੇ ਸਨ। ਨਸਲ ਦੇ ਸੁਧਾਰ ਲਈ ਆਪ ਜੀ ਆਹਲਾ ਵਛੇ ਬਹੁਤ ਘਟ ਕੀਮਤ ਤੇ ਆਮ ਗਊ ਸ਼ਾਲਾਵਾਂ ਨੂੰ ਮੁਫਤ ਹੀ ਸਾਂਢ ਪ੍ਰਦਾਨ ਕਰਦੇ ਰਹੇ ਹਨ।

## ਇਕ ਲੋਕ ਹਿਤਕਾਰੀ ਸਤਿਗੁਰੂ

*ਡਾ:ਕਰਮ ਸਿੰਘ ਜੀ ਕਪੂਰ ਐਮ.ਏ. (ਅੰਗ੍ਰੇਜੀ, ਹਿੰਦੀ, ਪੰਜਾਬੀ) ਪੀ.ਐਚ.ਡੀ. ,ਪ੍ਰਭਾਕਰ-ਅਦੀਬ ਫਾਜਿਲ, ਸਹਾਇਕ ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਨੇ ਇਕ ਲੋਕ ਹਿਤਕਾਰੀ ਸਤਿਗੁਰੂ ਦੇ ਸਿਰ ਲੇਖ ਹੇਠ ਇਹ ਲੇਖ ਦਿਤਾ ਹੈ, ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਨੂਰਾਨੀ ਝਲਕ ਦਾ ਅਦਿਭੁਤ ਨਮੂਨਾ ਹੈ ਪੜਨ ਨਾਲ ਪਾਠਕ ਨੂੰ ਭਗਵਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਵਿਤਾਰੀ ਝਲਕ ਅੱਖਾਂ ਸੋਹੇ ਆ ਖਲੋਂਦੀ ਹੈ।*

*ਡਾਕਟਰ ਜੀ ਦੀ ਲੇਖਣੀ ਇਤਨੀ ਸੁੰਦਰ ਤੇ ਪ੍ਰਭਾਵਸ਼ਾਲੀ ਹੈ ਜਿਸ ਨੂੰ ਪੜਨ ਨਾਲ ਅੰਮ੍ਰਿਤ ਭਰੇ ਪਿਆਲੇ ਜੇਹਾ ਗਸੁ ਪੁਰਸ਼ ਮਹਿਸੂਸ ਕਰਦਾ ਹੈ ਤੇ ਡਾ: ਜੀ ਦੀ ਤੀਖਣ ਬੁਧਿ ਨੂੰ ਸਤਿਕਾਰਦਾ ਪਾਠਕ ਥੱਕਦਾ ਨਹੀ। ਜਿਉ ਜਿਉ ਇਹਨਾਂ ਦੀ ਸੁਧ ਆਤਮਾ ਚੋਂ ਨਿਕਲੇ ਸੀਤਲ (ਮਨ ਨੂੰ ਠਾਰ ਦੇਣ ਵਾਲੇ) ਵਿਚਾਰ ਮਨੁੱਖ ਦੇ ਅਨੁਭਵ ਵਿਚ ਪ੍ਰਵੇਸ਼ ਹੁੰਦੇ ਹਨ ਤਿਉਂ ਤਿਉਂ ਪਾਠਕ ਦੀ ਆਤਮਾ (ਮਨ ਬੁਧਿ) ਨੂੰ ਨਿਰਮਲ ਸ਼ੁੱਧ ਪਵਿਤ੍ਰ ਕਰੀ ਜਾਂਦੀ ਹੈ, ਤੇ ਲੇਖਕ ਨੂੰ ਮਹਾਪੁਰਖਾਂ ਦੇ ਕਾਰਨਾਮੇ ਉਲੀਕਣ ਲਈ ਉਤਸਾਹਿਤ ਦਾ ਸਬਕ ਸਖਾਈ ਜਾਂਦੀ ਹੈ।*

*ਮੈ ਇਹਨਾਂ ਦੀ ਲੇਖਣੀ ਤੇ ਪ੍ਰਭਾਵਤ ਹੋ ਕੇ ਹੀ ਇਹ ਚੰਦ ਸ਼ਬਦ ਸਾਦਰ ਕੀਤੇ ਹਨ।*

*ਪੀ.ਐਸ."ਕੰਵਲ"*

ਕੋਈ ਅਜਿਹਾ ਜੁਗ ਨਹੀ ਹੋਇਆ, ਜਦੋਂ ਅਕਾਲ ਪੁਰਖ ਆਪ ਸਰਗੁਨ ਸਰੂਪ ਵਿਚ ਜੀਵਾਂ ਦੀ ਸਰਬ-ਕਲਿਆਣ ਲਈ ਇਸ ਧਰਤੀ ਤੇ ਨਾ ਵਿਚਰਿਆ ਹੋਵੇ। ਸਤਿਜੁਗ ਵਿਚ ਜੇ ਹੰਸ-ਅਵਤਾਰ

ਬਣ ਆਂਦਾ ਹੈ ਅਤੇ ਤਰੇਤੇ ਵਿਚ ਮਰਯਾਦਾ ਪਰਸ਼ੋਤਮ ਰਾਮ ਦੇ ਰੂਪ ਵਿਚ, ਸਾਰੀ ਲੋਕਾਈ ਨੂੰ ਸ਼ਾਂਤ ਬਖ਼ਸ਼ਦੇ ਹੋਏ ਭਾਵਨਾ ਤੋਂ ਕਰਤੱਵ ਨੂੰ ਉੱਚਾ ਸਿੱਧ ਕਰਦਾ ਹੈ, ਤਾਂ ਦੁਆਪੁਰ ਵਿਚ ਕੰਸ ਦੇ ਜ਼ੁਲਮ ਦਾ ਨਾਸ ਕਰਨ ਲਈ ਸ੍ਰੀ ਕ੍ਰਿਸ਼ਨ ਦਾ ਰੂਪ ਧਾਰ ਆਉਂਦਾ ਹੈ। ਇਸ ਤਰ੍ਹਾਂ ਸਮੇਂ ਸਮੇ ਉਹ ਅਪਾਰ ਸ਼ਕਤੀ ਰਾਜਾ ਜਨਕ, ਮਹਾਤਮਾ ਬੁੱਧ, ਹਜ਼ਰਤ ਈਸਾ, ਹਜ਼ਰਤ ਮੁਹੰਮਦ ਸਾਹਿਬ, ਆਦਿ ਦੇ ਰੂਪ ਵਿਚ ਮਾਨਵਤਾ ਦੀ ਪੀੜਾ ਹਰਣ ਲਈ ਆਉਂਦੀ ਰਹੀ ਹੈ। ਪਰ ਕਲਜੁਗ ਵਿਚ ਜ਼ੁਲਮ ਦੀ ਚੜ੍ਹਦੀ ਹਨੇਰੀ ਦਾ ਰੁਖ ਮੋੜਨ ਲਈ ਉਸ ਅਪਾਰ ਸ਼ਕਤੀ ਨੇ ਗੁਰੂ ਨਾਨਕ ਦੇਵ ਦਾ ਰੂਪ ਧਾਰਿਆ। ਉਨ੍ਹਾਂ ਸਰਬਤ ਦਾ ਭਲਾ ਮੰਗਿਆ ਅਤੇ ਸਮੁੱਚੀ ਮਾਨਵਤਾ ਨੂੰ ਮੁਖ ਰਖਦੇ, 'ਬਾਰੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਮੀ ਸਚਾ ਢੋਆ" ਅਤੇ ਆਪਣੇ ਸਰਬ ਸੁਖਦਾਈ ਸੁਨੇਹੇ ਰਾਹੀਂ, ਇਸ ਈਰਖਾ ਵਿਚ ਸੜ ਰਹੇ ਸੰਸਾਰ ਵਿਚ ਉਨ੍ਹਾਂ "ਤਪਤ ਮਾਹਿ ਠਾਂਢ ਵਰਤਾਈ" ਉਨ੍ਹਾਂ "ਜਾਤਿ ਜਨਮੁ ਨਹ ਪੂਛੀਐ," ਕਹਿ ਸਮੁੱਚੀ ਮਨੁੱਖਤਾ ਦੇ ਮਨਾਂ ਵਿਚ ਪਈਆਂ ਵਰਨ ਭੇਦ ਦੀਆਂ ਖਾਈਆਂ ਨੂੰ ਪੂਰਨ ਦਾ ਸਫਲ ਯਤਨ ਕੀਤਾ। ਹਜ਼ੂਰ ਨੇ ਪੂਰੀ ਨਿਡਰਤਾ, ਐਪਰ ਅਸਚਰਜ ਮਿੱਠੇ ਤੇ ਰਸੀਲੇ ਢੰਗ ਨਾਲ ਹਰ ਤਰ੍ਹਾਂ ਦੇ ਦੰਭ ਅਤੇ ਵਿਖਾਵੇ ਨੂੰ ਨਿੰਦਿਆ ਅਤੇ ਸਾਰੀ ਲੁਕਾਈ ਨੂੰ ਇਕ ਨਿਰੰਕਾਰ ਦੇ ਲੜ ਲਾਇਆ। ਸਰਬ-ਕਲਿਆਨ ਲਈ ਹੀ ਉਹ "ਚੜਿਆ ਸੋਧਣਿ ਧਰਤਿ ਲੁਕਾਈ"। ਉਨ੍ਹਾਂ ਨੇ ਸਿੱਧਾਂ ਨੂੰ ਪਰਬਤ ਛੱਡ ਕੇ ਜਗਤ ਦੇ ਪਾਰ ਉਤਾਰੇ ਲਈ ਸੰਸਾਰ ਵਿਚ ਵਿਚਰਨ ਦਾ ਸੰਦੇਸ਼ ਦਿਤਾ। ਉਨ੍ਹਾਂ "ਨਾਮਿ ਲਇਐ ਜਾਹਿ ਤਰੰਦਾ" ਵਾਲੀ ਨਾਮ ਦੀ ਸਰਬ ਰੋਗ ਦੀ ਔਖਦ ਬਿਨਾਂ ਵਿਤਕਰੇ ਦਿਲ ਖੋਲ੍ਹ ਕੇ ਵੰਡੀ। ਉਨ੍ਹਾਂ ਦੀ ਸਰਬ ਪਿਆਰ ਦੀ ਭਾਵਨਾ, ਹਿਰਦਿਆਂ ਤੋਂ ਕਾਲਖਾਂ ਧੋਂਦੀ, ਠੰਢ ਪਾਉਂਦੀ ਅਤੇ ਜੀਅ ਦਾਨ ਦੇਂਦੀ ਰਹੀ। ਉਨ੍ਹਾਂ ਦੇ ਮਨ ਵਿਚ ਨਿਤਾਣਿਆਂ ਲਈ ਤਰਸ ਤੇ ਦਇਆ ਦਾ ਸਾਗਰ ਠਾਠਾਂ ਮਾਰ ਰਿਹਾ ਸੀ। ਉਹ ਤਾਂ ਆਪਣੇ ਆਪ ਨੂੰ "ਨੀਚਾ ਅੰਦਰਿ ਨੀਚ ਜਾਤਿ" ਦਸਦੇ ਰਹੇ। ਉਨ੍ਹਾਂ ਦੀ ਮਾਨਵ ਪਿਆਰ ਰਸ ਗੁੱਧੀ ਆਤਮਾ ਬਾਬਰ ਦੇ ਹੱਲੇ ਨੂੰ ਵੇਖ ਜਰ ਨਾ ਸਕੀ ਅਤੇ "ਤੈਂ ਕੀ ਦਰਦੁ ਨਾ ਆਇਆ" ਕਹਿ ਕੁਰਲਾ ਉਠੀ। ਉਨ੍ਹਾਂ ਸਦਾ ਸਰਬਤ ਦਾ ਭਲਾ ਮੰਗਿਆ। ਉਨ੍ਹਾਂ ਨੂੰ ਕਿਸੇ ਨਾਲ ਵੈਰ ਭਾਵ ਨਹੀਂ ਸੀ, ਉਹ ਤਾਂ ਕਹਿੰਦੇ, "ਸਭ ਮੇਰੇ ਕਰਤਾਰ ਦੇ ਸਾਜੇ, ਸਭੇ ਉਸ ਦੀ ਮਿਹਰ ਨਿਵਾਜੇ"। ਸਦਾ ਹਕਾਰਤ ਦੀ ਨਜ਼ਰ ਨਾਲ ਵੇਖੀ ਜਾਂਦੀ ਇਸਤਰੀ ਜਾਤੀ ਲਈ ਨਿਧੜਕ ਹੋ ਆਵਾਜ਼ ਬੁਲੰਦ ਕੀਤੀ ਕਿ "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ" ਉਨ੍ਹਾਂ ਆਪਣੇ ਅਮਲੀ ਜੀਵਨ ਰਾਹੀਂ ਸੱਚ ਬੋਲਣ, ਨਾਮ ਜਪਣ ਅਤੇ ਧਰਮ ਦੀ ਸੱਚੀ ਸੁੱਚੀ ਕਿਰਤ ਕਰਨ ਤੇ ਵੰਡ ਛਕਣ ਅਤੇ ਹੱਥੋ ਦੇ ਕੇ ਭਲਾ ਮਨਾਉਣ ਦਾ ਉਪਦੇਸ਼ ਦਿਤਾ। ਉਨ੍ਹਾਂ ਦਾ ਇਹ ਉਪਦੇਸ਼ ਕਿਸੇ ਇਕ ਫਿਰਕੇ ਲਈ ਨਹੀਂ, ਸਗੋਂ 'ਚਹੋ ਵਰਣਾਂ ਕੋ ਸਾਂਝਾ" ਹੈ। ਇਸ ਤਰ੍ਹਾਂ ਆਪ ਸਤਿਗੁਰੂ ਸਮੁਚੀ ਮਨੁੱਖਤਾ ਦੇ ਮਨਾਂ ਤੋਂ ਵੈਰ ਭਾਵ ਮਿਟਾਉਂਦਾ ਸਰਬ-ਕਲਿਆਣ ਲਈ ਪਿੜ ਬੰਨ੍ਹਦਾ ਆਇਆ ਹੈ।

ਇਸੇ ਤਰ੍ਹਾਂ ਹਰੇਕ ਪਾਤਸ਼ਾਹੀ ਲੋੜ ਅਨੁਸਾਰ ਸਰਬਤ ਦੇ ਭਲੇ ਦੀ ਭਾਵਨਾ ਉਜਾਗਰ ਕਰਦੀ ਰਹੀ। ਲੋਕ ਹਿਤਾਂ ਨੂੰ ਮੁਖ ਰਖਦਿਆਂ, ਪ੍ਰਚਲਤ ਕਦਰਾਂ ਕੀਮਤਾਂ ਤੇ ਕਰੜੀ ਸੱਟ ਲਾਈ ਅਤੇ ਕੁਰਾਹੇ ਪਈ ਦੁਨੀਆਂ ਨੂੰ ਸਿੱਧੇ ਰਾਹ ਪਾਇਆ। ਉਨ੍ਹਾਂ ਆਪਣੇ ਪਤੀ ਨਾਲ ਸਤੀ ਹੋਣ ਵਾਲੀ ਇਸਤਰੀ ਨੂੰ ਉਪਦੇਸ਼ ਦਿੱਤਾ ਕਿ:

*"ਸਤੀਆ ਏਹਿ ਨ ਆਖੀਅਨਿ ਜੋ ਮੜਿਆਂ ਲਗ ਜਲੰਨਿ॥*
*ਨਾਨਕ ਸਤੀਆ ਜਾਣੀਅਨਿ ਜਿ ਬਿਰਹੇ ਚੋਟ ਮਰੰਨਿ॥"*

ਉਨ੍ਹਾਂ ਆਨੰਦ ਕਾਰਜਾਂ ਤੇ ਘਟੋ ਘੱਟ ਖ਼ਰਚ ਕਰਨ ਅਤੇ ਵਿਧਵਾ ਇਸਤਰੀਆ ਨੂੰ ਦੋਬਾਰਾ ਘਰ ਵਸਾਉਣ ਦਾ ਹੱਕ ਦਿੱਤਾ। ਉਨ੍ਹਾਂ ਇਸਤਰੀਆਂ ਨੂੰ ਭਜਨ ਬੰਦਗੀ ਕਰਨ ਅਤੇ ਦੀਵਾਨਾਂ

ਵਿਚ ਬਿਨਾਂ ਸੰਕੋਚ ਅਤੇ ਬਿਨਾਂ ਘੁੰਡ ਸ਼ਾਮਲ ਹੋਣ ਦਾ ਆਦੇਸ਼ ਬਖ਼ਸ਼ਿਆ। ਉਨ੍ਹਾਂ "ਵਿਦਿਆ ਵੀਚਾਰੀ ਤਾਂ ਪਰਉਪਕਾਰੀ" ਦੀ ਭਾਵਨਾ ਨੂੰ ਉਜਾਗਰ ਕੀਤਾ। ਖ਼ਾਨਦਾਨੀ ਹਉਮੈ ਨੂੰ ਸੁਰਜੀਤ ਰਖਦੇ ਹੋਏ ਧੀਆਂ ਨੂੰ ਮਾਰ ਦੇਣ ਵਾਲਿਆਂ ਦੀ ਨਿਖੇਧੀ ਕੀਤੀ। ਪਰ-ਇਸਤਰੀ ਗਮਨ ਤੋਂ ਹੋੜਦੇ ਹੋਏ ਉਨ੍ਹਾਂ ਤਾਂ ਇਥੋ ਤਕ ਕਿਹਾ ਕਿ:

*"ਸੁਪਨੈ ਬਿੰਦੁ ਨਾ ਦੇਈ ਝਰਣਾ॥*
*ਤਿਸੁ ਜੋਗੀ ਕਉ ਜਰਾ ਨ ਮਰਣਾ॥"*

ਉਨ੍ਹਾਂ ਮਾਸ ਸ਼ਰਾਬ, ਅਫ਼ੀਮ ਅਤੇ ਹੋਰ ਹਰ ਪ੍ਰਕਾਰ ਦੀਆਂ ਨਸ਼ੀਲੀਆਂ ਵਸਤਾਂ ਦੀ ਵਰਤੋਂ ਤੋਂ ਵਰਜਿਆ। ਇਸ ਤਰ੍ਹਾਂ ਦੀਆਂ ਕੁਲ ਬੁਰਾਈਆਂ ਨੂੰ ਤਿਆਗ ਨਾਮ ਜਪਣ, ਆਚਾਰ, ਵਿਚਾਰ ਅਤੇ ਵਿਹਾਰ ਸ਼ੁਧ ਰਖਣ ਦੀ ਕਰੜੀ ਤਲਕੀਨ ਕੀਤੀ। ਪਰੰਤੂ ਦਸਵੇਂ ਨਾਨਕ ਨੇ ਇਕ ਬਹੁਤ ਵਡਾ ਮੁਅਜਜ਼ਾ ਕਰ ਵਿਖਾਇਆ। ਉਹ ਆਪ ਲਿਖਦੇ ਹਨ ਕਿ ਉਨ੍ਹਾਂ ਨੂੰ ਅਕਾਲ ਪੁਰਖ ਨੇ ਧਰਤੀ ਤੇ ਭੇਜਿਆ ਹੀ ਧਰਮ ਵਰਤਾਉਣ ਲਈ ਹੈ ਅਤੇ ਆਦੇਸ਼ ਦਿੱਤਾ ਹੈ ਕਿ:

*"ਜਹਾ ਤਹਾ ਤੈ ਧਰਮ ਚਲਾਇ॥*
*ਕਬੁਧਿ ਕਰਨ ਤੇ ਲੋਕ ਹਟਾਇ॥"*

ਉਹ "ਮਰਦ ਅਗੰਮੜਾ" ਤਾਂ ਉਸ ਸਮੇਂ ਕੱਲਾ ਹੀ ਵਰਿਆਮ ਸੀ। ਉਹ "ਮਾਨਸ ਕੀ ਜਾਤ ਸਭੈ ਏਕੈ ਪਹਚਾਨਬੋ" ਕਹਿ ਮਿਹਰ ਰੂਪ ਹੋ ਸਾਰੀ ਲੁਕਾਈ ਤੇ ਬਿਨਾਂ ਵਿਤਕਰੇ ਤ੍ਰੁਠ ਪੈਂਦਾ ਸੀ। ਜਿੱਤ ਹਾਰ ਤੋਂ ਬੇਨਿਆਜ਼, ਤੇਗਜ਼ਨ ਤੀਰਾਂ ਦੇ ਖਿਡਾਰ, ਨਿਰਵੈਰ-ਸ਼ਹਿਨਸ਼ਾਹ ਦੀ ਹਰ ਲੜਾਈ ਕਿਸੇ ਮਨੁੱਖ ਵਿਰੁਧ ਨਹੀਂ, ਸਗੋਂ ਜਬਰ ਵਿਰੁਧ, ਅਰਥਾਤ ਨੇਕੀ ਦੀ ਬਦੀ ਵਿਰੁਧ, ਸੱਚ ਦੀ ਝੂਠ ਵਿਰੁਧ, ਨਿਆਂ ਦੀ ਅਨਿਆਂ ਵਿਰੁਧ ਹੁੰਦੀ ਸੀ। ਹਰ ਸ਼ਰਨ ਆਏ ਨੂੰ ਕੰਠ ਲਾਉਣ ਵਾਲੇ ਦੋ ਜਹਾਨ ਵਾਲੀ ਨੇ ਅੰਮ੍ਰਿਤ ਦੀ ਦਾਤ ਬਖ਼ਸ਼ ਚਿੜੀਆਂ ਵਿਚ ਸ਼ਾਹਬਾਜ਼ਾਂ ਦੇ ਬਾਜ਼ਾਂ ਨੂੰ ਪਟਕਾਉਣ ਦੀ ਅਗੰਮੀ ਸ਼ਕਤੀ ਭਰ ਦਿੱਤੀ। ਉਨ੍ਹਾਂ ਨੀਚੋਂ ਊਚ ਕਰ ਸਭ ਨੂੰ ਬਰਾਬਰ ਦੇ ਹੱਕ ਦਿਤੇ। ਇਕ ਸੰਗਤ ਤੇ ਪੰਗਤ ਨੂੰ ਸਤਿਕਾਰਿਆ। ਆਪ ਜੀ ਨੇ ("ਕੁੰਦਨ" ਦੇ ਸ਼ਬਦਾਂ ਵਿਚ) ਸਿੱਖੀ ਦੀ ਦਾਤ ਬਖ਼ਸ਼ਦੇ ਹੋਏ ਕਿਹਾ ਸੀ:

*"ਦੇ ਕੇ ਕੇਸ ਦਸਮੇਸ਼ ਨੇ ਕਿਹਾ ਮੂਹੋਂ ਜਾਓ ਬਖ਼ਸ਼ੀਆਂ ਅਜ ਸਰਦਾਰੀਆਂ ਨੇ।*
*ਕੰਘਾ ਫੇਰਦੇ ਸਦਾ ਖ਼ਿਆਲ ਰਖਣਾ ਕਦੀ ਫਿਰਨੀਆਂ ਸਿਰਾਂ ਤੇ ਆਰੀਆਂ ਨੇ।*
*ਉਠੇ ਹਥ ਨਾ ਕਿਸੇ ਗਰੀਬ ਉੱਤੇ ਕੜਾ ਨਹੀਂ ਕੜੀਆਂ ਗਈਆਂ ਮਾਰੀਆਂ ਨੇ।*
*ਕੱਛਾ ਨਹੀਂ ਇਹ ਜਤ ਤੇ ਸਤ ਦੇ ਕੇ ਦੇ ਦਿੱਤੀਆਂ ਬਰਕਤਾਂ ਸਾਰੀਆਂ ਨੇ।*
*ਰਹਿਣਾ ਸਦਾ ਮਜ਼ਲੂਮਾਂ ਦੀ ਢਾਲ ਬਣ ਕੇ ਏਸੇ ਲਈ ਕਿਰਪਾਨ ਦਾ ਦਾਨ ਕੀਤਾ।*
*ਡਰਦਾ ਰਹੇਗਾ ਕਾਲ ਵੀ ਤੁਸਾਂ ਕੋਲੋਂ ਖੰਡੇ ਧਾਰ ਅੰਮ੍ਰਿਤ ਤੁਸਾਂ ਪਾਣ ਕੀਤਾ।"*

ਉਹ ਤਾਂ ਫਟੜ ਪਏ ਸਿੱਖਾਂ ਨੂੰ ਹਿਕ ਨਾਲ ਲਾ ਸਤਿਕਾਰਦੇ, ਠਾਰਦੇ ਤੇ ਤਾਰਦੇ ਹੋਏ ਪੰਜ-ਹਜ਼ਾਰੀ, ਦਸ ਹਜ਼ਾਰੀ ਦਾ ਖਿਤਾਬ ਦੇਂਦੇ ਰਹੇ। ਬੇਦਾਵਾ ਪਾੜ ਟੁੱਟੀਆਂ ਗੰਢ ਲੈਂਦੇ। ਦੁਸ਼ਮਣਾਂ ਦੇ ਮੂੰਹ ਪਾਣੀ ਪਾਉਣ ਵਾਲੇ ਨੂੰ ਮਲ੍ਹਮ ਦੀ ਡੱਬੀ ਦੇ ਸਤਿਕਾਰਦੇ। ਸ਼ਹੀਦ ਸਿੱਖਾਂ ਦੀਆਂ ਲੋਕਾਂ ਨੂੰ ਜੋ ਅੰਗੀਠੇ ਤੇ ਸਜਾਉਂਦੇ ਤਾਂ ਵੈਰੀਆਂ ਦੀਆਂ ਲੋਥਾਂ ਨੂੰ ਵੀ ਉਹੀ ਸਤਿਕਾਰ ਦਿੱਤਾ ਜਾਂਦਾ। ਉਹ ਨਿਰਾਸ ਮਨੁੱਖਤਾ ਲਈ ਸਰਬੰਸ ਵਾਰ ਸਕਦੇ ਸਨ ਅਤੇ ਅਮਾਨਤ ਅਦਾ ਕਰ ਆਪਣੇ ਆਪ ਨੂੰ ਸੁਰਖ਼ਰੂ ਹੋਇਆ ਦਸਦੇ ਹੋਇ ਕਹਿ ਸਕਦੇ ਸਨ:

*"ਇਨ ਪੁਤਰਨ ਕੇ ਸੀਸ ਪਰ ਵਾਰ ਦੀਏ ਸੁਤ ਚਾਰ।।*
*ਚਾਰ ਮੁਏ ਤੋ ਕਿਆ ਹੂਆ ਜੀਵਤ ਕਈ ਹਜ਼ਾਰ।।"*

ਉਸ ਮਹਾਨ ਸਤਿਗੁਰੂ ਦੀ ਆਪਣੀ ਅਰਦਾਸ ਵੀ ਤਾਂ ਓਨੀ ਹੀ ਮਹਾਨ ਸੀ ਜਿਸ ਦੀ ਮੰਗ ਸੀ:

*"ਦੇਹਿ ਸ਼ਿਵਾ ਬਰ ਮੋਹਿ ਇਹੈ ਸੁਭ ਕਰਮਨ ਤੇ ਕਬਹੂ ਨ ਟਰੋਂ।।*
*ਨ ਡਰੋਂ ਅਰਿ ਸੋ ਜਬ ਜਾਇ ਲਰੋਂ, ਨਿਸਚੈ ਕਰ ਅਪਨੀ ਜੀਤ ਕਰੋਂ।।*
*ਅਰੁ ਸਿਖ ਹੋ ਆਪਨੇ ਹੀ ਮਨ ਕੋ ਇਹ ਲਾਲਚ ਹਉ ਗੁਨ ਤਉ ਉਚਰੋਂ।।*
*ਜਬ ਆਵ ਕੀ ਅਉਧ ਨਿਦਾਨ ਬਨੈ ਅਤ ਹੀ ਰਨ ਮੈ ਤਬ ਜੂਝ ਮਰੋਂ।।"*

ਉਹ ਹਰ ਸਿੱਖ ਦੇ ਮਨ ਵਿਚ ਅਜਿਹੀ ਭਾਵਨਾ ਦੀ ਜੋਤ ਨੂੰ ਜਗਮਗਾਉਂਦਾ ਵੇਖਣ ਦੇ ਇਛੱਕ ਸਨ। ਇਸ ਤਰ੍ਹਾਂ, ਉਨ੍ਹਾਂ ਦੀ ਰਹਿਤ ਮਰਯਾਦਾ ਬਾਰੇ ਵੀ ਨਿਸ਼ਚਿਤ ਤੇ ਦ੍ਰਿੜ੍ਹ ਧਾਰਣਾ ਸੀ, ਉਹ ਤਾਂ ਕਹਿੰਦੇ ਸਨ:

*"ਰਹਿਣੀ ਰਹੈ ਸੋਈ ਸਿਖ ਮੇਰਾ।।*
*ਓਹੁ ਸਾਹਿਬ ਮੈ ਉਸ ਕਾ ਚੇਰਾ।।"*

ਅਤੇ ਉਨ੍ਹਾਂ ਸਪੱਸ਼ਟ ਹੁਕਮ ਦਿੱਤਾ:

*"ਪੂਰਨ ਪ੍ਰੇਮ ਪਰਤੀਤ ਸਜੈ ਬ੍ਰਤ ਗੋਰ ਮੜੀ ਮਟ ਭੂਲ ਨਾ ਮਾਨੈ।।"*

ਅਤੇ ਵਰਨ ਆਸ਼ਰਮ, ਛੂਤ ਛਾਤ, ਨੀਚ ਊਚ ਦੇ ਭੇਦ ਭਾਵ ਨੂੰ ਮਿਟਾ ਕੇ ਪਿਆਰ ਭਰੱਪਣ ਦੀ ਇਕ ਮਾਲਾ ਦੇ ਮਨਕੇ ਵਾਂਗ ਪਰੁਚ ਜਾਵੇ ਤੇ ਦੁਖੀਆਂ ਦੀਨਾਂ ਦੀ ਢਾਲ ਬਣੇ ਅਤੇ ਇਕ ਅਕਾਲ ਪੁਰਖ ਤੇ ਭਰੋਸਾ ਰਖ ਸੁਭ ਕਰਮ ਕਰਦੇ ਹੋਏ ਧਰਮ ਯੁੱਧ ਵਿਚ ਨਿਰਸੰਕੋਚ ਕੁੱਦ ਪਵੇ। ਉਨ੍ਹਾਂ ਆਪ ਫ਼ਰਮਾਇਆ "ਅਵਰ ਵਾਸਨਾ ਨਾਹਿ ਕਛੂ ਧਰਮ ਯੁਧ ਕਾ ਚਾਏ" ।

ਇਸ ਤਰ੍ਹਾਂ ਸਪੱਸ਼ਟ ਹੈ ਕਿ ਸਮੇਂ ਦੀ ਲੋੜ ਅਨੁਸਾਰ ਉਹ ਅਪਾਰ ਸ਼ਕਤੀ ਸਰਬ ਸਮਰੱਥ ਨਿਰਵੈਰ ਸਤਿਗੁਰੂ ਦੇ ਰੂਪ ਵਿਚ ਸਦਾ ਵਿਸ਼ਵ ਦਾ ਕਲਿਆਨ ਕਰਦੀ ਆਈ ਹੈ। ਮਹਾਨ ਸਤਿਗੁਰੂ ਦੀ ਵਡਿਆਈ ਵੀ ਤਾਂ ਮਹਾਨ ਅਤੇ ਅਕਥ ਹੈ। ਉਹ ਕਿਸੇ ਇਕ ਲਈ ਨਹੀਂ ਸਗੋਂ ਉਹ ਦਾਤਾਰ ਤਾਂ:

*"ਸਤਿਗੁਰ ਦਾਤਾ ਜੀਆਂ ਕਾ ਸਭਸੈ ਦੇ ਅਧਾਰੀ"*

ਉਹ ਤਾਂ ਆਪਣੇ ਸੇਵਕਾਂ ਨੂੰ ਆਪਣੇ ਅਲੌਕਿਕ ਪਿਆਰ ਦੀ ਬੁੱਕਲ ਵਿਚ ਲਕੋਈ ਫਿਰਦਾ ਹੈ ਅਤੇ ਦੁਸ਼ਟਾਂ ਦਾ ਸਿੰਘਾਰ ਕਰ, ਦੰਦਾਂ ਵਿਚਾਲੇ ਜੀਭ ਵਾਂਗੂੰ ਹਰ ਬਲਾ ਤੋਂ ਸੁਰੱਖਿਅਤ ਰਖਦਾ ਹੈ। ਉਸ ਸਰਬਤ ਦਾ ਭਲਾ ਚਿਤਵਨ ਤੇ ਮੰਗਣ ਵਾਲੇ ਤੋਂ ਕਿਸੇ ਦਾ ਬੁਰਾ ਤਾਂ ਹੋ ਹੀ ਨਹੀਂ ਸਕਦਾਂ। ਉਹ ਤਾਂ:

*"ਆਪਨੇ ਸੇਵਕ ਕਉ ਆਪਿ ਸਹਾਈ।।*
*ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ।।"*

ਅਸਲ ਵਿਚ ਆਪਣੇ ਦਿਲ-ਜਾਨੀ ਨੂੰ ਰੀਝਾਣ ਦਾ ਇਕੋ ਇਕ ਸਰਲ ਤਰੀਕਾ ਹੈ, ਕਿ

ਉਸ ਦੇ ਸੇਵਕ ਦੀ ਚਰਨ ਧੂੜ ਲਾ ਕੇ ਮਸਤਕ ਦੀਆਂ ਰੇਖਾਵਾਂ ਬਦਲਵਾ ਲਈਆਂ ਜਾਣ। ਕਿਉਂਕਿ ਆਪਣੇ ਪ੍ਰਾਨਾਧਾਰ ਪ੍ਰੀਤਮ ਦੀਆਂ ਵਰੋਸਾਈਆਂ ਰੂਹਾਂ ਦੀ ਪੂਰਨ ਸ਼ਰਧਾ ਭਾਵਨਾ ਨਾਲ ਸੇਵਾ ਕਰ ਰੀਝਾਉਣ ਵਾਲੇ ਅਤੇ ਗੁਰਸਿੱਖ ਦੇ ਪਵਿੱਤਰ ਮੁਖ ਨੂੰ ਗੁਰੂ ਦੀ ਗੋਲਕ ਜਾਣਨ ਵਾਲੇ ਤੇ ਤਾਂ ਦੀਨ ਦਿਆਲ ਸਤਿਗੁਰੂ ਦੀ ਰਹਿਮਤ ਦੀ ਬਾਰਸ਼ ਅਰੁਕ ਹੋਣ ਲਗਦੀ ਹੈ।

ਕਲਿਆਣਕਾਰੀ ਸਤਿਗੁਰੂ ਦੀ ਪ੍ਰੀਤ ਹੀ ਤਾਂ ਸੱਚੀ ਪ੍ਰੀਤ ਹੈ, ਕਿਉਂਕਿ ਉਹੀ ਤਾਂ ਆਪਦੇ ਸੇਵਕ ਦੀ ਪ੍ਰੀਤ ਨੂੰ ਸਦਾ ਹੱਥ ਦੇ ਕੇ ਰਖਣ ਦੀ ਸਮਰਥਾ ਰਖਦਾ ਹੈ:

*"ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ।।*
*ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ।।*
*ਤਿਉ ਹਰਿਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ।।"*

ਅਤੇ ਜਿਸ ਦੇ ਸਿਰ ਤੇ ਸਦਾ ਅਜਿਹੇ ਰਹਿਮਾਂ ਦੇ ਸਾਈਂ ਦਾ ਮਿਹਰਾਂ ਭਰਿਆ ਹੱਥ ਹੋਵੇ ਉਹ:

*"ਜਾ ਕਾ ਮੀਤੁ ਸਾਜਨੁ ਹੈ ਸਮੀਆ।।*
*ਤਿਸੁ ਜਨ ਕਉ ਕਹੁ ਕਾ ਕੀ ਕਮੀਆ।।"*

ਉਸ ਦੀਆਂ ਸਾਰੀਆਂ ਕਮੀਆਂ ਗਮੀਆਂ ਆਪਣੇ ਆਪ ਅਚਿੰਤ ਹੀ ਦੂਰ ਹੋ ਜਾਂਦੀਆਂ ਹਨ।

ਇਸ ਤਰ੍ਹਾਂ ਸਰਬ ਸਮਰਥ ਦਸਾਂ ਜਾਮਿਆਂ 'ਚੋਂ ਹੁੰਦੀ ਹੋਈ ਸਰਬ ਕਲਿਆਨ ਦੀ ਸਿਕਦਾਰੀ ਸਤਿਗੁਰੂ ਬਾਲਕ ਸਿੰਘ ਜੀ ਰਾਹੀਂ ਸਤਿਗੁਰੂ ਰਾਮ ਸਿੰਘ ਜੀ ਨੂੰ ਪ੍ਰਾਪਤ ਹੋਈ। ਉਨ੍ਹਾਂ ਦੇ ਸਮੇ ਸਿੱਖੀ ਦੀ ਚੜ੍ਹਦੀ ਕਲਾ ਨੇ ਢਹਿੰਦੀ ਕਲਾ ਵੱਲ ਰੁਖ਼ ਕਰ ਲਿਆ ਸੀ। ਅੰਗਰੇਜ਼ਾਂ ਦਾ ਸਿੱਕਾ ਪੱਕੀ ਤਰ੍ਹਾਂ ਬੈਠ ਰਿਹਾ ਸੀ। ਹਾਰੀ ਹੁਟੀ ਬੇਬਸ ਪੰਜਾਬੀ ਸਮਾਜ ਲਈ ਕਿਸੇ ਨੈਤਿਕ ਪਹੁ ਫੁਟਾਲੇ ਦੀ ਆਸ ਸੁਪਨਾ ਬਣਦੀ ਜਾ ਰਹੀ ਜਾ ਰਹੀ ਸੀ। ਹਾਲਾਤ ਨਾਲ ਸਮਝੌਤਾ ਕਰ ਸਿੱਖੀ ਨੇ ਵੀ ਰਹਿਤ ਮਰਯਾਦਾ ਨੂੰ ਤਿਆਗ ਆਪਣੇ ਹਾਕਮ ਦੀ ਰਹਿਣੀ ਬਹਿਣੀ ਨੂੰ ਸਤਿਕਾਰਨਾ ਅਰੰਭ ਦਿੱਤਾ ਸੀ, ਜਿਸ ਨਾਲ ਸਿੱਖੀ ਜਜ਼ਬਾ ਦਮ ਘੁਟ ਕੇ ਬੇਜਾਨ ਹੁੰਦਾ ਜਾ ਰਿਹਾ ਸੀ।

ਕੁਰੀਤੀਆਂ ਦੀ ਇਸ ਕਾਲੀ ਬੋਲੀ ਰਾਤ ਸਮੇਂ ਸਤਿਗੁਰੂ ਰਾਮ ਸਿੰਘ ਜੀ ਵਰਗੀ ਅਗੰਮੀ ਸ਼ਖਸੀਅਤ ਹੀ ਮਨੁੱਖਤਾ ਨੂੰ ਹੱਥ ਦੇ ਕੇ ਰਖ ਸਕਦੀ ਸੀ। ਗਊ ਗਰੀਬ ਦੇ ਗਲੇ ਤੇ ਰਖੀ ਛੁਰੀ ਨੂ ਵੇਖ ਦੀਨ ਦਿਆਲ ਸਤਿਗੁਰੂ ਦੀ ਕਲਿਆਨਕਾਰੀ ਆਤਮਾ ਤਰਸ ਤੇ ਮਿਹਰ ਦੇ ਖ਼ਾਨੇ ਵਿਚ ਆ ਰਹਿਮਤ ਰੂਪ ਹੋ ਤੁਠ ਪਈ।

ਉਨ੍ਹਾਂ ਨੇ ਸਭ ਤੋਂ ਪਹਿਲਾਂ ਆਪਣੀ ਸਿੱਖੀ ਨੂੰ ਸੰਤ ਖਾਲਸੇ ਦਾ ਸਫ਼ੈਦ ਬਾਣਾ ਬਖ਼ਸ਼ਿਆ , ਜਿਸ ਨਾਲ ਸਤਿਗੁਰੂ ਰਾਮ ਸਿੰਘ ਜੀ ਤੋਂ ਨਾਮ ਪ੍ਰਾਪਤ ਅਰਥਾਤ ਨਾਮਧਾਰੀ ਸਿੱਖ ਸਹਿਜੇ ਹੀ ਪਛਾਣਿਆ ਜਾ ਸਕੇ ਅਤੇ ਨਾਮ ਜਪਣ ਲਈ ਮਾਲਾ ਦੀ ਦਾਤ ਬਖ਼ਸ਼ੀ ਜਿਸ ਦਾ ਇਕ ਇਕ ਮਨਕੇ ਰੂਪੀ ਗੋਲਾ ਦਰਗਾਹੀ ਮਾਰ ਕਰਨ ਦੀ ਸਮਰੱਥਾ ਰਖਦਾ ਸੀ। ਉਨ੍ਹਾਂ ਨੇ ਪੱਛਮੀ ਸਭਿਆਚਾਰ ਦੇ ਹੱਲੇ ਦੀ ਤੀਖਣਤਾ ਨੂੰ ਛੇਤੀ ਹੀ ਅਨੁਭਵ ਕਰ ਲਿਆ ਅਤੇ ਹੁਕਮ ਕੀਤਾ ਕਿ, ਮੇਰਾ ਕੋਈ ਸਿੱਖ ਵਦੇਸ਼ੀ ਭਾਸ਼ਾ ਨਾ ਪੜ੍ਹੇ, ਵਦੇਸ਼ੀ ਕਪੜਾ ਨਾ ਪਹਿਨੇ ਅਤੇ ਨਾ ਹੀ ਉਸ ਦੀ ਵੇਸ਼ ਭੂਸ਼ਾ ਨੂੰ ਅਪਣਾਏ। ਉਨ੍ਹਾਂ ਦੀਆਂ ਅਦਾਲਤਾਂ ਦਾ ਬਾਈਕਾਟ ਰਖੇ, ਆਪਣੇ ਝਗੜੇ ਆਪਸ ਵਿਚ ਮਿਲ ਕੇ ਨਜਿੱਠੇ, ਹਰ ਪਖੋਂ ਸਵੈ-ਨਿਰਭਰ ਹੋਵੇ ਅਤੇ ਅੰਗਰੇਜ਼ ਨੂੰ ਕਿਸੇ ਕਿਸਮ ਦਾ ਸਹਿਯੋਗ

ਨਾ ਦੇਵੇ। ਉਹ ਆਪਣਾ ਆਚਾਰ ਅਤੇ ਵਿਹਾਰ ਸ਼ੁਧ ਰਖੇ, ਨਾਮ ਜਪੇ, ਬਾਣੀ ਪੜ੍ਹੇ, ਧਰਮ ਦੀ ਸੱਚੀ ਸੁਚੀ ਕਿਰਤ ਕਰੇ ਅਤੇ ਵੰਡ ਛਕੇ। ਗਰੀਬ ਦੀ ਢਾਲ ਬਣੇ ਅਤੇ ਗਊ ਦੇ ਗਲੇ ਤੋਂ ਛੁਰੀ ਲੁਹਾਉਣ ਲਈ ਜੇ ਜਾਨ ਤਕ ਵੀ ਵਾਰਨੀ ਪਵੇ ਤਾਂ ਖਿੜੇ ਮੱਥੇ ਵਾਰ ਦੇਵੇ। ਸਾਦਾ ਖ਼ੁਰਾਕ, ਸਵੱਛ ਰਹਿਣੀ ਬਹਿਣੀ ਅਤੇ ਆਪਣੇ ਹੱਥੀਂ ਤਿਆਰ ਕੀਤਾ ਸ਼ੁੱਧ ਖ਼ੱਦਰ ਪਹਿਨੇ ਅਤੇ ਬਦੇਸ਼ੀ ਜੂਲੇ ਹੇਠੋਂ ਸਿਰ ਕੱਢਣ ਲਈ ਕੀਤੇ ਜਾ ਰਹੇ ਹਰ ਉਪਰਾਲੇ ਵਿਚ ਤਨੋਂ ਮਨੋਂ ਅਤੇ ਧਨੋਂ ਹਿੱਸਾ ਪਾ ਕੇ ਭਾਈਵਾਲ ਬਣੇ। ਉਨ੍ਹਾਂ ਦੇ ਇਨ੍ਹਾਂ ਵਿਚਾਰਾਂ ਕਾਰਣ ਹੀ ਅੰਗਰੇਜ ਦੀ ਛਾਤੀ ਤੇ ਸੱਪ ਲੇਟਣ ਲਗ ਪਿਆ ਅਤੇ ਗਊ ਰੱਖਿਆ ਲਈ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲੇ ਆਦਿ ਵਿਚ ਨਾਮਧਾਰੀਆਂ ਵੱਲੋਂ ਕੀਤੇ ਗਏ ਬੁੱਚੜ ਬੱਧ ਦੀ ਓਟ ਲੈ ਕੇ, ਉਨ੍ਹਾਂ ਕਈ ਬੇਦੋਸ਼ਿਆਂ ਨੂੰ ਵੀ ਤੋਪਾਂ ਨਾਲ ਉਡਾਇਆ ਅਤੇ ਆਜ਼ਾਦੀ ਦੇ ਅਲਮ ਬਰਦਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜੋ ਸਭ ਤੋਂ ਵਡੀ ਸਜ਼ਾ ਦਿੱਤੀ, ਉਹ ਸੀ, ਆਪਣੇ ਪਿਆਰੇ ਸਿੱਖਾਂ ਤੋਂ ਵਿਛੋੜੇ ਦੀ। ਪਰ ਰੰਗੂਨ ਜੇਲ੍ਹ ਤੋਂ ਭੇਜੇ ਆਪ ਜੀ ਦੇ ਹੁਕਮਨਾਮਿਆਂ ਵਿਚ ਅੰਕਤ ਅੰਮ੍ਰਿਤ ਰੂਪੀ ਬਚਨ, ਸਿੱਖਾਂ ਸੇਵਕਾਂ ਦੀ ਸਰਬ ਕਲਿਆਨ ਲਈ ਵੱਡਮੁਲੀ ਦਾਤ ਦਾ ਕੰਮ ਦੇਂਦੇ ਰਹਿਣਗੇ।

ਸਤਿਗੁਰੂ ਰਾਮ ਸਿੰਘ ਜੀ ਨੇ ਪਹਿਲਾਂ ਪੰਜਾਬ ਵਿਚ ਪਰਚਾਰ ਦੌਰੇ ਕਰਦਿਆਂ, ਸਿੱਖੀ ਦੀ ਦਾਤ ਦੋਹੀਂ ਦੋਹੀਂ ਹੱਥੀਂ ਲੁਟਾਈ ਅਤੇ ਲੋਕ ਹਿੱਤ ਨੂੰ ਮੁਖ ਰਖਦਿਆਂ ਅੰਮ੍ਰਿਤ ਦੇ ਖੁੱਲ੍ਹੇ ਪ੍ਰਚਾਰ ਲਈ, ਹਰ ਥਾਂ ਖੰਡੇ ਦਾ ਅੰਮ੍ਰਿਤ ਤਿਆਰ ਕਦਰ ਛਕਾ ਦੇਣ ਦੀ ਆਗਿਆ ਦਿਤੀ। ਇਸਤਰੀਆਂ ਨੂੰ ਖੰਡੇ ਦਾ ਅੰਮ੍ਰਿਤ ਬਖਸ਼ਿਆ ਅਤੇ ਵਿੱਦਿਆ ਪ੍ਰਾਪਤ ਕਰਨ ਦੀ ਖੁਲ੍ਹ ਦਿੱਤੀ। ਇਕ ਅਕਾਲ ਤੇ ਭਰੋਸਾ ਰਖਣ ਅਤੇ ਬੁਤ ਪੂਜਾ ਨੂੰ ਤਿਆਗਣ ਦੀ ਤਲਕੀਨ ਕੀਤੀ। ਸਦਾ ਸੱਚ ਬੋਲਣ ਅਤੇ ਬੋਲ ਕਬੋਲ ਸਹਿ ਜਾਣ ਦੀ ਪ੍ਰੇਰਨਾ ਦਿਤੀ। ਪੰਜ ਗ੍ਰੰਥੀ ਦੇ ਨਿਤ ਨੇਮ ਨੂੰ ਪਰਮਾਣਤਾ ਦਿੱਤੀ। ਇਸਤਰੀਆਂ ਨੂੰ ਘੁੰਡ ਚੁੱਕ, ਮਰਦਾਂ ਨਾਲ ਬਰਾਬਰ ਦਾ ਮੋਢਾ ਜੋੜਨ ਦਾ ਜੇਰਾ ਬਖਸ਼ਿਆ। ਜੰਮਦੀਆਂ ਕੁੜੀਆਂ ਨੂੰ ਮਾਰਨ, ਵੱਟੇ ਦੇ ਸਾਕ ਕਰਨ ਅਤੇ ਵਿਆਜ ਲੈਣ ਦੇਣ ਤੋਂ ਹੋੜਿਆ। ਵੇਦੀ ਗੱਡ ਕੇ, ਹਵਨ ਕਰ ਕੇ, ਸਿੱਧੇ ਸਾਦੇ ਤਰੀਕੇ ਨਾਲ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਪੜ੍ਹ ਕੇ ਅਨੰਦ ਕਾਰਜ ਕਰਨ ਦੀ ਮਰਯਾਦਾ ਬੰਨ੍ਹੀ ਅਤੇ ਵਿਆਹ ਸਮੇਂ ਦੇ ਹਰ ਪ੍ਰਕਾਰ ਦੇ ਫ਼ਜ਼ੂਲ ਖ਼ਰਚ ਦੀ ਮਨਾਹੀ ਕਰ ਦਿੱਤੀ। ਸਰਕਾਰੀ ਅਦਾਲਤ ਵੀ ਉਨ੍ਹਾਂ ਨੂੰ ਇਸ ਮੁਸੱਮਮ ਇਰਾਦੇ ਤੋਂ ਵਰਜ ਨਾ ਸਕੀ। ਵਿਧਵਾ ਵਿਵਾਹ ਦੀ ਰੀਤੀ ਚਲਾਈ ਅਤੇ ਛੋਟੀ ਉਮਰ ਦੀ ਲੜਕੀ ਦੀ ਸ਼ਾਦੀ ਨੂੰ ਮਾਣਤਾ ਦੇਣ ਤੋਂ ਇਨਕਾਰ ਕਰ ਦਿੱਤਾ।

ਆਪ ਜੀ ਨੇ ਰੰਗੂਨ ਤੋਂ ਭੇਜੇ ਹੁਕਮਨਾਮਿਆਂ ਵਿਚ ਇਨ੍ਹਾਂ ਸੁਨਹਿਰੀ ਅਸੂਲਾਂ ਤੇ ਚਲਦੇ ਰਹਿਣ ਦੀ ਸਦਾ ਤਲਕੀਨ ਕੀਤੀ।

ਇਸ ਤਰ੍ਹਾਂ ਲੋਕ ਕਲਿਆਨ ਦੀ ਭਾਵਨਾ ਮੇਰੇ ਸਦਾ ਦਿਆਲੂ ਤੇ ਕਿਰਪਾਲੂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣੇ ਸ਼ਹਿਨਸ਼ਾਹ ਪਿਤਾ ਤੋਂ ਵਿਰਸੇ ਵਿਚ ਪ੍ਰਾਪਤ ਹੋਈ। ਆਪ ਜੀ ਨਾਮ ਸਅਤੇ ਕੀਰਤਨ ਦਾ ਅਮੋਲਕ ਖਜ਼ਾਨਾ ਲੈ ਕੇ ਆਏ ਸਨ। ਉਹ ਆਪਣੇ ਮੁਖਾਰਬਿੰਦ ਤੋਂ ਜੋ ਵੀ ਬਚਨ ਉਚਾਰਦੇ, ਉਹ ਅਟੱਲ ਹੁੰਦਾ। ਦਰ ਅਸਲ ਉਹ ਨਿਰੰਕਾਰ ਦਾ ਫ਼ਰਮਾਨ ਹੁੰਦਾ। ਜਿਨ੍ਹਾਂ ਜਿਨ੍ਹਾਂ ਨੂੰ ਅਚੇਤ ਹੀ ਅਜਿਹੀਆਂ ਦਾਤਾਂ ਪ੍ਰਾਪਤ ਹੋਈਆਂ ਉਹ ਉਨ੍ਹਾਂ ਤੇ ਹੀ ਰੀਝ ਬੈਠੇ। ਅਸਲ ਵਿਚ "ਰਿਧਿ ਸਿਧਿ ਸਭ ਭਗਤਾਂ ਚਰਣੀ ਲਾਗੀ।" ਅਜਿਹੇ ਅਗੰਮੀ ਵਾਕ ਤਾਂ ਆਪ ਜੀ ਦੇ ਪਿਆਰੇ ਸਿੱਖਾਂ ਦੇ ਵੀ ਅਟੱਲ ਹੁੰਦੇ। ਜੋ ਉਹ ਕਹਿੰਦੇ, ਉਹ ਹੋ ਕੇ ਰਹਿੰਦਾ। ਉਹ ਅਜਿਹੀਆਂ ਕਰਾਮਾਤੀ ਦਾਤਾਂ ਵਿਚ ਵਿਸ਼ਵਾਸ ਨਹੀਂ ਸਨ ਰਖਦੇ। ਉਹ ਤਾਂ ਫ਼ਰਮਾਇਆ ਕਰਦੇ ਕਿ 'ਨਾਮ ਜਪਣ ਵਾਲੇ ਦੇ ਸਾਰੇ ਕਾਰਜ ਆਪਣੇ ਆਪ ਰਾਸ ਹੋ ਜਾਂਦੇ ਹਨ। ਉਹ ਦੁਨਿਆਵੀ ਇੱਛਾਵਾਂ ਦੀ ਪੂਰਤੀ

ਲਈ ਨਹੀ ਸਗੋਂ ਜਨਮ ਮਰਨ ਦੇ ਗੇੜ ਕਟਣ ਆਏ ਸਨ। ਮੇਰੇ ਬੰਦੀ ਛੋੜ ਪ੍ਰੀਤਮ ਨਾਮ ਨੂੰ ਸਦਾ ਸਭ ਤੋਂ ਉੱਤਮ ਦਸਦੇ ਰਹੇ ਅਤੇ ਉਨ੍ਹਾਂ ਨਾਮ ਬਾਣੀ ਦਾ ਖੁਲ੍ਹਾ ਲੰਗਰ ਲਾਈ ਰਖਿਆ। ਕਿਤੇ ਨਿਰੰਤਰ ਭਜਨ ਬੰਦਗੀ ਦੀਆਂ ਵਰਨੀਆਂ ਹੋ ਰਹੀਆਂ ਹਨ, ਕਦੇ ਭਗੌਤੀਆਂ ਦਾ ਪ੍ਰਯੋਗ ਹੋ ਰਿਹਾ ਤਾਂ ਕਦੇ ਚੰਡੀ ਦੀ ਵਾਰ ਦਾ। ਜੇ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਕਰਵਾ ਰਹੇ ਹਨ ਤਾਂ ਉਹ ਵੀ ਲੱਖਾਂ ਦੇ ਗੇੜ ਵਿਚ ਹੁੰਦੇ, ਜਿਸ ਤੋਂ ਰੂਹਾਨੀਅਤ ਦੀਆਂ ਤਲਬਦਾਰ ਰੂਹਾ ਬੁਖੁਦੀ ਦੇ ਜਾਮ ਪੀਂਦੀਆਂ ਪੀਂਦੀਆਂ ਆਘਾਈਆਂ ਰਹਿੰਦੀਆਂ ਅਤੇ ਆਪਣੇ ਪ੍ਰੀਤਮ ਦੀ ਸਿਫ਼ਤ ਸਾਲਾਹ ਵਿਚ ਜੁੜੀਆਂ ਰਹਿੰਦੀਆਂ। ਜੀਵਨ ਤੇ ਮੌਤ ਉਨ੍ਹਾਂ ਦੇ ਆਪਣੇ ਹੱਥ ਹੋ ਨਿਬੜਦੀ। ਮੁਕਤੀ ਦਾ ਜ਼ਿਕਰ ਕਰਦਿਆਂ ਇਕ ਵਾਰ ਹਜ਼ੂਰ ਨੇ ਫ਼ਰਮਾਇਆ ਕਿ "ਸੱਚੇ ਆਸ਼ਕ ਤਾਂ ਮੁਕਤੀ ਤੋਂ ਵੀ ਅਗੇ ਲੰਘ ਜਾਂਦੇ ਹਨ। ਦਰਸ਼ਨ ਦੇ ਆਸ਼ਕ ਪਤੰਗੇ ਦਰਸ਼ਨ ਕਰ ਕੇ ਵਾਪਸ ਨਹੀਂ ਆਉਂਦੇ, ਉਥੇ ਹੀ ਜਲ ਜਾਂਦੇ ਹਨ। 'ਦਰ ਦਰਸਨ ਕਾ ਪ੍ਰੀਤਮ ਹੋਵੇ ਮੁਕਤ ਬੈਕੁੰਠੈ ਕਰੈ ਕਿਹਾ'।" ਇਕ ਵਾਰ ਜਦੋਂ ਹਨੂੰਮਾਨ ਨੂੰ ਸ੍ਰੀ ਰਾਮ ਚੰਦਰ ਜੀ ਨੇ ਕੁਝ ਮੰਗਣ ਲਈ ਕਿਹਾ ਤਾਂ ਉਨ੍ਹਾਂ ਅਰਜ਼ ਕੀਤੀ "ਜਦੋਂ ਤੂੰ ਆਵੇਂ ਤੇਰੇ ਨਾਲ ਆਈਏ, ਜਦੋਂ ਤੂੰ ਜਾਵੇਂ ਤੇਰੇ ਨਾਲ ਜਾਈਏ।" ਭਾਈ ਨੰਦ ਲਾਲ ਨੇ ਵੀ ਤਾਂ ਗੁਰੂ ਗੋਬਿੰਦ ਸਿੰਘ ਜੀ ਬਾਰੇ ਕਿਹਾ ਸੀ ਕਿ ਤੇਰੇ ਇਸ਼ਕ ਵਿਚ ਰੱਤਿਆਂ ਹੋਰ ਕੋਈ ਵੀ ਨਹੀਂ ਦਿਸਦਾ। ਰੰਗ ਰਤੜੀਆਂ ਰੂਹਾਂ ਦਾ ਜਿਕਰ ਕਰਦਿਆਂ ਪ੍ਰਮਾਣ ਵਜੋਂ ਆਪ ਜੀ ਨੇ ਫ਼ਰਮਾਇਆ ਸੀ ਕਿ ਇਕ ਮੁਸਲਮਾਨ ਬਾਦਸ਼ਾਹ ਵਜਦ ਵਿਚ ਆ ਕੇ ਕਹਿੰਦਾ ਹੁੰਦਾ ਸੀ,"ਮਨ ਖੁਦਾਇ, ਮਨ ਖੁਦਾਇ, ਮਨ ਖੁਦਾਇਆ।" ਉਸ ਦੇ ਸੇਵਕਾਂ ਸਾਥੀਆਂ ਨੇ ਆਖਿਆ ਕਿ ਇਸ ਤਰ੍ਹਾਂ ਕਹਿਣਾ ਗੁਨਾਹ ਹੈ ਤੇ ਇਸ ਗੁਨਾਹ ਦੀ ਸਜ਼ਾ ਹੈ ਸਿਰ ਕਤਲ। ਬਾਦਸ਼ਾਹ ਨੇ ਕਿਹਾ ਕਿ ਜਦੋਂ ਮੈਂ ਇਹ ਫਿਰ ਆਖਾਂ ਤਾਂ ਮੇਰਾ ਵੀ ਸਿਰ ਕਤਲ ਕਰ ਦੇਣਾ। ਜਦੋਂ ਬਾਦਸ਼ਾਹ ਨੇ ਮਸਤੀ ਵਿਚ ਆ ਕੇ ਉਹੋ ਸ਼ਬਦ ਆਖੇ, ਪਰ ਤਲਵਾਰ ਨਾਲ ਸਿਰ ਨਾ ਕਟਿਆ ਗਿਆ। ਮਸਤੀ ਤੋਂ ਪਿਛੋਂ ਬਾਦਸ਼ਾਹ ਨੇ ਸਾਥੀਆਂ ਨੂੰ ਪੁੱਛਿਆ ਕਿ ਅੱਜ ਫਿਰ ਓਹੋ ਕੁਝ ਬੋਲਿਆ ਸਾਂ? ਹਾਂ ਵਿਚ ਉੱਤਰ ਮਿਲਣ ਤੇ ਪੁਛਿਆ ਕਿ ਫਿਰ ਤੁਸੀਂ 'ਸਜ਼ਾ' ਦਿਤੀ, ਉਨ੍ਹਾਂ ਕਿਹਾ ਤਲਵਾਰ ਮਾਰੀ ਤਾਂ ਸੀ, ਪਰ ਸਿਰ ਨਹੀਂ ਕਟਿਆ ਗਿਆ। ਬਾਦਸ਼ਾਹ ਨੇ ਕਿਹਾ-ਤਾਂ ਫਿਰ ਮੈਂ ਨਹੀਂ ਸੀ ਖੁਦਾ ਹੀ ਬੋਲਦਾ ਸੀ। ਇਹ ਗੱਲ ਪਿਆਰੇ ਨਾਲ ਇਕ ਮਿਕ ਹੋਣ ਦੀ ਹੈ।

ਨਾਮ ਸਿਮਰਨ ਦੀ ਮਹੱਤਤਾ ਨੂੰ ਦ੍ਰਿੜ ਕਰਵਾਉਂਦਿਆਂ ਆਪ ਜੀ ਨੇ ਸੰਮਤ ੧੯੯੭ ਵਿਚ ੨ ਜੇਠ ਨੂੰ ਹੋਏ ਮੇਲੇ ਵਿਚ ਸੰਗਤ ਨੂੰ ਇਕ ਇਲਾਹੀ ਹੁਕਮ ਬਖਸ਼ਿਆ ਕਿ ਹਰ ਸਿੱਖ ਨਰ ਨਾਰੀ ਰੋਜ਼ ਇਕ ਘੰਟਾ ਨਾਮ ਸਿਮਰਨ ਕਰੇ ਅਤੇ। ਬਚਨ ਕੀਤਾ ਕਿ "ਇਹ ਮੇਰੇ ਵਲੋਂ ਸਦਾ ਸੰਗ ਰਖਣ ਵਾਲੀ ਚੀਜ਼ ਹੈ, ਜੋ ਇਸ ਨੂੰ ਨਿਭਾਏਗਾ ਮੈਂ ਉਸ ਦਾ ਸਦਾ ਜ਼ਾਮਨ ਹਾਂ।"

ਇਸ ਤਰ੍ਹਾਂ ਹਜ਼ੂਰ ਆਪ ਵੀ ਪੂਰੇ ਨੇਮ ਨਾਲ ਇਕ ਘੰਟਾ ਸ਼ਾਮ ਨੂੰ ਨਾਮ ਸਿਮਰਨ ਕਰਦੇ ਅਤੇ ਕਿਹਾ ਕਰਦੇ ਕਿ, "ਇਕ ਘੰਟੇ ਦੀ ਆਤਮ ਸਿਮਰਨ ਇਕਾਗਰਤਾ ਸਾਰੇ ਦਿਨ ਲਈ ਪੂੰਜੀ ਦਾ ਕੰਮ ਕਰਦੀ ਹੈ।" ਸ਼ਾਮ ਵੇਲੇ ਕੀਰਤਨ ਉਪਰੰਤ ਜਦੋਂ ਮਹਾਂ ਨੂਰ ਆਪਣੀ ਸੀਤਲ ਲੋਅ ਬਖੇਰਦਾ, ਪਿਆਰ ਦੀਆਂ ਅਗੰਮੀ ਕਿਰਨਾਂ ਸ਼ਾਂਤ ਤੇ ਅਡੋਲ ਨਾਮ ਸਿਮਰਨ ਵਿਚ ਜੁੜੀਆਂ ਰੂਹਾਂ ਤੇ ਸੁਟਦਾ ਤਾਂ ਰੂਹਾਂ ਕਿਸੇ ਅਕਹਿ ਮਸਤੀ ਤੇ ਸਰੂਰ ਦਾ ਅਨੁਭਵ ਕਰਦੀਆਂ। ਮਾਤ ਲੋਕ ਤੇ ਜੇ ਕਿਸੇ ਬੈਕੁੰਠ ਦੇ ਦਰਸ਼ਨ ਕੀਤੇ ਹਨ ਤਾਂ ਇਹ ਉਹ ਭਾਗਾਂ ਵਾਲਾ ਸਥਾਨ ਹੈ, ਜਿਥੇ ਅਰਸ਼ ਕੁਰਸ਼ ਦਾ ਮਾਲਕ ਆਪਣੀ ਸੰਗਤ ਵਿਚ ਬੈਠ ਕੇ ਅਕਾਲ ਪੁਰਖ ਤੋਂ ਸਰਬਤ ਦੇ ਭਲੇ ਦੀ ਯਾਚਨਾ ਕਰਦਾ ਅਤੇ ਸੰਗਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਬਚਨ ਪਿਆਰ ਨਾਲ ਦ੍ਰਿੜ੍ਹ ਕਰਵਾਉਂਦਾ ਕਿ "ਭਜਨ ਬਾਣੀ ਤੋਂ ਬਿਨਾਂ ਭਾਵੇਂ ਕੋਈ ਕਿਤਨਾ ਕੰਮ ਕਰੇ, ਰਿਜਕ ਦਾ

ਬਾਧਾ ਨਹੀਂ ਹੁੰਦਾ, ਭਜਨ ਬਾਣੀ ਵਾਲਿਆਂ ਦੇ ਥੋੜੇ ਪਦਾਰਥ ਵਿਚ ਵੀ ਗੁਰੂ ਬਰਕਤ ਪਾਇ ਦਿੰਦਾ ਹੈ।" ਅਤੇ ਆਪ ਜੀ ਫ਼ਰਮਾਉਂਦੇ ਕਿ " ਜਦ ਮਨੁੱਖ ਨਾਮ ਵਿਚ ਯਕੀਨ ਰਖ ਕੇ ਉਸ ਦੀ ਉਪਾਸਨਾ ਕਰਦਾ ਹੈ ਤਾਂ ਉਸ ਅੰਦਰ ਇਕ ਫੌਲਾਦੀ ਆਚਰਨ ਦੀ ਸਿਰਜਨਾ ਹੁੰਦੀ ਹੈ। ਉਹ ਫੌਲਾਦੀ ਆਚਰਨ ਉਸ ਨੂੰ ਵੱਡੀ ਤੋਂ ਵੱਡੀ ਟੱਕਰ ਲੈਣ ਲਈ ਤਿਆਰ ਕਰਦਾ ਹੈ।" ਆਪ ਜੀ ਨੇ ਨਾਮ ਸਿਮਰਨ ਦੀ ਦਾਤ ਬਖਸ਼ ਕੇ ਕਈ ਮਨੁੱਖਾਂ ਤੋਂ ਦੇਵਤੇ ਬਣਾ ਦਿਤੇ, ਜਿਹਾ ਕਿ ਸੰਤ ਰਲਾ ਸਿੰਘ, ਸੰਤ ਆਲਾ ਸਿੰਘ, ਸੰਤ ਅਤਰ ਸਿੰਘ, ਸੰਤ ਸੁੰਦਰ ਸਿੰਘ ਭੂਰੀ ਵਾਲੇ, ਸੰਤ ਮੋਹਨ ਸਿੰਘ, ਸੰਤ ਕਰਮ ਸਿੰਘ ਆਦਿ ਅਜਿਹੀਆਂ ਅਣਗਿਣਤ ਹੀ ਬਖਸ਼ੀਆਂ ਹੋਈਆਂ ਰੂਹਾਂ ਹਨ, ਜੋ ਕਲਜੁਗ ਵਿਚ ਸਤਿਜੁਗੀ ਆਚਰਨ ਦੀਆਂ ਪ੍ਰਤੀਕ ਹੋ ਨਿਬੜੀਆਂ ਹਨ। ਬਾਣੀ ਪੜ੍ਹਨ ਵਿਚ ਤਾਂ ਦਸਮ ਪਾਤਸ਼ਾਹ ਵਾਂਗ ਆਪ ਜੀ ਇਕ ਲਗਮਾਤਰਾ ਦੀ ਗਲਤੀ ਵੀ ਬਰਦਾਸ਼ਤ ਨਾ ਕਰਦੇ। ਆਪ ਜੀ ਆਪ ਬੜਾ ਸਰਲ, ਸੁਧ ਤੇ ਸੁਰੀਲਾ ਪਾਠ ਕਰਦੇ ਅਤੇ ਆਪਣੇ ਸੇਵਕਾਂ ਨੂੰ ਬਾਣੀ ਵਿਚ ਰੰਗੀਜ ਕੇ ਇਕ ਸੁਰ ਹੋ ਅਕਾਲ ਪੁਰਖ ਨਾਲ ਜੁੜ ਕੇ ਸ਼ੁੱਧ ਪਾਠ ਕਰਨ ਦੀ ਸਦਾ ਤਲਕੀਨ ਕਰਦੇ।

ਆਪ ਜੀ ਫਰਮਾਉਂਦੇ ਕਿ "ਮੇਰੇ ਕੋਲੋਂ ਦੀਨ ਲੈ ਲਵੋ, ਦੁਨੀਆਂ ਆਪਣੇ ਆਪ ਤੁਹਾਡੇ ਚਰਨਾਂ ਤੇ ਆ ਟਿਕੇਗੀ", ਨਿਰਸੰਦੇਹ ਮਾਇਆ ਨੂੰ ਤਾਂ ਨਾਮ ਜਪਣ ਵਾਲੇ ਦੇ ਦਰ ਤੇ ਝਾੜੂ ਦੇਂਦਿਆਂ ਵੇਖਿਆ ਗਿਆ ਹੈ। ਦੋ ਜਹਾਨ ਵਾਲੀ ਤੋਂ ਨਾਮ ਦੀ ਵਡਮੁੱਲੀ ਦਾਤ ਦੇ ਨਾਲ ਝੂੰਗੇ ਵਿਚ ਮਿਲੀਆਂ ਦੁਨੀਆਂ ਦੀਆਂ ਦਾਤਾਂ ਦੀ ਕਹਾਣੀ ਵੀ ਤਾਂ ਅਕੱਥ ਹੈ।

ਆਪ ਜੀ ਆਪਣੇ ਸੇਵਕਾਂ ਨੂੰ ਨਾਮ ਜਪਣ, ਧਰਮ ਦੀ ਸੱਚੀ ਸੁੱਚੀ ਕਿਰਤ ਕਰਨ ਤੇ ਵੰਡ ਛਕਣ ਦੀ ਤਾਕੀਦ ਕਰਦੇ। ਉਹ ਹਰ ਸਿੱਖ ਨੂੰ ਆਪਣਾ ਪਹਿਰਾਵਾ ਅਡੰਬਰ ਹੀਣ ਰਖਣ ਲਈ ਪ੍ਰੇਰਨਾ ਦੇਂਦੇ। ਰਤਾ ਭਰ ਵਾਧੂ ਮੇਖ ਮੀਨ ਤਕ ਵੀ ਆਪ ਪਸੰਦ ਨਾ ਕਰਦੇ ਅਤੇ ਉਪਦੇਸ਼ ਕਰਦੇ ਕਿ "ਇਹ ਅਡੰਬਰ ਏਸ ਯਕੀਨ ਵਿਚੋਂ ਨਿਕਲਦਾ ਹੈ ਕਿ ਦਰਸ਼ਕ ਨੂੰ ਨਜ਼ਰ ਪੈਂਦੀ ਸ਼ਖਸੀਅਤ ਦੂਜਿਆਂ 'ਚੋ ਉਚੇਰੀ ਭਾਸੇ।" ਉਹ ਤਾਂ ਨਾਮ ਸਿਮਰਨ ਵਿਚ ਲੀਨ ਰੰਗ ਰਤੜੀਆਂ ਰੂਹਾਂ ਨੂੰ ਹੀ ਧਨਵਾਨ ਤੇ ਉਚੇਰਾ ਦਸਦੇ। ਪਰ ਨਾਮ ਸਿਮਰਨ ਕਰਦਿਆਂ ਸਰੀਰਕ ਕ੍ਰਿਆਵਾਂ ਵੱਲੋਂ ਅਣਗਹਿਲੀ ਦੇ ਆਪ ਕਦੀ ਵੀ ਹੱਕ ਵਿਚ ਨਹੀਂ ਹੋਏ, ਉਨ੍ਹਾਂ ਦਾ ਯਕੀਨ ਸੀ ਕਿ ਨਾਮ ਜਪਣ ਲਈ ਵੀ ਤਾਂ ਨਰੋਏ ਸਰੀਰ ਦੀ ਲੋੜ ਹੈ। ਉਹ ਸੰਸਾਰ ਦੀਆਂ ਉੱਤਮ ਤੋਂ ਉੱਤਮ ਵਸਤਾਂ ਵਿਚੋਂ ਮਨੁੱਖ ਸਰੀਰ ਨੂੰ ਵਧੇਰੇ ਅਹਿਮੀਅਤ ਦਿੰਦੇ।

ਅਸਲ ਵਿਚ ਆਪ ਜੀ ਪੁਰਾਤਨ ਭਾਰਤੀ ਸਭਿਅਤਾ ਤੇ ਸੰਸਕ੍ਰਿਤੀ ਦੇ ਪ੍ਰਤੀਕ ਸਨ। ਆਪ ਜੀ ਬ੍ਰਹਮਚਰਜ ਅਤੇ ਦਿਲ ਦਿਮਾਗ ਦੇ ਹੋਰ ਰਿਸ਼ੀਆਂ ਵਾਲੇ ਗੁਣਾਂ ਦੇ ਧਾਰਣੀ ਸਨ। ਉਹ ਸੰਤਾਨ ਸੰਜਮ ਲਈ ਸਵੈ ਸੰਜਮ ਵਿਚ ਵਿਸ਼ਵਾਸ ਰਖਦੇ ਸਨ। ਆਪ ਜੀ ਨੇ ਇਕ ਵਾਰ ਫਰਮਾਇਆ ਸੀ ਕਿ "ਕਿਵੇਂ ਭਾਰਤ ਵਿਚ ਹੋ ਗੁਜ਼ਰੇ ਬਜ਼ੁਰਗ ਗ੍ਰਹਿਸਤ ਮਾਰਗ ਤੇ ਸਮਝ ਨਾਲ ਚਲਣ ਕਾਰਨ ਬਲਵਾਨ ਸਨ। ਉਨ੍ਹਾਂ ਦੀ ਔਲਾਦ ਵੀ ਉਹ ਜਿਹੀ ਹੁੰਦੀ ਸੀ। "ਭਾਰਤ" ਜਿਸ ਦੇ ਨਾਂ ਤੇ ਸਾਡੇ ਦੇਸ ਦਾ ਨਾਂ ਭਾਰਤ ਪਿਆ ਹੈ, ਪੰਜ ਸਾਲ ਦੀ ਉਮਰ ਵਿਚ ਸ਼ੇਰ ਨਾਲ ਖੇਡਦਾ ਹੁੰਦਾ ਸੀ। ਇਸੇ ਤਰ੍ਹਾਂ ਪ੍ਰਹਿਲਾਦ ਬਾਰੇ ਦਸਮ ਗ੍ਰੰਥ ਵਿਚ ਜ਼ਿਕਰ ਆਉਂਦਾ ਹੈ ਕਿ ਹਰਨਾਖਸ਼ ਨੇ ਸਦਾ ਹੀ ਪ੍ਰਮਾਤਮਾ ਦਾ ਵਿਰੋਧ ਕੀਤਾ, ਪਰ ਉਸ ਦੇ ਘਰ ਭਗਤ ਪੁੱਤਰ ਪੈਦਾ ਹੋਇਆ, ਕਿਉਂਕਿ ਇਸਤਰੀ ਸੰਗ ਕਰਨ ਸਮੇਂ ਹਰਨਾਖਸ਼ ਦਾ ਧਿਆਨ ਆਪਣੇ ਵੈਰੀ (ਜਿਸ ਨੂੰ ਉਹ ਵੈਰੀ ਸਮਝਦਾ ਸੀ) ਵਿਸ਼ਨੂੰ ਵੱਲ ਚਲਾ ਗਿਆ ਸੀ। ਭਾਈ ਗੁਰਦਾਸ ਨੇ ਉਸ ਪ੍ਰਹਿਲਾਦ ਨੂੰ ਕੱਲਰ ਵਿਚ ਕੰਵਲ ਪੈਦਾ ਹੋਣ ਨਾਲ ਤੁਲਨਾ ਦਿੱਤੀ ਹੈ। ਨਿਰਸੰਦੇਹ:

*"ਜਨਨੀ ਜਨੇ ਤਾ ਭਗਤ ਜਨ ਕੈ ਦਾਤਾ ਕੈ ਸੂਰ॥*
*ਨਹੀਂ ਤੌ ਜਨਨੀ ਬਾਂਝ ਰਹੁ ਕਾਹਿ ਗਵਾਵੈ ਨੂਰ॥"*

ਉਹ ਕਿਹਾ ਕਰਦੇ ਜਿੰਨਾਂ ਚਿਰ ਭਾਰਤੀ ਆਪਣੇ ਵਡਿਕਿਆਂ ਦੀਆਂ ਮਰਯਾਦਾ ਪੂਰਨ, ਮਿਸਾਲਾਂ ਨੂੰ ਨਹੀਂ ਅਪਣਾਉਂਦੇ ਅਤੇ ਇਸਤਰੀਆਂ ਸੀਤਾਂ ਅਤੇ ਸਵਿਤਰੀ ਵਰਗੀਆਂ ਉੱਚ ਆਚਰਨ ਦੀਆਂ ਮਾਲਕ ਨਹੀਂ ਹੁੰਦੀਆਂ, ਭਾਰਤ ਅਸਲ ਉੱਨਤੀ ਨਹੀਂ ਕਰ ਸਕਦਾ। ਆਪ ਜੀ ਆਪਣੇ ਸੇਵਕਾਂ ਨੂੰ ਨਾਮ ਜਪਦੇ ਹੋਏ ਕੁਝ ਸੁਨਹਿਰੀ ਅਸੂਲ ਧਾਰਣ ਕਰਨ ਲਈ ਵੀ ਕਿਹਾ ਕਰਦੇ......ਹੱਕ ਵਾਸਤੇ ਲੜਣਾ ਭਾਵੇਂ, ਜਾਇਜ਼ ਮੰਨਿਆਂ ਜਾਂਦਾ ਹੈ, ਪਰ ਮੇਰਾ ਤਾਂ ਦ੍ਰਿੜ ਵਿਸ਼ਵਾਸ ਹੈ ਕਿ "ਦੂਜਿਆਂ ਦੀ ਖਾਤਰ ਆਪਣਾ ਹੱਕ ਛੱਡ ਦਿਉ। ਗਵਾਂਢੀ ਦਾ ਭਲਾ ਕਰੋ, ਜਿੰਸ ਕਿਸੇ। ਨੇ ਰੋਂਦੀ ਅੱਖ ਦੇ ਅੱਥਰੂ ਨਹੀਂ ਪੂੰਝੇ, ਕਿਸੇ ਦਾ ਨੰਗੇਜ ਨਹੀਂ ਢੱਕਿਆ, ਕਿਸੇ ਦੇ ਸੁੱਕੇ ਬੁੱਲ੍ਹਾਂ ਦੀ ਸਿਕਰੀ ਨਹੀਂ ਲਾਹੀ ਤਾਂ ਉਹੀ ਸਾਡੇ ਵਿਦਿਆਲੇ ਦਾ ਵਿਦਿਆਰਥੀ ਨਹੀਂ ਹੋ ਸਕਦਾ।" ਸਤਿਗੁਰੂ ਜੀ ਨੂੰ ਮਿਲਣ ਆਏ ਮਨੁੱਖ ਦਾ ਹਿਰਦਾ ਠਰ ਜਾਂਦਾ ਤੇ ਪਹਿਲੀ ਮਿਲਣੀ ਵਿਚ ਹੀ ਉਹ ਉਨ੍ਹਾਂ ਤੋਂ ਵਾਰਨੇ ਜਾਣ ਲਗ ਪੈਂਦਾ। ਆਪ ਕਿਹਾ ਕਰਦੇ ਕਿ "ਸਚੇ ਦਿਲ ਨਾਲ ਕਿਸੇ ਦਾ ਆਦਰ ਕੀਤਿਆਂ ਕਦੇ ਵੀ ਅਨਾਦਰ ਨਹੀਂ ਹੋ ਸਕਦਾ। ਆਦਰ ਹੀ ਆਦਰ ਦੀ ਮਾਂ ਹੈ। ਆਦਰ ਕਰੋ ਤੇ ਆਦਰ ਲਵੋ" ਉਹ ਆਪਣੇ ਹਰ ਸਿੱਖ ਨੂੰ ਸਦਾ ਸਵੈਨਿਰਭਰ ਹੋਣ ਦੀ ਤਾਕੀਦ ਕਰਦੇ ਹੋਏ ਫਰਮਾਇਆ ਕਰਦੇ ਕਿ "ਕੋਈ ਗੱਲ ਜੋ ਅਸੀਂ ਆਪ ਕਰ ਸਕਦੇ ਹਾਂ ਉਸ ਲਈ ਬਾਹਰਲੇ ਦਾ ਆਸਰਾ ਲਭਦੇ ਫਿਰਨਾਂ ਤਾਂ ਸਿਰੇ ਦੀ ਕਮਜੋਰੀ ਅਤੇ ਵਕਤ ਦੀ ਬਰਬਾਦੀ ਹੈ। ਆਪਣਾ ਕੰਮ ਆਪ ਕੀਤਿਆਂ ਸਵੈ ਭਰੋਸਾ, ਸ਼ਕਤੀ ਤੇ ਉੱਦਮ ਵਧਦਾ ਹੈ।" ਇਸੇ ਤਰ੍ਹਾਂ ਚੰਗੀ ਮਿੱਤਰਤਾ ਬਾਰੇ ਆਪ ਜੀ ਦਾ ਨਜ਼ਰੀਆ ਕੇਵਲ ਪਰਸਪਰ ਕਦਰ ਤੇ ਸਮਝ ਨੂੰ ਵਧਾਉਣਾ ਸੀ। ਉਹ ਕਹਿੰਦੇ "ਮਿੱਤਰ ਤੋਂ ਮੰਗ, ਵਧਦੀ ਵਧਦੀ ਬੇਸੁਆਦੀ ਤੇ ਜਾ ਖਲੋਂਦੀ ਹੈ। ਮਿੱਤਰ ਉਹ ਜੋ ਆਪਣੇ ਆਪ ਇਕ ਦੂਜੇ ਦੀ ਲੋੜ ਨੂੰ ਸਮਝੇ ਅਤੇ ਸਮੇਂ ਸਿਰ ਸਹਾਇਤਾ ਕਰੇ"। ਆਪ ਜ਼ੀ ਸਦਾ ਆਪਸ ਵਿਚ ਵਿਹਾਰ ਸ਼ੁਧ ਰਖਣ ਦੀ ਤਲਕੀਨ ਕਰਦੇ। ਆਪ ਜੀ ਦਾ ਵਿਸ਼ਵਾਸ ਸੀ ਕਿ ਭਜਨ ਬਾਣੀ ਕਰਦਿਆਂ ਅਸੀਂ ਚੰਗੇ ਵਿਹਾਰੀ ਬਣੀਏ ਤਾਂ ਪਰਮਾਰਥ ਸਧਿਆ ਹੀ ਪਿਆ ਹੈ। "ਪਰਮਾਰਥ ਲਈ ਸੁਚਾ ਵਿਹਾਰ ਤੇ ਸੁਚੇ ਵਿਹਾਰ ਲਈ ਭਜਨ ਬਾਣੀ, ਇਕ ਅਜਿਹਾ ਚੱਕਰ ਹੈ, ਜੋ ਮਨੁੱਖੀ ਨੂੰ ਆਪ ਤੋਂ ਆਪ ਸੋਧਦਾ ਜਾਂਦਾ ਹੈ।" ਉਹ ਕਿਹਾ ਕਰਦੇ ਕਿ ਮਨੁੱਖ ਨੂੰ ਸਦਾ ਸਵੈ-ਭਰੋਸੇ ਵਾਲਾ ਅਤੇ ਸਪੱਸ਼ਟਵਾਦੀ ਹੋਣਾ ਚਾਹੀਦਾ ਹੈ। ਉਹ ਕਹਿੰਦੇ ਕਿ "ਅੰਦਰ ਬਾਹਰ ਦਾ ਫਰਕ ਤੱਦ ਤੱਕ ਸਹੀ ਬੰਦਾ ਰਖਦਾ ਹੈ ਜਦ ਤਕ ਉਸ ਨੂੰ ਆਪਦੇ ਆਪ ਤੇ ਵਿਸ਼ਵਾਸ਼ ਨਹੀਂ ਤੇ ਉਸ ਨੇ ਦਾਅ ਘਾਅ ਲਾਣਾ ਹੈ। ਸਪੱਸ਼ਟ ਵਾਦੀ ਹੋਣ ਨਾਲ ਮਨੁੱਖ ਹੌਲੇ ਭਾਰ ਰਹਿੰਦਾ ਹੈ। ਵਿਰੋਧ ਪਰਗਟ ਕਰੇ, ਪਰ ਉਹ ਠੋਸ ਕਾਰਣਾਂ ਤੇ ਮਿੱਠੇ ਬੋਲ ਚਾਲ ਤੇ ਨਿਰਭਰ ਹੋਵੇ। ਕਿਸੇ ਬਾਹਰੀ ਬ੍ਰਹਮ ਦੀ ਭਾਲ ਵਿਚ ਲਗੇ ਨੂੰ ਆਪ ਜੀ ਨੇ ਉਪਦੇਸ਼ ਦਿੱਤਾ ਸੀ ਕਿ "ਬ੍ਰਹਮ ਵਿਚਾਰ ਐਨਾ ਉੱਚਾ ਹੈ ਕਿ ਸੰਸਾਰ ਉਸ ਦੇ ਕਿਸੇ ਪੱਲੜੇ ਤੇ ਨਹੀਂ ਆ ਸਕਦਾ, ਪਰ ਇਕ ਛੋਟੇ ਥਾਂ ਵਿਚ ਬੰਦ ਕੀਤਾ ਹੋਇਆ ਹੈ। ਜਿਸ ਦੀ ਸਮਝ ਗੁਰੂ ਸ਼ਰਨ ਤੋਂ ਬਿਨਾਂ ਨਹੀਂ ਆ ਸਕਦੀ।" ਤੀਰਥ ਯਾਤਰਾ ਕਰਨ ਜਾਣ ਵਾਲਿਆਂ ਨੂੰ ਬੜੇ ਪਿਆਰ ਨਾਲ ਸਮਝਾਉਂਦੇ ਕਿ ਇਹ ਗੱਲ ਸਤਾਂ ਨਿਰਵਿਵਾਦ ਹੈ ਕਿ "ਸਤਿਗੁਰੂ ਦੇ ਹੁਕਮ ਵਿਚ ਹੀ ਸਭ ਕੁਝ ਹੁੰਦਾ ਹੈ। ਤੀਰਥਾਂ ਸਰੋਵਰਾਂ ਤੇ ਵੀ ਗੁਰੂ ਹੁਕਮ ਨਾਲ ਹੀ ਇਸ਼ਨਾਨ ਦਾ ਫਲ ਹੈ। ਇਨ੍ਹਾਂ ਵਿਚ ਆਪਣੇ ਆਪ ਵਿਚ ਕੁਝ ਨਹੀਂ। ਸ੍ਰੀ ਰਾਮ ਚੰਦਰ ਜੀ ਵੇਲੇ ਪੰਪਾਸਰ ਵਿਚ ਕੀੜੇ ਪੈ ਗਏ ਸਨ। ਸ੍ਰੀ ਰਾਮ ਚੰਦਰ ਜੀ ਦੇ ਚਰਨ ਵੀ ਧੋਤੇ, ਪਰ ਕੀੜੇ ਖਤਮ ਨਹੀਂ ਹੋਏ। ਫਿਰ ਵੀ ਸ੍ਰੀ ਰਾਮ ਚੰਦਰ ਜੀ ਦੇ ਹੁਕਮ ਨਾਲ ਭੀਲਣੀ ਦੇ ਚਰਨਾਂ ਦਾ ਪਾਣੀ ਪਾਉਣ

ਨਾਲ ਸਰੋਵਰ ਸਾਫ ਹੋ ਗਿਆ, ਕਿਉਂਕਿ ਰਾਮ ਜੀ ਨੇ ਸਤਿਕਾਰ ਭੀਲਣੀ ਦਾ ਕਰਾਉਣਾ ਸੀ।" ਆਪ ਜੀ ਸਿੱਖ ਨੂੰ ਸਦਾ ਸਤਿਗੁਰੂ ਦੀ ਰਜ਼ਾ ਤੇ ਚਲਣ ਦੀ ਤਲਕੀਨ ਕਰਦੇ ਅਤੇ ਫਰਮਾਉਂਦੇ "ਭਾਣਾ ਮੰਨਿਆ ਜਾਵੇ ਤਾਂ ਸੁਖ ਰਹਿੰਦਾ ਹੈ।" ਕਿਸੇ ਸੰਬੰਧੀ ਦੀ ਮੌਤ ਤੇ ਜਾਂ ਕੋਈ ਨੁਕਸਾਨ ਹੋਣ ਤੇ ਦੁਖੀ ਹੋਣਾ ਜਾਂ ਰੋਣਾ ਠੀਕ ਨਹੀਂ। ਪੁੱਤਰ ਪਾਲਦੇ ਹੋ, ਪੜ੍ਹਾਉਂਦੇ ਹੋ, ਸਭ ਕੁਝ ਕਰ ਕਰਾ ਕੇ ਵੀ ਉਹ ਛੱਡ ਜਾਂਦੇ ਹਨ। "ਮਨਮੁਖਾਂ ਕੇਰੀ ਦੋਸਤੀ ਮਾਇਆ ਕਾ ਸਨਬੰਧੁ।" ਉਹ ਤਾਂ ਸਦਾ ਸੱਚੇ ਸਤਿਗੁਰੂ ਨਾਲ ਸੱਚੀ ਪ੍ਰੀਤ ਲਾਉਣ ਦਾ ਉਪਦੇਸ਼ ਦੇਂਦੇ।

ਇਸ ਤਰ੍ਹਾਂ ਜਦੋਂ ਆਪ ਜੀ ਪਿਆਰੀ ਪਿਆਰੀ ਮਿੱਠੀ ਮੁਸਕਾਣ ਸੁਟਦੇ, ਮਿੱਠੇ ਮਿੱਠੇ ਬਚਨ ਕਰਦੇ ਤਾਂ ਸੁਣਨ ਵਾਲੇ ਦੇ ਅੰਦਰ ਅੰਮ੍ਰਿਤ ਰੂਪੀ ਠੰਢ ਸਿੰਜਰ ਜਾਂਦੀ। ਆਪ ਜੀ ਨੇ ਆਪਣੀ ਬਖਸ਼ਸ਼ ਦਾ ਦਰ ਸਦਾ ਖੁਲ੍ਹਾ ਰਖਿਆ ਜਿਸ ਨੇ ਹਜਾਰਾਂ ਜੀਵਾਂ ਦੇ ਮਨ ਵਿਚੋ ਨਵ ਜੀਵਨ ਸ਼ੁਰੂ ਕਰ ਸਕਣ ਦੀ ਲਾਲਸਾ ਨੂੰ ਕਮਲਾਉਣ ਨਹੀਂ ਦਿੱਤਾ।

ਹਜ਼ੂਰ ਦਾ ਨਿੱਕੀਆਂ ਤੇ ਲਾਡਲੀਆਂ ਰੂਹਾਂ ਨਾਲ ਤਾਂ ਬੇਹੱਦ ਪਿਆਰ ਸੀ। ਸਦਾ ਪਿਆਰ ਭਰੀ ਮਿੱਠੀ ਮੁਸਕਾਣ ਨਾਲ ਉਨ੍ਹਾਂ ਦੀ ਆਓ ਭਗਤ ਕਰਦੇ, ਸਤਿਕਾਰ ਕਰਦੇ, ਪਿਆਰਦੇ ਅਤੇ ਆਪਣੀ ਰਹਿਮਤ ਦੀ ਬੁੱਕਲ ਵਿਚ ਵਲ੍ਹੇਟ ਲੈਂਦੇ। ਆਏ ਬੱਚੇ ਨੂੰ ਦਰਸ਼ਨ ਕਰ ਕੇ ਇੰਜ ਪ੍ਰਤੀਤ ਹੁੰਦਾ ਜਿਵੇਂ ਦੋ ਜਹਾਨ ਦੀ ਕੋਈ ਅਗੰਮੀ ਦਾਤ ਪ੍ਰਾਪਤ ਹੋਈ ਹੋਵੇ! ਬਦਾਮਾਂ ਦਾ ਪ੍ਰਸ਼ਾਦ ਤਾਂ ਸਦਾ ਬਖਸ਼ਦੇ, ਪਰ ਪ੍ਰਸ਼ਾਦ ਲੈਣ ਦੀ ਜਾਚ ਵੀ ਦਸਦੇ। ਉਨ੍ਹਾਂ ਬਦਾਮਾਂ ਦੇਖਾਣ ਵਾਲੇ ਨੂੰ ਖਾਂਦੇ ਸਾਰੇ ਕੋਈ ਅਕਹਿ ਸਰੂਰ ਤੇ ਨਸ਼ਾ ਚੜ੍ਹ ਜਾਂਦਾ। ਬੱਚੇ ਆਪੇ ਵਿਚ ਨਾ ਮਿਉਂਦੇ, ਪਰ ਦੋ ਜਹਾਨ ਵਾਲੀ ਦੀ ਅਗੰਮੀ ਨੀਝ ਉਸ ਪਨੀਰੀ ਵਿਚ ਨਵਯੁਗ ਦੀ ਮਹਾਨ ਚੇਤਨਾ ਦੇ ਅੰਕੁਰ ਫੁਟਦੇ ਨਿਹਾਰਦੀ ਅਤੇ ਨਵੀਆਂ ਨਵੀਆਂ ਤੇ ਮਹਾਨ ਆਸਾਂ ਦਾ ਮਹੱਲ ਉਸਾਰਦੀ ਰਹਿੰਦੀ। ਆਪ ਜੀ ਦਾ ਫ਼ਰਮਾਨ ਸੀ ਕਿ "ਬਚਪਨ ਹੀ ਉਹ ਧਰਤੀ ਹੈ, ਜਿਸ ਵਿਚ ਉਚੇ ਵਿਚਾਰਾਂ ਦੇ ਅਤੇ ਸ਼ੁਧ ਵਿਹਾਰ ਦੇ ਬੀਜ ਬੋਏ ਜਾ ਸਕਦੇ ਹਨ। ਬਚਪਨ ਦੇ ਪਕਾਏ ਸੰਸਕਾਰ ਉਮਰ ਭਰ ਸਾਥ ਨਹੀਂ ਛਡਦੇ। ਇਸ ਲਈ ਬਚਪਨ ਵਿਚ ਚੰਗੀ ਸੰਗਤ ਤੇ ਉੱਦਮੀ ਵਤੀਰਾ ਹਰੇਕ ਮਨੁੱਖ ਨੂੰ ਮਿਲਣੇ ਚਾਹੀਦੇ ਹਨ।"

ਇਸ ਤਰ੍ਹਾਂ ਬਚਪਨ ਤੋਂ ਸਿਧੇ ਰਾਹ ਤੇ ਪਈ ਜੀਵ ਆਤਮਾ ਦੇ ਅੰਦਰ ਸ਼ੁਭ ਵਿਚਾਰਾਂ ਦਾ ਜੋ ਦੀਪਕ ਜਲ ਉਠਦਾ ਹੈ ਉਹ ਉਸ ਦਾ ਅਗਲੇਰਾ ਪੰਥ ਉੱਜਲਾ ਰਖਣ ਲਈ ਸਦੈ ਸਹਾਈ ਰਹਿੰਦਾ ਹੈ।

ਇਸ ਤਰ੍ਹਾਂ ਜਿਥੇ ਆਪ ਜੀ ਨੇ ਮਨੁੱਖ ਦੇ ਹਉਮੈ ਵਰਗੇ ਅਸਾਧ ਰੋਗ ਕਟੇ, ਉਥੇ ਸਰੀਰਕ ਦੁਖ ਨਾਲ ਪੀੜਤ ਕੁਰਲਾ ਰਹੇ ਅਤੇ ਨਰਕ ਵਰਗਾ ਜੀਵਨ ਭੋਗ ਰਹੇ ਕੋਹੜੀਆਂ ਦੇ ਵੀ ਕੋਹੜ ਦੂਰ ਕੀਤੇ। ਨਿਰੰਕਾਰ ਸਰੂਪ ਸਤਿਗੁਰੂ ਦੇ ਪਵਿੱਤਰ ਮੁਖਾਰਬਿੰਦ ਤੋਂ ਦਰ ਆਏ ਰੋਗੀ ਲਈ ਜੋ ਦਵਾਈ ਨਿਕਲ ਜਾਂਦੀ, ਉਹ ਰੱਬੀ ਫ਼ਰਮਾਨ ਹੁੰਦਾ ਅਤੇ ਅਟੱਲ ਹੁੰਦਾ। ਜਿਸ ਨੇ ਉਹ ਸ਼ਰਧਾ ਅਤੇ ਯਕੀਨ ਨਾਲ ਖਾ ਲਈ, ਜਨਮਾਂ ਜਨਮਾਂਤਰਾਂ ਲਈ ਉਹ ਉਸ ਰੋਗ ਤੋਂ ਮੁਕਤ ਹੋ ਗਿਆ। ਅੱਧੀ ਬੀਮਾਰੀ ਤਾਂ ਮਰੀਜ਼ ਦੀ ਹਜ਼ੂਰ ਦੇ ਦਰਸ਼ਨ ਕਰਦਿਆਂ ਹੀ ਦੂਰ ਹੋ ਜਾਂਦੀ, ਬਾਕੀ ਮਰਯਾਦਾ ਅਨੁਸਾਰ ਆਪਣੇ ਆਪ ਦੂਰ ਹੁੰਦੀ ਚਲੀ ਜਾਂਦੀ। ਰੋਗ ਦੂਰ ਹੋ ਦੇਹਾਂ ਕੁੰਦਨ ਹੋ ਨਿਕਲਦੀਆਂ। ਦੱਸੀ ਜਾਂਦੀ ਗਾਊਟ ਦੀ ਬੀਮਾਰੀ ਲਈ, ਮੁਖਾਰਬਿੰਦ 'ਚੋਂ ਨਿਕਲਿਆ ਮੂਲੀਆਂ ਦਾ ਪਾਣੀ ਅਕਸੀਰ ਹੋ ਲਗਦਾ। ਮਾਨਵ ਚਿਕਿਤਸਕ ਵਜੋਂ ਤਾਂ ਆਪ ਜੀ ਦਾ ਹੁਕਮ ਦਾ ਕਾਰੀ ਹੁੰਦਾ, ਪਰ ਪਸ਼ੂ ਚਿਕਿਤਸਾ ਸਬੰਧੀ ਤਾਂ ਹੱਦ ਹੀ ਮੁਕੀ ਹੋਈ ਸੀ। ਪਸ਼ੂਆਂ ਦੀ ਬੀਮਾਰੀ ਬਾਰੇ ਤਾਂ ਆਪ ਦੀ ਰਾਏ ਆਖਰੀ

ਸਮਝੀ ਜਾਂਦੀ ਸੀ। ਗਊ ਗਰੀਬ ਦਾ ਰਾਖਾ ਮੇਰਾ ਸ਼ਹਿਨਸ਼ਾਹ ਗਊਆਂ ਦੀ ਹਰ ਪੀੜਾ ਹਰ ਲੈਂਦਾ। ਅਰੋਗ ਰਹਿਣ ਕਾਰਣ ਆਪ ਜੀ ਦੀਆਂ ਗਊਆਂ ਨੇ ਵਿਸ਼ਵ ਭਰ ਵਿਚ ਨਾਮਨਾ ਖੱਟਿਆ।

ਇਸ ਤਰ੍ਹਾਂ ਜਿਥੇ ਮੇਰੇ ਸ਼ਹਿਨਸ਼ਾਹ ਨੇ ਨਾਮ ਬਾਣੀ ਲੰਗਰ ਲਾਇਆ ਹੋਇਆ ਸੀ, ਉਥੇ ਕਲਜੁਗ ਵਰਗੇ ਸਮੇਂ ਵਿਚ ਆਪ ਜੀ ਦੇ ਦਰ ਤੇ ਭੁੱਖਿਆਂ ਨੂੰ ਅੰਨ ਅਤੇ ਨੰਗਿਆਂ ਨੂੰ ਕਪੜੇ ਦਾ ਸਦਾ ਲੰਗਰ ਲੱਗਾ ਰਹਿੰਦਾ। ਸਦਾ ਬਰਤ ਲੰਗਰ ਦੀ ਪ੍ਰਥਾ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੯੧੮ ਬਿਕਰਮੀ ਵਿਚ ਚਲਾਇਆ ਸੀ। ਅਤੇ ਹੁਕਮ ਕੀਤਾ ਸੀ ਕਿ "ਗਊ ਦਾ ਕਾਤਲ, ਖੂਨ ਨਾਲ ਲਿਬੜੀ ਹੋਈ ਛੁਰੀ ਲੈ ਕੇ ਆਵੇ ਤੇ ਜੇ ਉਸ ਨੂੰ ਪ੍ਰਸ਼ਾਦਾ ਨਹੀਂ ਦਿੱਤਾ ਜਾਂਦਾ ਤਾਂ ਬਖਸ਼ੇ ਨਹੀਂ ਜਾਓਗੇ।" ਆਪ ਜੀ ਦੀ ਮਹਾਨ ਕਿਰਪਾ ਨਾਲ ਉਨ੍ਹਾਂ ਦੇ ਲੰਗਰ ਵਿਚ ਕਦੇ ਥੁੜ ਦਾ ਅਨੁਭਵ ਨਹੀਂ ਹੋਇਆ। ਕਈ ਅਭਿਆਗਤਾਂ ਨੂੰ ਤਾਂ ਭੈਣੀ ਸਾਹਿਬ ਦੇ ਲੰਗਰ ਨੇ ਜੀਵਨ ਭਰ ਪਨਾਹ ਦਿੱਤੀ। ਜਦੋਂ ਵੀ ਕੋਈ ਆਇਆ, ਲੰਗਰ ਉਸ ਨੂੰ ਉਸੇ ਵੇਲੇ ਤਿਆਰ ਮਿਲਿਆ, ਇਹ ਲੰਗਰ ਕਦੇ ਵੀ ਮਸਤਾਨਾ ਹੁੰਦਾ ਨਹੀਂ ਵੇਖਿਆ ਗਿਆ। ਬਰਕਤਾਂ ਵਾਲੇ ਦੀਆਂ ਬਰਕਤਾਂ ਨੇ ਸਦਾ ਇਸ ਵਿਚ ਬਰਕਤ ਪਾਈ ਰੱਖੀ। ਇਸੇ ਤਰ੍ਹਾਂ ਆਪ ਜੀ ਨੇ ਜੀਵਨ ਦਾਨ ਦੇਂਦੇ ਜੀਵਨ ਨਗਰ ਵਿਚ ਵੀ ਲੰਗਰ ਉਸਤੇ ਤਰ੍ਹਾਂ ਅਤੁੱਟ ਵਰਤਾਉਣ ਦਾ ਆਦੇਸ਼ ਦਿੱਤਾ। ਆਪ ਜੀ ਲੋੜ ਪੈਣ ਤੇ ਲੰਗਰ ਦੀ ਸੇਵਾ ਆਪਣੇ ਪਵਿੱਤਰ ਕਰ ਕਮਲਾਂ ਨਾਲ ਬੜੇ ਚਾਅ ਤੇ ਉਮਾਹ ਨਾਲ ਕਰਦੇ। ਸੰਗਤ ਮੂੰਹ ਗਰਾਹੀ ਵੇਖ ਕੇ ਮੇਰੇ ਸ਼ਹਿਨਸ਼ਾਹ ਦੀ ਪਵਿੱਤਰ ਆਤਮਾ ਕਿਸੇ ਅਕਹਿ ਮਸਤੀ ਵਿਚ ਹੁਲਾਰੇ ਲੈਣ ਲਗਦੀ ਜਿਵੇ ਕਿ ਉਹ ਗਰਾਹੀ ਸਤਿਗੁਰੂ ਜੀ ਨੂੰ ਰੀਝਾ ਰਹੀ ਹੋਵੇ ਉਨ੍ਹਾਂ ਨੂੰ ਹੀ ਤ੍ਰਿਪਤ ਕਰ ਰਹੀ ਹੋਵੇ।

ਮਰਦ ਤੇ ਇਸਤਰੀ ਦਾ ਸਬੰਧ ਅਜਲਾਂ ਤੋਂ ਚਲਿਆ ਆ ਰਿਹਾ ਹੈ। ਉਸ ਮਹਾਨ ਬਾਜੀਗਾਰ ਦੀ ਜਗਤ ਤਮਾਸ਼ੇ ਦੀ ਖੇਡ ਵਿਚ ਜੋੜੀ ਦੇ ਜੁੜਨ ਨਾਲ ਹੀ ਸਿਰੇ ਚੜ੍ਹਦੀ ਸਹੈ। ਜੀਵਨ ਰੂਪੀ ਧਰਤ ਤੇ ਸਦਾ ਹੁਲਾਸ ਤੇ ਖੇੜਾ ਰਹੇ, ਇਹ ਹਰੇਕ ਮਨੁੱਖ ਮਾਤਰ ਦੀ ਰੀਝ ਹੈ। ਚੰਗੇ ਤੇ ਮਨ ਮਰਜੀ ਦੇ ਸਾਥੀ ਨਾਲ ਭੁੱਖਿਆਂ ਰਹਿ ਕਦੇ ਵੀ ਹੰਸੂ ਹੰਸੂ ਕਰਦੇ ਸਾਰਾ ਜੀਵਨ ਬਿਤਾਇਆ ਜਾ ਸ਼ਕਦਾ ਹੈ। ਇਸ ਜੀਵਨ ਨੂੰ ਰੱਥ ਦੇ ਪਹੀਏ ਇਕ ਸੁਰ ਹੋ ਕੇ ਮਟਕ ਨਾਲ ਤੁਰਨ, ਇਸ ਨੂੰ ਯਕੀਨੀ ਬਣਾਉਣਾ ਲੋਕ ਹਿਤਕਾਰੀ ਸਤਿਗੁਰੂ ਦਾ ਹੀ ਕੰਮ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਜੀਵਨ ਰੱਥ ਉਲਾਰ ਹੁੰਦਾ ਜਾ ਰਿਹਾ ਸੀ। ਖਾਨਦਾਨੀ ਮਾਨ ਮਰਯਾਦਾ ਪਿਛੇ ਖਾਨਦਾਨਾਂ ਦੇ, ਖਾਨਦਾਨ ਤਬਾਹ ਹੁੰਦੇ ਜਾ ਰਹੇ ਸਨ। 'ਨੱਕ ਨੀਵਾਂ ਨਾ ਹੋਵੇ' ਦੀ ਧਾਰਣਾ ਵਾਲੇ ਮਨੁੱਖ ਤਾਂ ਜੰਮਦੀ ਦਾ ਹੀ ਗਲ ਘੁਟ ਦੇਂਦੇ ਸਨ। ਵਿਆਹ ਕਾਹਦਾ, ਮਾਨੋਂ ਇਕ ਖਾਨਦਾਨ ਦਾ ਦਿਵਾਲਾ ਪਿਟ ਜਾਣ ਵਾਲੀ ਗੱਲ ਹੁੰਦੀ ਸੀ। ਇਸ ਪਾਸੇ ਵੀ ਜਦੋ ਸਤਿਗੁਰੂ ਰਾਮ ਸਿੰਘ ਜੀ ਵਰਗੀ ਮਹਾਨ ਤੇਜਸਵੀ ਤੇ ਓਜਸਵੀ ਸ਼ਖਸੀਅਤ ਦੀ ਅਗੰਮੀ ਨੀਝ ਨੇ ਨਿਹਾਰਿਆ ਤਾਂ ਹਜੂਰ ਨੂੰ ਵਿਆਹ ਦੇ ਦੁਖੋਂ ਪੀੜਤ ਸਾਰੀ ਸ੍ਰਿਸਟੀ ਜਲਦੀ ਤੇ ਸੜਦੀ ਦਿਸ ਆਈ। ਆਪ ਜੀ ਨੇ ਇਸ ਸਮਾਜਕ ਕੁਰੀਤੀ ਦੀਆਂ ਬੁਨਿਆਦਾਂ ਤੇ ਮਾਰੂ ਵਾਰ ਕੀਤਾ ਅਤੇ ੩ ਜੂਨ ੧੮੬੩ ਨੂੰ ਖੋਟੇ ਪਿੰਡ (ਜਿ: ਫੀਰੋਜ਼ਪੁਰ) ਵਿਖੇ, ਗੁਰ ਮਰਯਾਦਾ ਅਨੁਸਾਰ, ਬਿਨਾਂ ਖਰਚ ੬ ਜੋੜਿਆਂ ਦਾ ਆਨੰਦ ਕਾਰਜ ਕਰ ਦਿਤਾ। ਇਹ ਸੀ ਪਖੰਡੀ ਬ੍ਰਾਹਮਣਾਂ ਦੀਆਂ ਆਪਣੇ ਸਵਾਰਥ ਹਿੱਤ ਚਲਾਈਆਂ ਰੀਤਾਂ ਵਿਰੁਧ ਸਮੇ ਦੇ ਮਹਾਂਪੁਰਸ਼ ਦੀ ਇਕ ਜ਼ੋਰਦਾਰ ਆਵਾਜ, ਜੋ ਉਨ੍ਹਾਂ ਦੇ ਜ਼ੋਰਦਾਰ ਜਹਾਦ ਦੇ ਬਾਵਜੂਦ ਵੀ ਸੁਣੀ ਅਣਸੁਣੀ ਨਾ ਕੀਤੀ ਜਾ ਸਕੀ, ਪਰ ਇਸ ਪ੍ਰਣਾਲੀ ਨੂੰ ੧੯੦੯ ਵਿਚ ਵਾਇਸਰਾਏ ਦੀ ਕੌਂਸਲ ਵਿਚੋਂ ਐਕਟ ਦੇ ਰੂਪ ਵਿਚ ਮਾਣਤਾ ਦਿਵਾ ਦੇਣ ਦਾ ਸਿਹਰਾ ਮੇਰੇ ਦੀਨ ਦਿਆਲ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਰ ਹੈ। ੧੯੨੩ ਵਿਚ ਬਿਜਲੀ ਵਾਲ ਦੇ ਹੋਲੇ ਦੇ ਦੀਵਾਨ ਵਿਚ ਤਾਂ

ਦੋ ਜਹਾਨ ਵਾਲੀ ਨੇ ਭਰੇ ਦੀਵਾਨ ਵਿਚ ਫਰਮਾਨ ਜਾਰੀ ਕੀਤਾ। ਕਿ ਮੰਗਣੀ ਮੁਕਲਾਵੇ ਦੀਆਂ ਰਸਮਾਂ ਤਿਆਗ ਦਿਤੀਆਂ ਜਾਣ। ਨਾਲ ਹੀ ਹੁਕਮ ਕੀਤਾ ਕਿ ਸ਼ੁਭ ਗੁਣਾਂ ਤੋਂ ਛੁਟ ਬੀਬੀ ਨੂੰ ਹੋਰ ਕੋਈ ਦਾਜ ਨਾ ਦਿੱਤਾ ਜਾਵੇ ਅਤੇ ਕੋਈ ਵਿਖਾਵਾ ਨਾ ਕੀਤਾ ਜਾਵੇ ਅਤੇ ਅਨੰਦ ਕਾਰਜ ਪਿਛੋਂ ਬੀਬੀ ੧੫ ਦਿਨ ਸਹੁਰੇ ਘਰ ਰਹੇ ਤਾਂ ਕੇ ਕੋਈ ਮਿਲਣੀ ਆਦਿ ਸਦੀ ਹੀ ਨਾ ਜਾ ਸਕੇ ਅਤੇ ਨਾ ਹੀ ਕੋਈ ਅਡੰਬਰ ਰਚਿਆ ਜਾ ਸਕੇ। ਇਸ ਤਰ੍ਹਾਂ ਨਾਮਧਾਰੀ ਪੰਥ ਵਿਚ ਬੱਚੇ ਬੱਚੀ ਨੂੰ ਅੰਮ੍ਰਿਤ ਛਕਾ ਕੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਪੜ੍ਹ ਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਵੇਦੀ ਵਿਚ ਹਵਨ ਦੇ ਦੁਆਲੇ ਫੇਰੇ ਦੇਣ ਦਾ ਰਿਵਾਜ ਪ੍ਰਚਲਤ ਹੋਇਆ। ਇਕੋ ਦੀਵਾਨ ਵਿਚ ਇਕੋ ਸਮੇਂ ਅਨੇਕਾਂ ਜੋੜਿਆਂ ਦੀ ਜੀਵਨ ਸਾਂਝ ਪਵਾ ਦਿੱਤੀ ਜਾਂਦੀ ਹੈ, ਜਿਸ ਤੇ ਵਧ ਤੋਂ ਵਧ ਤੇਰਾਂ ਰੁਪਏ ਖਰਚ ਆਉਂਦੇ ਹਨ ਅਤੇ ਘੱਟੋ ਘੱਟ ਸਵਾ ਰੁਪਏ ਦਾ ਕੜਾਹ ਪ੍ਰਸਾਦ ਅਨੰਦ ਕਾਰਜ ਸਮੇਂ ਕਰਵਾ ਦਿਤਾ ਜਾਂਦਾ ਹੈ ਅਤੇ ਜਿਸ ਸੇਵਕ ਪਾਸੋਂ ਇਹ ਵੀ ਨਾ ਸਰੇ, ਉਸ ਨੂੰ ਸਵਾ ਰੁਪਿਆ ਗੁਰੂ ਕੀ ਗੋਲਕ ਵਿਚੋਂ ਦੇ ਦਿੱਤਾ ਜਾਂਦਾ ਹੈ। ਇਸ ਤਰ੍ਹਾਂ ਜੀਵਨ ਦੇ ਇਸ ਨਿਤਾਣੇ ਅੰਗ ਨੂੰ ਘੁੰਡ ਸਲਾਹ ਕੇ, ਮਰਦਾਂ ਨਾਲ ਮੋਢਾ ਜੋੜ ਕੇ, ਅੰਮ੍ਰਿਤ ਛਕਣ ਅਤੇ ਨਾਮ ਬਾਣੀ ਵਿਚ ਜੁੜਣ ਤੇ ਖੁਲ੍ਹੇ ਦਿਲ ਦੀਵਾਨਾਂ ਵਿਚ ਸ਼ਾਮਲ ਹੋਣ ਦਾ ਸਾਹਸ ਮੇਰੇ ਸ਼ਹਿਨਸ਼ਾਹ ਨੇ ਬਖਸ਼ਿਆ । ਇਸ ਤਰ੍ਹਾਂ ਗਰੀਬ ਨਿਵਾਜ ਸਤਿਗੁਰੂ ਨੇ ਗਰੀਬ ਜਨਤਾ ਨੂੰ, ਕਰਜ਼ਦਾਰੀ ਦੀ ਜਿਲ੍ਹਣ ਵਿਚੋਂ ਕੱਢ ਕੇ ਇਕ ਬੜੀ ਭਾਰੀ ਜ਼ਿਮੇਂਵਾਰੀ ਤੋਂ ਸੁਰਖਰੂ ਹੋ ਸਕਣ ਦਾ ਅਵਸਰ ਪ੍ਰਦਾਨ ਕੀਤਾ। ਇਹ ਨਹੀਂ ਕਿ ਕੇਵਲ ਅਨੰਦ ਕਾਰਜ ਹੀ ਕਰਵਾ ਦਿਤਾ ਸਗੋ ਵਿਆਹ ਤੋ ਪਹਿਲਾਂ ਬੱਚੇ ਬੱਚੀਆਂ ਦੇ ਆਪਸ ਵਿਚ ਸਾਕ ਕਰਨ ਬਾਰੇ ਵੀ ਦੋਹਾਂ ਧਿਰਾਂ ਨੂੰ ਸੁਯੋਗ ਸਲਾਹ ਦਿੱਤੀ। ਵਿਆਹ ਉਪਰੰਤ ਵੀ ਕਿਸੇ ਗਲਤ ਫਹਿਮੀ ਕਾਰਣ ਆਪਸ ਵਿਚ ਵਿਗਾੜ ਪੈ ਜਾਣ ਤੇ ਹਜਾਰਾਂ ਜੋੜਿਆਂ ਦੇ ਦੁੱਖ ਸੁਣੇ ਅਤੇ ਬੜੇ ਪਿਆਰ ਨਾਲ ਮਾਪਿਆਂ ਤੋਂ ਵੱਧ ਪਿਆਰ ਦੇਂਦੇ ਹੋਏ ਵਿਹਾਰਕ ਪੱਖ ਤੋਂ ਦੋਹਾਂ ਜੀਆਂ ਦੇ ਧਰਮ ਨੂੰ ਸਪੱਸ਼ਟ ਕਰ ਕੇ ਜੀਵਨ ਭਿਤ ਤੇ ਪਈਆਂ ਤਰੇੜਾਂ ਨੂੰ ਪੂਰਨ ਦਾ ਸਫਲ ਯਤਲ ਕੀਤਾ।

ਤਿੰਨ ਲੋਕਾਂ ਦੀ ਜਾਣਨ ਵਾਲੇ ਅੰਤਰਯਾਮੀ ਸਤਿਗੁਰੂ ਨੂੰ ਇਨ੍ਹਾਂ ਪੰਜਾਂ ਪਾਣੀਆਂ ਦੀ ਪਵਿੱਤਰ ਧਰਤੀ ਤੇ ਵਰਤਣ ਵਾਲੇ ਭਾਣੇ ਦਾ ਪੂਰਾ ਪੂਰਾ ਅਹਿਸਾਸ ਸੀ। ਆਪ ਜੀ ਨੇ ਕੁਝ ਸਾਲ ਪਹਿਲਾਂ ਹੀ ਐਲਾਨ ਕਰ ਦਿੱਤਾ ਕਿ ਭਾਣੇ ਲਈ ਤਿਆਰਾ ਹੋ ਜਾਉ, ਸਮਾਂ ਬਹੁਤ ਨੇੜੇ ਆ ਰਿਹਾ ਹੈ। ਕੁਝ ਸਾਲ ਪਹਿਲਾਂ ਤੋਂ ਸਿਦਕੀ ਸੇਵਕਾਂ ਨੇ ਆਪਣੀ ਪਿਆਰੀ ਮਾਤਰ ਭੂਮੀ ਤੋਂ ਆਪਣਾ ਅੰਨਜਲ ਉਠਦਾ ਪ੍ਰਤੀਤ ਕੀਤਾ ਅਤੇ ਅਟੱਲ ਪ੍ਰਤਾਪੀ ਸ਼ਹਿਨਸ਼ਾਹ ਦੇ ਹੁਕਮ ਅਨੁਸਾਰ ਰਵਾਲਸਰ ਦੇ ਨੇੜੇ ਸੁਕੇਤ ਮੰਡੀ ਆਦਿ ਵਿਚ ਜਾ ਵਸੇ। ਘਰ ਛੱਡਣਾ ਕਿੰਨਾ ਔਖਾ ਹੈ, ਇਹ ਆਪਣੇ ਸਤਿਗੁਰੂ ਦੇ ਪਿਆਰ ਦੀ ਛਾਂ ਹੇਠ ਭਾਰੇ ਮਨ ਨਾਲ, ਹੰਝੂ ਭਰਦੀਆਂ ਪੀਦੀਆਂ ਅੱਖਾਂ ਦੀ ਡਲ੍ਹਕਦੀ ਬਰਸਾਤ ਹੀ ਦੱਸ ਸਕਦੀ ਹੈ। ਵਸਦੀ ਦੁਨੀਆਂ ਛੱਡ ਕੇ ਉਪਰਾਮ ਹੋ ਨਿਕਲ ਤੁਰਨਾ ਅਤੇ ਅਜਿਹੇ ਦੁੱਖ ਨੂੰ ਜਰ ਲੈਣਾ ਸਤਿਗੁਰੂ ਦੀ ਅਪਾਰ ਕਿਰਪਾ ਨਾਲ ਹੀ ਹੋ ਸਕਦਾ ਹੈ।

ਆਖਰ ਉਹ ਸਮਾਂ ਨੇੜੇ ਆ ਗਿਆ ਤੇ ਕਲਿਆਨਕਾਰੀ ਸਤਿਗੁਰੂ ਸਮੁੱਚੇ ਪੱਛਮੀ ਪੰਜਾਬ ਦਾ ਦੌਰਾ ਕੀਤਾ ਅਤੇ ਥਾਂ ਥਾਂ ਜਾ ਕੇ ਵਰਤਣ ਵਾਲੇ ਭਾਣੇ ਤੋਂ ਖਬਰਦਾਰ ਕੀਤਾ। ਆਪ ਜੀ ਫ਼ਰਮਾਉਂਦੇ ਭਾਈ ....'ਇਹ ਦੌਲਤ ਪਦਾਰਥ ਤੇ ਮਿਲਖ-ਜਗੀਰਾਂ ਦਾ ਮੋਹ ਜਿਸ ਨੂੰ ਰਹੇਗਾ, ਉਹ ਭਾਣੇ ਤੋਂ ਨਹੀਂ ਬੱਚ ਸਕੇਗਾ। ਇਸ ਪਾਸੇ ਦੇ ਲੋਕਾਂ ਲਈ ਬਚਾਅ ਦਾ ਇਕੋ ਰਾਹ ਹੈ ਕਿ ਉਹ ਇਕ ਪਰਵਾਰ ਵਾਂਗ ਜੀਵਨ ਬਿਤਾਣ। ਆਪਣੇ ਦੁੱਖ ਸੁੱਖ ਸਾਂਝੇ ਕਰ ਕੇ, ਮੋਹ ਮਾਇਆ ਤੋਂ ਦੂਰ ਕਿਤੇ ਪਹਾੜਾਂ ਵਿਚ (ਰਵਾਲਸਰ, ਮੰਡੀ ਆਦਿ) ਵਾਸੇ ਲੈਣ। ਜਿਨ੍ਹਾਂ ਜਿਨ੍ਹਾਂ ਨੇ ਅਟੱਲ ਪ੍ਰਤਾਪੀ

ਦੇ ਅਟੱਲ ਸੰਦੇਸ਼ ਦੀ ਕਦਰ ਕੀਤੀ, ਉਹ ਜਾਨ, ਮਾਲ ਤੇ ਇੱਜ਼ਤ ਨਾਲ ਨਿਕਲ ਆਏ ਤੇ ਉਨ੍ਹਾਂ ਨੂੰ ਤੱਤੀ ਵਾ ਵੀ ਨਹੀਂ ਲਗੀ। ਪਰ ਸਤਿਗੁਰੂ ਦੇ ਹੁਕਮ ਦੀ ਘੌਲ ਕਰ ਜਾਣ ਵਾਲੀਆਂ ਰੂਹਾਂ ਉਸ ਦੀ ਅਗੰਮੀ ਮਿਹਰ ਦੀ ਬੁੱਕਲ ਵਿਚੋਂ ਡਿੱਗ ਨਹੀਂ ਪੈਂਦੀਆਂ। ਉਹ ਮਹਾਨ ਆਤਮਾ ਉਨਾਂ ਦੇ ਹਰ ਦੁੱਖ ਸੁੱਖ ਨੂੰ ਨਿਹਾਰਦੀ ਰਹੀ। ਇਸ ਤਰ੍ਹਾਂ ਵਰਤਣ ਵਾਲੇ ਭਾਣੇ ਦਾ ਅਨੁਭਵ ਕਰਦਿਆਂ ਆਪ ਜੀ ਨੇ ੧੯੪੬ ਵਿਚ ਸਰਸੇ ਦੇ ਲਾਗੇ (ਚੂਚਾਲਕੋਟਲੀ, ਜਗਮਲੇਰਾ, ਕੰਜਰਵਾਲ ਅਤੇ ਅਲੀਪੁਰ ਆਦਿ ਪਿੰਡਾਂ ਦੇ) ਦੇ ਇਕ ਜੰਗਲ ਤੇ ਬੰਜਰ ਧਰਤੀ ਦੇ ੧੯੮੯੦ ਪੱਕੇ ਵਿਘਿਆਂ ਦੇ ਟੋਟੇ ਨੂੰ ਚੁਣਿਆ, ਜਿਸ ਦੀ ਰਜਿਸਟਰੀ ੩੦ ਲੱਖ ੯੦ ਹਜ਼ਾਰ ਰੁਪਿਆ ਦੇ ਕੇ ਜਨਵਰੀ ੧੯੪੭ ਵਿਚ ਹੀ ਕਰਵਾ ਲਈ ਗਈ। ਜਦੋਂ ਮਹਾਂ ਨੂਰ ਨੇ ਪਹਿਲੀ ਵਾਰੀ ੧੦੧ ਅਖੰਡ ਪਾਠ ਕਰਵਾ ਕੇ ਸੰਗਤ ਵਿਚ ਬਹਿ ਕੇ ਇਲਾਹੀ ਕੀਰਤਨ ਦਾ ਸਮਾਂ ਬੰਨ੍ਹਿਆਂ ਹੋਵੇਗਾ, ਅਰਸ਼ਾਂ ਦੇ ਦੇਵਤੇ ਚਰਨ ਪਰਸਨ ਤੇ ਸੋਜਦਾ ਕਰਨ ਲਈ ਉਸ ਬੈਕੁੰਠ ਧਾਮ ਵੱਲ ਉਠ ਨੱਸੇ ਹੋਣਗੇ। ਛੈਣਿਆਂ ਨਾਲ ਕੀਰਤਨ ਦੀ ਘੁੰਮਕਾਰ ਨੇ, ਤੇ ਨਾਮ ਬਾਣੀ ਦੀ ਧੀਮੀ ਧੀਮੀ ਸੁਗੰਧੀ ਨੇ ਸਾਰੇ ਵਾਯੂ ਮੰਡਲ ਨੂੰ ਨਸ਼ਾ ਪਿਆ ਦਿੱਤਾ ਹੋਵੇਗਾ ਅਤੇ ਉਸ ਬੰਜਰ ਦੀ ਬੁੱਕਲ ਵਿਚੋ ਸਰਸਬਜ਼ ਤੇ ਲਹਿਲਹਾਂਦੇ ਖੇਤਾਂ ਦੇ ਜਨਮ ਲੈਣ ਦੀ ਸੰਭਾਵਨਾ ਉਜਾਗਰ ਹੋ ਗਈ ਹੋਵੇਗੀ। ਉਸ ਧਰਤੀ ਤੇ ਵਸਦੇ ਸਭ ਮੰਦ ਭਾਵਨਾ ਵਾਲੇ ਜੀਵ ਜੰਤ ਦੇ ਹਿਰਦੇ ਸ਼ਾਂਤ ਹੋ ਗਏ ਹੋਣਗੇ। ਉਸ ਕਲਜੁਗ ਰੂਪੀ ਧਰਤੀ ਤੇ ਸਤਿਜੁਗ ਸਦਾ ਸਦਾ ਬਹਾਰੀ ਰੰਗ ਚੜ੍ਹਾਉਣ ਵਾਲੇ ਮਹਾਨ ਸਤਿਗੁਰੂ ਨੇ ਸਰਬਤ ਨੂੰ ਜੀਵਨ ਦਾਨ ਦੇ ਸਕਣ ਦੀ ਸਮਰੱਥਾ ਰਖਣ ਵਾਲੀ ਧਰਤੀ ਦਾ ਨਾਂ ਆਪਣੀ ਪਤਿਤਪਾਵਨ ਪਰਮ ਪੂਜ ਮਾਤਾ ਜੀ ਦੀ ਯਾਦ ਨੂੰ ਸਦਾ ਤਾਜ਼ਾ ਰਖਣ ਲਈ ਸ੍ਰੀ ਜੀਵਨ ਨਗਰ ਰਖਿਆ। ਨਿਰਸੰਦੇਹ ਉਸ ਜੀਵਨ ਨਗਰ ਤੋਂ ਨਿਕਲਣ ਵਾਲੀਆਂ ਅੰਮ੍ਰਿਤ ਰੂਪੀ ਕੀਰਤਨ ਦੀਆਂ ਸੀਤਲ ਕਿਰਨਾਂ ਸਾਰੇ ਆਲੇ ਦੁਆਲੇ ਦੇ ਲੱਖਾਂ ਤਪਦੇ ਹਿਰਦਿਆਂ ਨੂੰ ਠਾਰਦੀਆਂ, ਤਾਰਦੀਆਂ ਤੇ ਨਵਾਂ ਜੀਵਨ ਦਾਨ ਦੇਂਦੀਆਂ ਹਨ।

ਬੇਅੰਤ ਨਾਮਧਾਰੀ ਕਿਰਤੀਆਂ ਦੇ ਕਾਫਲਿਆਂ ਨੇ ਹਰ ਪਾਸਿਓਂ ਵਹੀਰਾਂ ਪਾ ਦਿੱਤੀਆਂ ਅਤੇ ਨਾਮ ਪ੍ਰਾਪਤ ਰੂਹਾਂ ਸਤਿਗੁਰੂ ਦੀ ਤਰਸ ਤੇ ਰਹਿਮਤ ਦੀ ਛਤਰ ਛਾਇਆ ਹੇਠ ਆ ਜੁੜੀਆਂ। ਪਰ ਅੰਤ ਉਹ ਭਾਣਾ ਵਰਤਿਆ। ਰਿਸ਼ੀਆਂ ਮੁਨੀਆਂ ਅਤੇ ਗੁਰੂਆਂ ਅਵਤਾਰਾਂ ਦੀ ਇਸ ਪਵਿੱਤਰ ਧਰਤ ਦੇ ਪੰਜ ਪਾਣੀਆਂ ਵਿਚ ਜ਼ਹਿਰ ਮਿਲਾ ਦਿੱਤੀ ਗਈ। ਫਿਰਕਾ ਪ੍ਰਸਤੀ ਦੀ ਅੱਗ ਦੀਆਂ ਲਾਟਾਂ ਨੇ ਸਮੁਚੇ ਪੰਜਾਬ ਨੂੰ ਆਪਣੇ ਕਲਾਵੇ ਵਿਚ ਲੈ ਅੰਗਾਰਿਆਂ ਦਾ ਰੂਪ ਦੇ ਦਿੱਤਾ। ਬਾਬਰ ਦੇ ਹੱਲੇ ਨਾਲੋਂ ਵੀ ਵਧੇਰੇ ਕਟਾ ਵੱਢ ਹੋਈ। ਕਿਸੇ ਭਾਗਾਂ ਵਾਲੇ ਦੀ ਹੀ ਜਾਨ ਤੇ ਇੱਜ਼ਤ ਬਚੀ ਹੋਵੇਗੀ। ਜੇ ਮੁਸਲਮਾਨ ਦਰਿੰਦਿਆਂ ਨੇ ਹਿੰਦੂਆਂ ਸਿੱਖਾਂ ਦੀਆਂ ਧੀਆਂ ਭੈਣਾਂ ਦੀ ਇੱਜ਼ਤ ਨਾਲ ਖਿਲਵਾੜ ਕੀਤਾ ਤਾਂ ਇਧਰ ਹਿੰਦੂਆਂ ਸਿੱਖਾਂ ਨੇ ਵੀ ਗੱਡੀਆਂ ਦੀਆਂ ਗੱਡੀਆਂ ਸਾਫ ਕਰ ਦਿਤੀਆਂ। ਈਰਖਾ ਦੀ ਦੋਮੂੰਹੀਂ ਦੁਵੱਲੀ ਡੰਗ ਮਾਰਦੀ ਰਹੀ। ਪਰ 'ਜਿਸ ਨੂੰ ਰਾਖੇ ਸਾਈਆਂ ਮਾਰ ਨਾ ਸਕੇ ਕੋਇ' ਅਨੁਸਾਰ ਮੇਰੇ ਮਹਿਬੂਬ ਦੀ ਮਿਹਰ ਦੀ ਨਜ਼ਰ ਹੇਠ ਆਈਆਂ ਭਾਗਾਂ ਵਾਲੀਆਂ ਰੂਹਾਂ ਬਲਦੀ ਅੱਗ ਵਿਚੋ ਵੀ ਬਿਨਾਂ ਸੇਕ ਨਿਕਲ ਆਈਆਂ। ਨਿਥਾਵਿਆਂ ਦੀ ਥਾਂ, ਨਿਓਟਿਆਂ ਦੀ ਓਟ ਤੇ ਨਿਆਸਰੇ ਦੇ ਆਸਰੇ ਸਤਿਗੁਰੂ ਨੇ ਅਕਾਲ ਪੁਰਖ ਦੀ ਦਰਗਾਹ ਵਿਚ ਪੁਕਾਰ ਕੀਤੀ ਅਤੇ ਆਪ ਜੀ ਦੀ ਬ੍ਰਹਿਮੁੰਡੀ ਅੱਖ ਵਿਚੋਂ ਕਿਰੇ ਅੱਥਰੂਆਂ ਨੇ ਤਰਸ ਤੇ ਰਹਿਮਤ ਦਾ ਰੂਪ ਧਾਰਿਆ। ਸਰਬਤ ਦਾ ਭਲਾ ਮੰਗਣ ਵਾਲੇ ਸਤਿਗੁਰੂ ਨੇ ਸਮੁਚੀ ਲੁਕਾਈ ਦੀ ਸੁਖ ਸੁਖੀ। ਹੁਕਮ ਅਨੁਸਾਰ ਨਾਮਧਾਰੀਆਂ ਨੇ ਪਿਆਰ ਭਰੱਪਣ ਦੀਆਂ ਮਸ਼ਾਲਾਂ ਹੱਥ ਵਿਚ ਲੈ ਲੋਕਾਂ ਨੂੰ ਅਸਲ ਮਨੋਰਥ ਤੇ ਟਿਕਾਣਾ ਦਸਿਆ, ਉਨ੍ਹਾਂ ਦੇ ਸ਼ਾਂਤੀ ਦੇ ਸੰਦੇਸ਼ ਨੇ ਕਾਟ ਕੀਤੀ ਅਤੇ ਨਿਆਸਰੀਆਂ ਹਿੰਦੂ, ਮੁਸਲਮਾਨ ਅਤੇ ਸਿੱਖ

ਰੂਹਾਂ ਨੂੰ ਉਸ ਦੇ ਸਫੈਦ ਝੰਡੇ ਹੇਠ ਪਨਾਹ ਮਿਲੀ। ਹਜ਼ੂਰ ਨੇ ਬੜੇ ਪਿਆਰ ਨਾਲ ਸਮਝਾਇਆ "ਭਰਾ ਇਓਂ ਲੜਿਆਂ ਨਹੀ ਕਰਦੇ। ਉਹ ਇਕ ਮਾਲਾ ਦੇ ਮਣਕੇ ਹਨ,. ਇਕ ਪਰਵਾਰ ਦੇ ਮੈਂਬਰ, ਚਾਹੇ ਉਨ੍ਹਾਂ ਦਾ ਕੋਈ ਵੀ ਧਰਮ ਹੈ ਤੇ ਕੋਈ ਵੀ ਸਿਧਾਂਤ।" ਮੌਲਵੀ ਅਬਦਲ ਗਨੀ ਐਮ.ਐਲ.ਏ. ਨੇ ਬੜੇ ਵਿਸ਼ਵਾਸ ਨਾਲ ਕਿਹਾ ਸੀ ਕਿ "ਜੇ ਬੇਟ ਵਿਚ ਨਾਮਧਾਰੀ ਨਾ ਹੁੰਦੇ, ਤਾਂ ਇਕ ਵੀ ਮੁਸਲਮਾਨ ਨਾ ਬਚ ਸਕਦਾ। ਮੁਸਲਮਾਨ ਇਸ ਮਹਾਂਪੁਰਸ਼ ਦੇ ਸਦਾ ਰਿਣੀ ਰਹਿਣਗੇ।"

· ਇਸ ਭਾਣੇ ਨੂੰ ਵੇਖ ਕੇ ਵੀ ਭਾਣੇ ਦੇ ਮਾਲਕ ਨੇ ਭਾਣਾ ਮਿੱਠਾ ਕਰ ਕੇ ਮੰਨਿਆ ਅਤੇ ਸਦਾ ਅਡੋਲ ਰਿਹਾ ਤੇ ਹੁਕਮ ਕੀਤਾ "ਜੇ ਹੋਣ ਨੇ ਬਿਪਤਾ ਪਾਈ ਹੈ ਤਾਂ ਆਓ ਆਪਾਂ ਇਸ ਦਾ ਰਲ ਕੇ ਮੁਕਾਬਲਾ ਕਰੀਏ" ਅਤੇ ਪਹਿਲਾਂ ਨਾਲ ਆਏ ਜ਼ਮੀਨ ਵਿਚ ਵਸਦਿਆਂ ਨੂੰ ਵਿਸ਼ੇਸ਼ ਤਾੜਨਾ ਕੀਤੀ ਕਿ "ਕਿਸੇ ਆਏ ਦਾ 'ਹੁਣ ਕਿਉਂ ਆਇਆਂ ਏਂ' ਆਖ ਦਿਲ ਨਹੀਂ ਤੋੜਨਾ, ਸਗੋਂ ਦਿਲਾਸਾ ਤੇ ਧਰਵਾਸ ਦੇਣਾ।" ਖੁਲ੍ਹੀਆਂ ਬਾਹਵਾਂ ਕਰ ਆਪਣੀ ਪਿਆਰ ਗਲਵਕੜੀ ਵਿਚ ਲੈਣ ਲਈ ਉਤਾਵਲੇ, "ਜੀਵਨ ਨਗਰ ਵਿਚ ਬੇਘਰ ਹੋਏ ਸਾਰੇ ਦੇ ਸਾਰੇ ਨਾਮਧਾਰੀ ਪਰਿਵਾਰ ਸਤਿਗੁਰੂ ਦੇ ਬੁਲੰਦ ਝੰਡੇ ਹੇਠ ਆ ਜੁੜੇ। ਲੰਗਰ ਅਤੇ ਹੋਰ ਜੀਵਨ ਲੋੜਾਂ ਜਿਹਾ ਕਿ ਰਜਾਈਆਂ ਅਤੇ ਕਪੜੇ ਲਤੇ ਆਦਿ ਦੇ ਅਟੁੱਟ ਭੰਡਾਰੇ ਦਾ ਮੂੰਹ ਖੋਲ੍ਹ ਦਿੱਤਾ ਗਿਆ। ਹੁਣ ਉਨ੍ਹਾਂ ਨੂੰ ਆਪਣੇ ਪੈਰਾਂ ਤੇ ਖੜੇ ਕਰਨ ਦਾ ਮਸਲਾ ਸੀ। ਪਰ ਇਹ ਮਹਾਨ ਸਤਿਗੁਰੂ ਲਈ ਇਕ ਅਤਿ ਸੁਖਾਲਾ ਉੱਦਮ ਸੀ। ਇਧਰ ਨਿਗਾਹ ਫੇਰਨ ਦੀ ਬਾਤ ਹੀ ਤਾਂ ਸੀ। ਆਪ ਜੀ ਨੇ ਪੰਜਾਬ ਸਰਕਾਰ ਨੂੰ ਮਿਲ ਕੇ ਇਹ ਫ਼ੈਸਲਾ ਕਰਾ ਦਿੱਤਾ ਕਿ ਨਾਮਧਾਰੀ ਸਿੱਖ ਕਿਸੇ ਵੀ ਜ਼ਿਲ੍ਹੇ ਦਾ ਹੋਵੇ, ਸਰਸੇ ਤਸੀਲ ਵਿਚ ਅਲਾਟ ਹੋ ਸਕੇ। ਪਾਕਿਸਤਾਨ ਤੋ ਆਏ ਸਿੱਖਾਂ ਦੀ ਪਿਛਲੀ ਜਮੀਨ ਦੇ ਬਦਲੇ ਅਲਾਟਮੈਂਟ ਲਈ ਜੀਵਨ ਨਗਰ ਦੀ ਖਰੀਦ ਵਾਲੀ ਜਮੀਨ ਦੇ ਆਲੇ ਦੁਆਲੇ ਸਰਕਾਰ ਤੋਂ ਕਰੀਬ ੧੦ ਪਿੰਡਾਂ ਵਿਚ ਰਕਬਾ ਇਕੱਠਾ ਲੈ ਲਿਆ। ਇਸ ਰਕਬੇ ਦੀ ਵੰਡ ਮੇਰੇ ਮਹਿਬੂਬ ਨੇ ਆਪਣੇ ਹੱਥੀ ਕੀਤੀ ਅਤੇ ਉਨਾਂ ਦੀਆਂ ਸਨਦਾਂ ਤੇ ਨੰਬਰ ਪਾ ਕੇ ਸਰਕਾਰੀ ਤੌਰ ਤੇ ਦਸਖਤ ਕਰਵਾਏ। ਖਰੀਦ ਵਾਲੀ ਧਰਤੀ ਦੇ ਸੁੱਕੇ ਬੁੱਲ੍ਹਾਂ ਤੋਂ ਸਿਕਰੀ ਲਾਹੁਣ ਲਈ ਉਸ ਵਿਚ ੨੦-੨੫ ਖੂਹ ਲਵਾਏ ਅਤੇ ਉਸ ਦੀ ਖਿੜੇ ਮੱਥੇ ਅੱਡੋ ਅੱਡ ਗਰੁਪਾਂ ਵਿਚ ਨਹਿਰੀ ਬਰਾਨੀ ਦੇ ਤਨਾਸਬ ਅਨੁਸਾਰ ਵੰਡ ਕਰ ਦਿਤੀ। ੬ ਏਕੜਾਂ ਤੋਂ ਘੱਟ ਜਮੀਨ ਵਾਲਿਆਂ ਨੂੰ ਮੌਲਵੀ ਜ਼ਮੀਨ ਦੇ ਕੇ ਨਿਵਾਜਿਆ। ਹਰੀਜਨਾਂ ਨੂੰ ਆਪਣੇ ਹਿੱਸੇ ਵਿਚੋ ਮੁਫਤ ਜਮੀਨ ਦੇ ਕੇ ਸਵੈ ਨਿਰਭਰ ਬਣਾਇਆ ਅਤੇ ਜੋ ਕੋਈ ਸ਼ੁਕਰਾਨੇ ਵਜੋ ਕੋਈ ਨਜ਼ਰ ਭੇਟ ਲਿਆਉਂਦਾ ਤਾਂ ਉਸ ਪਿਆਰ ਦੀ ਉਜਰਤ ਲੈਣ ਤੋਂ ਇਨਕਾਰੀ ਹੋ ਜਾਂਦੇ ਅਤੇ ਹੰਸੂ ਹੰਸੂ ਕਰਦੇ ਫਰਮਾਉਂਦੇ, "ਕਿ ਜਿਥੇ ਸੰਗਤ ਦੇ ਮਿਲਾਪ ਲਈ ਹੋਲੇ ਤੇ ਮੇਲੇ ਮੁੱਢੋਂ ਕਰਦੇ ਆਏ ਹਾਂ, ਇਹ ਭੀ ਤਾਂ ਇਕ ਮੇਲਾ ਹੀ ਕੀਤਾ ਹੈ, ਜੋ ਸੰਗਤ ਦਾ ਹਿਤ ਕੀਤਾ ਹੈ।" ਇੰਨਾਂ ਕੁਝ ਕਰਨ ਦੇ ਬਾਵਜੂਦ ਕਈ ਦੁਖਿਆਰੀਆਂ ਹਾਂਡੀਆਂ ਉਬਲ ਉਬਲ ਆਪਣੇ ਪਾਸੇ ਆਪ ਹੀ ਲੂੰਹਦੀਆਂ ਰਹੀਆਂ। ਪਰ ਸਰਬਤ ਦਾ ਭਲਾ ਚਿਤਵਨ ਵਾਲੇ ਦੇ ਪਰਉਪਕਾਰਾਂ ਦੀ ਸਰਲ, ਵਾਰਤਾ ਇਥੇ ਹੀ ਨਹੀਂ ਮੁਕ ਜਾਂਦੀ। ਵਖ ਵਖ ਜਾਤੀਆਂ ਦੇ ਗਰੀਬ ਕਿਰਤੀ ਬੇ ਮਾਲਕ ਕਾਸ਼ਤਕਾਰਾਂ ਦੇ ਲਗਭਗ ੧੧੦ ਪਰਵਾਰਾਂ ਨੂੰ ਨਾਭੇ ਵਾਲੀ ਬੀੜ ਵਿਚ ਜਾ ਵਸਾਇਆ। ਉਨ੍ਹਾਂ ਨੂੰ ਸੰਭਾਲ ਸਕਣ ਦੀ ਸਮਰਥਾ ਅਨੁਸਾਰ ੧੦ ਘੁਮਾਂ ੭ ਘੁਮਾਂ ਅਤੇ ੪ ਘੁਮਾਂ ਜ਼ਮੀਨ ਬਖਸ਼ੀ। ਕੋਲ੍ਹੋਂ ਟਰੈਕਟਰ ਲਾ ਵਾਹ ਬਣਾ ਬੀਜ ਪਾ ਪੈਰਾਂ ਤੇ ਕੀਤਾ।

ਕੁਝ ਦੇਰ ਰਹਿਮਤ ਦਾ ਸਾਗਰ ਸ਼ਾਂਤ ਰਿਹਾ, ਪਰ ਫੇਰ ਹੋਰ ਜਮੀਨ ਭਾਲਣ ਲਈ ਮਨ ਉਤਾਵਲਾ ਹੋ ਉਠਿਆ। ਕਈ ਸਿੱਖਾਂ ਅਰਜ਼ ਕੀਤੀ "ਅਗੋ ਲੋਕ ਇਤਨਾ ਦੁੱਖ ਦੇਂਦੇ ਹਨ, ਆਪ

ਜੀ ਹੋਰ ਲੈਣ ਦੀ ਸਲਾਹ ਕਰਦੇ ਹੋ।" ਤਾਂ ਗਰੀਬ ਨਿਵਾਜ਼ ਸਤਿਗੁਰੂ ਜੀ ਨੇ ਬਚਨ ਕੀਤਾ "ਜੇ ਉਹ ਆਪਣਾ ਸੁਭਾ ਨਹੀਂ ਛਡਦੇ ਤਾਂ ਮੈਂ ਆਪਣਾ ਸੁਭਾ ਕਿਉਂ ਛੋਡਾਂ।"

ਇਸ ਤਰ੍ਹਾਂ ਰਹਿਮਾਂ ਦੇ ਸਾਈਂ ਨੇ ਸਦਾ ਰਹਿਮਤ ਤੇ ਤਰਸ ਦੀ ਵਰਖਾ ਕੀਤੀ। ਆਪਣੇ ਪਿਆਰੇ ਸਿੱਖਾਂ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਰਖਿਆ ਅਤੇ ਕੀ ਇਹ ਇਕ ਮੁਅਜਜ਼ਾ ਨਹੀਂ ਕਿ ਦੇਸ਼ ਦੇ ਇਤਨੇ ਵਡੇ ਦੁਖਾਂਤ ਦੇ ਘੁਪ ਹਨੇਰੇ ਵਿਚ, ਜਦੋਂ ਮਾਂ ਪੁੱਤਰ ਨਹੀਂ ਸੀ ਸੰਭਾਲ ਰਹੀ, ਕਿਸੇ ਨੇ ਵੀ ਕਿਸੇ ਨਾਮਧਾਰੀ ਪਰਿਵਾਰ ਨੂੰ ਰੁਲਦਿਆਂ ਨਹੀਂ ਵੇਖਿਆ।

ਇਸ ਤਰ੍ਹਾਂ ਜੇ ਮੇਰੇ ਮਹਿਬੂਬ ਨੇ ਸਰੀਰਾਂ ਲਈ ਲੰਗਰ ਲਾਇਆ ਹੋਇਆ ਸੀ ਤਾਂ ਰੂਹਾਂ ਦੀ ਖੁਰਾਕ (ਸੰਗੀਤ) ਦਾ ਵੀ ਲੰਗਰ ਲਾ ਦਿੱਤਾ। ਅਤੇ ਸ੍ਰੀ ਭੈਣੀ ਸਾਹਿਬ ਵਿਖੇ ਨਾਮਧਾਰੀ ਸੰਗੀਤ ਵਿਦਿਆਲਾ ਖੋਲ੍ਹਿਆ , ਜਿਸ ਵਿਚ ਭਾਈ ਹਰਨਾਮ ਸਿੰਘ ਜੀ ਨਿਪੁੰਨ ਸੰਗੀਤਕਾਰ, ਭਾਈ ਨਸੀਰ ਵਰਗੇ ਜੋੜੀ ਦੇ ਮਹਾਨ ਕਲਾਕਾਰ ਅਤੇ ਉਦੋ ਖਾਂ ਕਲਾਵੰਤ ਆਪਣੀ ਸਿਰ ਤੋੜ ਕੋਸ਼ਿਸ਼ ਨਾਲ ਵਿਦਿਆਰਥੀਆਂ ਨੂੰ ਆਪਣਾ ਹੁਨਰ ਸਿਖਾਉਂਦੇ ਰਹੇ। ਵਿੱਦਿਆ ਦੇ ਚਾਨਣ ਦੀ ਲੋਅ ਨੂੰ ਦੂਰ ਦੂਰ ਪਹੁੰਚਾਉਣ ਲਈ ਆਪਣੇ ਪਿਆਰੇ ਜੀਵਨ ਨਗਰ ਵਿਚ ਸਤਿਗੁਰੂ ਹਰੀ ਸਿੰਘ ਮਹਾਂਵਿਦਿਆਲਾ ਖੋਲ੍ਹਿਆ ਅਤੇ ੫੦੦ ਏਕੜ ਰਕਬਾ ਉਸ ਦੇ ਨਾਂ ਕਰ ਦਿੱਤਾ। ਉਨ੍ਹਾਂ ਦੀ ਹਾਰਦਿਕ ਇੱਛਾ ਸੀ ਕਿ ਵਿਦਿਆਲਾ ਪੁਰਾਤਨ ਭਾਰਤੀ ਸਭਿਆਚਾਰ ਦਾ ਪ੍ਰਤੀਕ ਹੋਵੇ, ਜਿਥੇ ਰਿਸ਼ੀਆਂ ਦੇ ਆਸ਼ਰਮਾਂ ਵਾਂਗ ਪੜ੍ਹਾਈ ਦੇ ਨਾਲ ਨਾਲ ਸ਼ੁੱਧ ਤੇ ਸਾਦਾ ਜੀਵਨ ਬਤੀਤ ਕਰਨ ਦੀ ਨਰੋਈ ਜੀਵਨ ਜਾਚ ਦਸੀ ਜਾਵੇ।

ਇਸ ਤਰ੍ਹਾਂ ਲੋਕ-ਕਲਿਆਣ ਆਪ ਜੀ ਦਾ ਨਿਤ ਕਰਮ ਸੀ। ਜੇ ਕਿਤੇ ਕਿਰਤੀ ਸਿੰਘਾਂ ਦੀਆਂ ਘਰੇਲੂ ਲੋੜਾਂ ਨੂੰ ਮੁਖ ਰਖਦੇ ਹੋਏ ਛੋਟੀਆਂ ਘਰੇਲੂ ਸਨਅਤਾਂ ਦਾ ਪ੍ਰਬੰਧ ਕੀਤਾ ਜਾ ਰਿਹਾ ਹੈ ਤਾਂ ਦੂਜੇ ਪਾਸੇ ਜੀਵਨ ਨੂੰ ਹਰਿਆ ਭਰਿਆ ਵੇਖਣ ਲਈ ਸਰਸਬਜ਼ ਬਾਗ ਲਾਏ ਜਾ ਰਹੇ ਹਨ। ਸ਼ੌਕ ਇੰਨਾ ਕਿ ਪ੍ਰਦੇਸ਼ ਵਿਚੋਂ ਵੀ ਬੂਟੇ ਲਿਆ ਕੇ ਭੈਣੀ ਸਾਹਿਬ ਅਤੇ ਜੀਵਨ ਨਗਰ ਵਿਚ ਲਿਆ ਲਾਏ।

ਸਤਿਗੁਰੂ ਦੀ ਅਪਾਰ ਦਿਆਲਤਾ ਦਾ ਘੇਰਾ ਮਨੁੱਖ ਮਾਤਰ ਤਕ ਹੀ ਸੀਮਤ ਨਹੀਂ। ਉਸ ਦੀ ਮਾਇਆ ਤਾਂ ਸਰਬਤ ਤੇ ਹੈ। ਉਹ "ਪੰਛ ਪਸੂ ਨਗ ਨਾਗ ਨਰਾਧਪ ਸਰਬ ਸਮੇਂ ਸਭ ਕੋ ਪ੍ਰਤਿਪਾਰੈ"। ਸਭ ਉਸ ਦੀ ਮਿਹਰ ਦੇ ਪਾਤਰ ਹਨ। ਸਗੋਂ ਉਨਾਂ ਤੇ ਤਾਂ ਉਹ ਵਧੇਰੇ ਮਿਹਰਬਾਨ ਹੁੰਦਾ ਹੈ ਕਿਉਂਕਿ ਉਹ ਰੂਹਾਂ ਤਾਂ ਦੁਰਲਭ ਦੇਹੀ ਪਾ ਕੇ ਵੀ ਉਸ ਦੀ ਯਾਦ ਤੋਂ ਅਵੇਸਲੀਆਂ ਰਹਿ, ਪੌੜੀ ਤੋਂ ਛੁਟਕੀਆਂ ਹੋਈਆਂ ਇਕ ਲੰਮੇ ਗੇੜ ਵਿਚ ਪਈਆਂ ਹਨ। ਉਨਾਂ ਨੂੰ ਪਿਆਰਨ, ਮੇਲਣ ਤੇ ਤਾਰਨਾ ਵੀ ਤਾਂ ਉਸੇ ਦੀ ਵਡਿਆਈ ਦਾ ਹਿੱਸਾ ਹੈ। ਗਊਪਾਲ ਸ੍ਰੀ ਕ੍ਰਿਸ਼ਨ ਜੀ ਨੂੰ ਜਿੰਨਾ ਪਿਆਰ ਗੋਪੀਆ ਨਾਲ ਸੀ, ਓਦੋਂ ਵਧੇਰੇ ਪਿਆਰ ਗਊਆਂ ਨਾਲ ਸੀ। ਬੰਸੀ ਦੀ ਸੁਰੀਲੀ ਤੇ ਮਧੁਰ ਧੁਨ ਰਾਹੀਂ ਭੇਜਿਆ ਸੁਨੇਹਾ ਜੇ ਗੋਪੀਆਂ ਦੇ ਹਿਰਦੇ ਨੂੰ ਖੋਹ ਪਾਉਂਦਾ ਸੀ ਅਤੇ ਉਨ੍ਹਾਂ ਨੂੰ ਕ੍ਰਿਸ਼ਨ ਵੱਲ ਨੱਸ ਉਠਣ ਲਈ ਬੇਬਸ ਕਰ ਦੇਂਦਾ ਸੀ ਤੇ ਓਧਰ ਗਊਆਂ ਵੀ ਤਾਂ ਆਪਣੇ ਪਿਆਰੇ ਦੇ ਦਰਸ਼ਨ ਲਈ ਹਵਾ ਨਾਲ ਗੱਲਾਂ ਕਰਦੀਆਂ ਦੁੜੰਗੇ ਮਾਰਦੀਆਂ ਇਕੱਠੀਆਂ ਹੋ ਜਾਂਦੀਆਂ ਸਨ। ਆਪਣੀ ਥੂਥੀ ਨੂੰ ਅਗੇ ਕਰ ਉਸ ਦੇ ਪਵਿੱਤਰ ਕਰ ਕਮਲਾਂ ਦੇ ਪਿਆਰ ਨੂੰ ਤਰਸਦੀਆਂ, ਸਹਿਕਦੀਆਂ ਤੇ ਉਸ ਦੀ ਮਿਹਰ ਦੀ ਨਜ਼ਰ ਨੂੰ ਲੋਚਦੀਆਂ ਸਨ। ਹਿੰਦੂ ਵਿਚਾਰਧਾਰਾ ਅਨੁਸਾਰ ਗਊ ਨੂੰ ਮਾਤਾ ਦੇ ਸਮਾਨ ਦਰਜਾ ਦਿੱਤਾ ਜਾਂਦਾ ਰਿਹਾ ਹੈ ਅਤੇ ਇਸ ਸਬੰਧੀ ਮਹਾਰਾਜਾ ਦਲੀਪ ਦੀ ਗਊ ਭਗਤੀ ਵੀ ਪ੍ਰਸਿਧ ਹੈ। ਇਸ ਤਰ੍ਹਾਂ ਗਊ ਅਤੇ ਗਰੀਬ ਦੀ ਰੱਖਿਆ ਹਰ ਸਮੇਂ ਦੇ

ਯੁਗ ਪੁਰਸ਼ ਨੇ ਕੀਤੀ ਹੈ। ਇਤਿਹਾਸਕਾਰਾਂ ਅਨੁਸਾਰ ਧਰਮ ਰੱਖਿਆ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗਊ ਨੂੰ ਧਰਮ ਦਾ ਇਕ ਮਹਾਨ ਅੰਗ ਮੰਨਦਿਆਂ ਸਰੀਰ ਤਿਆਗ ਦਿੱਤਾ, ਪਰ ਮਰੀ ਹੋਈ ਗਊ ਦੇ ਚਮੜੇ ਨਾਲ ਸਪਰਸ਼ ਕਰਨਾ ਨਾ ਪਰਵਾਨਿਆਂ। ਪਹਾੜੀ ਰਾਜਿਆਂ ਦੇ ਗਊ ਦੀ ਕਸਮ ਖਾਣ ਤੇ ਦੋ ਜਹਾਨ ਵਾਲੀ ਦਸਮ ਪਾਤਸ਼ਾਹ ਨੇ ਨਿਧੜਕ ਹੋ ਅਨੇਕਾਂ ਕਸ਼ਟ ਸਹਾਰੇ। ਆਪ ਜੀ ਨੇ ਗਊਆਂ ਦੀ ਰੱਖਿਆ ਹਿਤ ਤੁਰਕਾਂ ਦਾ ਨਾਸ਼ ਕਰਨ ਲਈ ਆਗਿਆ ਮੰਗੀ ਸੀ ਕਿ:

*"ਯਹੀ ਦੇਹ ਆਗਿਆ ਤੁਰਕਨ ਗਹਿ ਖਪਾਊ।।*
*ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊ।।"*

ਅਤੇ ਅਰਦਾਸ ਕੀਤੀ ਸੀ:

*"ਯਹੀ ਆਸ ਪੂਰਨ ਕਰਹੁ ਤੁਮ ਹਮਾਰੀ।।*
*ਮਿਟੈ ਕਸ਼ਟ ਗਊਅਨ ਛੁਟੈ ਖੇਦ ਭਾਰੀ।।"*

ਇਸ ਤਰ੍ਹਾਂ ਗਊ ਰੱਖਿਆਂ ਦੀ ਇਸ ਮਹਾਨ ਭਾਵਨਾ ਦੀ ਸ਼ਮ੍ਹਾਂ ਸਤਿਗੁਰੂ ਰਾਮ ਸਿੰਘ ਜੀ ਦੀ ਸਰਪਰਸਤੀ ਹੇਠ ਪੂਰੇ ਜੋਬਨ ਤੇ ਆ ਲੱਟ ਲੱਟ ਬਲਣ ਲਗੀ। ਨਾਮ ਨਾਲ ਰੱਤੀਆਂ ਰੂਹਾਂ ਤੋਂ ਗਊ ਹੱਤਿਆ ਹੁੰਦੀ ਵੇਖੀ ਨਾ ਗਈ। ਉਨ੍ਹਾਂ ਅੰਮ੍ਰਿਤਸਰ, ਰਾਏਕੋਟ ਅਤੇ ਮਲੇਰਕੋਟਲੇ ਵਿਚ ਜਾਨਾਂ ਦੀ ਆਹੂਤੀ ਪਾ ਕੇ ਗਊ ਰੱਖਿਆ ਦੀ ਸ਼ਮ੍ਹਾਂ ਦੀ ਬੱਤੀ ਨੂੰ ਹੋਰ ਉਚੇਰਾ ਕੀਤਾ। ਉਸ ਨੂੰ ਲੱਟ ਲੱਟ ਬਲਦਿਆਂ ਰਖਣ ਲਈ ਮੇਰੇ ਮਹਿਬੂਬ ਸ਼ਹਿਨਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਨੇ ਜੋ ਜਤਨ ਕੀਤੇ, ਉਹ ਇਕ ਯੁਗਪੁਰਸ਼ ਦੇ ਹਿੱਸੇ ਆ ਸਕਦੇ ਹਨ। ਇਥੇ ਅਸੀਂ ਕਲਜੁਗ ਦੇ ਗਊ ਪਾਲ ਦੀ ਮਨੁੱਖਾਂ ਤੋਂ ਛੁੱਟ ਹੋਰ ਸਾਰੇ ਜੀਵ-ਜੰਤੂਆਂ ਪ੍ਰਤੀ ਹਿਤਕਾਰੀ ਭਾਵਨਾ ਦਾ ਹੀ ਜ਼ਿਕਰ ਕਰਾਂਗੇ। ਇਹ ਉਸ ਸ਼ਹਿਨਸ਼ਾਹ ਦੀ ਰੀਝ ਸੀ ਕਿ ਇਸ ਰਿਸ਼ੀਆਂ ਦੀ ਧਰਤ ਤੇ ਦੁੱਧ ਦੀਆਂ ਨਹਿਰਾਂ ਵਗਦੀਆਂ ਵੇਖਾਂ। ਜੀਵਨ ਨਗਰ ਦੇ ਸ੍ਰੀ ਗੁਰੂ ਹਰੀ ਸਿੰਘ ਫਾਰਮ ਦੀਆਂ ਗਊਆਂ ਦੀ ਪ੍ਰਸਿਧੀ ਬੇ ਮਿਸਾਲ ਹੈ। ਦੁੱਧ ਘਿਓ ਵੱਲੋਂ ਤਾਂ ਇਨ੍ਹਾਂ ਭਾਰਤ ਦੇ ਸਾਰੇ ਰਿਕਾਰਡ ਮਾਤ ਕਰ ਦਿੱਤੇ ਹਨ। ਆਪ ਜੀ ਨੇ ਆਪਣੀਆਂ ਗਊਆਂ ਦੇ ਨਾਂ ਵੀ ਕਿਸੇ ਅਲੌਕਿਕ ਅਤੇ ਧਾਰਮਕ ਪਿਆਰ ਦੇ ਜਜ਼ਬੇ ਅਧੀਨ, ਪੁਤਲੀ, ਗੰਗਾ, ਜਮਨਾ, ਸੁਰਸਤੀ, ਨਵਰਤਨ, ਨੌਲਖੀ, ਸੱਸੀ, ਸੁਰੱਯਾ ਅਤੇ ਮੀਨਾ ਆਦਿ ਰਖੇ ਹੋਏ ਸਨ। ਗਊਆਂ ਦੇ ਮੁਕਾਬਲੇ ਵਿਚ ਸਰਬ ਰੱਖਿਅਕ ਭਗਵਾਨ ਦੇ ਵਿਸ਼ਾਲ ਮਨ ਵਿਚ ਮੱਝਾਂ ਅਤੇ ਘੋੜੇ ਘੋੜੀਆਂ ਲਈ ਵੀ ਓਨੀ ਹੀ ਥਾਂ ਸੀ। ਜੇ ਮੱਝਾਂ ਦੇ ਨਾਂ ਸੋਹਣੀ, ਪਿਆਰੇ, ਢੁੱਲ, ਹੀਰ ਅਤੇ ਲਾਜੋ ਆਦਿ ਰਖੇ ਤਾਂ ਘੋੜੀਆਂ ਨੂੰ ਪੰਜਾਬਣ ਛੈਲ, ਦਿਲਦਾਰ, ਸ਼ੀਹਣੀ, ਸ਼ਕੁੰਤਲਾ ਵਿਜੈ ਹਿੰਦ ਦੇ ਨਾਵਾਂ ਨਾਲ ਸ਼ਿੰਗਾਰਿਆ ਅਤੇ ਘੋੜਿਆਂ ਨੂੰ ਬਬਰ ਬਾਹਨ, ਬਾਜ, ਜੈ ਭਾਰਤ, ਵਿਜੈ ਭਾਰਤ, ਪਵਨ ਅਤੇ ਕੇਸਰੀ ਦਾ ਖਿਤਾਬ ਦੇ ਸਨਮਾਨਿਆਂ। ਗਊਆਂ ਨਾਲੋਂ ਆਪ ਜੀ ਦੀਆਂ ਘੋੜੀਆਂ ਅਤੇ ਘੋੜੇ ਵੀ ਪਿਛੇ ਨਹੀਂ ਰਹੇ। ਘੋੜੇ ਘੋੜੀਆਂ ਨੇ ਤਾਂ ਕਈ ਮਾਅਰਕੇ ਦੀਆਂ ਰੇਸਾਂ ਜਿੱਤ ਦੇਸ਼ਾਂ ਬਦੇਸ਼ਾਂ ਵਿਚ ਧਾਕਾਂ ਪਾ ਦਿੱਤੀਆਂ।

ਇਸ ਤਰ੍ਹਾਂ ਮੇਰੇ ਦੀਨ ਦਿਆਲ ਸਤਿਗੁਰੂ ਦੇ ਮਨ ਵਿਚ ਦਇਆ, ਤਰਸ, ਤੇ ਮਿਹਰ ਦਾ ਸਾਗਰ ਸਦਾ ਛਲਕਦਾ ਰਿਹਾ, ਜਿਸ ਤੋਂ ਸਿੰਜੀਆਂ ਅਨੇਕਾਂ ਰੂਹਾਂ ਦੀ ਆਸ ਦੀ ਕਲੀ ਨੇ ਟਹਿਕ ਟਹਿਕ ਕੇ ਜੀਵਨ ਰੂਪੀ ਚਮਨ ਤੇ ਹੁਲਾਸ ਤੇ ਖੇੜਾ ਲੈ ਆਂਦਾ। ਇਸ ਤਰ੍ਹਾਂ ਸਾਰੀ ਲੋਕਾਈ ਦਾ ਹਿਤ ਕਰਨ ਵਾਲੇ ਹਿਤਕਾਰੀ ਦਾ ਸਾਨੀ ਸਾਰੇ ਵਿਸ਼ਵ ਵਿਚ ਮਿਲਣਾ ਅਸੰਭਵ ਹੈ।

# ਕਾਵ ਕਲਾ

*ਪੁਸ਼ਪ ਸਿੰਘ "ਕੰਵਲ"*

੧. ਕਾਵਿ ਕਲਾ ਸਾਡੇ ਭਾਰਤ ਦੇਸ ਵਿਚ ਹਜਾਰੋਂ ਲਾਖੋਂ ਸਾਲ ਪੁਰਾਣੀ ਕਲਾ ਹੈ। ਇਸ ਵਿਚ ਅਨੇਕਾਂ ਗ੍ਰੰਥਾਂ ਦੀ ਰਚਨਾ ਮਿਲਦੀ ਹੈ। ਵੇਦਾਂ ਸਿਮ੍ਰਤੀਆਂ, ਗੀਤਾ, ਰਮੈਣ, ਪੁਰਾਣਾਂ ਆਦਿਕ ਵਿਚ ਕਾਵਿ ਕਲਾ ਦਾ ਭਰਪੂਰ ਸੁਵਾਦ ਪਾਇਆ ਜਾਂਦਾ ਹੈ। ਆਦਿ ਗੁਰੂ ਗ੍ਰੰਥ ਸਾਹਿਬ ਜੀ ਵਿਚੋ ਵੀ ਸਾਨੂੰ ਕਾਵਿ ਕਲਾ ਦੇ ਉਦਾਹਰਣ ਮਿਲਦੇ ਹਨ। ਇਸ ਗ੍ਰੰਥ ਜੀ ਵਿਚ ਗੁਰੂ ਨਾਨਕ ਅਤੇ ਇਸਦੇ ਜਾਂ ਨਸ਼ੀਂ ਗੁਰੂਆਂ ਨੇ ਵੀ ਸੰਗੀਤ ਕਲਾ ਨੂੰ ਕਾਵਿ ਕਲਾ ਨਾਲ ਸੁਸੱਜਤ ਕੀਤਾ ਹੈ। ਜੋ ਸੰਗੀਤ ਪਿੰਗਲ ਦੀ ਰਚਨਾ ਹੈ।

੨. ਦਸਮ ਗ੍ਰੰਥ ਜੀ ਵਿਚੋ ਵੀ ਸਾਨੂੰ ਅਨੇਕਾਂ ਛੰਦਾਂ ਦਾ ਕਾਵਿਯ ਪਿੰਗਲ ਅਨੁਸਾਰ ਗਿਆਨ ਪਰਾਪਤ ਹੋ ਸਕਦਾ ਹੈ। ਗੁਰੂ ਬਾਣੀ ਨੂੰ ਗੁਰੂ ਗੋਬਿੰਦ ਸਿੰਘ ਜੀ ਨੇ ਨੌਆਂ ਰਸਾਂ ਤੇ ਅਲੰਕਾਰਾਂ ਵਿਚ ਉਚਾਰਣ ਕੀਤਾ ਹੈ, ਪਰ- ਜੋ ਖੋਜੇ ਸੋ ਪਾਵੈ, ਪ੍ਰਾਪਤ ਕਰਨ ਲਈ ਮਨੁੱਖ ਦੀ ਸ੍ਰੇਸ਼ਟ ਬੁਧਿ ਦੀ ਲੋੜ ਹੈ।

੩. ਕਾਵਿ ਦਾ ਕੋਸ਼ (ਖਜਾਨਾ) ਸੂਰਜ ਪ੍ਰਕਾਸ਼ ਗ੍ਰੰਥ ਹੈ ਜੋ ਭਾਈ: ਸੰਤੋਖ ਸਿੰਘ ਜੀ ਦੀ ਅਨੂਪਮ (ਦੱਸ ਗੁਰੂ ਸਾਹਿਬਾਨ ਬਾਰੇ) ਰਚਨਾ ਹੈ। ਜਿਸ ਵਿਚੋਂ ਅਸੀਂ ਕਾਫੀ ਕੁਛ ਕਾਵਿ ਕਲਾ ਬਾਰੇ ਸਿੱਖ-ਸਿਖਾ ਸਕਦੇ ਹਾਂ।

੪. ਭਾ: ਗੁਰਦਾਸ ਜੀ ਦੀਆਂ ਵਾਰਾਂ 'ਪੰਜਾਬੀ' ਭਾ: ਨੰਦ ਲਾਲ ਜੀ ਦੀਆਂ ਗਜਲਾਂ ਤੋਂ ਅਸੀਂ ਫਾਰਸੀ ਦੀ ਕਾਵਿ ਕਲਾ ਦਾ ਲੁਤਫ ਉਠਾ ਸਕਦੇ ਹਾਂ।

ਦਸਮ ਗੁਰੂ ਜੀ ਨੇ ਆਪਣੀ ਕਾਵਿ ਕਲਾ ਵਿਚ ਹਿੰਦੀ ਪੰਜਾਬੀ ਸੰਸਕ੍ਰਿਤ ਫਾਰਸੀ ਦੇ ਕਈ ਉਦਾਹਰਣ ਰੂਪ ਦਿਖਾਏ ਹਨ। ਚੰਡੀ ਦੀ ਵਾਰ ਦੀ ਰਚਨਾ ਗੁਰੂ ਜੀ ਨੇ ਠੇਠ ਪੰਜਾਬੀ ਵਿਚ ਕੀਤੀ ਹੈ। ਚੰਡੀ ਚਰਿਤ੍ਰ ਵਿਖੇ ਹਿੰਦੀ ਫਾਰਸੀ ਦੀ ਭਰਮਾਰ ਮਿਲਦੀ ਹੈ। ਕਾਲਯਮਨ ਦਾ ਕ੍ਰਿਸ਼ਨ ਯੁੱਧ ਵਿਚ ਇਕ ਫਾਰਸੀ ਦੇ ਛੰਦ ਦੀ ਰਚਨਾ ਹੈ।

ਉਦਾਹਰਣ ਹੈ:

*ਜੰਗ ਦਰਾਇਦ ਕਾਲਜਮੈਨ ਬਗੋਇਦਕੀ ਮਨੇ ਫੌਜ ਕੋਸ਼ਾਹੈਮ।*<br>
*ਬਾਮਨ ਜੰਗ ਬੁਗੋ ਕੁਨ ਬਿਯਾ ਹਰਗਿਜ ਦਿਲ ਮੋ ਨ ਜਰਾਕੁਨ ਵਾਹੰਮ।*<br>
*ਰੋਜ ਮਯਾਂ ਦੁਨੀਆਂ ਆਫਤਾਬ ਸਿਯਾਮ ਸ਼ਬੇ ਅਦਲੀ ਸਬ ਸ਼ਾਹੰਮ।*<br>
*ਕਾਨ੍ਹ ਗੁਰੇਜੀ ਮਕੁਨਤ ਬਿਆ ਖੁਸ਼ ਮਾਤ ਕੋ ਨੇਮ ਜੋ ਜੰਗ ਗੁਵਾਹੰਮ।।(੧੯੧੭)*

ਏਸੇ ਤਰ੍ਹਾਂ ਦਸਮ ਗ੍ਰੰਥ ਦੇ ਆਖਰੀ ਜਫਰਨਾਮਾਂ ਫਾਰਸੀ ਦੀ ਨਰੋਲ ਰਚਨਾ ਹੈ, ਭਾਵ ਕੀ ਦਸਮ ਗ੍ਰੰਥ ਇਕ ਅਧਿਭੁਤ ਗ੍ਰੰਥ ਹੈ ਜੋ ਸਾਰੇ ਗ੍ਰੰਥਾਂ ਵਿਚੋਂ ਸਿਰੋਮਣੀ ਗ੍ਰੰਥ ਹੈ, ਜੋ ਕਾਵਿ ਕਲਾ ਨਾਲ ਭਰਪੂਰ ਹੈ।

ਕਾਵਿ ਕਲਾ ਦੇ ਰਸੀਆਂ ਲਈ ਹੇਠ ਅਸੀਂ ਮਹਾਨ ਵਿਦਵਾਨਾਂ ਦੇ ਵਿਚਾਰਾਂ ਚੋਂ ਕੁਛ ਉਦਾਹਰਣ ਦ੍ਰਸੌਦੇ ਹਾਂ, ਜੋ ਕਾਵਿ ਕਲਾ ਦੇ ਰਚਣ ਕਾਲ ਕਵੀ ਜਨ ਕਾਵਿ ਦੇ ਗੁਣ ਦੋਸ, ਦਾ ਖਾਸ ਧਿਆਨ ਰਖਣਗੇ। ਸਭ ਤੋਂ ਪਹਿਲਾਂ ਗੁਰਬਾਣੀ ਵਿਚੋ ਨੌਆਂ ਰਸਾਂ ਦਾ ਵਰਨਣ ਕਰਦੇ ਹਾਂ। "ਰਸ" ਦਾ ਭਾਵ ਸ੍ਵਾਦ -ਨਚੋੜ ਹੈ। ਜਿਸ ਦੁਆਰਾ ਕਾਵ ਰਚਨਾ ਦਾ ਗੁਣ ਉਭਰ ਕੇ ਸਾਹਮਣੇ ਦਿਸ ਪੈਂਦਾ ਹੈ। ਵਿਦਵਾਨਾਂ ਨੇ ਕਾਵਿ ਦੇ ਨੌਂ ਰਸ ਮੰਨੇ ਹਨ। ਜਿਸ ਨੂੰ ਕਵਿ ਰਸਕ ਪ੍ਰਿਯਾ ਨੇ ਐਸੇ ਕਥਨ ਕੀਤਾ ਹੈ:-

*ਪ੍ਰਿਥਮੈ, ਸ਼ਿੰਗਾਰ ਸੁ ਹਾਸਰਸ ਕਰੁਣਾ ਰੌਦ੍ਰ ਸੁ ਬੀਰ॥*

*ਭਯ, ਬੀਭਤਸ ਬਖਾਨੀਐ, ਅਧਿਭੁਤ ਸ਼ਾਂਤ ਸੁ ਧੀਰ॥*

ਗੁਰੂ ਬਾਣੀ ਵਿਚੋ:

੧. ਸ਼ਿੰਗਾਰ-ਰੂਪ-

*ਸਖੀ: ਕਾਜਲ ਹਾਰ ਤੰਬੋਲ ਸਭੈ ਕਿਛ ਸਾਜਿਆ॥*

*ਸੋਲਹਾਂ ਕੀਏ ਸੰਗਾਰ ਕਿ ਅੰਜਨ ਪਾਜਿਆ॥ (ਢੁਨਹੇ ਮ:੫)*

੨. ਹਾਸਰਸ ਰੂਪ-

*ਮੋਰ ਮੋਰ ਧਰ ਅਧਿਕੋ ਲਾਭ ਕਰ,*

*ਪੇਖਤ ਹੀ ਜਮਰਾਓ ਹਸੈ॥( ਕਬੀਰ)*

੩. ਕਰੁਣਾ ਰਸ ਰੂਪ-

*ਜਿਨ ਸਿਰ ਸੋਹਨ ਪੱਟੀਆਂ ਮਾਂਗੀ ਪਾਏ ਸੰਧੂਰ॥*

*ਸੇ ਸਿਰ ਕਾਤੀ ਮੁੰਨੀਅਨ ਗਲ ਵਿਚ ਆਵੈ ਧੂੜ॥, (ਆਸਾ ਮ: ੧)*

ਅਤੇ

*ਦੇਹੁਰੀ ਬੈਠੀ ਮਾਤਾ ਰੋਵੈ ਖਟੀਆ ਲੈ ਗਏ ਭਾਈ॥*

*ਲਟ ਛਟਕਾਏ ਤ੍ਰਿਆ ਰੋਵੈ ਹੰਸ ਇਕੇਲਾ ਜਾਈ॥ (ਆਸਾ ਕਬੀਰ)*

੪. ਰੌਦ੍ਰ ਰਸ ਰੂਪ-

*ਜੇ ਤੁਧ ਭਾਵਹਿ ਤੇਗ ਵਗਾਵਹਿ ਸਿਰ ਮੁੰਡੀ ਕਟ ਜਾਵਹਿ॥ (ਮ: ੧ ਵਾਰ ਮਾਝ)*

੫. ਬੀਰ ਰਸ ਰੂਪ–

*ਰਣ ਦੇਖ ਸੂਰੇ ਚਿੱਤ ਉਲਾਸ।। (ਬਸੰਤ ਮ:੫)*

*ਗਗਨ ਦਮਾਮਾਂ ਬਾਜਿਓ ਪਰਿਓ ਨਿਸਾਨੈ ਘਾਓ।।*
*ਖੇਤ ਜੁ ਮਾਂਡਿਓ ਸੂਰਮਾਂ ਅਬ ਜੂਝਨ ਕੋ ਦਾਓ।।*
*ਸੂਰਾ ਸੋ ਪਹਿਚਾਨੀਐ ਜੋ ਲਰੈ ਦੀਨ ਕੇ ਹੇਤ।।*
*ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤ।। (ਮਾਰੂ ਕਬੀਰ)*

੬. ਭਿਆਨਕ ਰਸ ਰੂਪ–

*ਲਟ ਛੂਟੀ ਵਰਤੇ ਵਿਕਰਾਲ।। (ਭੈਰਉਂ ਅ.ਪ੍ਰ.ਕਬੀਰ)*

੭. ਬੀਭਤਸ ਰੂਪ–

*ਵਿਸਟਾ ਅਸਤ ਰਕਤ ਪਰੇਟੇ ਚਾਂਮ।। (ਅ.ਪ.ਮ:੫)*

੮. ਔਧਭੁਤ ਰਸ ਰੂਪ–

*ਇਕ ਬਿਨਸੈ ਇਕ ਅਸਥਿਰ ਮਾਨੈ ਅਚਰਜ ਲਖਿਓ ਨ ਜਾਈ।। (ਗਉੜੀ ਮ:੯)*

੯. ਸਾਂਤ ਰਸ ਰੂਪ–

*ਕਹਾ ਮਨ ਬਿਖਿਆ ਸਿਉ ਲਪਟਾਹੀ।।*
*ਯਾ ਜਗ ਮਹਿ ਕੋਊ ਰਹਿਨ ਨਾ ਪਾਵਹਿ ਇਕ ਆਵਹਿ ਇਕ ਜਾਹੀ।।*
*ਕਾ ਕੋ ਤਨ ਧਨ ਸੰਪਤ ਕਾਕੀ ਕਾ ਸਿਉਂ ਨੇਹ ਲਗਾਹੀ।।*
*ਜੋ ਦੀਸੈ ਸੁ ਸਗਲ ਬਿਨਾਸੈ ਜਿਉਂ ਬਾਦਰ ਕੀ ਛਾਹੀ।। (ਸਾਰੰਗ ਮ:੯)*

ਏਥੇ ਕੁਛ ਉਦਾਹਰਣ ਰਸਾਂ ਦੇ ਦਸਮ ਗ੍ਰੰਥ ਅਤੇ ਸੂਰਜ ਪ੍ਰਕਾਸ਼ ਵਿਚੋਂ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ:

੧. ਸ਼ੰਗਾਰ ਰਸ ਸੂਰਜ ਪ੍ਰਕਾਸ਼ ਚੋਂ:

**ਤ੍ਰਿਭੰਗੀ ਛੰਦ**

*ਚੰ ਚਟ ਪਟ ਨਾਰੀ ਲੇਤ ਭਵਾਰੀ ਛਮ ਛਮ ਕਾਰੀਛਬ ਧਰਨੀ।।*
*ਸੰ ਸਟ ਪਟ ਬੈਠਿਤ ਭੁਜਾ ਅਮੈਠਿਤ ਤਾਲ ਇਕੈਠਿਤ ਮਨਹਰਨੀ।।*
*ਲੰ ਲਟ ਪਟ ਫੈਲੀ ਰੂਪ ਨਵੇਲੀ ਗਤਿ ਅਲਬੇਲੀ ਸੁਠ ਐਂਗਾ।।*
*ਠੁੰ ਠੁੰਮ ਠੁੰਮਕੀ ਝੁਕ ਝੁਕ ਝੁਮਕੀ ਦੁਮ ਦੁਮ ਦੁਮਕੀ ਮਰਦੰਗਾ।।*
*ਲੰ ਲਟ ਸੁਟ ਲਟਕੀ ਚਿਕਨਤ ਚਟਕੀ ਬਨੀ ਸਰਕੀ ਬਿਸ਼ਅਰ ਤ੍ਰੰ।।*
*ਬੰ ਬਿਧ ਜਿਓ ਨਟਕੀ ਸਾਰਤ ਪਟਕੀ ਕਰ ਵਰ ਮਟਕੀ ਸਿਰਧਰ ਤ੍ਰੰ।।*

ਕੈ ਕਿੰਕਨ ਕਟਕੀ ਤਟ ਵਧਿ ਥਟਕੀ ਸਭ ਮਤ ਝਟਕੀ ਚਿੱਤ੍ਰ ਲਿਖੇ॥
ਸ੍ਰੀ ਸੁਧਿ ਨਹਿ ਘਟ ਕੀ ਸਭਾ ਸੁ ਠਟਕੀ ਦ੍ਰਿਸਟਹਿ ਅਟਕੀ ਨ੍ਰਿਤ ਵਿਖੇ॥

੨. ਹਾਸ ਰਸ (ਸੂ.ਪ੍ਰ.)

ਇਕ ਬੁੱਢੀ ਮਾਈ ਪੜੋਸਨ ਨੂੰ ਬਾਲਕ ਉਮਰ ਵਿਚ ਦਸਮੇਸ਼ ਜੀ ਨੇ ਹਾਸੀ ਕਰਨੀ ਭਾਵ ਖਿਡੌਣਾ:-

ਏਕ ਬ੍ਰਿਧਾ ਘਰ ਪਾਸ ਪੜੋਸਨ ਜਾਏ ਖਿਡਾਵਤ ਹੈ ਘਰ ਮਾਹੀ।
ਆਖ ਬਚਾਇ ਉਚਾਇ ਲਿਜਾਵਤ, ਕਾਂਤਨੀ ਤੂਲਰ ਸੂਤ ਜਿ ਪਾਹੀਂ।
ਸੁ ਅਵਿਲੋਕਸੁ ਕੋਪ ਉਠੈ ਗਹਿ, ਛੂਛਕ ਹਾਥ ਪਰੈ ਪਿਛਵਾਹੀ।
ਆਏ ਸੁਮੀਪ ਖਲਾਇ ਚਲੇ ਤਬ, ਜਿਯੋ ਮਿਲਕੇ ਨਹਿ ਛੁਵਨ ਪਾਵੈ।
ਦੂਰ ਨ ਜਾਤ ਨਜੀਕ ਰਹੈ, ਇਮ ਜਾਨਤਿ ਗਹਿ ਲੇਉ ਪਲਾਵੈ।
ਨੂਪਰ ਕਿੰਕਨੀ, ਕੰਕਨ, ਕੰਚਨ, ਭੂਖਨ ਏ ਸਭ ਨਾਦ ਉਠਾਵੈ।
ਧਾਇ ਇਤੈ ਉਤਿ ਜਾਇ ਜਿਤੈ ਕਿਤੁ,ਤਾਹਿ ਗਤਾ ਗਤਿ ਧਾਰਿ ਭਰਮਾਵੈ॥

ਬ੍ਰਿਧਾ ਕਹਿੰਦੀ ਹੈ:-

ਅਬਿ ਜਾਇ ਕਹਾਂ, ਗਹਿਕੇ ਤੁਮ ਕੋ, ਤਵ ਮਾਤ ਕੇ ਪਾਸ ਮੈ ਦੇਉ ਗਹਾਈ।
ਛੂਛਕ ਦੇ ਅਪਨੇ ਕਰਕੀ ਹਤਿਵਾਉ ਭਲੇ ਸਭ ਬਾਤ ਸੁਨਾਈ।
ਰੇ ਸੁਨ ਗੋਬਿੰਦ! ਜਾਹੁ ਅਬੈ ਟਰੁ ਮੋਹਿ ਸਰਮ ਕਰੇ ਅਕੁਲਾਈ।
ਹਾਥ ਤੇ ਡਾਰ ਓਤਾਵਲ ਦੇਵਹੁ ਨਾਹ ਤਾ ਮੈਂ ਕਹਿ ਹਉ ਘਰ ਜਾਈ।
ਤਾਹਿ ਖਿਡਾਹ ਭਜਾਇ ਸੁਮਾਵਹਿ ਫੇਰ ਬਖੇਰਤ ਸੂਤਰਪੂਣੀ।
ਬੀਨਤ ਸੁ ਤਬ ਜਾਇ ਮਿਲੇ ਜਿਹਿ , ਬਾਲਕ ਬ੍ਰਿੰਦਨ ਖੇਲ ਸਲੂਣੀ।
ਸੂਤਰ ਤਾਰ ਜੁਥਾ ਬਿਗਰੇ ਤਿਮ ਹਾਥ ਧਰੇ ਹੁਇ ਕੋਪ ਤਿਓਣੀ।
ਸ੍ਰੀ ਗੁਜਰੀ ਢਿਗ ਤੀਰ ਦਿਖਾਵਤਿ, ਬਾਤ ਬਨਾਇ ਸੁਨਾਵਤ ਦੂਣੀ॥੨੦॥

੩. ਬੀਰ ਰਸ (ਸੂਰਜ ਪ੍ਰਕਾਸ਼)

ਏਥੇ ਕਵੀ ਜੀ ਨੇ ਗੁਰੂ ਹਰਿਗੋਬਿੰਦ ਜੀ ਦਾ ਕਾਲੇ ਖਾਨ ਨਾਲ ਦੁੰਦ ਯੁੱਧ ਦਾ ਵਰਨਣ ਕੀਤਾ ਹੈ।

ਆਇ ਪਰਿਓ ਕਰਿ ਖੜਗ ਪ੍ਰਹਾਰ, ਕਾਲੇ ਖਾਨ ਮਹਾਂ ਬਲ ਧਾਰ॥
ਸ੍ਰੀ ਹਰਿ ਗੋਬਿੰਦ ਢਾਲ ਸੰਭਾਲ ਰੋਕ ਵਾਰ ਕੋ ਮਾਰੀ ਭਾਲ॥੩੨॥
ਬਲ ਤੇ ਹਨੀ ਗਿਰਨ ਲਗ ਪਾਛੈ ਕਰਾ ਚੋਲ ਬਾਹਿਓ ਤਬ ਆਛੈ॥
ਬੇਹਬਲ ਤੇ ਨ ਬਚਿਯੋ ਗਯੋ ਲਗਯੋ ਸੀਸ ਚੀਰਨ ਬਪ ਭਯੋ॥੩੩॥
ਏਕੈ ਆਂਖ ਏਕ ਹੀ ਸ੍ਰੋਨ ਇਕ ਕਰ ਇਕ ਪਗ ਖੰਡ ਸੁ ਦੈਨ॥

ਅਰਧੋ ਅਰਧ ਸੁ ਚੀਰਨ ਕਰਤੀ, ਪੁਨ ਤਰਵਾਰ ਬਰੀ ਕੁਛ ਧਰਤੀ।।੩੪।।
ਹੋਇ ਜੁਗ ਖੰਡ ਪਰੇ ਤਰਵੰਤੇ, ਗਯੋ ਭਿਸਤ ਕੋ ਭਾ ਸੁਖਵੰਤੇ।।

੪. ਰੌਦ੍ਰ ਰਸ. (ਸੂ.ਪ੍ਰ.)

ਜਿਸ ਜੁਧ ਭੂਮੀ ਵਿਚ ਦੁਸ਼ਮਣ ਨਾਲ ਕਟਾ ਵਢ ਤਥਾ ਲਹੂ ਮਿਝ ਮਾਰਲੋ ਵੜਲੋ ਦਾ ਕੁਲਾਹਲ ਹੋਵੇ ਓਥੇ ਰੌਦ੍ਰ ਰਸ ਹੈ।

ਜੋਥਾ: ਨਵਨਾਮਕ ਛੰਦ:

ਇਮ ਸੁਤਿ ਸੁਨਿ ਸੁਨਿ ਧ੍ਰਿਤ ਧਰਿ ਪੁਨ ਪੁਨ।
ਗੁਲ ਕਨ ਹਨਿ ਹਨਿ। ਹਤਿ ਹਤਿ ਭਨਿ ਭਨਿ।੪੫।
ਖਰ ਖਗ ਕਟਿ ਕਟਿ ਧਰਿ ਪਰਿ ਲਟਿ ਲਟਿ।
ਝਟ ਕਰ ਸਟ ਪਟ। ਭਿਤ ਲਗ ਭਟ ਪਟ।੪੬।
ਉਮੰਡ ਉਮੰਡ ਭਟ। ਘੁਮੰਡ ਘੁਮੰਡ ਘਟ।
ਬਰਖਤ ਸਰ ਖਰ। ਪਰਖਤਿ ਨਰ ਬਰ।੪੭।

੫. ਭਿਆਨਕ ਰਸ (ਹੈਰਾਨੀ)

ਰਣ ਭੂਮੀ ਵਿਖੇ ਸੁਰਮਿਆਂ ਦੀ ਕਟਾ ਵੱਢ ਨਾਲ ਹੋਈ ਬੁਰੀ ਦਸ਼ਾ ਦੇਖ ਘਿਰਣਾ ਅਤੇ ਹੈਰਾਨੀ ਉਤਪਨ ਹੋਣੀ ਭਿਆਨਕ ਰਸ ਕਹੌਂਦਾ ਹੈ।

ਉਦਾਹਰਣ ਚੰਡੀ ਚਰਿਤ੍ਰ (੧)

ਸੁੰਭ ਨਿਸੁੰਭ ਹਨਿਯੋ ਸੁਨਕੈ ਬਰ ਬੀਰਨ ਕੇ ਚਿਤ ਛੋਭ ਸਮਾਯੋ।
ਸਾਜ ਚਲਿਯੋ ਗਜ ਬਾਜ ਸੁਮੋਜਕੈ ਦਾਨਵ ਪੁੰਜ ਲੀਏ ਰਣ ਆਇਓ।
ਭੂਮ ਭਿਆਨਕ ਲੋਥ ਪਰੀ ਲਖ ਸ੍ਰੋਣ ਸਮੂਹ ਮਹਾਂ ਬਿਸਮਾਯੋ।
ਮਾਨਹੁ ਸਾਰਸੁਤੀ ਉਮਡੀ ਜਲ ਸਾਗਰ ਕੋ ਗਹਿਬੇ ਕੋ ਧਾਇਯੋ।
ਦਸਮ ਗ੍ਰੰਥ ਚੰਡੀ (੧)

੬. ਭੇਯ ਭੀਰ ਰਸ (ਡਰੁ)

ਬਾਜਤ ਡੰਕ ਸੁਨੀ ਧਨਿ ਕਾਨ ਸੁ ਸ਼ੰਕ ਪਰਿੰਦ੍ਰ ਮੁੰਦਤਿ ਪਓਰੇ।।
ਸੂਰਮੇ ਦੇਖੀ ਰਹੀ ਦੁੱਤ ਨਾਹਿਨ ਯੁੱਧ ਕੋ ਦੈਂਤ ਭਏ ਇਕ ਠਉਰੇ।।
ਕਾਂਪ ਸਮੁੰਦਰ ਉਠੇ ਸਗਰੇ ਬਹੁ ਭਾਰ ਭਈ ਧਰਨੀ ਗਤ ਅਓਰੇ।।
ਮੇਰ ਹਲਿਯੋ ਦਹਿਲਿਯੋ ਸੁਰ ਲੋਕ ਜਬੈ ਦਲ ਸੁੰਭ ਨਿਸੁੰਭਕੇ ਦਓਰੇ।।
ਦਸਮ ਗ੍ਰੰਥ-ਚੰਡੀ (੮)

੭. ਬੀਭਤਸ ਰਸ (ਸੂਰਜ ਪ੍ਰਕਾਸ਼):-

ਜਿਸ ਤੇ ਮਨੁਖ ਦੇ ਮਨ ਵਿਚ ਘਿਰਣਾ (ਗਿਲਾਨੀ) ਹੋ ਆਵੈ ਉਸ ਰਚਨਾ ਨੂੰ

ਵਿਦਵਾਨਾਂ ਨੇ ਬੀਭਤਸ ਰਸ ਮੰਨਿਆ ਹੈ।

ਉਦਾਹਰਣ:-

*ਭੋ ਨ੍ਰਿੱਪ ਤੀਯਮੈ ਕੋ ਵੱਥ ਨੀਕੀ ਜਿਸ ਅਵਲੋਕ ਪ੍ਰੀਤ ਹੁਵੈ ਜੀਕੀ।*
*ਜੋ ਲੋਚਨ ਕਹਿ ਕੰਮਲ ਸਮਾਨਾ ਗੀਡ ਬਹਿਰ ਜਿਹ ਪਿਖਤ ਗਿਲਾਨਾ।*
*ਫੇਰ ਬਿਲੋਕਹ ਜੋ ਤਨ ਮਾਹੀ ਮਿਭ ਨੀਰ ਬਿਨ ਔਰ ਸੁ ਨਾਹੀ।*
*ਅਪਰ ਅੰਗ ਤਿਨ ਰੀਤ ਸੁਨੀਜੈ, ਚੰਦ ਸਰਸ ਸੋ ਬਦਨ ਕਹਿਜੈ।*
*ਚਰਬੀ ਰਕਤ ਲਪਟਿਓ ਚਾਮਾਂ, ਗੌਰ ਰੰਗ ਪਿਖਯਤ ਅਭਿਰਾਮਾਂ।*
*ਇਨ ਬਸਤਨ ਬਿਨ ਹੋਇ ਨ ਆਨਾ, ਜਿਨਹਿ ਬਲੋਕਹਿ ਆਏ ਗਿਲਾਨਾ।*
*ਪੁਨ ਜੋ ਦਾਂਤ ਕਹਿ ਕਲੀ ਸਮਾਨੇ, ਮਾਸ ਬਿਨਾ ਲ਼ੇਹੁ ਹਾੜ ਪਛਾਨੈ।੩੫।*
*ਮੁੱਖ ਤੇ ਟੂਟ ਜਾਏ ਜੋ ਸੋਊ, ਚਾਹਤ ਹਾਥ ਨ ਛੁਆਵਨ ਕੋਊ।*
*ਇਸੀ ਪ੍ਰਕਾਰ ਦੇਹ ਲਖ ਸਾਰੀ, ਹਾਡ ਮਾਸ ਹੈ ਰਕਤ ਮਝਾਰੀ।੩੬।*
*ਬਿਸਟਾ ਮੂਤਰ ਯੁਕਤ ਦੁਰਗੰਧੇ ਕਿਹ ਕੋ ਪਿਖ ਲੁਭਾਇ ਮਤਿ ਅੰਧੇ।*
*ਮੁਖ ਮਹਿ ਥੂਕ ਸੀਂਢ ਬਹਿ ਨਾਸਾਂ, ਊਪਰ ਚਰਮ ਬਾਲ ਹੈ ਰਾਸਾਂ।੩੭।*
*ਹੇ ਨ੍ਰਿੱਪ! ਇਸ ਪ੍ਰਕਾਰ ਉਰਧਾਰਹੁ, ਵਸਤੁ ਕੌਨਸੀ ਭਲੀ ਵਚਾਰਹੁ।*
*ਮਹਾ ਦੁਰਗੰਧ ਮੇਦਨੀ ਸੋਊ, ਅਹੈ ਨਾਰ ਕੀ ਪ੍ਰੀਤਹਿ ਜੋਊ।੩੮।*

*ਹੋਰ- ਥਾਯੀ ਜਸਾ ਗਿਲਾਨ ਹੈ ਸੋ ਬੀਭਤਸ ਗਨਾਵ।*
*ਪੀਵ, ਮੇਦ, ਮਜਾ, ਰੁਧਰ, ਦੁਰਗੰਧਾਦਿ ਵਿਭਾਗ।*
*ਨਾਕ ਮੂੰਦ ਸੋ ਕੰਪ ਤਨ, ਰੋਮ ਉਠਵ ਅਨੁਭਾਵ।*
*ਮੋਹ ਅਸੂਯਾ ਮੂਰਛਾਦਿਕ ਸੰਚਾਰੀ ਭਾਵ।। (ਜਗਤ ਵਿਨੋਦੇ)*

੮. ਵਾ ਕਰੁਣਾ ਰਸ (ਸੂ:ਪ੍ਰ:)

*ਜਿਸ ਰਚਨਾ ਵਿਖੇ ਸ਼ੋਕ ਮਈ ਵਿਆਖਿਆ ਕੀ ਗਈ ਹੋਵੈ ਸੋ ਕਰਣਾ ਰਸ ਹੈ।*
*ਜਿਹ ਕਿਹ ਬਿਧਵਾ ਗਨ ਤੁਰਕਾਨੀ, ਸਿਰ ਮੁਖ ਪੀਟਤ ਦੁਖੀ ਮਹਾਨੀ।*
*ਉਤ ਕਾਬਲ ਅਰ ਦਿਲੀ ਦੇਸ਼, ਚਾਕਰ ਗਾਮਨ ਨਗਰ ਵਸੇਸ਼।੩੭।*
*ਸ਼ੋਕ੍ਰ ਬਾਸ ਕਰ ਬੀਚ ਤੁਰਕਾਨੇ, ਭ੍ਰਾਤ ਪਿਤਾਦਿ ਬੰਧ ਜਿਨ ਹਾਨੇ।*
*ਕਿਸਕੇ ਪੁੱਤ੍ਰ ਭਤੀਜਾ ਕਾਹੇ, ਭਏ ਸੰਘਾਰਣ ਸੰਘਰ ਮਾਂਹੇ।*
*ਜਹਾ ਕਹਾਂ ਤੁਰਕਨ ਕੇ ਓਕ, ਕੀਨ ਅਖਾਰੇ ਕੰਜਰ ਸ਼ੋਕ।੩੯।*
*ਨਾਇਦ ਦੇਤ ਤਲੀਮਨ ਨਾਚਤਿ, ਹੈ ਹੈ ਓਹੁ ਓਹੁ ਗਾਇਬੋ ਮਾਚਤਿ।*
*ਸਿਰ ਮੁਖ ਕੋ ਪੀਟਤ ਇਕ ਬਾਰੀ, ਉਠਹਿ ਤਾਲ ਜਨੁ ਮਿਲ ਮਿਲ ਨਾਰੀ।੪੦।*
*ਔਰ-ਹੈ ਹੈ ਕਰਕੇ ਓਹੁ ਕਰੇਨ।। ਗੱਲ੍ਹਾ ਪਿੱਟਨ ਸਿਰ ਖੋਹੇਨ।।*
*ਨਾਮ ਲੈਤ ਅਰ ਕਰਨ ਸੁਨਾਇ।। ਨਾਨਕ ਤਿਨ ਬਲਹਾਰੇ ਜਾਇ।।*
*(ਸਲੋਕ ਵਾਰਾਂ ਤੇ ਵਧੀਕ ਮ: ੧)*

# ਚੀਨੀ ਵਾਲੇ ਗੁਰੂ ਰਾਮ ਸਿੰਘ ਜੀ ਦਾ ਸੁਪਨ ਸੰਦੇਸ਼

*ਇਹ ਕਵਿਤਾ ਮੈ ਪਹਿਲੀ ਜੂਨ ੧੯੫੪ ਨੂੰ ਨੈਰੋਬੀ ਵਿਖੇ ਲਿਖੀ ਤੇ ਸਤਿਜੁਗ ਦੇ ਅੰਕ ਵਿਚ ਛਪ ਚੁਕੀ ਹੈ। ਹੁਣ ਇਸ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਿਮ੍ਰਤੀ ਅੰਕ ਵਿਚ ਬਤੌਰ ਯਾਦਗਾਰ ਛਾਪ ਰਹੇ ਹਾਂ-*

*ਸੰਪਾਦਿਕ "ਕੰਵਲ"*

ਸੁਪਨੇ ਦੇ ਵਿਚ ਦੇਖਿਆ ਮੈਂ ਅਜ, ਸਤਿਗੁਰ ਚੀਨੀ ਵਾਲਾ।।
ਪੈਰੀ ਪਊਏ ਤੇੜ ਕਛੈਹਿਰਾ ਉਤੇ ਕੰਬਲ ਕਾਲਾ।।
ਹੱਥ ਵਿਚ ਗੜਥਾ ਗੁਟਕਾ ਲਟਕੇ ਗਲ ਵਿਚ ਊਨੀ ਮਾਲਾ।
ਕੱਦ ਸਰੂ ਦਸਤਾਰਾ ਸਿਧਾ, ਅੱਧਿਭੁਤ ਰੂਪ ਨਿਰਾਲਾ।।੧।।

ਅੱਧਿਭੁਤ ਰੂਪ ਨਿਰਾਲਾ ਡਿੱਠਾ ਚਰਨੀ ਮਸਤਕ ਲਾਇਆ।।
ਰੋ ਰੋ ਅਰਜ ਕਰੀ ਗੁਰ ਅੱਗੇ, ਕਿਉਂ ਨਾਹੀਂ ਦਰਸ ਦਿਖਾਇਆ।।
ਸੰਗਤ ਹੋ ਬੇਹਾਲ ਪਰੀ ਦਰ ਤੇਰਾ ਰਾਹੁ ਤਕਾਇਆ।।
ਪਾਠ ਬਰਨੀਆਂ ਕਰ ਕਰਿ ਹਾਰੇ (ਤੂੰ) ਨਾ ਪ੍ਰੀਤਮ ਘਰ ਆਇਆ।।੨।।

ਸਤਿਗੁਰ ਪ੍ਰੇਮ ਮਸਤ ਹੋ ਬੋਲੇ, ਪਾਠ ਸ਼ੁੱਧ ਨਹੀਂ ਹੁੰਦੇ।।
ਰੂਪ ਦਿਖਾਵਾ ਬਹੁਤਾ ਹੋਵੇ ਨਾ ਪ੍ਰੇਮੀ ਰਸ ਗੁੰਦੇ।।
ਆਪੇ ਆਪਣੀ ਮਰਜੀ ਕਰਦੇ ਸਤਿਗੁਰ ਹੁੰਦੇ ਸੁੰਦੇ।।
ਜਿਨ ਪ੍ਰੇਮ ਕੀਆ ਤਿਨਹੀ ਪ੍ਰਭੁ ਪਾਇਆ ਬੇਦ ਕਤੇਬ ਕਹੰਦੇ।।੩

ਇਹ ਗਲ ਕਹਿਕੇ ਸਤਿਗੁਰੂ ਮੇਰੇ, ਖੇਲ ਹੋਰ ਦਿਖਲਾਇਆ।।
ਸਤਿਗੁਰੂ ਪ੍ਰਤਾਪ ਸਿੰਘ ਦਾ ਝੱਟ-ਪੱਟ ਰੂਪ ਬਣਾਇਆ।।
ਇਸਦੀ ਪੂਜਾ ਮੇਰਾ ਦਰਸ਼ਣ, ਇਹ ਕਹਿ ਮੁਖ ਲੁਕਾਇਆ।।
"ਕੰਵਲ" ਸੰਦੇਸਾ ਸਤਿਗੁਰ ਦਾ ਮੈਂ ਸਤਿਜੁਗ ਵਿਚ ਛਪਾਇਆ।।੪।।

# ਪ੍ਰੇਮ ਲਹਿਰਾਂ

*ਇਹ ਕਵਿਤਾ ਨੈਰੋਬੀ ਕੀਨੀਆਂ ਵਿਖੇ ੧੭ ਜੁਲਾਈ ੧੯੫੪ ਨੂੰ ਲਿਖੀ ਸੀ। ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਈਸਟ ਅਫਰੀਕਾ ਵਿਖੇ ਦੂਸਰੇ ਟੋਰੇ ੧੯੫੩ ਤੇ ਅੱਪੜੇ ਤੇ ਮੁੜਿ ਭਾਰਤ ਚਲੇ ਗਏ ਸਨ।*

*"ਕੰਵਲ"*

ਗੁਰ ਮਿਲਿਆ ਜਦ ਭੈਣੀ ਵਾਲਾ, ਓਹ ਦਿਨ ਚੜ੍ਹਿਆ ਕੇਹੜਾ ਨੀ।।
ਕਿਸ ਦਾ ਮੂੰਹ ਸੁਵੇਰੇ ਡਿੱਠਾ, ਐਥੋਂ ਵਸਿਆ ਮੇਹੁੜਾ ਨੀ।।
ਗੁਰ ਦੇ ਚਰਨ ਪਉਣ ਤੇ ਮੇਰਾ, ਸਜ ਗਿਆ ਖੰਡਰ ਵੇਹੜਾ ਨੀ।।
ਮੈ ਪਾਇਆ ਵਰੁ ਜਨਮ ਕਰਮ ਦਾ, ਗੁਰ ਅਬਿਨਾਸ਼ੀ ਜੇਹੜਾ ਨੀ।।੧।।

ਭਯੋ ਰੁਮਾਂਚ ਟੁੱਟੀਆਂ ਤਣੀਆਂ, ਜਦ ਪਰਸੇ ਗੁਰ ਚਰਨਨ ਨੀ।।
ਅੰਮ੍ਰਿਤ ਗੁੜ੍ਹਤੀ ਮੂਹ ਵਿਚ ਪਾਈ, ਲਗੀ ਸੀ ਜਦ ਮਰਨਨ ਨੀ।।
ਦੌੜ ਅਨੇਕਾਂ ਦੁੱਖੀ ਗਏ, ਜਦ ਢੱਠੀ ਸਤਿਗੁਰ ਸਰਨਨ ਨੀ।।
ਗੁਰ ਬੇਅੰਤ ਹਉਂ ਮਿੱਤ ਕਰ ਆਖਾਂ, ਵੇਦ ਨ ਸਾਕੇ ਵਰਨਨ ਨੀ।।੨।।

ਗੁਰ ਪ੍ਰਤਾਪ ਸਿੰਘ ਦੇਖਿਆ ਨੀ ਜਦ, ਹਿਰਦੈ ਵੇਧਿਕ ਹੋ ਗਈ ਮੈਂ।।
ਹਾਰ ਸ਼ੰਗਾਰ ਹੋਠਾਂ ਦੀ ਸੁਰਖੀ, ਕੱਜਲ ਰੋ ਰੋ ਧੋ ਗਈ ਮੈਂ।।
ਤੂੰ ਮੇਰਾ ਮੈਂ ਤੇਰੀ ਬਣ ਕੇ ਫਿਰ ਹੋ ਮਸਤਾਨੀ ਸੋ ਗਈ ਮੈਂ।।
ਹਾਕਾਂ ਮਾਰਾਂ ਪਗਲੀ ਬਣ ਬਣ, ਮਿਲਿਆਂ ਪ੍ਰੀਤਮ ਖੋ ਗਈ ਮੈਂ।।੩।।

ਜੋਗਣ ਹੋ ਗਈ ਦਰ ਤੇਰੇ ਦੀ ਮੰਗਾਂ ਖੈਰ ਸੁਵਾਲੀ ਹੋ।।
ਇਕ ਨਹੀ ਤੈਂ ਲੱਖਾਂ ਤਾਰੇ, ਗਊ ਗ਼ਰੀਬਾਂ ਪਾਲੀ ਹੋ।।
"ਕੰਵਲ" ਰਾਮ ਵਿਚ ਭੇਦ ਮਿਟਾਦੇ, ਪੁਸ਼ਪ ਬਾਗ ਦਾ ਮਾਲੀ ਹੋ।।
ਮੁੜਿ ਅਫਰੀਕਾ ਦਰਸ ਦਿਖਾ ਜਾ ਝਾਕੀ ਇਕ ਨਿਰਾਲੀ ਹੋ।।੪।।

# ਐ ਹਜ਼ੂਰ ਬਾਦਸ਼ਾਹ, ਮੁਰਸ਼ਦਿ ਕਾਮਿਲ, ਵਾ ਨੂਰ

*(ਸ੍ਰੀ ਮਾਨ ਸੰਤ ਤੇਜਾ ਸਿੰਘ ਜੀ 'ਕੰਵਲ' (ਨਵੀਂ ਦਿਲੀ))*

ਵਜੀਰ ਸਿੰਘ 'ਵਜੀਰ' ਥੇ, ਪੈਗੰਬਰੀ ਕੀ ਸ਼ਾਨ ਕੇ,
ਥੇ ਜਹਾਂ ਮੇਂ ਲਾਮਿਸਾਲ, ਹੱਕ ਕੀ ਹਕੀਕੀ ਆਨ ਕੇ।

ਜਬ ਜਵਾਂ ਹੋ ਸਤਿਗੁਰੂ, ਬੈਠੇ ਖੁਦਾਈ ਤਖਤ ਪਰ,
ਕਦਮੋ ਮੇਂ ਦਾਖਿਲ ਹੋ ਗਏ, ਰੂਹ ਬਾਤਨੀ ਨਿਰਮਾਨ ਕੇ।

ਰੂਹ ਉਨ ਕੀ ਇਸ਼ਕ ਕੇ, ਦਰਿਆ ਮੇਂ ਰੰਗਈਂ ਹੋ ਗਈ,
ਜਿਸਮ ਉਨ ਕਾ ਬਨ ਗਿਆ, ਮਿਸਲਿ ਖੁਦਾਈ ਸ਼ਾਨ ਕੇ।

ਥਾ ਪੁਰਾਨੇ ਜਨਮ ਕਾ, ਜੋ ਬੰਦਗੀ ਪੁਰ ਜ਼ੋਰ ਬਲ,
ਪਾ ਗਏ ਰੁਤਬਾ ਇਲਾਹੀ, ਹੋ ਗਏ ਨਿਗ੍ਹਾ ਥਾਨ ਕੇ।

ਕਦਮ ਬੋਸੀ ਐਸੀ ਕੀ, ਫਿਰ ਸਰ ਉਠਾਇਆ ਹੀ ਨਹੀਂ
ਹੋ ਗਏ ਖੁਸ਼ ਬੰਦਾ ਪਰਵਰ, ਵਾਲੀਏ ਦੋ ਜਹਾਨ ਕੇ।

ਰਹਿਮਤ ਆ ਬਰਸੀ ਅਰਸ਼ ਸੇ, ਮਾਲਿਕ ਕੇ ਹਮਰਾਹ ਬਨ ਗਏ,
ਜ਼ਿੰਦਗੀ ਪੁਰ, ਲਬਾ ਲਬ ਥੇ ਨੇਕ, ਹੱਕ, ਈਮਾਨ ਕੇ।

ਜਿੰਦਗੀ ਸਾਰੀ ਲਿਖੇਂ ਤੋਂ, ਲਿਖੀ ਜਾਏ ਸਦ ਕਿਤਾਬ,
ਜਿਗਰ ਪਾਰੇ ਹੈਂ ਹਜਾਰੋਂ, ਨਾਯਾਬਿ ਹਰ ਦਾਸਤਾਨ ਕੇ।

ਐ ਹਜ਼ੂਰਿ ਬਾਦਸ਼ਾਹ ਮੁਰਸ਼ਦਿ ਕਾਮਲ, ਵਾ ਨੂਰ,
ਹੈਂ ਅਹਿਸਾਂਵੰਦ ਦੁਨੀਆਂ ਵਾਲੇ, ਤਿਰੇ ਕੀਏ ਅਹਿਸਾਨ ਕੇ।

ਖਾਦਿਮ ਜੁ ਤੇਰੇ ਸ਼ਹਿਨਸ਼ਾਹ ਤਾਰੀਫ ਉਨ ਕੀ ਕਿਆ ਬਿਆਂ,
ਨਜਰ ਹੀ ਅਕਸੀਰ ਕਰ ਗਈ, ਕੈਫ, ਹੁਸੀਈਂ ਬੁਸਤਾਨ ਕੇ।

ਰਾਤ ਦਿਨ ਤਾਜ਼ੀਮ ਸੇ ਮਕਬੂਲ, ਖਿਦਮਤ ਹਾਜਿਰੀ,
ਦੁਨੀਆਂ ਮੇਂ, ਰੋਸ਼ਨ, ਸਦਾਕਤ, ਹਰ ਬਸ਼ਰ ਕੀ ਜ਼ਬਾਨ ਕੇ।

ਕ੍ਰਿਪਾ ਸਿੰਘ ਥਾ ਲਾਂਗਰੀ ਵਾ ਰਤਨ ਸਿੰਘ ਭੀ ਖੂਬ ਥੇ,
ਸਿੰਘ ਮੁਹਕਮ ਸਿੰਘ, ਬਹਾਦਰ, ਜ਼ਾਫਰਾਂਆਂ ਗੁਲਿਸਤਾਨ ਕੇ।

ਔਰ ਨੂਰੋ ਨੂਰ ਸਿੰਘ ਲਾਖੋਂ, ਗੁਰੂ ਕੇ ਜਾਂਆਂ ਫਿਦਾਅ,
ਸਿਖ ਦੀਆ ਕੁਛ 'ਕੰਵਲ' ਨੇ, ਯਿਹ ਹਰਫ਼ ਹੈ ਅਨਜਾਨ ਕੇ।

ਮੇਹਰ ਥਾਂ ਹਰ ਬੱਸ਼ਰ ਪਰ ਸ੍ਰੀ ਸਤਿਗੁਰ ਪ੍ਰਤਾਪ ਸਿੰਘ,
ਕਾਇਮ ਜਬ ਤਕ ਹੈਂ ਜਹਾਂ, ਹੈਂ ਦੀਦਾਵਰ ਵੁਹ ਜਹਾਨ ਕੇ।

'ਭਾਈ ਜੀ-ਵਜ਼ੀਰ ਸਿੰਘ' ਨਾਮ ਚਮਕਾ ਚਾਂਦ ਸਮ,
ਬਨ ਗਏ ਵਰਕਿ-ਸਪਾਰੇ ਪੁਰਾਨ, ਔਰ ਕੁਰਾਨ ਕੇ।

ਮਸਤ, ਮਸਤਾਨੇ, ਦੀਵਾਨੇ, ਰਮੂਜ਼ ਕੋ ਹਮ ਸਮਝ ਲੇਂ,
ਉਨ ਕਾ ਭਗਵਨ ਹੋ ਗਿਆ, ਜੋ ਹੋ ਗਏ ਭਗਵਾਨ ਕੇ।

ਸਾਚੇ ਦਰ ਕੋ ਆਰਫਾਂ, ਹਰਗਿਜ਼ ਕਭੀ ਨਾਂ ਛੋੜਤੇ,
ਵਾਇਦੇ ਲਾਖੋਂ ਪੜੇਂ, ਰਾਹਿ ਮੰਜ਼ਿਲਿ ਉਲਝਾਨ ਕੇ।

ਬਾਰਹਾ, ਸ਼ਯੌਂਦੇ ਕੀਏ, ਮਹਿਰਮੇਂ ਇਸ਼ਕਿ ਖੁਦਾ,
ਲੁਤਫੇ ਲੱਜਤ ਮਿਲ ਗਈ, ਮਾਲਿਕ ਹੂਏ ਲਾ ਮਕਾਨ ਕੇ।

## "ਸੰਗਤ ਨੇ ਬੇਅੰਤਾਂ ਤਾਂਈ ਕੀਤੀ ਨਮਸਕਾਰ ਸੀ"

**ਪ੍ਰਿੰਸੀਪਲ ਬੇਅੰਤ ਕੌਰ "ਸ਼ਾਰਦਾ"**

**"ਕਬਿਤ"**

ਬਡ ਪ੍ਰਤਾਪੀ ਗੁਰੂ ਸੂਰਜ ਸਮਾਨ ਮਾਨੋ,
ਓਹਲਾ ਜਦ ਕੀਤਾ, ਤਦ ਹੋਇਆ ਅੰਧਕਾਰ ਸੀ।
ਲੱਖਾਂ ਤੇ ਕਰੋੜ ਤਾਰੇ ਚੰਨ ਬਾਝ ਸੋਭਦੇ ਨਹੀ
ਨਾਮਧਾਰੀ ਮੰਡਲ ਏਹ, ਰੁੰਨਾ ਚਾਰੇ ਚਾਰ ਸੀ।
ਰੱਖੀ ਮਰਯਾਦਾ, ਮੁਖ " ਪੰਥ ਦਿਆਂ ਆਗੂਆਂ ਨੇ "
ਵੱਡੇ ਯੁਵਕ "ਬੇਅੰਤ" ਤਾਂਈ ਕੀਤੀ ਨਮਸਕਾਰ ਸੀ।
ਬਾਲਕ ਮ੍ਰਿਦ, ਰਾਮ, ਹਰੀ, ਬਡ ਪ੍ਰਤਾਪੀ "ਕੰਵਲ"
ਇੱਕ ਦਿਹੀ ਸਰੂਪ ਵਿਚ ਪੰਜ ਏਹ ਦੀਦਾਰ ਸੀ।

੯. ਸ਼ਾਂਤ ਰਸ (ਸੂਰਜ ਪ੍ਰਕਾਸ਼)

ਸੰਸਾਰ ਦੀ ਮਾਇਆਵੀ ਰਚਨਾ ਨੂੰ ਮਿਥਿਆ ਸਮਝ ਈਸ਼ਵਰ ਭਗਤੀ ਚਿ ਲੀਨ ਹੋਣਾ ਸਾਂਤ ਰਸ ਕਹੌਂਦਾ ਹੈ।

ਉਦਾਹਰਣ:

*ਬਾਜੀਗਰ ਜੈਸੇ ਬਾਜੀ ਮਾਇਆ ਕੀ ਕਨਾਤ ਸਾਜੀ*
*ਪਾਜੀ ਕੁ ਅਪਾਜੀ ਲਖ ਤਾਸੋ ਬਿਰਮਾਯੋ ਹੈ।*
*ਸੁਪਨੇ ਪਦਾਰਥ ਸੁਆਰਥ ਮੈਂ ਰਚਿਯੋ ਸੰਚੈ*
*ਸੰਚ ਸੰਚ ਜਾਗੇ ਤੇ ਬਹੁਤ ਪਛਤਾਯੋ ਹੈ।*
*ਸਕਤ ਰਜ ਮ੍ਰਿੱਗ ਤ੍ਰਿਸਨਾ ਮੈਂ ਨੀਰ ਜੈਸੇ*
*ਰਜੁ ਮੈਂ ਸਰਪ ਆਦਿ ਅੰਤ ਹੂ ਨ ਪਾਯੋ ਹੈ।*
*ਕੂੜ ਹੈ ਰੈ ਕੂੜ ਮਨ ਮੂੜ੍ਹ ਲਗ ਨਾਮ ਰੂੜ,*
*ਸਾਚੇ ਕੋ ਬਨਾਯੋ ਤਾਂ ਤੇ ਸਾਚੇ ਕੋ ਸੁਹਾਯੋ ਹੈ।* ਇਤਿਆਦਿ

ਪੁਨਰੁਕਤੀ ਦੋਸ਼:-

ਜਿਸ ਕਾਵ ਰਚਨਾ ਵਿਖੇ ਇਕੋ ਅਰਥ ਰਖਦੇ ਸਬਦ ਦਾ ਦੋ ਵਾਰ ਕਥਨ ਕੀਤਾ ਜਾਵੇ ਉਸ ਰਚਨਾ ਨੂੰ ਵਿਦਵਾਨ ਪੁਨਰੁਕਤੀ ਦੋਸ਼ ਮੰਨਦੇ ਹਨ। ਅਤੇ ਜਿਸ ਕਾਵਿ ਰਚਨਾ ਵਿਖੇ ਅਲੰਕਾਰੀ ਚਮਤਕਾਰ ਨਾ ਹੋਵੇ ਉਸ ਵਿਚ ਹਾਸਰਸ ਤਾਂ ਬੇਸ਼ਕ ਹੈ ਪਰ ਕਾਵਿ ਅਲੰਕਾਰ ਹੀਨ ਹੁੰਦੀ ਹੈ।

ਉਦਾਹਰਣ:

੧. ਬਕਰਾ ਜੁ ਆਡੋਂ ਪਾਣੀ ਪੀਣ ਡੈਹ ਗਿਆ
ਨੰਦੀ ਦਾ ਚੁਬਾਦਾ ਝੋਂਗ ਵਾਂਗੂ ਵੈਹਿ ਗਿਆ।

ਅਤੇ ਕਈ ਦੇਹਾਤੀ ਕਥਨ ਵੀ ਹਾਸ ਰਸ ਵਿਚ ਹੁੰਦੇ ਹਨ ਪਰ ਅਲੰਕਾਰਾਂ ਦਾ ਖਿਆਲ ਨਹੀਂ ਹੁੰਦਾ।

੨. ਕਿਸੇ ਨ ਹਲ ਵਾਹੁੰਦੇ ਜਟ ਨੂੰ ਕਿਹਾ ਓਦੇ ਹਲ ਤਾਂ ਸਿੱਧਾ ਵਾਹਿ?
ਜਟ ਨੇ ਉਤਰ ਦਿਤਾ:- ਓਦੇ ਤੈਂਬੀ ਪਿਛਲੇ ਸਾਲ ਕੁੜੀ ਦਾ ਵਿਆਹ ਕੀਤਾ ਸੀ।

੩. ਪਾਰ ਦਰਿਆਓਂ ਊਠ ਚੁਗੇਂਦਾ ਮੈ ਜਾਣਿਆ ਮੁਰਗਾਈ, ਕੋਲ ਜਾਕੇ ਦੇਖਿਆ ਰੰਬੇ (ਖੁਰਪੇ) ਦੀ ਬਰੀ, (ਮੁਠ)। ਹੋਰ ਤੇਲੀ ਕਹਿੰਦਾ ਜੱਟ ਨੂੰ ਜਟਾ ਜਟਾ ਤੇਰੇ ਸਿਰ ਤੇ ਵੱਟਾ। ਜੱਟ ਕਹਿੰਦਾ:- ਤੇਲੀਆ ਤੇਰੇ ਸਿਰ ਤੇ ਕੋਹਲੂ। ਤੇਲੀ ਕਹਿੰਦਾ ਇਹ ਤਾਂ ਜੁੜਿਆ ਹੀ ਨਹੀਂ। ਜਟ ਕਹਿੰਦਾ ਜੁੜੇ ਨਾ ਜੁੜੇ (ਪਰ) ਭਾਰ ਹੇਠ ਆ ਕੇ ਤਾਂ ਮਰੇਂਗਾ।

ਇਤਿਆਦਿਕ ਪੇਂਡੂ ਲਕੋਕਤੀਆਂ ਹਾਸਰਸ ਵਿਚ, ਔਦੀਆਂ ਹਨ ਇਹ ਕੇਵਲ ਹੱਸਣ ਹਸੌਣ ਦਾ ਹੀ ਕੰਮ ਕਰਦੀਆਂ ਹਨ। ਹਾਸਰਸ ਬਹੁਤ ਉਤਮ ਰਸ ਹੈ। ਜੋ ਚਿੰਤਾ ਵਿਚ

ਦੀਆਂ ਬੰਦ-ਨਾੜੀਆਂ ਚੋ (ਖੂਨ ਦਾ ਰੁਕਣਾ) ਖੋਲ ਦੇਂਦਾ ਹੈ। ਪੁਰਖ ਦਾ ਅੰਦ੍ਰਲਾ ਭਾਗ ਹੱਸਣ ਨਾਲ ਕਈ ਬੀਮਾਰੀਆਂ ਵੀ ਹੱਟ ਜਾਂਦੀਆਂ ਹਨ, ਪਰ ਕਈ ਵਾਰ ਹੱਸੀ ਕਲਾ ਦਾ ਮੂਲ ਵੀ ਹੋ ਜਾਂਦੀ ਹੈ। ਜੈਸੇ:-

*ਕਾਹੂ ਕੋ ਹੱਸੀਐ ਨਹੀ ਹਾਂਸੀ ਕਲਾਹ ਕੋ ਮੂਲ।*
*ਹਾਂਸੀ ਹੀ ਤੇ ਹੈ ਭਏ ਕੁਲ ਪਾਂਡਵ ਨਿਰਮੂਲ।*

ਦਰਜੋਧਨ ਨੂੰ ਭੀਮ ਨੇ ਕਿਹਾ ਸੀ ਕਿ ਅੰਧ ਕੇ ਅੰਧ ਹੀ ਪੁਤ੍ਰ ਭੈਯੋ ਹੈ। ਇਸ ਹੱਸੀ ਤੋ ਰਾਜ ਗਰਕ ਹੋ ਗਏ ਸਨ।

ਕਾਣੇ ਨੂੰ ਕਾਣਾ ਕਹਿਣਾ ਉਸ ਨੂੰ ਚਿੜੌਣਾ (ਖਿਝੌਣਾ) ਹੁੰਦਾ ਹੈ ਪਰ ਮ: ਰੰਜੀਤ ਸਿੰਘ ਵੀ ਕਾਣਾ ਸੀ- ਉਸ ਨੂੰ ਵਿਦਵਾਨ ਕਵੀ ਨੇ। ਅਕਲ ਨਾਲ ਕਾਣਾ ਕਿਹਾ ਤਾਂ ਇਨਾਮ ਪਾਇਆ:-

ਜੈਸੇ:- *ਇਕੋ ਅੱਖ ਸੁਲੱਖਣੀ ਜਿਨ ਲੱਖਾਂ ਤਾਰੇ।*
*ਝੁਕ ਝੁਕ ਕਰਨ ਸਲਾਮਾਂ ਦੋ ਅੱਖਾਂ ਵਾਰੇ।*

"ਅਲੰਕਾਰ" ਸਦਾ ਅਰਥ ਭੂਸ਼ਣ (ਗਹਿਣਾ) ਹੈ। ਜੈਸੇ ਇਸਤ੍ਰੀ ਭਾਮੇ ਕਿਤਨੀ ਸੁੰਦਰ ਹੋਵੇ ਪਰ ਗਹਣੇ ਕੱਪੜਿਆਂ ਤੋਂ ਬਿਨਾਂ ਸੋਭਾ ਨਹੀਂ ਦੇਂਦੀ। ਰਸੋਈਆਂ ਭਾਵੇਂ ਕਿਨਾ ਵੀ ਚੱਤ੍ਰ ਰਸੋਈ ਬਣੌਣ ਵਿਚ ਮਾਹਿਰ ਹੋਵੇ, ਪਰ ਨਿਮਕ ਬਿਨਾਂ ਭੋਜਨ ਸ੍ਵਾਦੀ ਨਹੀਂ ਹੁੰਦਾ: ਤੈਸੇ ਹੀ ਨ੍ਰਿਤ, ਗੀਤ, ਵਿਚ ਭਾਵੇਂ ਕੋਈ ਕਿੰਨਾ ਵੀ ਵਿਦਵਾਨ ਹੋਵੇ ਪ੍ਰੰਤੂ ਮਿੱਠੇ ਕੰਠ ਸਵਰ ਤੋ ਬਿਨਾ ਰਸ ਨਹੀਂ, ਉਦਾਹਰਣ ਹੈ:-

*ਯੌਦਪਿ ਹੈ ਨੱਖ ਸਿੱਖ ਰੂਪ ਭਰੀ ਨਵ ਬਾਲਾ*
*ਭੂਖਣ ਬਸਨ ਹੀਨ ਸ਼ੋਭਾ ਨਹਿ ਪਾਵਈ॥੧॥*
*ਸੂਪ ਕਾਰ ਚੱਤ੍ਰ ਕੇ ਤਿਆਰ ਕੀਨੇ ਭਖ ਭੋਜ,*
*ਨਮਕ ਬਿਹੀਨ ਖਾਏ ਰਸ ਨਹਿ ਆਵਈ॥੨॥*
*ਨ੍ਰਿਤ ਗੀਤ ਮਾਹਿ ਅਤੇ ਨਿਪੁਨ ਕੀ ਰਾਗ ਵਿਦਯਾ*
*ਮੀਠੇ ਕੰਠ ਬਿਨਾਂ ਨੈਕ ਕਿਸੇ ਨਹਿ ਭਾਵਈ॥੩॥*
*ਤੈਸੇ ਕਵਿ ਬਾਣੀ ਪੰਡਤਾਈ ਚਤ੍ਰਾਈ ਭਰੀ॥*
*ਰਹਿਤਾਲੰਕਾਰ ਨਹਿ ਚਿੱਤ ਹਰਸ਼ਾਵਈ॥੪॥* *(ਗੁ:ਸ:ਲੰਕਾਰ)*

ਕਵਿ ਅੰਮ੍ਰਿਤ ਰਾਏ ਨੇ ਤਾਂ ਦਸਮੇਸ਼ ਜੀ ਨੂੰ ਹੀ ਨੌਰਸ ਮੰਨਿਆ ਹੈ। ਜੈਸੇ:-

*ਪ੍ਰਿਆ ਪ੍ਰੇਮ ਸੇ ਸ਼ੰਗਾਰੀ ਹਾਸ ਸੁ ਵਿਨੋਦ ਭਾਰੀ*
*ਦੀਨਨ ਪੈ ਕਰੁਣਾ ਨੁਸਾਰੀ ਸੁਖ ਦੀਨੋ ਹੈ।*
*ਕੀਨੋ ਅਰਿ ਰੁੰਡ ਮੁੰਡ ਰੌਦ੍ਰ ਰਸ ਭੈਯੋ ਝੁੰਡ*
*ਫੌਜ ਕੋ ਸੁਧਾਰਨ ਕੋ ਬੀਰ ਰਸ ਕੀਨੋ ਹੈ।*
*ਡੰਕ ਸੁਨ ਲੰਕ ਭੈਯ ਭੀਤ ਸ਼ੱਤ੍ਰ ਬਾਮ ਨਿੰਦਾ*

*ਬੀਭਤਸ ਸ਼ਾਂਤ ਕਵਿ ਅੰਮ੍ਰਿਤ ਬਿਰਾਜੇ ਸਦਾ*
*ਸ੍ਰੀ ਗੁਰੂ ਗੋਬਿੰਦ ਰਾਇ ਨਵੋਂ ਰਸ ਭੀਨੋ ਹੈ।*

ਨੋਟ: ਇਹ ਰਚਨਾ ਅੰਮ੍ਰਿਤ ਪ੍ਰਚਾਰ ਤੋ ਪਹਿਲਾਂ ਦੀ ਹੈ।

ਦੋਹਰਾ–

*ਸਭ ਕਵੀਅਨ ਕੀ ਕਾਵਿ ਮੈ, ਅਲੰਕਾਰ ਅਧਾਰ।*
*ਮਨ ਵਸਾਏ ਰਚਨਾ ਕਰੋ, "ਕੰਵਲ" ਇਹ ਕਹੇ ਉਚਾਰ।*

**ਹਾਸਰਸ ਅਤੇ ਅਲੰਕਾਰ ਯੁਤ ਕਾਵਿ**

ਇਕ ਇਸਤ੍ਰੀ ਆਪਣੇ ਪਤੀ ਲਈ ਨੌਕਰ ਹਥ ਭੋਜਨ (ਖਾਣਾ) ਭੇਜਦੀ ਹੈ ਤੇ ਨਾਲ ਹੀ ਇਕ ਚਿੱਠੀ ਵਿਚ ਭੋਜਨ ਦਾ ਜਿਕਰ (ਨਿਰਣਾ) ਲਿਖ ਦੇਂਦੀ ਹੈ। ਯਥਾ:-

*"ਚਣੇਂ ਚੌਧਵੀ ਰਾਤ ਕੇ ਤਾਰੇ ਘਣੇ ਘਣੇ।*
*ਮਸੀਤੀ ਗੁੰਠਾਂ ਚਾਰ ਕਿ ਬੁੱਝਣ ਸੁਘੜ ਜਣੇ।"*

ਰਸਤੇ ਵਿਚ ਨੌਕਰ ਨੇ ਅੱਧੀ ਰੋਟੀ ਤੇ ਕੁੱਛ ਮਾਸ ਦੀਆਂ ਬੋਟੀਆਂ ਖਾ ਲਈਆਂ। ਜੇਹੜੀ ਚਿੱਠੀ ਪਤਨੀ ਨੇ ਪੱਤੀ ਲਈ ਦਿਤੀ ਸੀ, ਉਹ ਪਤੀ ਨੇ ਭੋਜਨ ਕਰਨ ਤੋਂ ਪ੍ਰਹਿਲਾਂ ਪੜੀ ਤੇ ਉਤਰ ਇਸਤਰ੍ਹਾਂ ਲਿਖਿਆ ਯਥਾ:-

*"ਚਣੇ ਚੌਧਵੀ ਰਾਤ ਕਿ ਤਾਰਾ ਕੋਈ ਕੋਈ।।*
*ਮਸੀਤੀ ਗੁੰਠਾਂ ਚਾਰ ਕਿ ਇਕ ਢੱਠੀ ਹੋਈ।।"*

ਇਸ ਤੋ ਪਤਨੀ ਸਮਝ ਗਈ ਕਿ ਨੌਕਰ ਨੇ ਰਸਤੇ ਜਾਂਦਿਆਂ ਇਕ ਰੋਟੀ ਨਾਲੋ ਅੱਧੀ ਭੰਨ ਕੇ ਤੇ ਕੁੱਛ ਮਾਸ ਦੀਆਂ ਬੋਟੀਆਂ ਖਾ ਲਈਆਂ। ਆਦਿ।

ਇਹ ਹਾਸ ਰਸ ਅਤੇ ਗੂਢੋਕਤੀ ਪ੍ਰਸਨੋਤ੍ਰ ਹੈ।

ਸਹੀ ਪ੍ਰਸ਼ਨੋਤ੍ਰ ਦਾ ਉਦਾਹਰਣ:

ਪ੍ਰਸ਼ਨ– ਆਹ!ਹਨੂ ਕਹੋ ਸ੍ਰੀ ਰਘੁਬੀਰ,
ਕਛੂ ਸੁੱਧਿ ਹੈ ਸੀਆ ਕੀ ਛਿੱਤ ਮਾਹੀ?

ਉਤਰ– ਹੈ ਪ੍ਰਭੂ! ਲੰਕ ਕਲੰਕ ਬਿਨਾ,
ਸੁ ਬਸੇ ਤਹਿ ਰਾਵਨ ਬਾਗ ਕੇ ਸ਼ਾਹੀ।

ਪ੍ਰਸ਼ਨ– ਜੀਵਤ ਹੈ?

ਉਤਰ– ਕਹਿਬੇ ਕੁਹਿ ਨਾਥ।

ਪ੍ਰਸ਼ਨ– ਸੁ ਕਿਉਂ ਨਾ ਮਰੀ ਹਮਤੇ ਬਿਛਰਾਹੀ?

ਉਤਰ– ਪ੍ਰਾਣ ਬਸੇ ਪਦ ਪੰਕਜ ਮੈਂ ਯਮ ਆਵਤ ਹੈ ਪਰ ਪਾਵਤ ਨਾਹੀ।

ਇਸ ਪ੍ਰਸਨੋਤ੍ਰ ਵਿਚ ਸ੍ਰੀ ਰਾਮ ਚੰਦ੍ਰ ਜੀ ਹਨੂਮਾਨ ਜੀ ਨੂੰ ਪੁਛਦੇ ਹਨ ਕਿ ਐ ਹਨੂਮਾਨ ਸੀਤਾ ਦਾ ਕੁਛ ਪਤਾ ਲਗਾ? ਹਨੂਮਾਨ ਜੀ ਉਤ੍ਰ ਵਿਚ ਦਸ ਰਹੇ ਹਨ ਕਿ ਪ੍ਰਭੂ ਜੀ ! ਸੀਤਾ ਮਾਤਾ ਲੰਕਾ ਵਿਖੇ ਰਾਵਣ ਦੇ ਸ਼ਾਹੀ ਬਾਗ ਵਿਚ ਹੈ। ਉਸ ਨੂੰ ਕੋਈ ਕਲੰਕਤ ਨਹੀਂ ਕਰ ਸਕਿਆ। ਕਿਉਂਕਿ ਉਸ ਨੂੰ ਹਰ ਵੇਲੇ ਆਪ ਜੀ ਦੇ ਚਰਨਾਂ ਦਾ ਧਿਆਨ ਲਗਾ ਰਹਿੰਦਾ ਹੈ। ਇਸ ਲਈ ਯਮ ਲੈਣ ਤਾਂ ਆਉਂਦੇ ਹਨ ਪਰ ਲਿਜਾ ਨਹੀ ਸਕਦੇ। ਇਹ ਪਤੀ ਬ੍ਰੱਤ ਧਰਮ ਦਾ ਨਮੂਨਾ ਹੈ।

ਦੂਸਰਾ ਐਸੇ ਪ੍ਰਸ਼ਨੋਤ੍ਰ ਅਲੰਕਾਰ ਗੁਰੂ ਬਾਣੀ ਵਿਖੇ ਵੀ ਮਿਲਦੇ ਹਨ। ਉਦਾਹਰਣ:-

ਇਕ ਪ੍ਰੇਮ ਪੁਜਾਰਣ ਇਸਤ੍ਰੀ ਆਪਣੀ ਇਕ ਸਹੇਲੀ ਨੂੰ ਪੁੱਛਦੀ ਹੈ ਕਿ ਭੈਣ! ਪਤੀ ਕਿਹਨਾ ਗੁਣਾਂ ਕਰਕੇ ਵੱਸ ਵਿਚ ਹੁੰਦਾ ਹੈ?

ਯਥਾ: ਕਵਣ ਸੁ ਅੱਖਰ ਕਵ ਗੁਣ ਕਵਣ ਸੁ ਮਣੀਆ ਮੰਤ।।
ਕਵਣ ਸੁ ਵੇਸੋ ਹਉਂ ਕਰੀ ਜਿਤੁ ਵਸਿ ਆਵੈ ਕੰਤ।।

ਸਖੀ ਉਤਰ ਦੇਂਦੀ ਹੈ:-

ਨਿਵਣ ਸੁ ਅੱਖਰ ਖਿਵਣ ਗੁਣ ਜਿਹਬਾ ਮਣੀਆਂ ਮੰਤ।।
ਏ ਤ੍ਰੈ ਭੈਣੇ ਵੇਸ ਕਰੁ ਤਾਂ, ਵਸ ਆਵੀ ਕੰਤ।।

ਭਾਵ- ਨਿਵਕੇ ਚਲਣਾ, ਮਿੱਠਾ ਬੋਲਣਾ ਪੱਤੀ ਦੇ ਬੋਲ-ਕੁਬੋਲ ਦੀ ਖਿਮਾ ਕਰਣੀ ਇਹ ਤਿਨ ਵਸਤਾਂ ਧਾਰਨ ਕਰੇਂਗੀ ਤਾਂ ਪਤੀ ਵਸ ਹੋ ਜਾਵੇਗਾ।

ਨੋਟ:- ਉਪ੍ਰੋਕਤ ਬਚਨ ਸਰਬ ਲਈ ਸਾਂਝੇ ਮੰਨੇ ਗਏ ਹਨ।

ਨੋਟ:- ਕਾਵਿ ਕਲਾ ਦੇ ਪ੍ਰੇਮੀਆਂ ਵਿਚ ਕਾਵਿ ਰਚਨਾ ਲਈ ਹਰੇਕ ਕਵੀ ਸੱਜਣ ਦੇ ਆਪੋ ਆਪਣੇ ਖਿਆਲਾਂ ਦਾ ਨਚੋੜ ਹੁੰਦਾ ਹੈ।

ਜੈਸੇ- *ਆਪ ਆਪਣੀ ਬੁੱਧਿ ਹੈ ਜੇਤੀ।।*
*ਵਰਣਤ ਭਿੰਨ ਭਿੰਨ ਤੁਹਿ ਤੇਤੀ।।*

ਕਿਉਂਕਿ ਇਹ ਕੁਦਰਤ ਦਾ ਨਿਯਮ ਹੈ ਕਿ ਕਿਸੇ ਪ੍ਰਾਣੀ ਦਾ ਵੀ ਸੁਭਾਓ (ਵਿਚਾਰ) ਕਦੇ ਵੀ ਇਕ ਦੂਜੇ ਨਾਲ ਨਹੀਂ ਮਿਲ ਸਕਦੇ। ਜੈਸੇ ਇਸ ਛਪੇ ਛੰਦ ਦਾ ਉਦਾਹਰਣ ਹੈ:

*ਸਰ ਸਰ ਹੰਸ ਨ ਹੋਤਿ ਬਾਜ ਗਜ ਰਾਜ ਨ ਥਰ ਥਰ।।*
*ਤਰੁ ਤਰ ਸਫੂਲ ਨ ਹੋਤਿ, ਨਾਰ ਪਤੀਬ੍ਰੱਤਾ ਨ ਘਰ ਘਰ।।*
*ਤਨ ਤਨੁ ਸੁਮੱਤ ਨ ਹੋਤਿ, ਮਲਿਯਾਗਰ ਹੋਤਿ ਨਾ ਬਨ ਬਨ।।*
*ਫਨ ਫਨ ਮਣਿ ਨਿਹ ਹੋਤ, ਮੁਕਤਿ ਜਲ ਹੋਤਿ ਨਾ ਘਨ ਘਨ।।*
*ਰਨ ਰਨ ਸੂਰ ਨ ਹੋਤਿ ਹੈ, ਜਨ ਜਨ ਹੋਤਿ ਨ ਭਗਤ ਹਰਿ।।*
*ਨਰ ਹਰ ਨਿਰਖ ਕਬਿੱਤ ਕਹਿ, ਸਭ ਜਨ ਹੋਤਿ ਨਾ ਏਕ ਸਰ।।*

ਪੁਸ਼ਪ ਸਿੰਘ "ਕੰਵਲ"

ਟੇਕ ਬਿਸ਼ਨ ਸਿੰਘ ਸ਼ਹੀਦ

ਭਾਰਤ ਮਾਤਾ ਤੈਥੋਂ ਹੋ ਗਈ ਬਲਹਾਰ ਵੇ।
ਪੁੱਤਰ ਦਾ ਪਿਆਰ ਮਾਂ "ਕਾਵਨ" ਆਖਦੀ
ਪੁੱਤਰ ਮੇਰਾ ਦੋਸ਼ੀ ਨਹੀ, ਸੱਚ ਹਾਂ ਮੈਂ ਭਾਖਦੀ
ਕਾਵਨ ਨੇ ਕਿਹਾ ਕਹੇ ਪੁੱਤਰ ਪੁਕਾਰ ਵੇ ਭਾਰਤ- - -
ਬਿਸ਼ਨ ਸਿੰਘ ਕਿਹਾ, ਗਲ ਮੇਰੇ ਉਤੇ ਤੇਰੀ-ਜੇ
ਕੰਨ ਵਿਚ ਦੱਸਾਂਗਾ, ਸੁਣੋ ਮੈਥੋ ਚੋਰੀ - ਜੇ
ਕਾਵਨ ਗਿਆ ਮੰਨ "ਗਲ" ਹੋਈ "ਲਹੂ ਧਾਰ" ਵੇ ਭਾਰਤ- - -
ਕਾਵਣ ਦੀ ਦਾਹੜੀ ਫੜ ਪਕੇ ਹੱਥ ਪਾਏ ਨੇ
ਰਹੇ ਨੇ ਛੁਡਾਅ ਪਰ ਜਾਂਦੇ ਨਹੀ ਛਡਾਏ ਨੇ
ਦਾਹੜੀ ਨਹੀ ਛੱਡੀ ਆਖਿਰ ਮਾਰੀ ਤਲਵਾਰ ਵੇ ਭਾਰਤ- - -
ਹੱਥ ਭੁੰਜੇ ਡਿੱਗੇ ਤਾਂ ਅਰਸ਼ ਤੇ ਆਵਾਜ਼ ਆਈ
ਧੰਨ ਤੇਰਾ ਜਨਮ ਬੀਬਾ ਧੰਨ ਪਿਤਾ ਧੰਨ ਮਾਈ
ਫੁਲ ਬਰਸੌਣ ਲੱਗੇ ਦੇਉਤਾ ਕਈ ਹਜਾਰ ਵੇ ਭਾਰਤ- - -
ਹਿੰਦ ਦੇ ਅਜੂਬਿਆਂ ਚ ਨਾਮ ਤੇਰਾ ਆਉਂਦਾ ਏ।
ਮਹਾਨ ਤੋ ਮਹਾਨ ਵਿਦਵਾਨ ਤੈਨੂੰ ਗਾਉਦਾ ਏ
ਛੋਟੀ ਉਮਰੇ ਸੀਸ ਦਿੱਤਾ ਕੀਤਾ ਈ ਕਾਮਲ ਵੇ ਭਾਰਤ- - -
ਤੇਰੀ ਯਾਦ ਵਿਚ ਹੈ ਸਕੂਲ ਏਹ ਸੁਹਾਵਣਾ
ਆਪ ਆ ਗਈ "ਸ਼ਾਰਦਾ"੧ ਵਿਦਿਆ ਦਾ ਚਾਨਣਾ
"ਅਮਰ" ਰੂਪ ਹੋ ਗਿਉ ਤੂੰ ਲੱਖ ਨਮਸ਼ਕਾਰ ਵੇ ਭਾਰਤ- - -



# "ਸਤਿਗੁਰਾਂ ਦੇ ਅਨਿੰਨ ਪ੍ਰੇਮੀ"

***ਪੰਥ ਰਤਨ ਸੂਬਾ ਗੰਡਾ ਸਿੰਘ ਜੀ***

(ਬੈਂਤ)

ਗੁਜਰਾਂ ਵਾਲੇ ਦੀ ਗਲ, ਆੜਤੀ ਮੰਡੀ ਦੇ
ਓਹਥੇ ਆਪਣੇ ਸੁੰਦਰ ਮਕਾਨ ਹੈ ਸਨ।
ਉਪਰ ਬਿਲਡਿੰਗਾਂ ਸ਼ਾਹੀ, ਬਾਜਾਰ ਮੱਥਾ,
ਵਿਚ ਵੱਸ ਰਹੇ ਬਾਪੂ ਪਰਵਾਰ ਹੈ ਸਨ।
ਥੱਲੇ ਵੱਡੀਆਂ ਦੁਕਾਨਾਂ ਦਲਾਨ ਖੁਲ੍ਹੇ
ਚਲਦੇ ਇੰਜਨ ਮਸ਼ੀਨਾਂ ਅਪਾਰ ਹੈ ਸਨ।
ਕੰਮ ਚੌਲਾਂ ਦਾ ਲੱਗੇ ਹਜਾਰ ਕਾਮੇ
ਵਨਜ ਲੱਖਾਂ ਦਾ ਏਹ ਜ਼ੁੰਮੇਦਾਰ ਹੈ ਸਨ।

ਬੰਦੇ-ਚਾਰ ਆਏ, ਆ-ਕੇ ਕਹਿਣ ਲੱਗੇ
ਕਿਸਮਤ ਆਪਣੀ ਹੁਣੇ ਅਜਮਾ ਲਉ ਜੀ।
ਹੈ ਜੋ ਲਾਟਰੀ "ਘੜੀ" ਹਜਾਰ ਦੀ ਏ
ਸਿਰਫ ਪੰਜ ਰੁਪਈਏ ਹੀ ਲਾ ਲਉ ਜੀ।
ਸੂਬੇ ਬਹੁਤ ਕਿਹਾ ਏਹ "ਅਯੋਗ" ਹੈ ਕੰਮ
ਏਸ ਗਲ ਦਾ ਏਥੇ ਨਾ ਨਾਉਂ ਲਉ ਜੀ।
ਬੰਦੇ ਕਹਿਣ ਲੱਗੇ ਅਸੀਂ ਆ ਗਏ ਹਾਂ
ਸਾਡੀ ਆਇਆਂ ਦੀ ਲਾਜ ਰਖਾਅ ਲਓ ਜੀ।

ਦੇ ਕੇ ਪੰਜ ਰੁਪਈਏ, ਨਾਮ ਸਤਿਗੁਰਾਂ ਦਾ
ਲਿਸਟ ਪਰਚੀ ਦੇ ਉਤੇ ਲਿਖਾ ਦਿਤਾ।
ਵਕਤ ਆ ਗਿਆ ਲਾਟਰੀ ਨਿਕਲਣੇ ਦਾ
ਘੇਰਾ ਮੰਡੀ ਚ ਲੋਕਾਂ ਨੇ ਪਾ ਦਿਤਾ।

ਤਾਹੀਂਏ ਖੱਵਰ ਜਾਂ ਹਾਕਰ ਨੇ ਬੋਲ ਦੇ ਵਿਚ
ਅਟੱਲ ਪ੍ਰਤਾਪੀ ਦਾ ਨਾਮ ਸੁਣਾ ਦਿਤਾ।
ਤੁਰਤ ਫੁਰਤ ਗਿਆ ਸੂਬਾ ਡਾਕਖਾਨੇ
ਕਰ ਪਾਰਸਲ ਭੈਣੀ ਪੁਚਾ ਦਿਤਾ।
ਸੂਬਾ ਦਰਸ਼ਨਾਂ ਲਈ ਜਦ ਗਿਆ ਭੈਣੀ
ਗੁਰਾਂ ਘੜੀ ਦੀ ਗਲ ਚਲਾ ਦਿਤੀ
ਜਿਵੇ ਹੋਈ ਸੀ "ਗਲ" ਹੂ-ਬ-ਹੂ ਓਵੇਂ,
ਅਗੋਂ ਸੂਬੇ ਨੇ ਸਾਫ ਸੁਣਾ ਦਿਤੀ।
ਗੁਰਾਂ ਆਖਿਆ, ਏਹ ਨਹੀ ਕੰਮ ਚੰਗਾ,
ਸੂਬੇ ਨਿਮਰ ਹੋ ਗਰਦਨ ਝੁਕਾ ਦਿੱਤੀ।
ਵਰਨਨ ਵਿਚ ਗਲਤੀ ਹੋਈ ਮਾਫ ਕਰਨੀ
"ਕੰਵਲ" ਸੂਬੇ ਦੀ ਸ਼ਰਧਾ ਵਿਚਾ ਦਿਤੀ।
ਬਡ ਪ੍ਰਤਾਪੀ "ਕੂਕਾ" ਪੰਥ ਫਿਰੇ ਜਾਂ
ਜਲਵਾ-ਹਾ-ਬੇ ਨਜ਼ੀਰ, ਬ ਸ਼ਕਲੇਂ ਗੁਲਸਤਾਂ

ਕਬਿਤ

ਪੂਜਯ ਮਾਤਾ ਜੀਵਣ ਕੌਰ ਗ੍ਰਿਹ ਸੁੰਦਰ ਬਾਲ ਆਇਆ,
ਗੁਰੂ ਹਰੀ ਸਿੰਘ ਜੀ ਨੇ ਮੁੱਖੋਂ ਇਉਂ ਉਚਾਰਿਆ।
ਮਾਲਿਕ ਹੈ ਪੰਥ ਦਾ ਤੇ ਵਡੇ ਪ੍ਰਤਾਪ ਵਾਲਾ,
ਮਾਨੋ ਇਹ "ਸ਼ਕਤੀਵਾਨ" ਆਪ ਹੈ ਪਧਾਰਿਆ।।
ਜਿਸ ਦਿਨ ਉਦੇ ਹੋਇ ਚੌਕੀ "ਦਰੋਂ" ਉਠ ਗਈ,
ਸੰਗਤ ਨੇ ਜ਼ਾਹਿਰਾ ਇਹ ਕੌਤਕ ਨਿਹਾਰਿਆ।
ਬਡ ਪ੍ਰਤਾਪੀ ਜੀ ਦਾ "ਜੀਵਣ" ਚਮਤਕਾਰ
ਪ੍ਰਤੱਖ ਨੂੰ ਪ੍ਰਮਾਣ ਕੀਹ, ਅਖੀਂ ਹੈ ਨਿਹਾਰਿਆ।



# ਕੀ ਤੋਂ ਕੀ ਹੋ ਗਿਆ!

***ਹਰਜਿੰਦਰ ਸਿੰਘ ਕੰਵਲ***

ਜਿਸ ਮਾਨਵ ਤੇ ਵਡ ਪਰਤਾਪੀ ਦਾ, ਦੈਵੀ ਪਰਤਾਪ ਹੋ ਗਿਆ।
ਖੁਲਿਆ ਦਸਮ ਦੁਆਰ ਓਸਦਾ ਉਹ ਪਰਤਾਪੀ ਆਪ ਹੋ ਗਿਆ।

ਅਖੀਓ ਨੀ ਔਹ ਤੱਕੋ ਸਾਡੇ ਵਿਹੜੇ ਕੌਣ ਸੁ ਆਇਆ ਏ।
ਕਿੰਨੀਆਂ ਕਿਰਨਾਂ, ਰਿਸ਼ਮਾਂ, ਤਰਬਾਂ, ਚੁਣ ਚੁਣ ਨਾਲ ਲਿਆਇਆ ਏ।
ਲਹਿਰਾਂ ਦਾ ਉਹ ਸਿਰਜਕ ਹੈ ਤੇ ਪੌਣਾਂ ਦਾ ਹਮਸਾਇਆ ਏ।

ਉਸਦੀ ਯਾਦ ਪਟਾਰੀ ਖੋਹਲੀ ਸੁਤੇ ਅਜੱਪਾ ਜਾਪ ਹੋ ਗਿਆ।
ਜਿਸ ਮਾਨਵ ਤੇ ਵਡ ਪਰਤਾਪੀ ਦਾ ਵੱਡਾ ਪਰਤਾਪ ਹੋ ਗਿਆ।
ਖੁਲਿਆ ਦਸਮ ਦੁਆਰ ਓਸਦਾ ਉਹ ਪ੍ਰਤਾਪੀ ਆਪ ਹੋ ਗਿਆ।

ਤੀਨੋ ਤਾਪ ਨਿਵਾਰੇ ਛਿਣ ਮਹਿ ਜਦੋਂ ਮਸੀਹਾ ਬਹੁੜ ਪਿਆ
ਕਾਲਸ ਮਨ ਦੀ ਸਾਰੀ ਧੁਲ ਗਈ ਮਨ ਮੈਦਾਨ ਤੇ ਤੌੜ ਪਿਆ
ਭੋਲਾ ਜੀਉੜਾ ਆਪਣੇ ਹੀ ਪਰਛਾਵੇਂ ਪਿਛੇ ਦੌੜ ਪਿਆ

ਜਗ ਮਗ ਜੋਤ ਜਗੀ ਤੇ ਜਗ ਦਾ ਸੂਰ ਸਭੀ ਸੰਤਾਪ ਹੋ ਗਿਆ।
ਜਿਸ ਮਾਨਵ ਤੇ ਵਡ ਪ੍ਰਤਾਪੀ ਦਾ, ਵਡਾ ਪਰਤਾਪ ਹੋ ਗਿਆ।
ਖੁਲਿਆ ਦਸਮ ਦੁਆਰ ਓਸਦਾ ਉਹ ਪਰਤਾਪੀ ਆਪ ਹੋ ਗਿਆ।

ਸਹਿਜ ਭਇਆ ਤੇ ਦੂਰੀ ਮਿਟ ਗਈ ਤੇਰੇ ਵਿਚ ਤੇ ਮੇਰੇ ਵਿਚ
ਕੋਹਿ ਨੂਰ ਦੇ ਚਾਨਣ ਵਿਚ ਜਾਂ ਜ਼ੁਲਮਤ ਭਰੇ ਹਨ੍ਹੇਰੇ ਵਿਚ
ਸਮੇਂ ਦੀ ਸੁਧ, ਬੁਧ, ਜਾਰ ਰਹੀ ਨਾ ਆਥਣ ਅਤੇ ਸਵੇਰੇ ਵਿਚ

ਮੇਰੀ ਮੈਂ ਅੱਜ ਤੂੰ ਵਿਚ ਬਦਲੀ ਤੂੰਹੀਓ ਤੂੰ ਵਿਆਪ ਹੋ ਗਿਆ।
ਜਿਸ ਮਾਂਨਵ ਤੇ ਵਡ ਪਰਤਾਪੀ ਦਾ, ਇਕ ਸਮ ਪਰਤਾਪ ਹੋ ਗਿਆ।
ਖੁਲਿਆ ਦਸਮ ਦੁਆਰ ਓਸਦਾ ਉਹ ਪਰਤਾਪੀ ਆਪ ਹੋ ਗਿਆ।

ਪੌਣਾਂ ਵਿਚ ਬਖੇਰੇ ਰੰਗ ਨਿਆਰੇ ਨੇ ਫੁਲਝੜੀਆਂ ਦੇ
ਕਣ ਕਣ ਅੰਦਰ ਕਾਬਾ ਛਿੜਿਆ ਮੂੰਹ ਖੁਲ੍ਹੇ ਪੰਖੜੀਆਂ ਦੇ
ਸੁਰਤੀ ਦੇ ਵਣਜਾਰੇ ਲੇਖੇ ਕਰਦੇ ਪਲਾਂ ਤੇ ਘੜੀਆਂ ਦੇ

ਪੰਚਮ ਸੁਰ ਵਿਚ ਕਿਹੜਾ ਨਗਮਾ ਰੂਹ ਤੋਂ ਅੱਜ ਅਲਾਪ ਹੋ ਗਿਆ।
ਜਿਸ ਮਾਨਵ ਤੇ ਵਡ ਪਰਤਾਪੀ ਦਾ, ਵਡਾ ਪਰਤਾਪ ਹੋ ਗਿਆ।
ਖੁਲਿਆ ਦਸਮ ਦੁਆਰ ਓਸਦਾ ਉਹ ਪਰਤਾਪੀ ਆਪ ਹੋ ਗਿਆ।

ਸੰਕਟ ਸਾਰੇ ਦੂਰ ਭਏ ਤੇ ਮੁੱਕੇ ਸਗਲ ਬਖੇੜੇ ਨੇ
ਆਪਣੇ ਅਤੇ ਪਰਾਏ ਵਾਲੇ ਮੁਕ ਗਏ ਝਗੜੇ ਝੇੜੇ ਨੇ
ਦੂਈ ਦੂਰ ਕਰੀ ਜਗ ਅੰਦਰ ਯਾਦ ਤੇਰੀ ਦੇ ਨੇੜੇ ਨੇ

ਨੌਂ ਨਿਧਾਂ ਤੇ ਬਾਰਾਂ ਸਿੱਧਾਂ ਦੂਰ ਦਿਲੋਂ ਵਰਲਾਪ ਹੋ ਗਿਆ।
ਜਿਸ ਮਾਨਵ ਤੇ ਵਡ ਪਰਤਾਪੀ ਦਾ, ਵਡਾ ਪਰਤਾਪ ਹੋ ਗਿਆ।
ਖੁਲਿਆ ਦਸਮ ਦੁਆਰ ਓਸਦਾ ਉਹ ਪਰਤਾਪੀ ਆਪ ਹੋ ਗਿਆ।

## ਪਰਤਾਪੀ ਨਗਮਾ

***ਹਰਜਿੰਦਰ ਸਿੰਘ ਕੰਵਲ***

ਤੇਰੇ ਪਰਤਾਪ ਦਾ ਨਗਮਾ ਜਦੋ ਮੈ ਛੇੜ ਲੈਂਦਾ ਹਾਂ।
ਉਦੋ ਵਿਸਮਾਦ ਦੇ ਵੱਸ ਆ-ਮੁਹਾਰਾ ਫੁਟ ਪੈਂਦਾ ਹਾਂ।

ਜਦੋਂ ਸਤਿਜੁਗ ਦੇ ਬੀਤੇ ਐਕ ਨਿਸਦਿਨ ਫੋਲਦਾ ਹੋਵਾਂ।
ਤੇ ਸੁੰਨ, ਏਕਾਂਤ ਅੰਦਰ ਆਪੇ ਨੂੰ ਮੈ ਟੋਲਦਾ ਹੋਵਾਂ।
ਇਹ ਦਾਈਏ ਹੋਂਦ ਦੇ ਤਰਕਾਂ ਦੀ ਤੱਕੜੀ ਤੋਲਦਾ ਹੋਵਾਂ।

ਨਵਾਂ ਇਕ ਬਾਬ ਚਿੰਤਨ ਦਾ ਉਦੋਂ ਮੈ ਖੋਹਲ ਬਹਿੰਦਾ ਹਾਂ।
ਅਤੇ ਵਿਸਮਾਦ ਦੇ ਵੱਸ ਆਮੁਹਾਰਾ ਫੁਟ ਪੈਂਦਾ ਹਾਂ।

ਹੈ ਭਾਵੇਂ ਕੇਨੀਆਂ, ਭਾਰਤ ਜਾਂ ਫਿਰ ਬਰਤਾਨੀਆਂ ਹੋਵੇ
ਇਹ ਮੇਰਾ ਮੌਣ ਭਾਵੇਂ ਗੁਪਤ ਜਾਂ ਐਲਾਨੀਆਂ ਹੋਵੇ
ਮਸ਼ਲਾ ਆਮ ਪੱਧਰ ਦਾ ਹੈ ਜਾਂ ਲੁਕਮਾਨੀਆਂ ਹੋਵੇ

ਤੇਰੇ ਪ੍ਰਤਾਪ ਦੀ ਨਿਸਦਿਨ ਅਗੰਮੀ ਸ਼ਰਨ ਪੈਂਦਾ ਹਾਂ।
ਉਦੋ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਤੇ ਚਰਚਾ ਮੌਤ ਦੀ ਹੋਵੇ ਜਾਂ ਇਸ ਜੀਵਨ ਦੀ ਗਲ ਹੋਵੇ
ਮੇਰੇ ਮਾਹੌਲ ਸਵਿਚ ਜੀਵਨ ਨਗਰ ਦੀ ਹੀ ਸੁਖਲ ਹੋਵੇ।
ਗਗਨ ਹੋਵੇ, ਜਾਂ ਸ਼ਹੁ ਸਾਗਰ ਭਾਵੇਂ ਕੋਈ ਮਾਰੂ ਥਲ ਹੋਵੇ।

ਮੈ ਤੇਰੀ ਸਿਮਰਤੀ ਅੰਦਰ ਨਿਸੰਗ ਹੋਕੇ ਜਾ ਲਹਿੰਦਾ ਹਾਂ।
ਅਤੇ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਤੇਰੀ ਮੁਸਕਾਣ ਦੇ ਜਦ ਮੀਟ ਅੱਖਾਂ, ਦਰਸ ਕਰਦਾ ਹਾਂ
ਹਕੀਕਤ ਨਾਲ ਮੈ ਇਕ ਸਾਰ ਹੋ ਜਾਂ ਪਰਸ ਕਰਦਾ ਹਾਂ

ਮੈ ਆਪਣੀ ਹੋਂਦ ਦੀ ਹਰ ਚਿਤਵਨੀ ਤੇ ਤਰਸ ਕਰਦਾ ਹਾਂ

ਤੇ ਆਪਾ ਚੀਣਦਾ ਬਹੀਆਂ ਦਿਲੋ ਦੀਆਂ ਖੋਹਲ ਬਹਿੰਦਾ ਹਾਂ।
ਅਤੇ ਵਿਸਮਾਦ ਦੇ ਵੱਸ ਆ 'ਮੁਹਾਰਾ ਫੁਟ ਪੈਂਦਾ ਹਾਂ।

ਹਮੇਸ਼ਾਂ ਛਲਕਦੇ ਨੈਣਾਂ ਦੀ ਇਹ ਅਰਦਾਸ ਹੁੰਦੀ ਹੈ
ਅਨਕ ਘੜੀਆਂ ਦੇ ਅੰਦਰ ਇਕ ਘੜੀ ਤਾਂ ਖਾਸ ਹੁੰਦੀ ਹੈ
ਹਾਂ ਤੇਰੀ ਯਾਦ ਦੀ ਗੁੜ੍ਹਤੀ ਹਮੇਸ਼ਾਂ ਪਾਸ ਹੁੰਦੀ ਹੈ

ਤੇ ਮਿਠੀ ਯਾਦ ਦੇ ਪੱਤਣੀ ਵੈਰਾਗੀ ਗੋਤੇ ਲੈਂਦਾ ਹਾਂ
ਅਤੇ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਕਿਸੇ ਅਲਬੇਲੀ ਰੁੱਤ ਵਿਚ ਮਨ ਜਦੋਂ ਮੰਦਲ ਜਿਹਾ ਹੁੰਦਾ
ਪਰਿੰਦਾ ਦਾ ਫੜਕਣਾ ਵੀ ਜਦੋਂ ਬੋਝਲ ਜਿਹਾ ਹੁੰਦਾ
ਤੇ ਹਰ ਇਕ ਸਵਾਸ ਤੇ ਮੁੜ੍ਹਕਾ ਸੁਗੰਧ, ਸੰਦਲ ਜਿਹਾ ਹੁੰਦਾ

ਉਦੋਂ ਵੈਰਾਗ ਖਿੜਦਾ ਹੈ ਤੇ ਬਣ ਮੈ ਨੀਰ ਵਹਿੰਦਾ ਹਾਂ।
ਉਦੋਂ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਦੁਮੇਲਾਂ ਉਤੇ ਸਰਘੀ ਜਦ ਲੁਆਲਾ ਡੋਹਲਦੀ ਹੋਵੇ
ਕੋਈ ਕੋਇਲ ਦੁਪਹਿਰੇ ਸਿਖਰ ਜਿਹਬਾ ਖੋਹਲਦੀ ਹੋਵੇ
ਹੈ ਭਾਵੇਂ ਰੀਣ ਪੈਰਾਂ ਦੀ ਬੁਲੰਦੀ ਬੋਹਲ ਦੀ ਹੋਵੇ

ਪੁਲਾੜਾਂ ਨੂੰ ਮੈ ਗਾਹਦਾ ਹਾਂ ਉਜਾੜਾਂ ਵਿਚ ਗਹਿੰਦਾ ਹਾਂ।
ਉਦੋਂ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਜਦੋਂ ਸੁਰਤੀ ਦੀ ਪਤਲੀ ਤੰਦ ਕਿਧਰੇ ਟੁੱਟ ਜਾਂਦੀ ਹੈ
ਤਦੋਂ ਮਨ ਦੀ ਮਧਾਣੀ ਰਿੜਕਦੀ ਹੋਈ ਪੇਲ ਪਾਂਦੀ ਹੈ
ਨਿਮਾਣੀ ਆਤਮਾ ਤਦ ਕੂਕਦੀ ਰੋਂਦੀ, ਕੁਰਲਾਂਦੀ ਹੈ

ਮੈ ਆਪਣੇ ਸ਼ਿਕਵਿਆਂ ਦੇ ਸਾਰੇ ਖਾਤੇ ਖੋਹਲ ਬਹਿੰਦਾ ਹਾਂ
ਉਦੋਂ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਤੇ ਸੋਗੀ ਰਿਦੈ ਦੀ ਧੜਕਣ ਤੋਂ ਅਕਸਰ ਦਹਿਲ ਜਾਂਦਾ ਹਾਂ
ਕਦੇ ਤਿਤਲੀ ਦੇ ਰੰਗਲੇ ਪਰਾਂ ਸੰਗ ਮੈ ਬਹਿਲ ਜਾਂਦਾ ਹਾਂ
ਪੜ੍ਹਣ ਲਈ ਪੋਥੀ ਕੁਦਰਤੀ ਬਣ ਮੈ ਰਹਿਲ ਜਾਂਦਾ ਹਾਂ

ਬਿਰੱਛ ਅੱਖਰ ਜਹੇ ਲਗਦੇ, ਵਨਸਪਤ ਵਿਚ ਮੈਂਦਾ ਹਾਂ।
ਉਦੋਂ ਵਿਸਮਾਦ ਵੱਸ ਮੈ ਆ ਮੁਹਾਰਾ ਫੁੱਟ ਪੈਂਦਾ ਹਾਂ।

ਡੂੰਘਾਈ ਸਾਗਰਾਂ ਦੀ ਆਸਮਾਨਾਂ ਦੀ ਉਚਾਈ ਹੈ
ਬੇ-ਓੜਕ ਸੁਫਨਿਆਂ ਦੀ, ਸੱਧਰਾਂ ਦੀ ਰਹਿਨੁਮਾਈ ਹੈ
ਇਹ ਗਾਥਾ ਹੈ ਪੁਲਾੜਾਂ ਦੀ ਸਵਰਗਾਂ ਦੀ ਸਚਾਈ ਹੈ

ਕਿ ਵਡ ਪਰਤਾਪੀ ਦੇ ਚਰਨੀ 'ਕੰਵਲ' ਵਤ ਢਹਿ ਹੀ ਪੈਂਦਾ ਹਾਂ।
ਉਦੋਂ ਵਿਸਮਾਦ ਵੱਸ ਮੈਂ ਆ ਮੁਹਾਰਾ ਛੁੱਟ ਪੈਂਦਾ ਹਾਂ।

## ਗਾ ਬਈ ਗਾ!

*ਹਰਜਿੰਦਰ ਸਿੰਘ ਕੰਵਲ*

ਆਤਮਾ ਦੇ ਭੇਤ ਗੁੱਝੇ
ਕੋਈ ਬੁੱਝੇ ਜਾਂ ਨਾ ਬੁੱਝੇ
ਰਮਜ਼ਾਂ ਨੂੰ ਗੀਤਾਂ ਵਿਚ
ਖੋਹਲ ਕੇ ਸੁਣਾ।
ਮਨਾਂ! ਗਾ ਬਈ ਗਾ।

ਚਿੱਟੇ ਚਿੱਟੇ ਬੱਦਲਾਂ ਦੀ ਕੰਡ ਉਤੇ ਚੜ੍ਹ ਕੇ
ਪੌਣਾਂ ਵਿਚ ਰਲੇ ਜਾਂਦੇ ਸਾਹਾਂ ਤਾਈ ਫੜਕੇ
ਸਤਿਰੰਗੀ ਪੀਘ ਦੇ ਹੁਲਾਰਿਆਂ ਤੇ ਖੜ ਕੇ
ਹੋਰ ਉਚੀ ਹੋਰ ਉਚੀ
ਪੀਘ ਨੂੰ ਚੜ੍ਹਾ।
ਮਨਾ! ਗਾ ਬਈ ਗਾ।

ਨੈਣਾਂ ਵਿਚ ਰੂਹਾਂ ਵਾਲੇ ਸੁਫਨੇ ਸਮੋ ਕੇ
ਸੱਜਣਾ ਦੇ ਬੋਲਾਂ ਨਾਲ ਰੂਹ ਤਾਈ ਧੋ ਕੇ
ਅਰਸ਼ਾਂ ਤੋਂ ਉਚਾ ਨੀਵਾਂ ਫਰਸ਼ਾਂ ਤੇ ਹੋ ਕੇ
ਥਰਕਦੇ ਤੂਫਾਨਾਂ ਸੰਗ
ਤਾਲ ਨੂੰ ਮਿਲਾ।
ਮਨਾ! ਗਾ ਬਈ ਗਾ।

ਕੰਠ ਵਿਚ ਸਾਰੇ ਤਾਨਸੈਨਾਂ ਨੂੰ ਬਿਠਾਲ ਲਾ
ਠੰਡੇ ਨਾ ਇਹ ਪੈਣ ਸਾਰੇ ਬੋਲਾਂ ਨੂੰ ਉਬਾਲ ਲਾ
ਅੰਤਰੇ ਦੀ ਮੀਂਢ ਵਿਚ ਸੰਤਰੇ ਜਵਾਲ ਲਾ

ਧ੍ਰੂ ਤਾਰੇ ਜਿੰਨਾ ਉਚਾ
ਸੁਰ ਤੂੰ ਉਠਾ।
ਮਨਾ! ਗਾ ਬਈ ਗਾ।

ਮਿਲੂਗੀ ਨਜਾਤ ਤੈਨੂੰ ਗੀਤ ਗੂੰਗੇ ਗਾਣ ਵਿਚ
ਭਰ ਦੇ ਲੁਕਾਈ ਵਾਲੀ ਪੀੜ ਨੂੰ ਤੂੰ ਤਾਣ ਵਿਚ
ਰਬ ਨੂੰ ਵੀ ਆਖ ਦੇ ਸੰਗੀਤ ਵਾਲੇ ਮਾਣ ਵਿਚ
ਆ ਮੇਰੇ ਨਾਲ
ਯੁਗਲ - ਬੰਦੀ ਤੂੰ ਸਜਾ।
ਮਨਾ! ਗਾ ਬਈ ਗਾ।

ਗੌਣ ਨੇ ਹਟਾਣਾ ਨ੍ਹੇਰ ਖਿੱਝਣਾ, ਕਰੀਝਣਾ
ਗੀਤ ਦਾ ਹੀ ਬੀਜ ਅਜ ਅੰਬਰਾਂ 'ਚ ਬੀਜਣਾ
ਸੱਤਾਂ ਸੁਰਾਂ ਨਾਲਸਤਿਗੁਰਾਂ ਨੇ ਪਤੀਜਣਾ
ਛੇੜ ਦੇ ਕੰਵਲ
ਹਿਰਦੇ ਦਾ ਦਿਲਰੁਬਾ।
ਮਨਾ! ਗਾ ਬਈ ਗਾ।

## ਵਿਰਸੇ ਦਾ ਵਿਗੋਚਾ

***ਹਰਜਿੰਦਰ ਸਿੰਘ ਕੰਵਲ***

ਜਦੋਂ ਮੈਂ ਟੇਪ ਉਤੇ
ਆਪ ਦੇ ਪਰਵਚਨ ਸੁਣਦਾ ਹਾਂ
ਤੇ ਅੰਤਰ-ਆਤਮੇ ਵਿਚ
ਅਣਪਛਾਤੇ ਸੁਫਨੇ ਬੁਣਦਾ ਹਾਂ
ਹਾਂ ਮੈਂ ਮੁਤਲਾਸ਼ੀ ਓਸੇ ਹੀ
ਅਗਾਮ ਵਿਸਮਾਦੀ ਧੁੰਨ ਦਾ ਹਾਂ
ਮੇਰੇ ਮਹਿਬੂਬ ਨੇ ਦਿਵਾਨਾ ਵਿਚ
ਜੋ ਧੁੰਨ ਸੁਣਾਈ ਸੀ
ਤੇ ਤੀਨੋ ਲੋਕ ਦੀ ਸਾਰੀ
ਵਨਸਪਤ ਝੂਮ ਆਈ ਸੀ
ਅਸੀ ਹੋਲਾ ਮਨਾਇਆ ਸੀ
ਉਨ੍ਹਾਂ ਹੋਲੀ ਮਨਾਈ ਸੀ
ਸਾਰੇ ਮਾਹੌਲ ਵਿਚ ਮੁਰਸ਼ਦ

ਮੇਰੇ ਦੀ ਰੌਸ਼ਨਾਈ ਸੀ।
ਜਿਵੇਂ ਜਗਦੀ ਖੁਦਾਈ ਸੀ।

ਜਦੋਂ ਇਹ ਬੋਲ ਸੁੱਚੇ
ਹੋਕੇ ਉਚੇ ਕਹਿਕਸ਼ਾਂ ਬਣਦੇ।
ਦਿਲੇ ਦਾ ਦਰਦ ਦਸਦੇ
ਰੂਹ ਦੀ ਅੰਤਮ ਜ਼ੁਬਾਂ ਬਣਦੇ।
ਤਾਂ ਸੁਤੇ ਭਾਗ ਜਾਗਣ
ਧਰਤ ਦੇ, ਹਰ ਇਕ ਕਣ ਕਣ ਦੇ
ਤੇਰੇ ਚਰਨਾਂ 'ਚ ਅਰਪਤ ਕਰਨ ਲਈ
ਤੇਰੇ ਖਜਾਨੇ ਚੋਂ
ਨਿਗੁਣੇ ਵਚਨ ਚੁਣਦਾ ਹਾਂ।
ਤੇ ਇੰਝ ਸੁਫਨੇ ਮੈਂ ਬੁਣਦਾ ਹਾਂ।

ਅਨੇਕਾਂ ਐਲਬਮਾਂ ਵਿਚੋਂ
ਮੈਂ ਦੋ ਇਕ ਨਕਸ਼ ਲਭਦਾ ਹਾਂ।
ਕਿ ਤੇਰੀ ਮਿਹਰ ਦੇ ਬਿਖਰੇ
ਹੋਏ ਮੈਂ ਨਕਸ਼ ਲਭਦਾ ਹਾਂ
ਜਿਨ੍ਹਾਂ ਫਾਈਲਾਂ 'ਚ ਸਾਂਭੀ
ਤੇਰੀ ਅਜ਼ਮਤ, ਬਖ਼ਸ਼ ਲਭਦਾ ਹਾਂ।
ਮੈਂ ਨਾਚੀਜ਼ ਆਖਰ ਦੱਸ
ਪਾਤਰ ਕੌਸ ਗੁਣ ਦਾ ਹਾਂ?
ਕਿਉ ਵੈਰਾਗ ਵਿਚ ਦਿਨ ਰਾਤ
ਐਵੇਂ ਸੁਫਨੇ ਬੁਣਦਾ ਹਾਂ?

ਐ ਮੇਰੇ ਮਿਹਰਬਾਂ ਮੈਨੂੰ
ਮਿਰਾ ਆਪਾ ਪਛਾਣਨ ਦੇ
ਤੇ ਆਪਣੀ ਸਿਮਰਤੀ ਦਾ
ਨਿਘ ਹੁਣ ਦਿਨ ਰਾਤ ਮਾਨਣ ਦੇ
ਉਨ੍ਹਾਂ ਵਚਨਾਂ ਦੇ ਵਿਚ ਗੁੱਝੀ
ਜੋ ਵੀ ਹੈ ਰਮਜ਼ ਜਾਨਣ ਦੇ
'ਕੰਵਲ' ਗੂੰਜੇ ਗਾ ਸੁਣ ਕੇ ਕਾਠ
ਮੈਂ ਤੇ ਧੁਰ ਤੋਂ ਤੁਣਦਾ ਹਾਂ।
ਤਾਹੀਓਂ ਵੈਰਾਗ ਵਿਚ ਦਿਨ ਰਾਤ
ਸੁੱਚੇ ਸੁਫਨੇ ਬੁਣਦਾ ਹਾਂ।

# ਕੁਦਰਤ ਦਾ ਪ੍ਰਸਾਦਿ!

ਕੁਦਰਤ ਦੀ ਹੈ ਅਜਬ ਕਹਾਣੀ।
ਕੁਦਰਤ ਹੈ ਕਾਇਮ ਹਰ ਜੁਗ ਵਿਚ
ਹਰ ਸ਼ੈ ਆਣੀ ਜਾਣੀ।

ਧੰਨ ਸੁ ਸਤਿਗੁਰ ਜਿਸਨੇ ਮੈਨੂੰ
ਕੁਦਰਤ ਦੇ ਲੜ ਲਾਇਆ
ਅਜ਼ਲੀ ਅਬਦੀ ਸੱਚਾ ਮਾਰਗ
ਆ ਕੇ ਹੈ ਦਿਖਲਾਇਆ
ਮੈਂ ਰਿਸ਼ਮਾਂ ਸੰਗ ਖੇਲ੍ਹਾਂ ਮੇਲਾਂ
ਮੈਂ ਪੌਣਾਂ ਦਾ ਜਾਇਆ
ਕੁਦਰਤ ਮੇਰੀ ਰੂਹ ਦਾ ਬਾਣਾ
ਕੁਦਰਤ ਮੇਰੀ ਬਾਣੀ।
ਜਿੰਦ ਕੁਦਰਤ ਲੇਖੇ ਲਾਣੀ।

ਕੁਦਰਤ ਕੁਦਰਤ ਹਰ ਕੋ ਆਖੇ
ਹੋ ਕੇ ਖੀਵਾ, ਮੁਦਰਤ
ਆਤਮ ਗਿਆਨ ਦੇ ਹਰ ਪੰਨੇ ਤੇ
ਉਕਰੀ ਕੁਦਰਤ ਕੁਦਰਤ
ਕੁਦਰਤ ਦੇ ਗੁਣ ਗਾਂਦਾ ਬੰਦਾ
ਹਰ ਪਲ ਕਰਦਾ ਉਧਰਤ
ਕੁਦਰਤ ਅਗਨੀ, ਕੁਦਰਤ ਵਾਯੂ
ਕੁਦਰਤ ਧਰਤੀ, ਪਾਣੀ।
ਜਿੰਦ ਕੁਦਰਤ ਲੇਖੇ ਲਾਣੀ।

ਕੁਦਰਤ ਪਹਿਨਣ, ਕੁਦਰਤ ਓਢਣ
ਕੁਦਰਤ ਬਾਰ ਬਛੌਣਾ
ਲੋਣ ਬਣਾ ਕੇ ਕੁਦਰਤ ਤਾਈ
ਲਹਿੰਗੇ ਨੂੰ. ਹੈ ਲੋਣਾ
ਕੁਦਰਤ ਬਾਝੋਂ ਕਦ ਕਾਠ ਇਹ
ਹੋ ਜਾਂਦਾ ਹੈ ਬੋਣਾ
ਕੁਦਰਤ ਘਾਟਾ ਕੁਦਰਤ ਵਾਧਾ
ਕੁਦਰਤ ਲਾਭ ਤੇ ਹਾਣੀ।
ਜਿੰਦ ਕੁਦਰਤ ਦੇ ਨਾਂ ਲਾਣੀ।



ਜੋੜ ਜੋੜ ਕੇ ਕੰਕਰ, ਪੱਥਰ
ਲੋਕਾਂ ਨਗਰ ਵਸਾਏ
ਚੂਨਾ, ਗਾਰਾ, ਇੱਟਾਂ, ਸਰੀਆ,
ਖੂਬ ਇਨ੍ਹਾਂ ਵਿਚ ਲਾਏ
ਮੈਨੂੰ ਲਗਦੈ ਅਜ ਦਾ ਮਾਨਵ
ਕੁਦਰਤ ਖਾਂਦਾ ਜਾਏ
ਕੁਦਰਤ ਦੇ ਕਾਦਰ ਦੀ ਬਿਰਤੀ
ਸੁੱਤੀ ਚਾਦਰ ਤਾਣੀ।
ਮੈਂ ਕੁਦਰਤ ਤੇ ਜਿੰਦ ਲਾਣੀ।

ਚਿੱਕੜ ਅੰਦਰ 'ਕੰਵਲ' ਦੀ ਕੂੰਬਲ,
ਕੁਦਰਤ ਆਣ ਲਗਾਈ।
ਹਿਰਦੇ ਦੀ ਹਰਿਆਵਲ ਅੰਦਰ,
ਆਪਾਂ ਆਣ ਬਿਠਾਈ।
ਆਦ ਜੁਗਾਦੋਂ ਕੁਦਰਤ ਮਨ ਵਿਚ,
ਬੈਠੀ ਬਿਰਤੀ ਲਾਈ।
ਕੁਦਰਤ ਤੇਰੇ ਅੰਦਰ ਬਾਹਰ
ਵੇਖ ਓ ਗਾਫ਼ਲ ਪ੍ਰਾਣੀ।
ਕੁਦਰਤ ਦੀ ਅਜਬ ਕਹਾਣੀ।

## ਵੱਡ ਪ੍ਰਤਾਪੀ ਸਤਿਗੁਰੂ ਜੀ। ਨੈਰੋਬੀ ਵਿਚ

**ਹ.ਸ.ਕੰਵਲ**

ਵੇਖ ਵੇਖ ਕੇ ਅੱਖਾਂ ਚੁੰਧਿਆ ਗਈਆਂ,
ਇਨ੍ਹਾਂ ਅੱਖਾਂ ਨੇ ਤੱਕਿਆ ਮੁਅਜਜ਼ਾ ਹੈ
ਹੋਲਾ ਪੁਰਬ ਸੀ ਵਿਚ ਜੋ ਕੇਨੀਆਂ ਦੇ,
ਅੱਲੋਕਾਰ ਕੋਈ ਜੇਵੇਂ ਹੋ ਗਿਆ ਹੈ।
ਵੱਡ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ,
ਜਿਹਨਾਂ ਅੱਜ ਅਫਰੀਕਾ ਵਿਚ ਆਵਨਾ ਹੈ।
ਕੇਹਾ ਮੁੱਖ ਹੋਊ, ਕੈਸੇ ਬੋਲ ਹੋਸਨ,
ਏਹੋ ਹਰ ਵਿਅਕਤੀ ਦੀ ਭਾਵਨਾ ਹੈ।



ਪਰਮ ਸਤਿ ਦਾ ਪੂਰਾ ਸੰਦੇਸ਼ ਲੈ ਕੇ,
ਅੱਜ ਵਿਚ ਨੈਰੋਬੀ ਕਿਸ ਧਾਵਨਾ ਹੈ,
'ਜੀ ਆਇਆਂ' ਦੇ ਮਿੱਠੇ ਸੰਗੀਤ ਅੰਦਰ,
ਕਿਸ ਨੇ ਗੀਤ ਅਗੰਮੜਾ ਗਾਵਨਾ ਹੈ।
ਮੇਰੇ ਪਿਤਾ ਜੀ ਸੁਰ-ਸੰਗੀਤ ਕਰਦੇ,
ਮੇਰੇ ਕੈਮਰੇ ਵਿਚ ਉਤੇਜਨਾ ਹੈ।
ਹਰੀ ਸਿੰਘ ਮੁਸੱਵਰ ਦੇ ਬੁਰਸ਼ ਅੰਦਰ,
ਗੋਟ ਵਾਲੇ ਸ਼ਿੰਗਾਰ ਦੀ ਵੇਦਨਾ ਹੈ।

ਸਭ ਕੁਝ ਠੀਕ ਹੋ ਗਿਆ ਹੈ ਸਮੇਂ ਅੰਦਰ,
ਸੱਚ ਮੁੱਚ ਸੱਚ ਦਾ ਸਹੀ ਪ੍ਰਤਾਪ ਹੋਇਆ।
'ਕੰਵਲ' ਹਿਰਦੇ ਦਾ ਖਿੜ ਗਿਆ ਆਪ ਹੁਦਰੇ
ਵਿਚ ਆਤਮਾਂ ਦੇ ਅਜੱਪਾ ਹੈ ਜਾਪ ਹੋਇਆ।

## ਸ਼ੁਭ ਆਗਮਨ:ਵੱਡਾ ਪ੍ਰਤਾਪ ਹੈ

*ਹਰਭਜਨ ਸਿੰਘ ਬਾਗੜੀ*

ਇਹ ਕਲੀਆਂ, ਇਹ ਗੁੰਚੇ।
ਗੁਲਿਸਤਾਂ, ਬਗੀਚੇ।
ਇਹ ਕੋਇਲਾਂ ਦੇ ਨਗਮੇ।
ਇਹ ਬਾਲਾਂ ਦੇ ਰੋਲੇ।
ਇਹ ਪਰਬਤ, ਇਹ ਨਦੀਆਂ।
ਇਹ ਝੁਰਮਟ, ਇਹ ਸਦੀਆਂ।
ਇਹ ਗਰਮੀ, ਇਹ ਸਰਦੀ।
ਇਹ ਬਰਫਾਂ ਦੀ ਵਰਦੀ।
ਇਹ ਬੱਦਲ, ਇਹ ਕਣੀਆਂ।
ਇਹ ਬੀਣਾਂ, ਇਹ ਮਣੀਆਂ।
ਇਹ ਝੁੱਗੀਆਂ, ਇਹ ਢਾਰੇ।
ਮਹਿਲ ਤੇ ਮੁਨਾਰੇ।
ਇਹ ਮਿੱਲਾਂ, ਇਹ ਗੱਡੀਆਂ।
ਇਹ ਖੱਡੇ, ਇਹ ਖੱਡੀਆਂ।
ਇਹ ਸਾਇੰਸ, ਇਹ ਕੁਦਰਤ।
ਇਹ ਪੈਸੇ, ਇਹ ਉਜਰਤ।

ਇਹ ਭੁੱਖਾਂ ਤੇ ਭਾਣੇ।
ਇਹ ਸੁਖਾਂ , ਸੁਖਾਣੇ।
ਇਹ ਰਹਿਮਤ ਦਾ ਸਾਇਆ।
ਕੋਈ ਅੱਜ ਆਇਆ।
ਦੂਈ ਦੂਰ ਕਰਦਾ ।
ਤੇ ਦਮ ਸਭ ਦਾ ਭਰਦਾ।
ਅਸਾਡੇ ਚੁਗਿਰਦੇ।
ਨੂਰੋ ਨੂਰ ਫਿਰਦੇ।
ਸੁੱਧੀ ਚਾਂਦਣੀ ਹੈ।
ਅਕਹਿ ਰੋਸ਼ਨੀ ਹੈ।
ਨਾ ਛੋਟੇ, ਨਾ ਵਡੇ।
ਨਾ ਟੋਏ, ਨਾ ਖੱਡੇ।
ਬਰਾਬਰ ਨੇ ਸਾਰੇ
ਨਾ ਇੱਟਾਂ ਨਾ ਗਾਰੇ।
ਮਹੱਲ ਬਣ ਗਿਆ ਹੈ।
ਪਤਾ ਨਹੀ ਇਹ ਕਿਆ ਹੈ।
ਜੋ ਏਡਾ ਹੈ ਉਚਾ।
ਸੱਚੇ ਨਾਲੋਂ ਸੁੱਚਾ।
ਹਾਂ ਸਤਿਗੁਰ ਨੇ ਆਏ।
ਤੇ ਰਹਿਮਤ ਲਿਆਏ।
ਤੇ ਪ੍ਰਤਾਪ ਹੋਇਆ।
ਇਹ ਸਤਿਜੁਗ ਹੈ ਗੋਇਆ।

## ਗਜ਼ਲ
## ਜਨਮ ਸ਼ਤਾਬਦੀ ਉਤੇ

*ਹ.ਸ.ਕੰਵਲ*

ਖੜੇ ਸ਼ਾਇਰ, ਬੜੀ ਸੁਹਣੀ, ਜੋ ਗਜ਼ਲ ਕਹਿੰਦੇ ਨੇ।
ਅੱਜ ਕਿਥੇ ਨੇ, ਤੇ ਕਿਸ ਲੋਕ 'ਚ ਉਹ ਰਹਿੰਦੇ ਨੇ।

ਵਡ-ਪ੍ਰਤਾਪੀ ਦਾ ਅੱਜ ਵੇਖੋ ਉਦੈਮਾਨ ਭਇਆ,
ਕਿੰਨੇ ਪੈਂਡੇ ਜੋ ਨਗਨ ਕਦਮਾਂ ਤਾਈ ਪੈਂਦੇ ਨੇ।

ਸ਼ਾਇਰਾਂ ਖ਼ੂਬ ਲੁਟਾਈ ਹੈ ਦਿਲੇ ਦੀ ਦੌਲਤ,
ਉਹ ਭਿਖਾਰੀ ਨੇ ਜੋ ਦਾਦ ਸਦਾ ਲੈਂਦੇ ਨੇ।

ਯਾਦ ਪ੍ਰੀਤਮ ਦੀ ਦਿਨਸ-ਰਾਤ, ਸਦਾ ਆਉਂਦੀ ਏ,
ਨੈਣ ਧਾਰੇ ਤਾਂ ਇਸੇ ਯਾਦ 'ਚ ਨਿੱਤ ਵਹਿੰਦੇ ਨੇ।

ਜਿਹੜੇ ਚਿੱਕੜ 'ਚ 'ਕੰਵਲ' ਜੰਮਦਾ ਤੇ ਜਵਾਂ ਹੁੰਦਾ
ਕੇਵੇਂ ਹਿਰਦੇ ਇਹ ਸੁਗਮ ਹੋਂਦ ਦਾ ਗ਼ਮ ਸਹਿੰਦੇ ਨੇ।

ਬੜੇ ਸ਼ਾਇਰ, ਬੜੀ ਸੁਹਣੀ, ਜੋ ਗ਼ਜ਼ਲ ਕਹਿੰਦੇ ਨੇ।
ਅੱਜ ਕਿੱਥੇ ਨੇ, ਤੇ ਕਿਸ ਲੋਕ 'ਚ ਉਹ ਰਹਿੰਦੇ ਨੇ।

## ਮੰਗਲਾ ਚਰਨ: ਵਡ ਪ੍ਰਤਾਪੀ

*ਗੁਰਬਚਨ ਸਿੰਘ ਲੋਟੇ*

ਮੰਗਲਾ ਚਰਨ ਦੀ ਪਿਰਤ ਹੈ ਬਹੁਤ ਲੰਬੀ,
ਲਿਖਦੇ ਆਏ ਨੇ ਕਈ ਵਿਦਵਾਨ ਮੰਗਲ।
ਅੱਜ ਵੱਡ ਪਰਤਾਪੀ ਦੀ ਚਰਨ ਧੂੜੀ
ਲੈ ਕੇ ਲਿਖਣ ਲਗਿਆਂ ਮਿਹਰਵਾਨ ਮੰਗਲ।
ਅੰਤਰ ਆਤਮੇ ਦੇ ਸਾਰੇ ਭੇਤ ਡੂੰਘੇ
ਕਰ ਦੇਵੇਗਾ ਅੱਜ ਸਿਦਕਵਾਨ ਮੰਗਲ।
ਵਰ੍ਹੇਗੰਢ ਦਾ ਦਿਨ ਹੈ ਭਾਗ ਭਰਿਆ
ਵਹਿਮ ਭਰਮ ਮਕਾਊਗਾ ਆਨ ਮੰਗਲ।
ਮੰਗਲ ਲਿਖ ਕੇ ਸੰਗਤਾਂ ਨੂੰ ਪੇਸ਼ ਕੀਤਾ,
ਪੜਨ ਸੁਣਨ ਵਾਲੇ ਸਭ ਨਿਹਾਲ ਹੋ ਗਏ।
ਮੰਗਲ ਰਾਹ ਹੈ ਖੋਲ੍ਹਦਾ ਛੰਦ ਵਾਲਾ,
ਇਸ ਵਿਚ ਬੋਲ ਦੇ ਨਾਲ ਪੂਰੇ ਤਾਲ ਹੋ ਗਏ।

ਸੌ ਸਾਲ ਪਹਿਲਾਂ ਏਸੇ ਸਾਲ ਅੰਦਰ,
ਵਡ ਪਰਤਾਪੀ ਦਾ ਸੀ ਜ਼ਹੂਰ ਹੋਇਆ।
ਭੈਣੀ ਸਾਹਿਬ ਦੇ ਜਾਗੇ ਨੇ ਭਾਗ ਜਿਕਰ
ਕੱਚਾ ਕੋਠਾ ਹਰਿਕ ਕੋਹੇਤੂਰ ਹੋਇਆ।
ਨੂਰ ਗਿਆ ਗੁਆਚ ਹੁਣ ਖੂੰਜਿਆਂ ਵਿਚ,

ਕੋਣਾਂ ਕੋਣਾਂ ਹੈ ਅੱਜ ਨੂਰੋ ਨੂਰ ਹੋਇਆ।
ਹੋਣਾਂ ਓਹੀ ਸੰਸਾਰ ਦੇ ਵਿਚ ਵੀਰੋ,
ਸੱਚੇ ਸਤਿਗੁਰਾਂ ਨੂੰ ਜੋ ਮੰਜੂਰ ਹੋਇਆ।
ਅੱਜ ਸ਼ਤਾਬਦੀ ਦੀ ਸ਼ੁਭ ਘੜੀ ਅੰਦਰ,
ਮੋਤੀ ਕਲਪਨਾ ਦੇ ਦਾਸ ਕੇਰਦਾ ਹੈ।
ਤਿਲ ਫੁੱਲ ਹਨ ਸੰਗਤ ਨੂੰ ਪੇਸ਼ ਕੀਤੇ,
ਪਤਾ ਸ਼ਾਮ ਦਾ ਨਾਹੀ ਸਵੇਰ ਦਾ ਹੈ।

ਸੱਚੋ ਸੱਚ ਵਰਤਾਇਆ ਸੰਸਾਰ ਅੰਦਰ,
ਜਿਹਨਾਂ ਆਸਰਾ ਪ੍ਰਭੂ ਦੇ ਸੱਚ ਦਾ ਏ।
ਸੱਚ ਬੰਨ੍ਹ ਪੱਲੇ , ਸੱਚ ਪਹਿਨ ਕੇ ਤੇ,
ਜੀਵ ਕੂੜ ਦੇ ਜਾਲ ਤੋਂ ਬੱਚਦਾ ਏ।
ਜਿਹਨਾਂ ਸੱਚ ਹੰਢਾਇਆ ਹੈ ਜੁਗਤ ਕਰਕੇ,
ਸੱਚ ਸੋਭਦਾ ਏ, ਸੱਚ ਜੱਚਦਾ ਏ।
ਬਿਨਾਂ ਸੱਚ ਸਰੀਰ ਦਾ ਇਹ ਭਾਂਡਾ,
ਨਿਰਾ ਭੇਖ ਹੈ ਤੇ ਕੱਚੇ ਕੱਚ ਦਾ ਏ।
ਐਸੇ ਬਚਨ ਉਚਾਰੇ ਹਨ ਮਹਾਂ ਪੁਰਖਾਂ,
ਜਿਹਨਾਂ ਬਚਨਾਂ ਦਾ ਵਡਾ ਪਰਚਾਰ ਹੋਵੇ।
ਬੰਦਾ ਅਣਖ ਦੀ ਪੈਰਵੀ ਕਰੇ ਹਰਦਮ,
ਅਣਖਾਂ ਨਾਲ ਹੀ ਇਹ ਸ਼ਾਹ ਸਵਾਰ ਹੋਵੇ।

ਬਚਨ ਸੁਣੋ ਜੋ ਵੀਰ ਜੀ ਧਿਆਨ ਧਰਕੇ,
ਬਚਨਾਂ ਵਿਚ ਹੈ ਜੀਵਨ ਦੀ ਜੁਗਤ ਭਾਈ।
ਜਿਹੜੇ ਕੰਨ ਨਾ ਕਰਨ, ਵਿਚਾਰ ਵਲ ਨੂੰ,
ਰਹੇ ਸਦਾ ਚੁਰਾਸੀ ਉਹ ਭੁਗਤ ਭਾਈ।
ਸੁਘੜ ਹੋਇ ਕੇ ਸੁਣੋ ਤੇ ਫੇਰ ਮੰਨੋ,
ਬਾਣੀ ਸੱਚ ਦੀ ਸਾਂਵਲੀ ਸੁਗਤ ਭਾਈ।
ਅਰਥਾਂ ਵਿਚ ਹੀ ਅਸਲ ਹਨ ਤੱਤ ਹੁੰਦੇ,
ਕਰ ਲਵੋ ਤਿਆਰ ਕੋਈ ਲੁਗਤ ਭਾਈ।
ਬਚਨ ਸਤਿਗੁਰਾਂ ਦੇ ਦਿਲ 'ਚ ਲਹਿ ਜਾਂਦੇ,
ਰੂਪ ਬਚਨਾਂ ਤੋਂ ਬੈਤ ਦਾ ਧਾਰਿਆ ਏ।
ਜਿੱਤ ਗਏ ਉਹ ਸਾਰੇ ਹੀ ਜਗਤ ਤਾਈ,
ਜਿਹਨਾਂ ਖੁਦੀ ਤਕੱਬਰ ਨੂੰ ਮਾਰਿਆ ਏ।

ਸਾਰੇ ਪੰਥ ਦੇ ਗੁਣੀ ਗਿਆਨੀਆਂ ਨੂੰ,
ਭੈਣੀ ਸਾਹਿਬ ਬੁਲਾਇਆ ਇਕ ਵਾਰ ਸਤਿਗੁਰ।

ਸੀਨੇ ਨਾਲ ਲਗਾਇਆ 'ਤੇ ਮਾਣ ਦਿਤਾ,
ਕੀਤਾ ਸਭਨਾਂ ਦਾ ਰੱਜ ਸਤਿਕਾਰ ਸਤਿਗੁਰ।
ਫੇਰ ਲੜੀ ਵਿਚਾਰ ਦੀ ਚਲ ਪਈ ਸੀ,
ਮਸਲੇ ਠੀਕ ਕੀਤੇ ਲੜੀਵਾਰ ਸਤਿਗੁਰ।
ਜਿਸਦਾ ਕੋਈ ਨਾ ਆਸਰਾ ਜੱਗ ਅੰਦਰ,
ਸਿਮਰਨ ਰਾਹੀ ਲੰਘਾਇਆ ਹੈ ਪਾਰ ਸਤਿਗੁਰ।
ਸੱਚੀ ਕਿਰਤ ਕਰਨੀ, ਮਿਠੇ ਬੋਲ ਬੋਲੋ,
ਦਿਲ ਕਿਸੇ ਦਾ ਮੂਲ ਦੁਖਾਵਣਾ ਨਹੀ।
ਇਹ ਸੰਸਾਰ ਭਰਿਆ ਵਿਸ ਗੰਦਲਾਂ ਦਾ
ਕਦੇ ਭੁਲ ਵੀ ਤਿਨ੍ਹਾਂ ਵਲ ਜਾਵਣਾ ਨਹੀ।

ਰਖਿਆ ਗਊ ਗਰੀਬ ਦੀ ਨਿਤ ਕੀਤੀ,
ਸਿੱਖਾਂ ਤਾਈ ਵੀ ਇਹੋ ਉਪਦੇਸ਼ ਦਿੱਤਾ।
ਕਲਜੁਗ ਵਿਚ ਹੀ ਸਤਜੁਗੀ ਖੂਬ ਨਕਸ਼ਾ,
ਜੀਵਨ ਨਗਰ ਵਸਾ ਕਰ ਪੇਸ਼ ਦਿੱਤਾ।
ਉਹਨੂੰ ਕੋਈ ਕਲੇਸ਼ ਨਹੀ ਪੋਹ ਸਕਦਾ,
ਜਿਹਨੇ ਕਿਸੇ ਨੂੰ ਨਹੀ ਕਲੇਸ਼ ਦਿੱਤਾ।
ਮਾਤ ਬੋਲੀ ਤੇ ਜੀਵਨ ਦੀ ਜਾਚ ਦਸਕੇ,
ਸਦਾ ਅਮਰ ਪਿਆਰ ਹੈ ਦੇਸ਼ ਦਿੱਤਾ।
ਜਿਹੜੀ ਗੱਲ ਸੀ ਕਦੇ ਰਿਸ਼ੀ ਮੁਨੀ ਕਹਿੰਦੇ,
ਉਹ ਅਮਲ ਵਿਚ ਕਰਕੇ ਦਿਖਾ ਗਏ ਨੇ।
ਮਾਨਵ ਪਿਆਰ, ਸਤਿਕਾਰ ਦੀ ਥਾਂ ਪਰ ਥਾਂ,
ਸਦਾ ਵਰਤ ਛਬੀਲ ਨੂੰ ਲਾ ਗਏ ਨੇ।

ਕਦੇ ਅਫਰੀਕਾ ਵਿਚ ਤੇ ਕਦੇ ਕਾਨ੍ਹਪੁਰ ਜਾ
ਨਾਮਧਾਰੀਆਂ ਖੂਬ ਮਨਾਇਆ ਹੋਲਾ।
ਕੇਸਗੜ੍ਹ ਦੀ ਪਿਰਤ ਸੁਰਜੀਤ ਕੀਤੀ,
ਖੂਬ ਰੰਗ ਬਰੰਗ ਸਜਾਇਆ ਹੋਲਾ।
ਕਲਗੀ ਵਾਲੇ ਦਾ ਸੁੱਚਾ ਤਿਉਹਾਰ ਹੈ ਇਹ,
ਸਤਿਗੁਰ ਮਸਤਕ ਦੇ ਉਤੇ ਲਗਾਇਆ ਹੋਲਾ।
ਸਾਰੇ ਕਵੀ ਸੀ ਛੰਦ ਤਿਆਰ ਕਰਦੇ,
ਹੋਣ ਟੱਕਰਾਂ ਖੂਬ ਜਦ ਆਇਆ ਹੋਲਾ।
ਛੋਹ ਆਪਦੀ ਨਾਲ ਹੋਲਾ ਹੋਇਆ ਪੱਕਾ,
ਸਾਰੇ ਪੰਥ ਦਾ ਮੂਲ ਨਿਸ਼ਾਨ ਬਣਿਆਂ।
ਹੋਲੇ ਨਾਲ ਆਜ਼ਾਦੀ ਦੀ ਚਿਣਗ ਫੁੱਟੀ,
ਅਤੇ ਅੰਤ ਅਜ਼ਾਦ ਹਿੰਦੁਸਤਾਨ ਬਣਿਆਂ।

ਮੇਰੀ ਕਲਮ ਵਿਚ ਕਹਿਣ ਦੀ ਜਾਚ ਹੈ ਨਹੀ,
ਜਿੰਨਾਂ ਕੀਰਤਨ ਵਿਚ ਅਨੰਦ ਆਇਆ।
ਸਾਰੀ ਕਲਾ ਦੇ ਪਿੜ 'ਚੋਂ ਸਤਿਗੁਰਾਂ ਨੂੰ
ਕੇਵਲ ਕੀਰਤਨ ਅਸਲ ਪਸੰਦ ਆਇਆ।
ਕੀਤੇ ਕਈ ਦਰਬਾਰ ਸਨ ਕੀਰਤਨ ਦੇ,
ਵੱਡਾ ਵੱਡਾ ਉਸਤਾਦ ਮੰਦ ਮੰਦ ਆਇਆ।
ਭੈਣੀ ਸਾਹਿਬ ਉਹ ਪੁਜ ਗਿਆ ਸੁਤੇ ਸਿਧ ਹੀ,
ਜਿਹੜਾ ਭੁਲ ਕੇ ਕਦੇ ਸਰਹੰਦ ਆਇਆ।
ਉਥੇ ਰਹਿਤ ਤੇ ਬਹਿਤ ਦਾ ਜੱਗ ਹੋਇਆ,
ਕਥਾ ਕੀਰਤਨ ਸੁਬਾਹ ਤੇ ਸ਼ਾਮ ਹੋਵੇ।
ਹਨੂਮਾਨ ਦੇ ਹਿਰਦੇ ਦੀ ਕੌਣ ਜਾਣੇ
ਜਿਹਦੇ ਵਿਚ ਵਸਿਆ ਆਪ ਰਾਮ ਹੋਵੇ।
ਸੰਤਾਂ, ਸੂਬਿਆਂ ਤੇ ਹੋਰ ਮਹਾਂ ਪੁਰਖਾਂ,
ਵਾਲੇ ਅਸੀ ਅਣਗਿਣਤ ਦੀਦਾਰ ਕੀਤੇ।
ਕੁਝ ਧਰਮਸ਼ਾਲਾ ਕੁਝ ਕਰਮਸ਼ਾਲਾ,
ਕੁਝ ਪਤਵੰਤਿਆਂ ਦੇ ਵਿਚ ਪਰਵਾਰ ਕੀਤੇ।
ਕੁਝ ਦੇਸ ਵਿਚ ਵਿਚਰਦੇ ਵੀਰ ਮੇਰੇ,
ਕੁਝ ਵਿਚ ਪ੍ਰਦੇਸੀ ਜਾ ਬਾਰ ਕੀਤੇ।
ਚਰਨ ਸ਼ਰਨ ਦੀ ਮਹਿਮਾਂ ਦਾ ਅੰਤ ਨਾਹੀ,
ਸਿਮਰਨ ਸਿਮਰਤੀ ਵਿਚ ਵਾਰ ਵਾਰ ਕੀਤੇ।
ਇਹ ਤਾਂ ਸੰਗਤਾਂ ਦੇ ਚਰਨਾਂ ਦੀ ਧੂੜ ਹੀ ਹੈ,
ਛੰਦ ਵਾਂਗ ਫੁਹਾਰੇ ਦੇ ਫੁੱਟਦੇ ਨੇ।
ਜਦੋਂ ਦਿਲ ਦੇ ਵਿਚ ਵੈਰਾਗ ਆਉਂਦਾ,
ਤਾਰੇ ਅੱਖੀਆਂ ਵਿਚੋਂ ਤਾਹੀਓਂ ਟੁੱਟਦੇ ਨੇ।

ਭਾਗਾਂ ਭਰੀ ਸ਼ਤਾਬਦੀ ਅੱਜ ਆਈ,
ਏਸੇ ਖੁਸ਼ੀ ਦੀ ਲੱਖ ਵਧਾਈ ਹੋਵੇ।
ਵਡ ਪਰਤਾਪੀ ਦਾ ਵੱਡਾ ਪ੍ਰਤਾਪ ਹੈ ਇਹ,
ਹਲਤ ਪਲਤ ਉਹ ਸਦਾ ਸਹਾਈ ਹੋਵੇ।
ਉਹਨੇ ਖੰਡ ਦਾ ਕੀ ਸੁਆਦ ਦਸਣਾਂ,
ਮਿੱਠੀ ਸ਼ੈ ਨਾ ਉਮਰ ਭਰ ਖਾਈ ਹੋਵੇ।
ਗੁੜ ਗੁੰਗੇ ਦਾ ਬਹੁਤ ਮਸ਼ਹੂਰ ਹੈਗਾ,
ਜੇਕਰ ਸਮਝ ਮਨੁਖ ਨੂੰ ਆਈ ਹੋਵੇ।
ਏਸ ਸਮੇਂ ਹੈ ਮਨ ਮਤਵਾਲੜਾ ਜੀ,
ਤਾਹੀਓਂ ਸਬਦਾਂ ਦਾ ਕਲਮ ਵਿਚ ਹੜ੍ਹ ਆਇਆ।

'ਲੋਟੇ' ਕਵੀ ਹੈ, ਦਾਸ ਸਤਿਸੰਗੀਆਂ ਦਾ,
ਜੋ ਕਬਿੱਤ ਸੀ ਹੋਲੇ ਤੇ ਪੜ੍ਹ ਆਇਆ।

ਐਵੇਂ ਨਹੀ ਗੁਰਚਰਨ ਸਿੰਘ ਨਾਮ ਧਰਿਆ,
ਗੁਰੂ ਚਰਨਾਂ ਦੀ ਧੂੜ ਦੀ ਭਾਲ ਮੈਨੂੰ।
"ਲੋਟੇ" ਗੋਤ ਨੇ ਲੁੱਟਣੀ ਅੱਜ ਸੇਵਾ,
ਰਹਿੰਦਾ ਸੇਵਾ ਦਾ ਨਿੱਤ ਖਿਆਲ ਮੈਨੂੰ।
ਸੰਤ ਏਕਮ ਸਿੰਘ ਜੀ ਸੀਗਾ ਹੁਕਮ ਕੀਤਾ,
ਅਤੇ ਕੰਵਲ ਜੀ ਕੀਤਾ ਸਵਾਲ ਮੈਨੂੰ।
ਸਾਖੀ "ਅਜੀਤੇ ਰੰਧਾਵੇ" ਦੀ ਬਖਸ਼ ਸੇਵਾ,
ਰੋਮ ਰੋਮ ਤੋ ਕੀਤਾ ਨਿਹਾਲ ਮੈਨੂੰ।
ਉਸੇ ਸੇਵਾ ਦੀ ਲੜੀ ਦੀ ਕੜੀ ਹੈ ਇਹ,
ਵਡ ਪ੍ਰਤਾਪੀ ਸਤਿਗੁਰ ਤੇ ਪ੍ਰਸਤਾਵ ਲਿਖਾਂ।
ਹੁਕਮ ਸੇਵਕ ਨੂੰ ਹੋਵੇ ਜੋ ਪੰਥ ਪਾਸੋ,
ਏਸ ਲੜੀ ਉਤੇ ਮਹਾਂ ਕਾਵਿ ਲਿਖਾਂ।

## ਉਹ ਕੋਈ

ਸੁਮੇਰ

ਕੁਝ ਗੁੰਦੇ ਕੁਝ ਖੁਲੇ ਕੇਸ ਵਧਾਈ।
ਚਿਹਰੇ 'ਤੇ ਇਕ ਹੈ ਗਈ ਲਿਟ ਸੌਦਾਈ।
ਅੱਖਾਂ ਵਿਚ ਲਖ ਇਸ਼ਕਾਂ ਦੀ ਰੁਸ਼ਨਾਈ।
ਗਿਰਦੇ ਸੜ ਮਚ ਪੈਣੀ ਜੋਤ ਮਘਾਈ।
ਜਾਂਦਿਆਂ ਜਾਂਦਿਆਂ ਪੱਲਾ ਮਾਰ ਗਿਆ ਉਹ
ਭਿੰਨੀ ਭਿੰਨੀ ਮਹਿਕ ਖਿਲਾਰ ਗਿਆ ਉਹ

ਇਕ ਨਜ਼ਰ 'ਤੇ ਝਾਤ ਸਾਂਵਲੀ ਪਾਈ
ਇਕ ਨਜ਼ਰ 'ਤੇ ਮੱਚੀ ਪਈ ਦੁਹਾਈ
ਇਕ ਨਜ਼ਰ ਇਕ ਦੁਨੀਆਂ ਮੋੜ ਲਿਆਈ
ਇਕ ਨਜ਼ਰ ਗਈ ਤੋੜ ਤਕ ਨਾ ਆਈ
ਮਨ 'ਤੇ ਲੱਗੀ ਤਨ 'ਤੇ ਅਸਾਂ ਬੁਝਾਈ
ਸਿਰ 'ਤੇ ਆਈ ਝਲ ਲਈ ਅਸਾਂ ਖੁਦਾਈ
ਸਾਡੇ ਕੰਡਿਆਂ ਤੋ ਫੁੱਲ ਵਾਰ ਗਿਆ ਉਹ
ਭਿੰਨੀ ਭਿੰਨੀ ਮਹਿਕ ਖਿਲਾਰ ਗਿਆ ਉਹ

ਉਹ ਦਿਸਿਆ ਜਿਉਂ ਅੱਖ-ਚੁਰਾਉਣੀ ਝਾਤੀ
ਕਿਸਮਤ ਕੋਈ, ਕਿਸੇ ਆਣ ਸਿੰਞਾਤੀ
ਰਾਸ ਆਇਆ ਕੁਝ ਵਿਹੜਾ ਸਾਡਾ ਉਹਨੂੰ
ਰੱਬ ਹੋਣੋ ਰਹੇ ਮਸੀ ਮਸੀ ਦਿਨ-ਰਾਤੀ
ਕੁਫਰ ਅਸਾਡਾ ਜਾਣੇ ਤੋੜ ਨਿਭਾਉਣਾ
ਮੂੰਹ ਮੰਗੀ ਨਾ ਦਿੱਤੀ ਕਿਸੇ ਹਯਾਤੀ
ਸਾਡੇ ਦਮ 'ਤੇ ਲੰਘ ਲੰਘ ਪਾਰ ਗਿਆ ਉਹ
ਭਿੰਨੀ ਭਿੰਨੀ ਮਹਿਕ ਖਿਲਾਰ ਗਿਆ ਉਹ

ਘੁੱਪ ਹਨੇਰੇ ਕੇਸ ਜਾਂ ਛੰਡ ਸਵਾਰੇ
ਤੁਪਕਾ ਤੁਪਕਾ ਕਹਿਰਾਂ ਦੀ ਭਾਹ ਮਾਰੇ
ਮਾਤ ਖਾ ਗਏ ਚਿਹਰੇ ਤੋਂ ਅੰਗਾਰੇ
ਕੌਣ ਕੋਈ ਅੱਖ ਚੁੱਕ ਸਕੇ ਸਰਕਾਰੇ
ਪਰ, ਸ਼ੌਕ ਦੇ ਕਦਮਾਂ ਦੀ ਸਹੁੰ ਖਾਏ
ਚੰਗਿਆੜੇ ਬਿਨ ਅੱਗ ਕਿਵੇਂ ਦਮ ਮਾਰੇ
ਧੁਖਦੀ ਚਿਖਾ 'ਚ ਫੂਕਾਂ ਮਾਰ ਗਿਆ ਉਹ
ਭਿੰਨੀ ਭਿੰਨੀ ਮਹਿਕ ਖਿਲਾਰ ਗਿਆ ਉਹ

ਧੜਕੇ ਨਬਜ਼ ਕਿ ਰੀਝਾਂ ਲੱਖ ਕਰੋੜਾਂ
ਸਭ ਸੰਸਾਰ ਅਸਾਡਾ ਕਾਹਦੀਆਂ ਥੋੜਾਂ
ਕਿਉਂ ਕੁਈ ਰੁੱਸੇ, ਕਿਉਂ ਛੂੜਾਂ, ਕਿਉਂ ਮੋੜਾਂ
ਇਸ਼ਕ ਤਿਰੇ ਨੂੰ ਵੀ ਹਨ ਸੌ ਸੌ ਲੋੜਾਂ
ਆਪਣੀ ਖੇਡ 'ਚ ਸਾਨੂੰ ਹਾਰ ਗਿਆ ਉਹ
ਭਿੰਨੀ ਭਿੰਨੀ ਮਹਿਕ ਖਿਲਾਰ ਗਿਆ ਉਹ

## ਏਹ ਸਤਿਗੁਰੂ ਪ੍ਰਤਾਪ ਹਰੀ ਸਨ

*(ਸੰਤ ਆਤਮਾ ਸਿੰਘ ਜੀ ਸਨਖਤ੍ਰਵੀ (ਅਹੀਆ ਪੁਰ)*

ਜਿਨ੍ਹਾਂ ਵਿਚ ਸੀ ਝਲਕ ਨੂਰਾਨੀ,
ਜਿਨ੍ਹਾਂ ਵਿਚ ਸੀ ਕਸ਼ਸ਼ ਰੂਹਾਨੀ,
ਜਿਨ੍ਹਾਂ ਵਿਚ ਸੀ ਦਿਲ ਰਹਿਮਾਨੀ
ਜਿਨ੍ਹਾਂ ਵਿਚ ਸੀ ਸ਼ਕਤ ਲਾਸਾਨੀ,
ਦਰਸ ਜਿਨ੍ਹਾਂ ਦਾ ਭਾਨ ਸਮਾਨੀ,

ਪਰਸ ਜਿਨ੍ਹਾਂ ਦਾ ਪਾਰਸਿਆਨੀ,
ਤਰਸ ਜਿਨ੍ਹਾਂ ਦਾ ਸਭ ਲਈ ਜਾਨੀ,
ਬਰਸ ਜਿਨ੍ਹਾਂ ਦਾ ਬ੍ਰਿਹੋਂ ਪਾਨੀ-
ਏਹ ਸਤਿਗੁਰੂ ਪਰਤਾਪ ਹਰੀ ਸਨ।

ਨੈਣ ਜਿਨ੍ਹਾਂ ਦੇ ਸਨ ਪਰਖੀਲੇ,
ਬੈਣ , ਜਿਨ੍ਹਾਂ ਦੇ ਮਧੁਰ ਰਸੀਲੇ,
ਕਰਨ, ਜਿਨ੍ਹਾਂ ਦੇ ਅਤਿ ਸੁਰਤੀਲੇ
ਚਰਨ ਜਿਨ੍ਹਾਂ ਦੇ ਅਤਿ ਫੁਰਤੀਲੇ
ਮਨ ਸੁਭਾਵ ਦੇ ਜੋ ਅਣਖੀਲੇ,
ਤਨ ਸੁਭਾਵ ਦੇ ਜੋ ਜੋਸ਼ੀਲੇ,
ਧਨ ਅੰਨ ਦੇ ਜੋ ਸਨ ਵਰਤੀਲੇ,
ਜਨ ਅਪਨੇ ਲਈ ਜੋ ਮਨ ਹੀਲੇ-
ਏਹ ਸਤਿਗੁਰੂ ਪਰਤਾਪ ਹਰੀ ਸਨ

ਚੋਜ ਜਿਨਾਂ ਦੇ ਗਿਣੇ ਨਾ ਜਾਂਦੇ,
ਖੋਜ ਜਿਨਾਂ ਦੇ ਮਿਣੇ ਨਾ ਜਾਂਦੇ,
ਓਜ ਜਿਨਾਂ ਦੇ ਕਿਣੇ ਨਾ ਜਾਂਦੇ,
ਸੋਹਜ ਜਿਨ੍ਹਾਂ ਦੇ ਖਿਣੇ ਨਾ ਜਾਂਦੇ-
ਏਹ ਸਤਿਗੁਰੂ ਪਰਤਾਪ ਹਰੀ ਸਨ।

ਜੋ ਸਤਿਗੁਰੂ, ਹਰੀ ਹਰਿ ਘਰ ਆਏ,
ਜੋ ਸ੍ਰੀ ਜੀਵਣ ਮਾਤਾ ਜਾਏ,
ਚੇਤਰ ਵਦੀ ਤੀਜੀ ਪ੍ਰਗਟਾਏ,
ਜੋ ਭੁਪਿੰਦਰ ਕੰਤ ਕਹਾਏ,
ਗੁਰੂ ਜਗਜੀਤ ਜਿਹ ਗ੍ਰਿਹ ਚਲ ਆਏ,
ਜੋ ਬੀਰ ਹਰੀ ਦੇ ਪਿਤਾ ਸਦਾਏ,
ਬਜ਼ੁਰਗ ਠਾਕੁਰਾਂ ਦੇ ਅਖਵਾਏ-
ਏਹ ਸਤਿਗੁਰ ਪ੍ਰਤਾਪ ਹਰੀ ਸਨ।

ਨਕਸ਼ਿ ਕਦਮ ਜਿਨ੍ਹਾਂ ਤੇ ਚਲਕੇ,
ਆ ਗਏ ਨੇ ਜਗਜੀਤ, ਬਦਲਕੇ,
ਜਿਨ੍ਹਾਂ ਦਸਿਆ, ਬੇੜਾ ਠੱਲ੍ਹਕੇ,
ਹਰਿ ਆਤਮਾ ਕੈਹਿ ਰਿਹਾ ਰਲਕੇ
ਏਹੋ ਸਤਿਗੁਰ ਪ੍ਰਤਾਪ ਹਰੀ ਸਨ।
ਏਹੋ ਸਤਿਗੁਰੂ ਜਗਜੀਤ ਹਰੀ ਹਨ।

## ਰੁਬਾਈਆਂ

*ਸ੍ਰੀ ਸਵਰਨ ਸਿੰਘ ਜੀ 'ਸਨੇਹੀ' ਸ਼ਾਹਪੁਰ)*

ਸੁੰਦਰ ਤੇਰਾ ਮੁਖੜਾ ਜਿਸ ਨੇ, ਤੱਕਿਆ ਨੀਝ ਲਗਾ ਕੇ।
ਹਉਮੇ ਛੱਡ, ਨਿਹਾਲ ਹੋ ਗਿਆ , ਚਰਨੀ ਸੀਸ ਝੁਕਾ ਕੇ।
ਕੱਟ ਲਈ ਉਨ੍ਹਾਂ ਚੌਰਾਸੀ, ਸਤਿਗੁਰ , ਆਣ ਮਿਲੇ ਜੋ ਤੈਨੂੰ:
ਦੈਤਾਂ ਤੋ ਕਈ ਬਣੇ ਦੇਵਤੇ, ਦਰਸ਼ਣ ਤੇਰਾ ਪਾ ਕੇ।

ਬਿਨ ਦੱਸਿਓਂ ਤੂੰ ਸਤਿਗੁਰ, ਸਾਥੋਂ ਪੱਲਾ ਜਦੋਂ ਛੁਡਾਇਆ।
ਹਿਜਰ ਤੇਰੇ ਵਿਚ ਗਊਆਂ ਉਸ ਦਿਨ, ਘਾਹ ਨੂੰ ਮੂੰਹ ਨ ਲਾਇਆ।
ਆਦਮੀਆਂ ਕੁਰਲਾਉਣਾ ਹੀ ਸੀ, ਪੰਛੀ ਵੀ ਬਿਲਲਾਏ:
ਅਪਨੇ ਸਿਖਾਂ ਨੂੰ ਪਰ ਤੂੰ ਹੀ, ਸੀ ਧੀਰਜ ਬੰਨ੍ਹਵਾਇਆ।

## ਪਿਆਰ ਤੇਰਾ

*(ਸ੍ਰੀ ਮਹਿੰਦਰ ਸਿੰਘ ਜੀ ਫੋਟੋਗ੍ਰਾਫ਼ ਗੜ੍ਹ ਸ਼ੰਕਰ (ਹੁਸ਼ਿਆਰਪੁਰ))*

ਗੱਲ ਤੇਰੇ ਪਿਆਰ ਦੀ ਛੇੜ ਬੈਠੇ,
ਮੇਰੇ ਪ੍ਰੀਤਮਾ ਤੇਰੇ ਇਹ ਮਸਤ ਫੱਕਰ।
ਜਿੰਦ ਪਹਿਲੋਂ ਹੀ ਵਿਲਕਦੀ ਤੜਫਦੀ ਨੂੰ,
ਤੂਲੇ-ਮੱਛੀ ਫੜਕਾਯਾ ਇਸ ਸਖਤ ਟੱਕਰ।
ਮੂਹਦੇ ਮੂੰਹ, ਗੁਟ ਪਏ ਸਾਂ, ਬ੍ਰਿਹੋਂ ਕੁਠੇ,
ਹਿਰਦੇ ਘੁੰਮਦੇ ਯਾਦਾਂ ਦੇ ਮਸਤ ਚੱਕਰ।
ਘੁੰਮ ਘੁੰਮ ਫਿਲਮ ਵਾਂਗੂੰ ਸਾਂਹਵੇਂ ਆ ਰਹੇ ਸਨ,
ਮਿਠੀ ਯਾਦਾਂ ਦੇ ਤੇਰੇ ਉਹ ਹਸਤ ਪੱਤਰ।
ਅਚਨ ਚੇਤ ਗਲ 'ਪਿਆਰ' ਦੀ ਪਈ ਕੰਨੀ,
ਖੁਸ ਗਿਆ ਉਹ ਰੱਬੀ ਦਰਬਾਰ ਤੇਰਾ।
ਤੌਰ ਭੌਰ ਹੋਰ ਦੇ ਹੋਰ ਹੋ ਗਏ,
ਕਿਹਨੂੰ, ਕਿਵੇਂ, ਕਿਉਂ, ਦੱਸਾਂ ਪਿਆਰ ਤੇਰਾ।

ਗੱਲ ਤੂੰਹੀਓਂ ਹੀ ਦੱਸੀ ਸੀ ਆਪ ਮੈਨੂੰ,
ਨਾਲੇ ਕਿਹਾ ਸੀ, ਕਿਸੇ ਨੂੰ ਦਸਣੀ ਨਹੀ।
'ਜੋ ਕੁਛ ਪਾਈ ਦੇ ਉਹ ਕਿਸੇ ਨੂੰ ਦਸੀਏ ਨ,

ਨਹੀ ਤਾਂ ਪ੍ਰੇਮ ਭਗਤੀ ਮਨ ਵਿਚ ਵਸਣੀ ਨਹੀ।'
ਸਦਕੇ ਏਸ ਰਹੱਸ ਦੇ ਮੌਜ ਕਰੀਏ,
ਕੱਢੀ ਲੀਕ ਤੇਰੀ ਕਦੇ ਟੱਪਣੀ ਨਹੀ।
ਭੇਤ ਖੋਹਲਣਾ, ਹੁਕਮ ਅਦੂਲ ਕਰਨਾ,
ਦੋਹਾਂ ਜੁਰਮਾਂ ਦੀ ਸਜਾ ਮੈਂ ਭਖਣੀ ਨਹੀ।
ਭੇਤ ਖੋਹਲਣੇ ਦੀ ਉਕੀ ਸ਼ਕਤਿ ਨਾਹੀ,
ਰਹਾਂ ਸਦਾ ਹੀ ਆਗਿਆਕਾਰ ਤੇਰਾ।
ਭੁਲੇ ਭਟਕਦੇ ਜੀਆਂ ਨੂੰ ਬਖਸ਼ ਲੀਤਾ,
ਹੈ ਕੀ, ਭੁਲਣੇ ਯੋਗ ਇਹ ਪਿਆਰ ਤੇਰਾ।

ਤੇਰੀ ਤਕਣੀ ਉਹ, ਤੇਰੀ ਮੁਸਕਣੀ ਉਹ,
ਅਜੇ ਤੀਕ ਅਖਾਂ ਅਗੇ ਭੌਂ ਰਹੀ ਏ।
ਤੇਰਾ ਗਰਜਣਾ ਉਹ, ਤੇਰਾ ਝਿੜਕਨਾ ਉਹ,
ਤੇਰਾ ਬਖਸ਼ ਦੇਣਾ ਦੁਨੀਆਂ ਗੌਂ ਰਹੀ ਏ।
ਵਡੇ ਮਾਨੀ, ਹੰਕਾਰੀ ਵਲ ਤਕ ਲਿਆ ਜੇ,
ਉਹਦੇ ਵਿਚ ਭੀ ਮੂਲ ਨ ਹਉ ਰਹੀ ਏ।
ਜਿਹਨੂੰ ਤੂੰ ਜਾਣਾਇ ਉਹ ਜਾਣ ਲੈਸੀ,
ਬਾਕੀ ਤਿਹੁੰ ਗੁਣੀ ਦੁਨੀਆਂ ਸੌਂ ਰਹੀ ਏ।
ਉਘੇ ਸੰਤ ਸਭ ਪਹਿਲੋਂ ਹੀ ਤੋਰ ਦਿਤੇ,
ਸਮਝ ਪੈਂਦਾ ਹੁਣ ਗੁਝਾ ਅਸਰਾਰ ਤੇਰਾ।
ਅਖੋਂ ਵਖ ਹੋਇਓਂ, ਦਿਲੋਂ ਕਿਵੇਂ ਜਾਸੈਂ,
ਘੁਟ ਘੁਟ ਰਖਾਂਗੇ ਮਿਠਾ ਪਿਆਰ ਤੇਰਾ।

ਟੁਟੀ-ਗੰਢੀ ਦੇ ਸੰਤ ਸਿਪਾਹੀਆ ਵੇ,
ਓਹਦੇ ਚਰਨਾਂ ਵਿਚ ਕੱਲਾ ਹੀ ਜਾ ਬੈਠੋਂ?
ਓਹਦੇ ਦਰਸ ਲਈ ਅਸੀ ਭੀ ਤਰਸਦੇ ਸਾਂ,
ਸਾਡੀ ਤਾਂਘ, ਕੀ ਮੂਲੋਂ ਭੁਲਾ ਬੈਠੋਂ?
ਮੰਨਿਆਂ ਦੰਭੀ ਹਾਂ, ਭੇਖੀ ਹਾਂ, ਬੱਗ ਵਾਂਗੂੰ,
ਆਖਰ ਤੇਰੇ ਹਾਂ, ਤੂੰਹੀਓਂ ਚੇਟਕ ਲਾ ਬੈਠੋਂ।
ਚੀਨੀ ਵਾਲੇ ਦੇ ਦਰਸ਼ਨੋ, ਬਹੁਤ ਪਹਿਲਾਂ,
ਸਾਥੋਂ ਤੂੰ ਵੀ ਤਾਂ ਪੱਲਾ ਛੁਡਾ ਬੈਠੋਂ।
ਉਘੇ ਸੰਤ ਸਭ ਪਹਿਲੋ ਹੀ ਤੋਰ ਦਿਤੇ,
ਸਮਝ ਪੈਂਦਾ ਹੁਣ ਗੁਝਾ ਅਸਰਾਰ ਤੇਰਾ।
ਅਖੋਂ ਵਖ ਹੋਇਓਂ, ਦਿਲੋਂ ਕਿਵੇਂ ਜਾਸੈਂ, ਘੁਟ ਘੁਟ
ਰਖਾਂਗੇ ਮਿਠਾ ਪਿਆਰ ਤੇਰਾ।

ਅਛਾ ਮੌਜਦਿਆ ਮਾਲਕਾ! ਰਜ਼ਾ ਤੇਰੀ,
ਆਪਣੇ ਚੋਜਾਂ ਨੂੰ ਆਪ ਹੀ ਜਾਣਦਾ ਤੂੰ।
ਅਸੀ ਜੀਵ ਅਲਪਗ ਕੀ ਜਾਣ ਸਕੀਏ?
ਖੋਟੇ ਖਰੇ ਸਭ ਆਪੇ ਪਛਾਣਦਾ ਤੂੰ।
ਗੁਸੇ ਗਿਲੇ, ਸ਼ਕੈਤਾਂ ਤੇ ਰੋਸਿਆਂ ਦੇ,
ਅੰਤਰ ਭਾਵ ਨੂੰ ਵਾਹਵਾ ਸਿਵਾਣਦਾ ਤੂੰ।
ਖਤੇ ਰੋਜ਼ ਬਿਅੰਤ ਕਮਾਂਵਦੇ ਹਾਂ,
ਸਾਹਿਬ ਗਊਰਾ ਏਂ ਕੁਲ ਜਹਾਨ ਦਾ ਤੂੰ।
ਤੇਰੀ ਜਗਤ ਰੀਤੀ, ਤੇਰੀ ਜਗਤ ਨੀਤੀ,
ਤੇਰਾ ਪਸ਼ੂ ਪਾਲਨ ਡੂੰਘਾ ਇਸਰਾਰ· ਤੇਰਾ।
ਸਾਰੇ ਜਗ ਦੇ ਸਾਂਝਿਆ ਜਾਣਿਆ ਵੇ,
ਹਰ ਇਕ ਯਾਦ ਵਿਚ ਮਿਠਾ ਪਿਆਰ ਤੇਰਾ।

ਮੇਰੇ ਮਾਲਕਾ, ਪਾਲਕਾ, ਖਾਲਕਾ ਵੇ,
ਦੁਖ ਦਰਦ ਸਭ ਸਾਡਾ ਮਿਟਾ ਦਿਤਾ।
ਅਣਹੋਂਦ ਨੂੰ ਹੋਂਦ ਬਣਾਣ ਖਾਤਰ,
ਅਪਣਾ ਰੂਪ "ਜਗਜੀਤ" ਵਿਚ ਪਾ ਦਿਤਾ।
ਸਾਖਸ਼ਾਤ ਓਹੀਓ ਰੂਪ ਡਲ੍ਹਕਦਾ ਏ,
(ਜਿਹੜਾ) 'ਰਾਮ','ਹਰੀ','ਪ੍ਰਤਾਪ', ਝਲਕਾ ਦਿਤਾ।
ਇਹਦੀ ਹੋਂਦ ਨੇ ਸਚ ਮੁਚ ਪ੍ਰੀਤਮਾਂ ਵੇ,
ਤੇਰੀ ਯਾਦ ਦਾ ਦੁਖ ਭੁਲਾ ਦਿਤਾ।
ਤੇਰੇ ਪਾਠ, ਯਗ, ਹਵਨ, ਜਪ ਜਾਪ ਸਭ ਕੁਛ,
ਓਵੇਂ ਚੱਲੇ ਨਿਤਨੇਮ ਸ੍ਰਕਾਰ ਤੇਰਾ।
ਕਲੂ ਕਾਲ ਵਿਚ ਵਡਾ ਉਪਕਾਰ ਇਹ ਵੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

## ਯਾਦ ਰਹੇਗਾ ਸਦਾ ਪਿਆਰ ਤੇਰਾ

*(ਸੰਤ ਕਰਮ ਸਿੰਘ ਜੀ 'ਬਾਲਮ' ਦਿਲੀ)*

ਦਿਲ ਦੇ ਮਹਿਰਮਾਂ ਦਿਲੀ ਦਲੀਲ ਕਹਿੰਦੀ,
ਦਿਲਾਂ ਵਿਚ ਹੈ ਸਦਾ ਸਤਿਕਾਰ ਤੇਰਾ।
ਦੀਦੇ ਆਖਦੇ ਸੌਂਹ ਹੈ ਦੀਦਿਆਂ ਦੀ,
ਵਿਚ ਦੀਦਿਆਂ ਵਸੇ ਦੀਦਾਰ ਤੇਰਾ।
ਪਹਿਲੂ ਵਿਚ ਪਿਆਰ ਪਿਆਰ ਵਿਚੋਂ,
ਦਰਸ਼ਨ ਕਰਦਿਆਂ ਸਿਖ ਪਰਵਾਰ ਤੇਰਾ।

ਅਕਲ ਵਿਚ ਤੂੰ ਅਕਲ ਬਨ ਅਕਲ ਦੇਵੇਂ,
ਹੁਕਮ ਚਲਦਾ ਸਦਾ ਸਰਕਾਰ ਤੇਰਾ।
ਅਰਸ਼ਬਰੀ ਦੇ ਮਾਲਕਾ ਅਰਸ਼ ਵਿਚੋਂ,
ਜਦੋਂ ਫਰਸ਼ਾਂ ਤੇ ਹੋਇਆ ਅਵਤਾਰ ਤੇਰਾ।
ਕਿਹਾ ਫੁਲ ਬਰਸਾਕੇ ਦਿਊਤਿਆਂ ਨੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਸਾਡੀ ਜਾਨ ਦੀ ਜਾਨ ਸੀ ਜਾਨ ਲਗੀ,
ਜਾਨੀ ਜਾਣ ਜੀ ਜਦੋਂ ਸੈ ਜਾਨ ਲਗੇ।
ਸਾਡੇ ਪਰਾਣਾਂ ਦੇ ਪਰਾਣਾਂ ਦੇ ਪਰਾਣ ਤੜਪੇ,
ਜਦੋ ਪ੍ਰੀਤ ਜੁਦਾਈਆਂ ਸੈ ਪਾਨ ਲਗੇ।
ਸਾਡੇ ਪਲੇ ਦੇ ਪਲੇ ਨਾਂ ਕਖ ਰਹਿਆ,
ਜਦੋਂ ਪਾਤਸ਼ਾਹ ਪਲਾ ਛੁਡਾਨ ਲਗੇ।
ਸਾਡੇ ਨੈਣਾਂ ਦੇ ਨੈਣਾਂ ਦੇ ਨੈਣ ਰੋਏ,
ਅਸੀ ਚਲੇ ਹਾਂ, ਜਦੋ ਫੁਰਮਾਨ ਲਗੇ।
ਨਾ ਜਾ ਪਿਆਰਿਆ ਮੰਨ ਦੁਹਾਈ ਸਾਡੀ,
ਤਰਲਾ ਕੀਤਾ ਸੀ ਕਈ ਹਜਾਰ ਤੇਰਾ।
ਚੰਨ ਤਾਰੇ ਪੈ ਦੇਣ ਉਗਾਹੀ ਸਾਡੀ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਭੀਖ ਮੰਗਦੇ ਲਖਾਂ ਭਿਖਾਰੀਆਂ ਨੂੰ,
ਸਚੇ ਪਾਤਸ਼ਾਹ ਤੂੰ ਧਨ ਵਾਨ ਕੀਤਾ।
ਮਦਦ ਮਾੜੇ ਮਜਲੂਮਾਂ ਦੀ ਕਰ ਕਰ ਕੇ,
ਸ਼ੇਰਾਂ ਵਾਂਗ ਸੀ ਤੂੰ ਬਲਵਾਨ ਕੀਤਾ।
ਗੰਦੀ ਨਾਲੀਓਂ ਕਢਕੇ ਕੀੜਿਆਂ ਨੂੰ,
ਸਚ ਖੰਡ ਦਾ ਤੂੰ ਸੁਲਤਾਨ ਕੀਤਾ।
ਦੈਤਾਂ ਤਾਈ ਫੜਾਇਕੇ ਹਥ ਮਾਲਾ,
ਤੂੰ ਭਗਤ ਹੀ ਨਹੀ, ਭਗਵਾਨ ਕੀਤਾ।
ਮੇਰੇ ਪ੍ਰੀਤਮਾਂ ਪਿਆਰਿਆ ਦਸ ਤਾਂ ਸਹੀ,
ਕਿਵੇ ਭੁਲਾਂਗੇ ਅਸੀ ਉਪਕਾਰ ਤੇਰਾ।
ਰੋਮ ਰੋਮ ਦੇ ਵਿਚੋਂ ਆਵਾਜ ਆਵੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਪਿਆਰ ਵਿਸ਼ਨੂੰ ਦਾ ਲਛਮੀ ਭੁਲ ਜਾਏ,
ਸਤੀ ਸੀਤਾ ਨੂੰ ਰਾਮ ਅਵਤਾਰ ਭੁਲੇ।
ਉਰਵਸੀ ਦਾ ਭੁਲੇ ਪ੍ਰੇਮ ਇੰਦਰ,
ਰੋਂਦੀ ਰਾਧਾ ਨੂੰ ਕ੍ਰਿਸ਼ਨ ਮੁਰਾਰ ਭੁਲੇ।
ਪਾਰਬਤੀ ਦਾ ਛਡੇ ਪਿਆਰ ਸ਼ੰਕਰ,
ਕਾਮੀ ਪੁਰਸ਼ ਨੂੰ ਪਦਮਨੀ ਨਾਰ ਭੁਲੇ।



ਛਡੇ ਵਾਤਮਾਂ ਚੰਨ ਦੀ ਸੇਜ ਬੇਸ਼ਕ,
ਬ੍ਰਹਮਨ ਗੈਆ ਤੇ ਹਰਿਦੁਆਰ ਭੂਲੇ।
ਇਹ ਭੁਲ ਜਾਵਨ ਸੌ ਸੌ ਜਨਮ ਭਾਵੇਂ,
ਚੇਤਾ ਸਾਨੂੰ ਹੈ ਸਦਾ ਕਰਤਾਰ ਤੇਰਾ।
ਸਾਨੂੰ ਆਪਨੀ ਯਾਦ ਨਾ ਰਹੇ ਬੇਸ਼ਕ,
(ਪਰ) ਯਾਦ ਰਹੇਗਾ ਸਦਾ ਪਿਆਰ ਤੇਰਾ।

ਸੂਰਜ ਤੇਰੇ ਪਿਆਰ ਦਾ ਰਹੂ ਰੋਸ਼ਨ,
ਨ ਇਹ ਤਾਰੇ ਨਾ ਚੰਦ ਨਾ ਭਾਨ ਰਹਿਸੀ।
ਤੇਰੇ ਪਿਆਰ ਦੇ ਤਾਜ ਨੇ ਰਾਜ ਕਰਨਾ,
ਨਾ ਇਹ ਸੈਨਾ ਤੇ ਨਾ ਸੁਲਤਾਨ ਰਹਿਸੀ।
ਰਹੂ ਤੇਰਾ ਹੀ ਪਿਆਰ ਅਮਰ ਏਥੇ,
ਨਾ ਇਹ ਜਨਤਾ ਤੇ ਨਾ ਜਹਾਨ ਰਹਿਸੀ।
ਪਰਲੋ ਬਾਦ ਤਕ ਰਹੇਗਾ ਪਿਆਰ ਤੇਰਾ,
ਨਾ ਇਹ ਜਿਮੀ ਤੇ ਨਾ ਅਸਮਾਨ ਰਹਿਸੀ।
ਤੇਰੇ ਪਿਆਰ ਦੀ ਖਿਚ ਨਿਰੰਕਾਰ ਅੰਦਰ,
ਪਰੇਮੀ ਬਨਿਆ ਹੈ ਨਿਰੰਕਾਰ ਤੇਰਾ।
ਅੰਤ ਦੇ ਗੀ ਮੌਤ ਉਗਾਹੀ ਸਾਡੀ,
ਯਾਦ ਰਹੇਗਾ ਸਦਾ ਪਿਆਰ ਤੇਰਾ।

## ਕਿਹੜਾ ਸੀਸ ਜੁ ਝੁਕਿਆ ਨ ਦਰ ਤੇਰੇ

*(ਕਵੀ ਕੇਸਰੀ ਰਾਮ ਸਰਨ ਜੀ ਪ੍ਰੇਮੀ ਮਿਲਰ ਗੰਜ ਲੁਧਿਆਣਾ)*

ਕਿਹੜਾ ਸੀਸ ਜੋ ਨ ਝੁਕਿਆ ਦਰ ਤੇਰੇ,
ਕਿਹੜਾ ਦਿਲ ਜਿਸ ਵਿਚ ਨਹੀ ਸਤਿਕਾਰ ਤੇਰਾ।
ਤੇਰੇ ਚਰਨੀ ਨਹੀ ਕਿਧੇ ਵਿਚਾਰ ਜੁੜਦੇ,
ਇਕ ਵਾਰ ਜੇ ਆਵੇ ਵਿਚਾਰ ਤੇਰਾ।
ਸ਼ਾਂਤੀ ਸੋਮਿਆਂ ਤੇ ਰਾਜ ਜੋਗੀਆ ਵੇ,
ਫੁਲਾਂ ਤੀਕ ਨੇ ਨ ਜਾਤਾ ਭਾਰ ਤੇਰਾ।
ਪਿਆਰ ਵੰਡਕੇ ਪਿਆਰ ਅਧਿਕਾਰੀਆਂ ਨੂੰ,
ਭਰਿਆ ਹੋਰ ਵੀ ਪਿਆਰ ਭੰਡਾਰ ਤੇਰਾ।
ਝੁਕਿਆ ਰਾਜ ਦਰਬਾਰ ਜਦ ਨਜਰ ਆਇਆ,
ਮਸਤ ਪਿਆਰ ਵਿਚ ਸੰਤ ਦਰਬਾਰ ਤੇਰਾ।
ਫੁਲ ਫੁਲ ਰਹੇ ਕੰਡਿਆਂ ਤੀਕ ਨੂੰ ਵੀ,
ਯਾਦ ਰਹੇਗਾ ਸਦਾ ਪਿਆਰ ਤੇਰਾ।



ਜਦ ਤਕ ਪਰਭੂ ਦੇ ਸਾਜੇ ਆਕਾਸ਼ ਥੱਲ
ਜਲ ਚਰ ਬਣ ਚਰ ਮਨੁਖਾਂ ਦਾ ਵਾਸ ਰਹੇਗਾ।
ਸੂਰਜ ਚੰਦ ਤੇ ਜਦੋਂ ਤਕ ਰਹਿਨ ਤਾਰੇ,
ਜਦੋਂ ਤੀਕ ਇਹ ਕਾਇਮ ਆਕਾਸ਼ ਰਹੇਗਾ।
ਤਦ ਤਕ ਗੁਰੂ ਕਾ ਇਕ ਵੀ ਸਿਖ ਰਹੇਗਾ,
ਜਦ ਤਕ ਸਿਖ ਵੀ ਆਖਰੀ ਸਵਾਸ ਰਹੇਗਾ।
ਤਦ ਤਕ ਚਮਕਦਾ ਸਤਿਗੁਰ ਪ੍ਰਤਾਪ ਸਿੰਘ ਜੀ,
ਤੇਰਾ ਜਗ ਵਿਚ ਨੂਰੀ ਇਤਿਹਾਸ ਰਹੇਗਾ।
ਹਰ ਇਕ ਗਿਆਨ ਤੋ ਉਚਾ ਏ ਗਿਆਨ ਤੇਰਾ,
ਸਭਨਾਂ ਦਵਾਰਿਆਂ ਤੋਂ ਉਚਾ ਦਵਾਰ ਤੇਰਾ।
ਭੈਣੀ ਸਾਹਿਬ ਦੀ ਧਰਤੀ ਆਵਾਜ ਦੇਵੇ,
ਯਾਦ ਰਹੇਗਾ ਸਦਾ ਪਿਆਰ ਤੇਰਾ।
ਹੋ ਸਕਦੇ ਗਿਨਣ ਵਿਚ ਸਫਲ ਹੋਜਾਂ,
ਹਠ ਬੰਨ੍ਹ ਜੇ ਗਿਨਾਂ ਸਤਾਰਿਆਂ ਨੂੰ।
ਵਡੀ ਗਲ ਨਹੀ ਸਫਲਤਾ ਮਿਲੇ, ਮੈਨੂੰ,
ਮਿਲਣ ਲਗਾਂ ਜੇ ਸਾਗਰਾਂ ਸਾਰਿਆਂ ਨੂੰ।
ਕੋਸ਼ਸ਼ ਕਰਨ ਦੇ ਨਾਲ ਮੈ ਛੂਹ ਸਕਨਾ,
ਜਾ ਕੈਲਾਸ਼ ਦੇ ਉਚੇ ਮੁਨਾਰਿਆਂ ਨੂੰ।
ਇਹ ਵੀ ਹੋ ਸਕਦੇ ਕਠਿਆਂ ਰਿੜਕ ਸੁਟਾਂ,
ਇਹਨਾਂ ਸਤਾਂ ਸਮੁੰਦਰਾਂ ਖਾਰਿਆਂ ਨੂੰ।
ਐਪਰ ਤੇਰਿਆਂ ਗੁਣਾਂ ਨੂੰ ਹਸ਼ਰ ਤੀਕਰ,
ਗਿਣ ਨਹੀ ਸਕਦਾ ਇਹ ਸੇਵਾਦਾਰ ਤੇਰਾ।
ਸਾਰੇ ਸੇਵਕਾਂ ਨੂੰ ਅਪਨੇ ਆਪ ਵਾਂਗੂ,
ਯਾਦ ਰਹੇਗਾ ਸਦਾ ਪਿਆਰ ਤੇਰਾ।
ਤੇਰੇ ਸਚੇ ਪਿਆਰ ਦੀ ਛੋਹ ਪਾਕੇ,
ਕਲ ਦੇ ਮੰਗਤੇ ਅਜ ਸੁਲਤਾਨ ਬਣ ਗਏ।
ਓਹ ਪਰਮਾਨ ਲਈ ਬਣੇ ਪਰਤਖ ਪ੍ਰੇਮੀ,
ਤੇ ਪਰਤਖ ਲਈ ਹੈਨ ਪਰਮਾਨ ਬਣ ਗਏ।
ਸੁਚ ਸੋਧ ਸਦਾ ਤੈਥੋਂ ਗਿਆਨ ਲੈਕੇ,
ਕਲ ਦੇ ਰਾਕਸ਼ਿਸ਼ ਅਜ ਇਨਸਾਨ ਬਣ ਗਏ।
ਤੇਰੇ ਗਿਆਨ ਭੰਡਾਰੇ ਚੋ ਗਿਆਨ ਲੈਕੇ,
ਮਹਾਂ ਮੂੜ ਲੋਕੀ ਗਿਆਨਵਾਨ ਬਣ ਗਏ।
ਜੀਭਾ ਥੱਕ ਜਾਏ ਪਰ ਗਿਣਿਆ ਨ ਜਾਵੇ,
ਗਿਨਣ ਲਗੀਏ ਜੇ ਉਪਕਾਰ ਤੇਰਾ।
ਮਹਾਂ ਪਰਤਾਪੀ ਸਤਿਗੁਰੂ ਪਰਤਾਪ ਸਿੰਘ ਜੀ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਪਿਆਰ ਹੀਨੇ ਚੋਰਾਸੀ ਵਿਚ ਰਹੇ ਭੌਂਦੇ,
ਪਿਆਰ ਕਰਨ ਵਾਲੇ ਇਸ ਤੋਂ ਪਾਰ ਹੋ ਗਏ।
ਜਿਨਾਂ ਪਿਆਰ ਦੇ ਰਾਹ ਤੇ ਪੈਰ ਪਾਇਆ,
ਰਾਹਨੁਮਾ ਬਣ ਗਏ ਸ਼ਾਹ ਸਵਾਰ ਹੋ ਗਏ।
ਪਿਆਰੇ ਮਾਹੀ ਦੇ ਮਾਹੀ ਤੋਂ ਛੋਹ ਪਾਕੇ,
ਪਹਿਲੋਂ ਗੁਲ ਸਣ ਫੇਰ ਗੁਲਜ਼ਾਰ ਹੋ ਗਏ।
ਸਚੇ ਸਤਿਗੁਰੂ ਪਿਆਰ ਦੀ ਰਾਹ ਅੰਦਰ,
ਜਿਨਾਂ ਸਿਰ ਦਿਤਾ ਓਹ ਸਰਦਾਰ ਹੋ ਗਏ।
ਤੈਨੂੰ ਦਿਲੋਂ ਨਹੀ ਕਦੇ ਭੁਲਾ ਸਕਦਾ,
ਇਕ ਵਾਰ ਜਿਸ ਕੀਤਾ ਦੀਦਾਰ ਤੇਰਾ।
ਅਪਨਾ ਆਪ ਪਰੇਮੀ ਭੁਲੇ ਭੁਲ ਜਾਵੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

## ਜੀਉ ਆਇਆਂ

ਧੰਨ ਭਾਗ ਅਫਰੀਕਾ ਨਿਵਾਸੀਆਂ ਦੇ,
ਘਰ ਬੈਠਿਆਂ ਨੂੰ ਤਾਰਨ ਹਾਰ ਆਏ।
ਗੁਰ ਸਿਖ ਫੁਲਵਾੜੀ ਦੇ ਆਪ ਮਾਲੀ,
ਆਪਣੇ ਬੂਟਿਆਂ ਦੀ ਕਰਨ ਸਾਰ ਆਏ।
ਏਸ ਧਰਤੀ ਨੂੰ ਭਾਗ ਲਗਾਣ ਖਾਤਰ,
ਦੂਰੋਂ ਚਲਕੇ ਦੇਣ ਦੀਦਾਰ ਆਏ।
ਸਾਨੂੰ ਵਿਸ਼ੇ ਵਿਕਾਰਾਂ 'ਚ ਖੁਭਿਆਂ ਨੂੰ,
ਬਾਹੋਂ ਫੜ ਕਢ ਕਰਨ ਉਪਕਾਰ ਆਏ।
ਗੰਗਾ ਆਈ ਘਰ ਗੈਬ ਦੇ ਲਾ ਗੋਤੇ,
ਆਓ ਰਜ ਰਜ ਟੁਭੀਆਂ ਲਾ ਲਈਏ।
ਧੂੜੀ ਚਰਨਾਂ ਦੀ ਵਿਚ ਅਸ਼ਨਾਨ ਕਰਕੇ,
ਮੈਲ ਆਪਣੇ ਦਿਲਾਂ ਦੀ ਲਾਹ ਲਈਏ।
ਤਨ ਮਨ ਤੇ ਧਨ ਦੀ ਕਰ ਸੇਵਾ,
ਜੀਵਨ ਆਪਣਾ ਸੁਫਲ ਬਣਾ ਲਈਏ।
ਚਾਰ ਦਿਨ ਅਲੱਗ ਹੋ ਧੰਧਿਆਂ ਤੋਂ,
ਰਜ ਦੀਦ ਪਿਆਰੇ ਦਾ ਪਾ ਲਈਏ।

ਖੁਸ਼ੀ ਹੋਏ ਅਜ ਖੰਡ ਬ੍ਰਹਮੰਡ ਸਾਰੇ,
ਖੁਸ਼ੀ ਖੁਸ਼ੀ ਪਈ ਸਾਰੀ ਲੁਕਾਈ ਹੋਵੇ।
ਜੀਵਨ ਕੌਰ ਦੁਲਾਰੇ ਦੇ ਦਰਸ਼ਨਾਂ ਦੀ,
ਸਾਰੀ ਸੰਗਤ ਨੂੰ ਬਹੁਤ ਵਧਾਈ ਹੋਵੇ।

ਨਮੋ ਨਮੋ ਨਮੋ ਸ੍ਰੀ ਬਾਲਕ ਮਿਰਗੇਸ਼ ਤਾਈ,
ਅਜ ਦੇ ਦਿਹਾੜੇ ਜਿਹਨਾਂ ਲੀਤਾ ਪ੍ਰਕਾਸ਼ ਏ।

ਨਮੋ ਮਾਤਾ ਨਮੋ ਪਿਤਾ, ਨਮੋ ਉਸ ਨਗਰੀ ਤਾਈ,
ਨਮੋ ਉਸ ਘਰ ਜਿਥੇ ਰਖਿਆ ਨਿਵਾਸ ਏ।
ਨਮੋ ਤੇਰੇ ਕਾਰਨਾਮੇ ਨਮੋ ਹੈ ਕਮਾਈ ਤੇਰੀ,
ਨਮੋ ਸੁਧ ਬੁਧ ਨਮੋ ਬਾਣੀ ਦਾ ਕਿਆਸ ਏ।
ਗੁਪਤ ਗਿਆਰ੍ਹਵੇਂ ਤੂੰ ਰਖੀ ਸੀ ਸੰਭਾਲ ਸਿਖੀ,
ਤਾਹੀ ਦੁਨੀਆਂ ਦੇ ਕੋਨੇ ਕੋਨੇ ਸਿਖੀ ਦਾ ਵਿਕਾਸ ਏ।
ਦੇ ਗਏ ਅਮਾਨਤ ਗੁਰੂ ਗੋਬਿੰਦ ਸਿੰਘ ਤੈਨੂੰ,
ਰਖੀ ਸੀ ਸੰਭਾਲ ਚਿਤ ਕੀਤਾ ਨਾ ਨਿਰਾਸ ਏ।
ਗੁਣ ਦਿਆਂ ਗਾਹਕਾਂ ਨੇ ਆਣ ਕੀਤੀ ਟੋਲ ਤੇਰੀ
ਜਾਣੀ ਜਾਣ ਆਪ ਚਲ ਆਏ ਤੇਰੇ ਪਾਸ ਏ।
ਸਿਖਕੇ ਸਬਕ ਤੇਰੇ ਭਗਤੀ ਭੰਡਾਰ ਵਿਚੋਂ,
ਜੋਤ ਨਾਲ ਜੋਤ ਜਗ ਹੋਈ ਪ੍ਰਕਾਸ਼ ਏ।

ਸਭ ਤੋਂ ਜਰੂਰੀ ਕੰਮ ਸਮਝ ਅਰੰਭ ਦਿਤਾ,
ਦੇਸ਼ ਦੀ ਅਜਾਦੀ ਲਈ ਕੀਤੀ ਅਰਦਾਸ ਏ।
ਡਿਠਾ ਸੀ ਸੁਦੇਸ਼ੀ ਰਾਜ ਰਹਿਣਾ ਨਾ ਗੁਲਾਮ ਚਾਹਿਆ,
ਲਾਹੁਣੀ ਗਲੋਂ ਦੇਸ਼ ਦੇ ਫਰੰਗੀਆਂ ਦੀ ਫਾਸ ਏ।
ਸੰਨ ਸਤਵੰਜਾ ਵਾਲੇ ਗਦਰੋਂ ਮਹੀਨਾ ਪਹਿਲਾਂ,
ਅੰਮ੍ਰਿਤ ਛਕਾਇ ਦਿਤਾ ਸਿਖੀ ਨੂੰ ਹੁਲਾਸ ਏ।
ਖਾਤਰ ਅਜਾਦੀ ਦੇਸ ਛਡ ਪ੍ਰਦੇਸ ਜਾਣਾ,
ਦੇਵਣਾ ਦਿਲਾਸਾ ਸਾਨੂੰ ਹੋਣਾ ਨਾ ਉਦਾਸ ਏ।
ਨੀਤੀ ਤੇਰੀ ਵਰਤੀ ਜਵਾਹਰ ਗਾਂਧੀ ਮਾਲਵੀ ਨੇ,
ਤਾਹੀ ਪਾਈ ਦੇਸ਼ ਨੇ ਗੁਲਾਮੀ ਤੇ ਖਲਾਸ ਏ।
ਵਾਹ ਲਾ ਥਕਿਆ ਮੈਂ ਅੰਤ ਏਹੋ ਆਖਿਆ ਏ,
ਗਿਣੇ ਨਾਹੀ ਜਾਣ ਉਪਕਾਰ ਕੀਤੇ ਆਪ ਨੇ।
ਦੇ ਕੇ ਦੀਦਾਰ ਠੰਢ ਪਾਵੇ ਸਾਡੇ ਕਾਲਜੇ ਨੂੰ,
ਕੀਤਾ ਹੈ ਨਿਹਾਲ ਜਿਵੇਂ ਤੇਰੇ ਪ੍ਰਤਾਪ ਨੇ।

# ਨਿੰਦਕ

(ਸ੍ਰ. ਹਰਬੰਸ ਸਿੰਘ ਜੀ "ਪ੍ਰਦੇਸੀ" ਥਾਮਸਨ ਫਾਲ)

ਨਿੰਦਕ ਨਿੰਦਿਆ ਵਿਚ ਗਲਤਾਨ ਰਹਿੰਦਾ 'ਭਲਾ' ਆਖਣਾ ਉਸ ਨੂੰ ਆਂਵਦਾ ਨਹੀ।
ਵੇਖ ਕਿਸੇ ਦੀ ਬਿਹਤਰੀ, ਪੀੜ ਉਠਦੀ, ਬੁਰਾ ਕਹਿੰਦਿਆਂ ਰਤਾ ਸ਼ਰਮਾਂਵਦਾ ਨਹੀ।

ਧਿਆਨ ਬਗਲੇ ਵਾਂਗ ਲਗਾ ਰਖੇ, ਹੰਸਾਂ ਵਾਂਗ ਉਹ ਮੋਤੀ ਚੁਗ ਖਾਂਵਦਾ ਨਹੀ।
ਭਾਰ ਨਿੰਦਿਆ ਦਾ ਵਾਧੂ ਚੁਕ ਰਖੇ, ਕਪੜੇ ਧੋਂਵਦਾ ਜਿਰਾਂ ਘਬਰਾਂਵਦਾ ਨਹੀ।

ਵਸ ਉਸਦੇ ਰਿਹਾ ਨਹੀ ਕੁਝ ਅਪਣੇ ਆਦਤ ਪੈ ਗਈ ਜਨਮ ਤੋਂ ਜਾਪਦੀ ਏ।
'ਵਾਰਸ' ਕਹੇ ਨ ਆਦਤਾਂ ਜਾਂਦੀਆਂ ਨੇ ਗਲ ਏਥੇ ਵੀ ਏਹੋ ਸਿਵਾਪਦੀ ਏ।

ਸਾਡੀ ਅਰਜ ਜੇ ਮੰਨੇ ਦਰਗਾਹ ਸੱਚੀ ਤਾਂ ਫਿਰ ਨਿੰਦਕਾਂ ਸਿਰੋਂ ਭਾਰ ਲਾਹ ਦੇਵੇ।
ਝੂਠ, ਕੁਫਰ, ਨਿਰਲਜਤਾ ਕਰ ਲਾਂਭੇ ਹੱਥ ਇਹਨਾਂ ਦੇ ਸੱਚ ਫੜਾ ਦੇਵੇ।

ਵੇਖ ਚੜ੍ਹਦਿਆਂ ਉਚੀਆਂ ਚੋਟੀਆਂ ਤੇ, ਇਹਨੂੰ ਆਪ ਵੀ ਚੜਨ ਦਾ ਚਾ ਦੇਵੇ।
ਚੁਗਲੀ-ਨਿੰਦਿਆ ਵਲੋਂ ਮੂੰਹ ਮੋੜ ਇਸਦਾ ਭਜਨ-ਬੰਦਗੀ ਦੇ ਬੰਨੇ ਲਾ ਦੇਵੇ।

ਫੇਰ ਖਲਕ ਵੱਸੇ, ਪਰੇਮ ਭਾ ਅੰਦਰ ਇਕ ਦੂਏ ਨੂੰ ਵੇਖ ਜੋ ਚਾ ਚੜ੍ਹ ਜਾਏ।
ਕੋਈ ਕਿਸੇ ਦੇ ਰਾਹ ਦਾ ਰੋੜਾ ਨ ਹੋਇ ਬੇੜੇ ਸਿਦਕ ਦੇ ਤੇ ਹਰ ਕੋਈ ਆ ਚੜ੍ਹ ਜਾਏ।

# ਹੋਲੇ ਸਮੇਂ ਦਾ ਕਵੀ ਦਰਬਾਰ–<br>ਕੌਣ ਜੰਮਿਆਂ ਸੱਚ ਦਬੌਣ ਵਾਲਾ

(ਸ੍ਰ:ਗੁਰਬਚਨ ਸਿੰਘ ਜੀ 'ਮੁਸਾਫਰ')

ਸੂਰਜ ਧਰਮ ਦਾ ਚੜ੍ਹੇ ਜਦ ਚਾਰ ਪਾਸੀ, ਹੈ ਕੋਈ ਸੂਰਮਾ ਨ੍ਹੇਰ ਦੇ ਪੌਣ ਵਾਲਾ।
ਲਗ ਜਾਏ ਸਮੁੰਦਰ ਨੂੰ ਅੱਗ ਕਿਧਰੇ, ਹੈ ਕੋਈ ਮਰਦ ਜੋ ਉਹਨੂੰ ਬੁਝੌਣ ਵਾਲਾ?
ਬੈਠ ਜਾਏ ਹਿਮਾਲੀਆ ਬਰਫ ਥਲੇ, ਹੈ ਕੋਈ ਬੋਦੀਓਂ ਪਕੜ ਉਠੌਣ ਵਾਲਾ?
ਧਰਤੀ ਧਰਮ ਬਿਨ ਖਿਸਕਦੀ ਜਦੋਂ ਦਿਸੇ, ਹੈ ਕੋਈ ਧੌਲ ਦਾ ਰੂਪ ਵਟੌਣ ਵਾਲਾ?
ਜੇ ਕੋਈ ਜਿਮੀ ਨੂੰ ਬਦਲ ਅਕਾਸ਼ ਦੇਵੇ, ਨਹੀ ਕੋਈ ਜਿਮੀ ਅਕਾਸ਼ ਬਨੌਣ ਵਾਲਾ।
ਤਾਂ ਫਿਰ ਦਸੋ ਸਹੀ ਸਚ ਦੀ ਕੂਕ ਸੁਣਕੇ, ਕੌਣ ਜੰਮਿਆ ਸੱਚ ਦਬੌਣ ਵਾਲਾ।

ਕੂਕ ਧਰਮ ਦੀ ਭੈਣੀਓਂ ਜਦੋਂ ਉਠੀ, ਮੈਨੂੰ ਦਸੋ ਸਹੀ ਕੌਣ ਦਬਾ ਸਕਿਆ।
ਜਿਨ੍ਹਾਂ ਰਾਮ ਨੇ ਰਾਮ ਕਹਿ ਤੋਰ ਦਿਤਾ, ਦਸੋ ਕਿਹੜਾ ਜੋ ਮੋੜ ਲਿਆ ਸਕਿਆ।
ਗਾਨੇ ਬੰਨ੍ਹ ਸ਼ਹੀਦੀ ਦੇ ਤੁਰੇ ਜਿਸ ਦਮ, ਦਸੋ ਮੌਤ ਬਿਨ ਕੌਣ ਵਿਆਹ ਸਕਿਆ।
ਜਿਨ੍ਹਾਂ ਤੋਪਾਂ ਨਾਲ ਯਾਰੀਆਂ ਗੰਢੀਆਂ ਸਨ, ਆਸ਼ਕ ਮਰਨ ਤੋਂ ਕੌਣ ਬਚਾ ਸਕਿਆ।
ਬਿਜਲੀ ਧਰਮ ਦੀ ਕੜਕਨੋਂ ਰੁਕਦੀ ਨਹੀ, ਤੇ ਪੈਰ ਸਚ ਦੇ ਕੇਹੜਾ ਥੜਕੌਣ ਵਾਲਾ।
ਧਰਮ ਧੁਜਾ ਦੇ ਸਾਹਵੇਂ ਵੰਗਾਰਦੇ ਹਾਂ, ਕੌਣ ਜੰਮਿਆਂ ਸਚ ਦਬੌਣ ਵਾਲਾ।

ਲਬੁਕ ਲੁਕ ਕਰਨੀਆਂ ਗਲਾਂ ਆਸਾਨ ਲੋਕੋ, ਤੇ ਆਸ਼ਕ ਸਚ ਦੇ ਰੋਕੇ ਹੋਏ ਰੁਕਣੇ ਨਹੀ।
ਪਾਕੇ ਰਾਮ ਦੀ ਛੋਹ ਅਛੋਹ ਹੋ ਗਏ, ਉਹਨਾਂ ਕੂੜ ਦੇ ਹੀਰੇ ਵੀ ਚੁਕਣੇ ਨਹੀ।
ਜੇਹੜੇ ਰਾਮ ਦੇ ਧਾਮ ਦੇ ਬਣੇ ਪਾਂਧੀ, ਕਦਮ ਹੋਰ ਥੰਨੇ ਉਹਨਾਂ ਪੁਟਣੇ ਨਹੀ।
ਆਪਾ ਵਾਰਿਆ ਰਾਮ ਤੋਂ ਜਿੰਨਾਂ ਲੋਕਾਂ, ਸੀਸ ਉਹਨਾਂ ਦੇ ਹੋਰ ਥਾਂ ਝੁਕਣੇ ਨਹੀ।
ਏਥੇ ਰਾਮ ਸਰੋਵਰ ਦੇ ਹੰਸ ਸਾਰੇ, ਕੇਹੜਾ ਜੰਮਿਆ ਸਾਨੂੰ ਮੁਕੌਣ ਵਾਲਾ।
ਛਾਤੀ ਤਾਣਕੇ ਸਾਹਵੇਂ ਵੰਗਾਰਦੇ ਹਾਂ, ਕੌਣ ਜੰਮਿਆਂ ਸੱਚ ਦਬੌਣ ਵਾਲਾ।

ਅਸੀ ਸੱਚ ਦੇ, ਸੱਚ ਦੇ ਅੰਗ ਸਾਡਾ, ਸਾਨੂੰ ਕਿਹੜਾ ਜੋ ਸਚੋਂ ਵਿਛੋੜ ਸਕਦਾ।
ਸਾਡੀ ਚਿਰਾਂ ਤੋਂ ਲਗੀ ਏ ਰਾਮ ਵੰਨੇ, ਬਾੜੀ ਲਗੀ ਨੂੰ ਕੌਣ ਤਰੋੜ ਸਕਦਾ।
ਅਸੀ ਸਚ ਦੇ ਰਾਹ ਦੇ ਬਣੇ ਪਾਂਧੀ, ਫਰਿਸ਼ਤਾ ਮੌਤ ਵੀ ਸਾਨੂੰ ਨਹੀ ਹੋੜ ਸਕਦਾ।
ਹਸ ਹਸ ਮਰਾਂਗੇ ਸਚ ਤੇ ਧਰਮ ਉਤੋਂ, ਸਾਡਾ ਸ਼ਾਹ ਸਿਆਲ ਨਹੀ ਤੋੜ ਸਕਦਾ।
'ਮੁਸਾਫਰ' 'ਪਰਤਾਪ' ਦੇ ਚਰਨਾਂ ਦੀ ਸੌਂਹ ਖਾਕੇ, ਦਸੋ ਕਿਹੜਾ ਏ ਸਾਨੂੰ ਮੁਕੌਣ ਵਾਲਾ।
ਛਾਤੀ ਤਾਣ ਕੇ ਸਾਹਵੇਂ ਵੰਗਾਰਦੇ ਹਾਂ, ਕੇਹੜਾ ਜੰਮਿਆਂ ਸੱਚ ਦਬੌਣ ਵਾਲਾ।

## *ਕਵੀ ਚੰਨਣ ਸਿੰਘ ਜੀ 'ਚੰਨ' ਕੰਪਾਲਾ*

ਸਤਿਗੁਰੂ ਜੀ ਨੇ ਇਸ ਨੌਜਵਾਨ ਕਵੀ ਨੂੰ ਆਪਣੇ ਹਸਤ ਕਵਲਾਂ ਨਾਲ ਥਾਪੀ ਦੇ ਨਿਵਾਜਿਆ।

ਚੜ੍ਹਦੀ ਕਿਰਨ ਅਕਾਸ਼ ਵਿਚ ਨੂਰ ਕਰਦੀ, ਬਿਨਾਂ ਨੂਰ ਤੇ ਜਗਤ ਅੰਧਿਆਰ ਰਹਿੰਦਾ।
ਬਿਨਾਂ ਬੇੜਿਓਂ ਸਾਗਰੋਂ ਪਾਰ ਜਾਵਾਂ, ਉਮਰ ਸਾਰੀ ਦੀ ਸਾਰੀ ਇੰਤਜਾਰ ਰਹਿੰਦਾ।
ਜਗਤ ਜਲਦੇ ਨੂੰ ਰਖਣਾ ਕਿਤੇ ਰਿਹਾ, ਜੇਕਰ ਆਪਣਾ ਹੀ ਦਿਲ ਬੇਕਰਾਰ ਰਹਿੰਦਾ।
ਝੋਲੀ ਕਿਸੇ ਦੀ ਖੈਰ ਕੀ ਪਾਵਣਾ ਏ, ਦਾਮਨ ਆਪਣਾ ਜੇ ਤਾਰ ਤਾਰ ਰਹਿੰਦਾ।
ਪਰ, ਸਿਖ ਸੰਤ ਦਾ ਜੀਊਣਾ ਮਹਾਨ ਜੀਊਣਾ, ਜੇੜਾ ਜੰਮਿਆਂ ਕਰਮ ਕਮੌਣ ਵਾਲਾ।
ਇਸ ਨੂੰ ਪਰਖਿਆ ਵਕਤ ਦੇ ਝਖੜਾਂ ਨੇ, ਕੌਣ ਜੰਮਿਆਂ ਸਚ ਦਬੌਣ ਵਾਲਾ।

ਸਿਖੀ ਸਿਦਕ ਹੈ ਸਾਦਕਾਂ ਸੂਰਿਆਂ ਦਾ, ਜਿਨਾਂ ਅਣਖ ਲਈ ਖੋਪਰ ਲੁਹਾ ਦਿਤਾ।

ਸਿਖ ਗੁਰੂ ਵਰਗਾ ਗੁਰੂ ਸਿਖ ਵਰਗਾ, ਇਹ ਕੋਈ ਕਥਨ ਨਹੀ ਕਰਕੇ ਵਿਖਾ ਦਿਤਾ।
ਸਿਖ ਰੂਪ ਪੁੱਤਰ, ਪੁੱਤਰ , ਸਿਖ ਸੋਹਣਾ, ਸਾਨੂੰ ਇਤਨਾ ਹੀ ਚੰਗਾ ਬਨਾ ਦਿਤਾ।
ਓਹੀ ਜਾਣਦੇ ਨੇ ਜਿਨਾਂ ਸਚ ਖਾਤਰ, ਆਪਣਾ ਆਪ ਹੀ ਪੰਥ ਤੇ ਲਾ ਦਿਤਾ।
ਤਦੇ ਝੂਲਦਾ ਏ ਝੰਡਾ ਜਗ ਅੰਦਰ , ਸਿਮਰਨ ਸ਼ਾਂਤੀ ਤੇ ਨਾਮ ਜਪੌਣ ਵਾਲਾ।
ਐਡੀ ਵਡੀ ਅਜਮਾਇਸ਼ ਨੂੰ ਤੱਕ ਅਖੀ, ਕੌਣ ਜੰਮਿਆਂ ਸਚ ਦਬੌਣ ਵਾਲਾ।

ਜੀਉਣਾ ਸਿਖੀ ਦਾ ਸਭ ਦੀ ਪੱਤ ਖਾਤਰ, ਲੋੜੋਂ? ਪੁਛ ਲੈ ਭਾਈ ਗੁਰਦਾਸ ਕੋਲੋਂ।
ਮਨ ਦਇਆ ਆਈ ਗਊ ਗਰੀਬ ਖਾਤਰ, ਜਾਏ ਪੁਛ ਤੂੰ ਭੈਣੀ ਨਿਵਾਸ ਕੋਲੋਂ।
ਜੇ ਸ਼ਕਤੀਆਂ ਭਗਤੀਆਂ ਲੋੜਦਾ ਏਂ, ਸਿਖ ਸ਼ਹੀਦਾਂ ਦੀ ਲਭ ਅਰਦਾਸ ਕੋਲੋਂ।
ਮਰਨਾ ਦਸਦੇ ਨੇ ਰਸਤੇ ਸਚ ਵਾਲੇ, ਮਲੇਰ ਕੋਟਲੇ ਦੇ ਗੁਣੀ ਇਤਿਹਾਸ ਕੋਲੋਂ।
ਜੇਕਰ ਸਮਝਣਾ ਨਹੀ ਤੇ ਕਮਾਵਣਾ ਨਹੀ, ਤਦ ਤੂੰ ਫੋਕੀਆਂ ਫੜਾਂ ਕਮੌਣ ਵਾਲਾ।
ਚੜ੍ਹੇ ਸੂਰਜ ਦੀ ਝਲਕ ਨ ਰਹੇ ਲੁਕੀ, ਕੌਣ ਜੰਮਿਆਂ ਸਚ ਦਬੌਣ ਵਾਲਾ।

ਇਸ ਸਚ ਦੀ ਪਰਖ ਪਰੀਖਿਆ ਲਈ, ਦਿਤੀ ਅਦੁਤੀ ਕੁਰਬਾਨੀ ਮਸਤਾਨਿਆਂ ਨੇ।
ਚੜ੍ਹੇ ਮਸਤ ਉਹ ਸ਼ਮ੍ਹਾਂ ਅਜਾਦੀ ਉਤੇ, ਕੀਤੀ ਜਿੰਦੜੀ ਭੇਟ ਪ੍ਰਵਾਨਿਆਂ ਨੇ।
ਬਚੇ ਬਚੇ ਨੂੰ ਮਰਨਾ ਸਿਖਾ ਦਿਤਾ, ਭਾਰਤ ਵਰਸ਼ ਜਗਾਇਆ ਤਰਾਨਿਆਂ ਨੇ।
ਸਿਖਾਂ ਸਚ ਦਾ ਚੰਦ੍ਰਮਾ ਚਾੜ੍ਹ ਦਿਤਾ, ਹੈਸੀ ਕੂੜ ਫੈਲਾਇਆ ਬੇਗਾਨਿਆਂ ਨੇ।
ਗਾਣਾਂ ਚਾਂਹਦਾ ਸਾਂ ਮਸਤ ਅਲਮਸਤ ਹੋਕੇ, ਹੁੰਦਾ ਬਖਸ਼ਿਆ ਜੇ ਹਿਰਦਾ ਜਬਾਨ ਵਾਲਾ।
ਇਨਾਂ ਕਰਨੀਆਂ ਦਾ ਸਿਟਾ ਅਮਿਟ ਦਿਸੇ, ਕੌਣ ਜੰਮਿਆਂ ਸਚ ਦਬੌਣ ਵਾਲਾ।

ਉਸ ਸਚ ਦੀ ਅਣਖ ਅੱਜ ਨਾਂ ਮਾਤਰ, ਕਿਤੇ ਲਭਦੀ ਏ ਕਿਤੇ ਲਭਦੀ ਨਹੀ।
ਸਿਖੀ ਖੰਡਿਓਂ ਤਿਖੀ ਜੋ ਕੋਈ ਆਖਦਾ ਏ, ਅਜ ਉਹਦੀ ਜਬਾਨ ਕੁਝ ਫਬਦੀ ਨਹੀ।
ਰੂਪ ਸਿਖ ਦਾ ਤਜ ਬਰੂਪ ਹੋਇਆਂ, ਸਿਖੀ ਮੂੰਹ ਤੇ ਇਨਾਂ ਦੇ ਸਜਦੀ ਨਹੀ।
ਕਹਿਣੀ ਕਰਨੀ ਤੇ ਸਹਿਣੀ ਵਿਚ ਫਰਕ ਬਹੁਤਾ, ਚਿਟੀ ਦਾੜ੍ਹੀ ਖਿਜਾਬ ਵਿਚ ਸਜਦੀ ਨਹੀ।
ਆ ਗਿਆ ਅਨ੍ਹੇਰ ਚਾਨਣ ਹੁੰਦਿਆਂ ਈ, 'ਚੰਨ' ਦਸ ਕੋਈ ਕਰਮ ਕਮੌਣ ਵਾਲਾ।
ਇਸ ਸਚ ਨੇ ਸ਼ਰ੍ਹਾ ਵਿਚ ਲੁਕਣਾ ਨਹੀ, ਕੋਈ ਜੰਮਿਆਂ ਸਚ ਦਬੌਣ ਵਾਲਾ।

*(ਸ੍ਰੀ ਮਾਨ ਸੰਤ ਸਿੰਘ ਜੀ ਕੰਪਾਲਾ)*

ਖੜਾ ਰਹੇ ਅਡੋਲ ਸੁਮੇਰ ਵਾਂਗੂੰ, ਨਜਰ ਮਾਰ ਨ ਏਸ ਸੰਸਾਰ ਦੇ ਵੱਲ।
ਜੋੜਾ ਕੰਮ ਤੇਰਾ ਓਹੋ ਕਰੀ ਜਾ ਤੂੰ, ਨਾ ਕਰ ਖਿਆਲ ਸੰਸਾਰ ਦੀ ਕਾਰ ਦੇ ਵੱਲ।
ਰਾਜੀ ਰਹਿਣ ਕੁਛ ਤੁਸਾਂ ਨੂੰ ਕਹਿਣ ਵਾਲੇ, ਕਰਨਾ ਖਿਆਲ ਨਹੀ ਕਿਸੇ ਦੀ ਖਾਰ ਦੇ ਵਲ।
ਜਿਸਨੇ ਤੇਰੇ ਤੇ ਐਡਾ ਉਪਕਾਰ ਕੀਤਾ, ਸਜਦਾ ਕਰੀ ਜਾ ਓਸ ਦਿਲਦਾਰ ਦੇ ਵੱਲ।
ਉਹ ਕੀ ਕਿਸੇ ਦੀ ਕੁਝ ਪਰਵਾਹ ਕਰਦਾ, ਸਚੀ ਗਲ .ਤੇ ਪੂਰਨੇ ਪੌਣ ਵਾਲਾ।
ਭਾਰਤ ਖੰਡ ਅਖੰਡ ਬ੍ਰਹਮੰਡ ਦੇ ਵਿਚ, ਕੌਣ ਜੰਮਿਆਂ ਸਚ ਦਬੌਣ ਵਾਲਾ।

ਤੂੰ ਕੋਈ ਕਿਸੇ ਦੀ ਕੁਝ ਪ੍ਰਵਾਹ ਨਾ ਕਰ ਸਦਾ ਆਪਣਾ ਕਦਮ ਉਠਾਈ ਜਾ ਤੂੰ।
ਇਸ ਜੱਗ ਵਿਚ ਭੁਲਿਆਂ ਭਟਕਿਆਂ ਨੂੰ, ਬਾਹੋਂ ਪਕੜਕੇ ਤੇ ਰਾਹੇ ਪਾਈ ਜਾ ਤੂੰ।
ਜੋਤ ਜਾਗਦੀ ਜਗ ਤੇ ਸਚਿਆਂ ਦੀ, ਭਰ ਭਰ ਝੋਲੀਆਂ ਸਚ ਵਰਤਾਈ ਜਾ ਤੂੰ।
ਸਦਾ ਡਟਿਆ ਰਹੁ ਉਪਕਾਰ ਉਤੇ ਹੋਕੇ ਕੁਰਬਾਨ, ਘੋਲ ਘੁਮਾਈ ਜਾ ਤੂੰ।
ਰਹਿ ਗਿਆ ਜਗ ਤੇ ਨਾਮ ਨਿਸ਼ਾਨ ਕੋਈ ਨਾ, ਚਲਾ ਗਿਆ ਜੋ ਰਬ ਅਖੌਣ ਵਾਲਾ।
ਕੋਈ ਹੋਵੇਗਾ ਕੋਈ ਹੋ ਗੁਜਰ ਜਾਸੀ, ਕੌਣ ਜੰਮਿਆਂ ਸਚ ਦਬੌਣ ਵਾਲਾ।

ਜੇਕਰ ਦੇਖੀਏ ਜਰਾ ਖਿਆਲ ਕਰਕੇ, ਦੁਨੀਆਂ ਵਿਚ ਕਈ ਨੇਕ ਇਨਸਾਨ ਵੀ ਹਨ।
ਦਿਨੇ ਰਾਤ ਭਲਾਈ ਦਾ ਕੰਮ ਕਰਦੇ, ਭਲੇ ਮਾਨਸ ਅਤੇ ਕਦਰਦਾਨ ਵੀ ਹਨ।
ਸੇਵਾ ਕੌਮ ਤੇ ਮੁਲਕ ਦੀ ਕਰਨ ਵਾਲੇ, ਦੁਖੀ ਦੇਸ਼ ਤੇ ਜਾਨ ਕੁਰਬਾਨ ਵੀ ਹਨ।
ਕਦਰ ਕਰਨ ਪਏ ਰਬ ਦੇ ਬੰਦਿਆਂ ਦੀ, ਬੰਦੇ ਰਬ ਦੇ ਸੁਘੜ ਸੁਜਾਨ ਵੀ ਹਨ।
ਉਹ ਵੀ ਇਸੇ ਹੀ ਜਗ ਵਿਚ ਵਸਦਾ ਹੈ, ਦਿਨੇ ਰਾਤ ਗਰੀਬ ਸਤੌਣ ਵਾਲਾ।
ਸੁਣਿਆਂ ਨਹੀ ਨਾ ਦੇਖਿਆ ਜਗ ਦੇ ਵਿਚ ਕੋਈ ਜੰਮਿਆ ਸਚ ਦਬੌਣ ਵਾਲਾ।

ਰਲੇ ਮਿਲੇ ਇਨਸਾਨ ਪਏ ਵਸਦੇ ਨੇ, ਕੋਈ ਨੇਕੀ ਤੇ ਕੋਈ ਬੁਰਿਆਈ ਕਰਦਾ।
ਪਾਣੀ ਪਾਂਵਦਾ ਕੋਈ ਬਗੀਚਿਆਂ ਨੂੰ, ਕੋਈ ਪੁਟਕੇ ਸਫਨ ਸਫਾਈ ਕਰਦਾ।
ਪੁਤਰ ਪਿਉ ਨੂੰ ਦੇਖਕੇ ਦੁਖੀ ਹੁੰਦਾ, ਗੁਸਾ ਸਹੁਰੇ ਦੇ ਨਾਲ ਜੁਆਈ ਕਰਦਾ।
ਜਾਵੇ ਜਿਤਿਆ ਨਹੀ ਸੰਸਾਰ ਸਾਗਰ , ਇਹ ਹੈ ਨੇਕ ਨੂੰ ਬਦ ਬਣੌਣ ਵਾਲਾ।
ਜੇਕਰ ਪੁਛੀਏ ਗੁਣੀ ਗਿਆਨੀਆਂ ਨੂੰ, (ਕਹਿੰਦੇ) ਕੇਹੜਾ ਜੰਮਿਆ ਸਚ ਦਬੌਣ ਵਾਲਾ।

*(ਸ੍ਰ: ਪ੍ਰੀਤਮ ਸਿੰਘ ਜੀ 'ਛੋਟਾ' ਕੰਪਾਲਾ)*

ਏਸ ਬਾਗ ਦੀ ਰੁਤ ਕਮਲਾਈ ਹੋਈ ਸੀ, ਸਤਿਗੁਰੂ ਆ ਗਿਆ ਰੁਤ ਬਦਲੌਣ ਵਾਲਾ।
ਬਸੰਤ ਪੰਚਮੀ ਨੂੰ ਜਨਮ ਧਾਰਿਆ ਜੋ, ਮਾਲੀ ਆ ਗਿਆ ਬੂਟੇ ਲਗੌਣ ਵਾਲਾ।
ਚਹਿਕ ਮਹਿਕ ਹੋਈ ਸਾਰੇ ਦੇਸ਼ ਅੰਦਰ, ਸੁਕੇ ਫੁਲਾਂ ਨੂੰ ਆਇਆ ਖੜੌਣ ਵਾਲਾ।
ਰਾਮ ਸਿੰਘ ਨਾਮ ਅਵਤਾਰ ਆਇਆ, ਬਾਢੀ ਕੁਲ ਨੂੰ ਉਚੀ ਕਰੌਣ ਵਾਲਾ।
ਚੜ੍ਹਿਆ ਚੰਦ ਨਾ ਕਦੀ ਵੀ ਮਿਟ ਸਕੇ, ਕੌਣ ਜੰਮਿਆਂ ਸਚ ਦਬੌਣ ਵਾਲਾ।

ਭੈਣੀ ਸਾਹਿਬ ਚੋਂ ਨਾਮ ਦੀ ਕੂਕ ਉਠੀ, ਕੂਕਾ ਪੰਥ ਜੋ ਆਇਆ ਚਲੌਣ ਵਾਲਾ।
ਪੰਥ ਸਾਜਿਆ ਭਜਨ ਪ੍ਰਤਾਪ ਉਤੇ, ਵਡਾ ਭਾਗ ਪ੍ਰਤਾਪ ਦਿਖੌਣ ਵਾਲਾ।
ਸਚ ਸਚ ਤੇ ਸਚ ਦੀ ਸੁਚ ਵਿਚੋਂ, ਸਚ ਸੁਚਮ ਹੈ ਇਹ ਕਰੌਣ ਵਾਲਾ।
ਨਹੀ ਮਾਸ ਸ਼ਰਾਬ ਨੂੰ ਕਦੇ ਖਾਣਾ, ਗਊ-ਕਸ਼ੀ ਨੂੰ ਬਦ ਕਰੌਣ ਵਾਲਾ।
ਬੀਜ ਬੀਜਿਆ ਦੇਸ਼ ਆਜਾਦੀ ਦਾ ਆ, ਕਿਹੜਾ ਜੰਮਿਆਂ ਸਚ ਦਬੌਣ ਵਾਲਾ।

ਖੰਡਾ ਫੜਿਆ ਦੇਸ਼ ਤੇ ਧਰਮ ਖਾਤਰ, ਵੱਢ ਬੁਚੜਾਂ ਤਾਈਂ ਖਪੌਣ ਵਾਲਾ।
ਤੋਪਾਂ ਅਗੇ ਉਡਾਏ ਗਏ ਨਾਮਧਾਰੀ, ਧਰਮ ਸਿਦਕ ਨੂੰ ਇਹੋ ਰਖੌਣ ਵਾਲਾ।
ਹਸ ਹਸ ਕੇ ਛਾਤੀਆਂ ਡਾਂਹਵਦੇ ਰਹੇ, ਖਾਤਰ ਧਰਮ ਦੀ ਗੋਲੀਆਂ ਖਾਣ ਵਾਲਾ।
ਸਚ ਸੁਚਮ ਦਾ ਏਨਾ ਨੇ ਮੇਲ ਕੀਤਾ, ਜੂਠ ਝੂਠ ਨੂੰ ਮਾਰ ਭਜੌਣ ਵਾਲਾ।
ਹੋਈ ਪਰਖ ਹੈ ਇਨਾਂ ਦੀ ਕਈ ਵਾਰੀ, ਕਿਹੜਾ ਜੰਮਿਆਂ ਸਚ ਦਬੌਣ ਵਾਲਾ।

ਧਨਭਾਗ ਕੰਪਾਲਾ ਨਿਵਾਸੀਆਂ ਦੇ, ਸਤਿਗੁਰਾਂ ਨੇ ਦਰਸ ਦਿਖਾਇਆ ਆਕੇ।
ਤੇਰੀ ਰੂਹ ਦਾ ਸੋਹਣਾ ਪਰਤਾਪ ਦਿਸੇ, ਸੋਹਣਾ ਤੇਜ ਪ੍ਰਤਾਪ ਦਖਾਇਆ ਆਕੇ।
ਪੰਡ ਦੇਸ਼ ਦੇ ਦੁਖਾਂ ਦੀ ਸੁਰ ਚੁਕਕੇ, ਇਹ ਤਾਂ ਦੇਸ਼ ਨੂੰ ਸੁਖ ਪੁਚੌਣ ਵਾਲਾ।
ਖਾਤਰ ਦੇਸ਼ ਦੀ ਆਪ ਪ੍ਰਦੇਸ ਤੁਰ ਗਏ, ਫੇਰਾ ਪਰਤਕੇ ਛੇਤੀ ਹੈ ਪੌਣ ਵਾਲਾ।
ਦਸਾਂ ਗੁਰੂਆਂ ਦਾ ਹੁਕਮ ਸੁਣਾਇਆ ਆਕੇ, ਕਿਹੜਾ ਜੰਮਿਆਂ ਸਚ ਦਬੌਣ ਵਾਲਾ।

## ਅਰਦਾਸ

*(ਬੀਬੀ ਮਾਣਸ ਕੌਰ ਸੁਪਤਨੀ ਪ੍ਰਦੇਸੀ ਜੀ ਥਾਮਸਨ ,ਫਾਲ)*

ਦੀਨ ਦਿਆਲ ਸਦਾ ਇਹ ਚਾਹਵਾਂ, ਤੇਰੇ ਦਰ ਝੁਕਿਆ ਰਹੇ ਸੀਸ।
ਚਰਨ ਸਰਨ ਰਹਿ ਸੇਵ ਕਮਾਵਾਂ, ਤੇਰੀ ਏਹ ਹੋਵੇ ਬਖਸੀਸ।
ਰੋਮ ਰੋਮ ਜੀਭਾ ਹੋਇ ਮੇਰੀ, ਸਿਮਰੇ ਹਰ ਪਲ ਤੇਰਾ ਨਾਮ,
ਮੌਜਾਂ ਚਰਨ ਕਮਲ ਦੀਆਂ ਲੱਭਣ, ਤੇਰੀ ਮਿਲਦੀ ਰਹੇ ਅਸੀਸ।

ਬੂਟਾ ਪਿਆਰ ਤੇਰੇ ਦਾ ਲਾਵਾਂ, ਆਪਣੇ ਮਨ-ਮੰਦਰ ਵਿਚਕਾਰ।
ਪੁੰਗਰੇ, ਫੈਲੇ, ਫੁਲੀ ਭਰ ਜਾਇ ਫਲ ਲਗੇ 'ਸਿਦਕਾਂ' ਦਾ ਸਾਰ।
ਰਾਜੀ ਰਹਿਣ ਰਜਾ ਵਿਚ ਆਵੇ, ਹਰ ਪਾਸੇ ਨਜਰੀ ਤੂੰ ਆਵੇਂ,
ਸਫਲ ਹੋਇ ਮੇਰੀ 'ਮਾਣਸ' ਦੇਹੀ, ਮਿਲਦਾ ਰਹੇ ਜਿ ਤੇਰਾ ਪਿਆਰ।

## " ਤੇਰੇ ਪਰਤਾਪ ਨੇ "

*(ਸੰਤ ਗੁਰਬਚਨ ਸਿੰਘ 'ਮੁਸਾਫਰ' (ਮਬਾਲੀ))*

ਰਾਮ ਦਾ ਸਰੂਪ ਰਾਮ, ਰਾਮ ਪਰਤਾਪ ਤੇਰੇ,
ਐਸੀ ਜੋਤ ਨਾਮ ਦੀ ਜਗਾਈ ਪ੍ਰਭੂ ਆਪਨੇ।
ਚੋਰੀ, ਯਾਰੀ, ਠੱਗੀ, ਨਿੰਦਾ, ਚੁਗਲੀ ਬਖੀਲੀ ਸਭ,
ਦੇਕੇ ਨਾਮ ਦਾਰੂ ਤੇ ਨਿਵਾਰੇ ਤੀਨੋ ਤਾਪਨੇ।

ਮਦ, ਪਾਨ, ਭੰਗ, ਫੀਮ, ਛਡ ਜੋ ਸ਼ਰਨ ਆਏ,
ਲੱਖਾਂ ਰੰਗ ਦਿਤੇ ਪ੍ਰਭੂ ਤੇਰੇ ਸੋਹਣੇ ਜਾਪਨੇ।
ਦਰ ਘਰ ਛਡ, ਸਭ ਆਏ ਪਰਭੂ ਤੇਰੇ ਦਰ,
ਤੇਰੇ ਬਿਨਾਂ ਝੂਠੇ ਸਭੀ ਡਿਠੇ ਅੰਗ ਸਾਕ ਨੇ।

ਅੱਡ ਅੱਡ ਰੁਲਦੇ ਸੀ ਕੱਖਾਂ ਵਾਂਗ ਲਖਾਂ ਜੀਵ,
ਨਾਮ ਸਾਂਝ ਪਾਈ ਸਾਡੀ ਸਾਂਝੇ ਹੀ ਅਲਾਪ ਨੇ।
ਝੂਠ ਨਹੀ ਮੈਂ ਬੋਲਦਾ ਤੂੰ ਆਪ ਆਕੇ ਦੇਖ ਪ੍ਰਭੂ,
ਸਜਾਈ ਫੁਲਵਾੜੀ ਕਿਵੇਂ ਤੇਰੇ ਪਰਤਾਪ ਨੇ।

ਇਕ ਇਕ ਸਿਖ ਅਜ ਲਖਾਂ ਜਿਹਾ ਬਣੀ ਬੈਠਾ,
ਲੱਖਾਂ ਗੇੜ ਕੱਟ ਦਿਤੇ ਤੇਰੇ ਇਕੋ ਨਾਮ ਨੇ।
ਲਖਾਂ ਜਾਮ ਪੀਤੇ ਪਰ ਆਇਆ ਨਾ ਸਰੂਰ ਇਹ,
ਦਿਤਾ ਜੋ ਸਰੂਰ ਪ੍ਰਭੂ ਤੇਰੇ ਇਕੋ ਜਾਮ ਨੇ।
ਤੇਰੇ ਪਰਤਾਪ, ਪਰਤਾਪ ਅੱਜ ਦੁਨੀਆਂ ਤੇ,
ਧੰਨ ਧੰਨ ਪਾ ਰਿਹਾ ਹੈ ਜਸ ਚਾਰੋਂ ਧਾਮ ਨੇ।
ਨਾਮ ਵਾਲੇ ਬੇੜੇ ਚਾੜ, ਤਾਰ ਦਿਤਾ ਜਗ ਸਾਰਾ,
ਲਾਈ ਏ ਉਡਾਰੀ ਦੇਖੋ ਕੂੜ ਵਾਲੀ ਸ਼ਾਮ ਨੇ।

ਹੰਸਾਂ ਵਾਂਗ ਬੈਠੇ ਵੇਖੋ ਤੇਰੇ ਦਰਬਾਰ ਵਿਚ,
ਲਾਈ ਧੁਨੀ ਵੇਖ ਤੇ ਸਹੀ ਕਿਵੇਂ ਤੇਰੇ ਜਾਪ ਨੇ।
ਝੂਠ ਨਹੀ ਮੈਂ ਬੋਲਦਾ ਤੂੰ ਆਪ ਆਕੇ ਵੇਖ ਪ੍ਰਭੂ,
ਸਜਾਈ ਫੁਲਵਾੜੀ ਕਿਵੇਂ ਤੇਰੇ ਪ੍ਰਤਾਪ ,ਨੇ।

ਇਕ ਵੇਰ ਕੰਨ ਵਿਚ ਮਾਰਦਾ ਏ ਫੂਕ ਐਸੀ,
ਕੂਕਦਾ ਏ ਬੰਦਾ ਜਿਵੇਂ ਮਾਰੀਦੀ ਚੰਗਾਰੀ ਏ।
ਦੁਨੀਆਂ ਦੇ ਦੁਖਾਂ ਨੂੰ ਸਮੇਟਦਾ ਏ ਕੰਬਲੀ 'ਚ
ਐਸਾ ਪ੍ਰਤਾਪੀ ਇਹੁ ਪਰ ਉਪਕਾਰੀ ਏ।
ਨਾਮ ਦਾ ਜਹਾਜ ਲੈ ਕੇ ਘੁੰਮਦਾ ਏ ਤੀਨ ਲੋਕ,
ਚਾੜ੍ਹਦਾ ਏ ਬੇੜੇ ਜਿਹਨਾਂ ਮੁਕਤੀ ਪਿਆਰੀ ਏ।
ਕੋਟੀ ਹੀ ਕਲਮ ਅਤੇ ਸਾਗਰ ਜੇ ਸ਼ਾਹ ਹੋਵੇ,
ਬੇਅੰਤ ਇਹਦੀ ਮਹਿਮਾ ਤੇ ਅਥਾਹ ਬੇਸ਼ੁਮਾਰੀ ਏ।

'ਮੁਸਾਫਰ' ਇਹ ਹੀਨ ਬੁਧ, ਦੀਨ ਇਹਦੇ ਚਰਨਾਂ ਦਾ,
ਮੇਰੇ ਜਿਹੇ ਤਾਰੇ ਲੱਖਾਂ ਦੇਸ ਇਹਦੇ ਜਾਪ ਨੇ।
ਝੂਠ ਨਹੀ ਮੈਂ ਬੋਲਦਾ ਤੂੰ ਆਪ ਆਕੇ ਦੇਖ ਪ੍ਰਭੂ,
ਸਜਾਈ ਫੁਲਵਾੜੀ ਕਿਵੇਂ ਤੇਰੇ ਪ੍ਰਤਾਪ ਨੇ।

### ਸ੍ਰ. ਸੰਤਾ ਸਿੰਘ ਜੀ ਕੈਂਪਾਲਾ

ਕਦੇ ਕੋਈ ਰਹੇ ਗਲਤਾਨ ਹੀ ਉਡੀਕ ਵਿਚ,
ਕਦੇ ਬਿਨਾਂ ਯਾਦ ਤੋਂ ਵੀ ਯਾਦ ਫਰਮਾਂਵਦਾ।
ਕਿਸੇ ਦੀਆਂ ਪੂਰੀਆਂ ਕਚੌਰੀਆਂ ਨੂੰ ਛਡ ਦਿੰਦਾ,
ਕੋਧਰੇ ਦੀ ਰੋਟੀ ਖਾਕੇ ਆਪ ਵਡਿਆਵਦਾ।
ਕਦੇ ਇਹ ਵਛੌਣਿਆਂ ਗਲੀਚਿਆਂ ਨੂੰ ਤਕੇ ਵੀ ਨਾ,
ਰੋੜਾਂ ਦੀ ਵਛਾਈ ਉਤੇ ਆਸਣ ਜਮਾਂਵਦਾ।
ਜੰਗਲਾਂ ਦੇ ਵਿਚ ਕਦੇ ਮਝੀ ਗਾਈ ਚਾਰਦਾ ਏਹ,
ਸਪਾਂ ਦਿਆਂ ਬਚਿਆਂ ਨੂੰ ਸੇਵਾ ਫਰਮਾਂਵਦਾ।
ਤੇਰੇ ਰੂਪ ਸਾਰੇ ਹੀ ਪਿਆਰੇ ਸਾਨੂੰ ਲਗਦੇ ਨੇ,
ਕੱਟ ਦੇਂਦੇ ਝਟ ਪੱਟ ਤਿੰਨੇ ਜਗ ਤਾਪ ਨੇ।
ਇਕ ਵੇਰ ਨਹੀ ਮੈ ਹਜਾਰ ਵਾਰ ਆਖਦਾ ਹਾਂ,
ਚੀਨੀ ਵਾਲੇ ਪਾਤਸ਼ਾਹ ਇਹ ਤੇਰੇ ਪਰਤਾਪ ਨੇ।
ਆਪ ਹੀ ਤੂੰ ਕਿਤੇ ਜਾਕੇ ਵਿਕੋਂ ਵਿਚ ਰੁਹਲਿਆਂ ਦੇ,
ਆਪੇ ਜਾਕੇ ਜੇਲ੍ਹ ਦੀਆਂ ਚਕੀਆਂ ਚਲਾਂਵਦਾ।
ਹੋਇਕੇ ਦੀਵਾਨਾ ਮਸਤਾਨਾ ਕਿਤੇ ਆਪੇ ਫਿਰੋਂ,
ਕਦੇ ਕਿਤੇ ਡੁਬਦੇ ਜਹਾਜ ਬੰਨੇ ਲਾਂਵਦਾ।
ਮਾਲਾ ਮਸਤਾਨਿਆਂ ਦੀ ਤਕ ਮਾਲਾ ਮਾਲ ਹੋਵੇਂ,
ਸਚੋ ਕੁਰਬਾਨ ਹੋਣਾ ਕਿਸੇ ਨੂੰ ਸਿਖਾਂਵਦਾ।
ਰੁੜ੍ਹੇ ਜਾਂਦੇ ਬੇੜੇ ਦਾ ਖਿਆਲ ਆਇਆ ਮਨ ਵਿਚ,
ਬੇੜਾ ਪਾਰ ਕੀਤਾ ਜਾਕੇ ਆਪ ਹੀ ਝਨਾਂਵਦਾ।
ਇਕ ਇਕ ਸਿਖ ਨੂੰ ਫੜਾਕੇ ਮਾਲਾ ਆਪ ਹਥੀ,
ਅੰਗ ਸੰਗ ਹੋਇਕੇ ਜਪਾਂਦੇ ਪਏ ਜਾਪ ਨੇ।
ਰੁੜ੍ਹੇ ਜਾਂਦੇ ਸਿਖ ਨੂੰ ਚੁਰਾਸੀਓਂ ਬਚਾ ਲੈਣਾ,
ਚੀਨੀ ਵਾਲੇ ਪਾਤਸ਼ਾਹ ਏਹ ਤੇਰੇ ਪਰਤਾਪ ਨੇ।
ਜਿਥੇ ਕਿਤੇ ਜਾਣਾ ਹੋਵੇ ਪਹੁੰਚ ਨੇ ਜਰੂਰ ਜਾਂਦੇ,
ਭਾਵੇਂ ਕੋਈ ਯਾਦ ਕਰੇ ਕੰਦਰ ਹਿਮਾਲੇ ਵਿਚ।
ਸ਼ਰਧਾ ਪਿਆਰ ਸਤਿਕਾਰ ਭਰੇ ਸੇਵਕਾਂ ਨੂੰ,
ਦਰਸ ਦਿਖਾਂਵਦ` ਹੁਨਾਲੇ ਤੇ ਸਿਆਲੇ ਵਿਚ।
ਅੰਦਰੇ ਜਾਂ ਤਾਰ ਵਜੇ ਤਾਰਣ ਆ ਜਾਂਦੀ ਜਾਣ,
ਵੇਖਦੇ ਨੇ ਕੋਣ ਕੋਈ ਨੇਰ੍ਹੇ ਜਾ ਉਜਾਲੇ ਵਿਚ।
ਏਸੇ ਤਰ੍ਹਾਂ ਆਪ ਅਜ ਦਰਸ ਦਿਖਾਣ ਲਈ,
ਗੁਰੂ ਪ੍ਰਤਾਪ ਸਿੰਘ ਪਹੁੰਚੇ ਨੇ ਕੈਂਪਾਲੇ ਵਿਚ।

ੳੳੳੳੳ

ਵਰ੍ਹੇ ਗੰਢ ਹੋਲੇ ਦੀ ਮਨਾਈ ਆਪ ਆਣਕੇ ਤੇ,
ਦੇਇ ਕੇ ਦਿਦਾਰ ਕਟ ਦਿਤੇ ਤਿੰਨੇ ਤਾਪ ਨੇ।
ਏਹੋ ਜੇਹਾ ਆਪ ਉਪਰਾਲਾ ਦੇਣ ਸੰਗਤਾਂ ਨੂੰ,
ਚੀਨੀ ਵਾਲੇ ਪਾਤਸ਼ਾਹ ਏਹ ਤੇਰੇ ਪਰਤਾਪ ਨੇ।

## ਮੇਟ ਜਨਮਾਂ ਦੀ ਤ੍ਰੇਹ

*(ਸ੍ਰ. ਗੁਰਬਚਨ ਸਿੰਘ ਜੀ ਨੈਰੋਬੀ)*

ਦੁਖੀ ਦੇਖਕੇ ਹਿੰਦ ਦੇ ਵਾਸੀਆਂ ਨੂੰ, ਪ੍ਰੀਤਮ ਮੇਰੇ ਇਕ ਖੇਲ ਰਚਾ ਦਿਤਾ।
ਪਹਿਰ ਰਾਤ ਰਹਿੰਦੀ ਉਠ ਇਸ਼ਨਾਨ ਕਰਕੇ, ਭਜਨ ਕਰਨ ਦਾ ਵੱਲ ਸਿਖਾ ਦਿਤਾ।
ਚੜ੍ਹੇ ਦਿਵਸ ਗੁਰਬਾਣੀ ਨੂੰ ਗਾਵਣਾ ਜੀ, ਬਹਿੰਦੇ ਉਠਦਿਆਂ ਨਾਮ ਜਪਾ ਦਿਤਾ।
ਜਿਹੜਾ ਰਾਹ ਦਸਮੇਸ਼ ਨੇ ਦਸਿਆ ਸੀ, ਓਸੇ ਰਾਹ ਮੁੜ ਭੁਲਿਆਂ ਨੂੰ ਪਾ ਦਿਤਾ।
ਜਨਮ ਜਨਮ ਦੇ ਭੁਲਿਆਂ ਭਟਕਿਆਂ ਨੂੰ, ਆਪਣੇ ਚਰਨਾਂ ਦਾ ਆਸਰਾ ਦੇਹ ਦਾਤਾ।
ਦਰਸ਼ਨ ਲਈ 'ਬਾਬਾ' ਤਰਸਨ ਨੈਨ ਮੇਰੇ, ਮੇਟ ਜਨਮ ਜਨਮਾਂਤ੍ਰੀ ਤ੍ਰੇਹ ਦਾਤਾ।

## ਚੀਨੀ ਅਸਵਾਰ ਤੇਰੀ ਸੋਭਾ ਹੀ ਨਿਆਰੀ ਹੈ

*ਸ੍ਰ: ਗੁਰਬਚਨ ਸਿੰਘ ਜੀ "ਮੁਸਾਫਰ"*

ਕੋਟੀ ਕੋਟ ਚੰਨ ਅਤੇ ਚੰਨੋਂ ਵਧ ਮੁਖ ਤੇਰਾ,
ਨੈਣ ਤੇਰੇ ਮੋਹਦੇ ਐਸੀ ਛਬ ਹੀ ਕਰਾਰੀ ਹੈ।
ਹਿਮਾਲੀਆ ਦੀ ਚੋਟੀ ਵਾਂਗ ਸਰੂ ਜਿਹਾ ਕਦ ਤੇਰਾ
ਇਕ ਇਕ ਚਾਪ ਉਤੋਂ ਧਰਤੀ ਇਹ ਵਾਰੀ ਹੈ।
ਤਾਰਿਆਂ ਦੇ ਵਾਂਗ ਤੈਂ ਸਮੇਟ ਦੁਖ ਦੁਨੀਆਂ ਦੇ।
ਕਾਲੀ ਕਾਲੀ ਕੰਬਲੀ ਤੈਂ ਏਸੇ ਲਈ ਹੀ ਧਾਰੀ ਹੈ।
ਇਕ ਇਕ ਗੰਢ ਵਿਚ ਗੰਢ ਦਿਤੇ ਸੁਖ ਸਾਰੇ
ਦੁਖਾਂ ਵਿਚ ਸੁਖ ਦਾਤੀ ਮਾਲਾ ਹੀ ਪਿਆਰੀ ਹੈ।
ਦਾਤਿਆਂ ਦਾ ਦਾਤਾ ਅਤੇ ਸ਼ਾਹਾਂ ਦਾ ਤੂੰ ਸ਼ਾਹ ਹੈਸੈਂ
ਦੀਨਾਂ ਲਈ ਦਿਆਲ ਜੋਤ ਦੀਨ ਬੰਧੁ ਧਾਰੀ ਹੈ।
ਵਰਨਣ ਕੀ ਕਰੇ ਮੇਰੀ ਕਲਮ ਨਿਮਾਣੀ ਇਹ
ਚੀਨੀ ਅਸਵਾਰ ਤੇਰੀ ਸੋਭਾ ਹੀ ਨਿਆਰੀ ਹੈ।

ਐਸੀ ਮਾਰੀ ਕੂਕ ਜੋ ਇਹ ਕੂਕ ਬਣ ਕੂਕ ਉਠੀ
ਕੂਕ ਸੁਣੀ ਕਈ ਵਾਰ ਪਰ ਇਹ ਕੂਕ ਭਾਰੀ ਹੈ।
ਮੂਰਖ ਮੁਗਧ ਮੂੜ ਕੂੜ ਭਰੇ ਕਾਮੀਉ ਨੇ
ਯਦੀ ਸੁਣੀ ਕੂਕ ਤਬੀ ਸਤ ਦੇਹ ਧਾਰੀ ਹੈ।
ਚਾਰੇ ਹੀ ਵਰਨ ਜਦੋਂ ਇਕੋ ਮਾਲਾ ਗੰਦ ਦਿਤੇ,
ਮਾਲਾ ਦੇ ਹੀ ਗੇੜ ਜਾਨ ਜੂਨੀਆਂ ਤੋਂ ਟਾਰੀ ਹੈ।
ਸ਼ੁਧ ਹੈ ਅਚਾਰ ਤੇ ਵਿਹਾਰ ਅਤੇ ਕਾਰ ਸ਼ੁਧ,
ਸ਼ੁਧ ਖਾਨ ਪਾਨ ਸ਼ੁਧ ਹੈ, ਜਾਂ ਸ਼ੁਧੀ ਧਾਰੀ ਹੈ।
ਕਾਗੋਂ ਹੋਇ ਹੰਸ ਬਣੇ ਵੇਖੇ ਦਰਬਾਰ ਤੇਰ,
ਇੰਦਰ ਮੰਡਲ ਤੋਂ ਵੀ ਛਬ ਕਿਤੇ ਭਾਰੀ ਹੈ।
ਵਰਨਣ ਕੀ ਕਰੇ ਮੇਰੀ ਕਲਮ ਨਿਮਾਣੀ ਇਹ,
ਚੀਨੀ ਅਸਵਾਰ ਤੇਰੀ ਸੋਭਾ ਹੀ ਨਿਆਰੀ ਹੈ।
ਮੁਖੜਾ ਇਲਾਹੀ ਲਾ ਜਵਾਬ ਹੈ ਸੀ ਬੋਲ ਬਾਲਾ,
ਡੋਲ ਜਾਂਦੇ ਪਾਪ ਜਿਹਦੀ ਜੋਤ ਇਹ ਪਸਾਰੀ ਹੈ।
ਤੀਨੋ ਤਿਰਲੋਕੀ ਨਾਥ ਨਾਥ ਦੇ ਦੁਆਰ ਖੜ,
ਨੈਣ ਭਰੇ ਵੇਖੇ ਬਿਨ ਜੋਤ ਨਿਰੰਕਾਰੀ ਹੈ।
ਐਸਾ ਹੈ ਇਹ ਰਾਮ ਸੂੰਹੀ ਵੇਖੇ ਪਾਏ ਧਾਮ ਪਦ,
ਰਾਮਾ ਤੇਰੇ ਨਾਮ ਵਿਚ ਐਸੀ ਹੀ ਖੁਮਾਰੀ ਹੈ।
ਪੂਜਾ, ਪਾਠ, ਬਰਤ, ਨੇਮ, ਸਚ ਸੌਚ ਜਪ, ਤਪ,
ਰਿਧੀ ਨਿਧੀ ਸਿਧੀ ਪਾਈ ਸ਼ਰਨ ਜੋ ਤੁਮਾਰੀ ਹੈ।
ਤੇਰੇ ਦਰਬਾਰ ਪੈਲ ਵੇਖੀ ਮਸਤਾਨਿਆਂ ਦੀ
ਐਸੀ ਪਾਈ ਬੁਧ ਸੁਧ ਜਾਨੋ ਹੀ ਵਿਚਾਰੀ ਹੈ।
ਵਰਨਣ ਕੀ ਕਰੇ ਮੇਰੀ ਕਲਮ ਨਿਮਾਣੀ ਇਹ,
ਚੀਨੀ ਅਸਵਾਰ ਤੇਰੀ ਸੋਭਾ ਹੀ ਨਿਆਰੀ ਹੈ।
ਗਣ ਗੰਧਰਵ ਬੈਠੇ ਤੇਰੇ ਦਰਬਾਰ ਵਿਚ
ਕਵੀਆਂ ਦੀ ਲਗੀ ਹੋਈ ਕਿਤੇ ਫੁਲਵਾੜੀ ਹੈ।
ਲਾਈ ਤੈਂ ਬਸੰਤ ਆਨ ਸਾਰੇ ਹੀ ਜਹਾਨ ਵਿਚ,
ਤੀਨੋਂ ਲੋਕ ਵਿਚ ਤੈਂ ਬਸੰਤ ਹੀ ਖਲਾਰੀ ਹੈ।
ਭਾਗਾਂ ਭਰੀ ਚੀਨੀ ਆ ਖਲੋਂਦੀ ਜਦੋਂ ਸੇਵਾ ਲਈ,
ਇਕ ਇਕ ਥਾਪੜੇ 'ਚ ਜੂਨਾਂ ਤੋਂ ਹੀ ਯਾਰੀ ਹੈ।
ਬੇ ਬੋਲਿਆਂ ਦਾ ਬੋਲ, ਤੇ ਨਥਾਵਿਆਂ ਦਾ ਥਾਂਏ ਹੈ ਤੂੰ,
ਨਿਧਰਿਆਂ ਦੀ ਧਿਰ ਤੇਰੀ ਗਤੀ ਹੀ ਨਿਆਰੀ ਹੈ।
ਅਥਾਹ, ਬੇ ਅਡੋਲ, ਤੇ ਅਗਾਹ ਤੇਰੀ ਗਤੀ ਪ੍ਰਭੂ,
"ਮੁਸਾਫਰ" ਕੀ ਕਹੇ 'ਜਸ' ਬਿਅੰਤ ਬੇ ਸ਼ੁਮਾਰੀ ਹੈ।
ਵਰਨਣ ਕੀ ਕਰੇ ਮੇਰੀ ਕਲਮ ਨਿਮਾਣੀ ਇਹ,
ਚੀਨੀ ਅਸਵਾਰ ਤੇਰੀ ਸੋਭਾ ਹੀ ਨਿਆਰੀ ਹੈ।

# ਅਫਰੀਕਾ ਮਹਾਂਦੀਪ ਦੀ ਸੰਖੇਪ ਜਾਣ ਪਛਾਣ ਦਾ (ਭੂਗੋਲ)ਲੇਖਕ

*ਪੀ.ਐਸ.ਕੰਵਲ*

ਇਸ ਲੋਕ ਹਿਤਕਾਰੀ (ਯੁਗ ਪੁਰਸ਼) ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਦੀ ਅਨੰਤ ਸ਼ਿਮ੍ਰਤੀ ਵਿਚ ਬਹੁਤਾ ਹਿੱਸਾ ਈਸਟ ਅਫਰੀਕਾ ਦੇ ਦੌਰਿਆਂ ਦਾ ਜਿਕਰ ਹੈ। ਇਸ ਲਈ ਪਾਠਕਾਂ ਦੇ ਲਾਭਾਰਥ, ਸੰਖੇਪ ਭੂਗੋਲ ਦਾ ਵਰਨਣ ਕੀਤਾ ਹੈ, ਕਿਉਂਕਿ ਏਹ ਧਰਤੀ ਕਾਲੀ ਨਸਲ (ਪਛੜੇ ਹੋਏ) ਦੇ ਲੋਕਾਂ ਦਾ ਦੇਸ਼ ਹੈ, ਇਸ ਨੂੰ ਪਾਵਨ ਪਵਿਤ੍ਰ ਕਰਨ ਲਈ ਏਥੇ ਵਸਦੇ ਪ੍ਰਉਪਕਾਰੀ ਗੁਰਸਿਖਾਂ ਸੇਵਕਾਂ ਨੇ ਅਕਾਲ ਪੁਰਖ ਦੀ ਜਿਯੋਤੀ, ਲੋਕ ਹਿੱਤਕਾਰੀ ਯੁਗ ਪੁਰਸ਼ ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਕੰਵਲਾਂ ਵਿਚ ਅਰਜ ਬੇਨਤੀ ਕਰਕੇ (ਏਥੇ ਮੰਗਵਾ ਕੇ) ਉਸਦੀ ਨਾਮ ਸਿਮ੍ਰਣ ਦੀ ਸੁਗੰਧੀ ਨਾਲ ਰਸ ਭਰਪੂਰ ਕਰਿ ਦਿਤਾ ਹੋਇਆ ਹੈ, ਤਾਂ ਕੇ ਅਗੋਂ ਆਉਣ ਵਾਲੀ ਉਗਦੀ ਨਵੀ ਪਨੀਰੀ (ਗੁਰਸਿੱਖਾਂ ਦੀ) ਨੂੰ ਇਸਦਾ ਪਠਨ ਪਾਠਨ ਕਰਕੇ ਆਪਣੇ ਪ੍ਰੀਤਮ ਦੀ ਚਿਰਾਂ ਦੀ ਭੁਲੀ ਹੋਈ ਯਾਦ ਤਾਜਾ ਹੋ ਆਵੈ, ਅਤੇ ਉਸਦੇ ਅਨੂਠੇ ਤੇ ਰਸਗੁੰਧੇ ਸੁਭਾਓ ਦਾ ਨੂਰੁਪਮ ਹਿਰਦੈ ਵਿਚ ਹਮੇਸ਼ ਲਈ ਵਸਿਆ ਰਵੇ।

ਇਹ ਲਿਖਣ ਦੀ ਜ਼ਰੂਰਤ ਪ੍ਰਤੀਤ ਇਸ ਲੱਈ ਹੋਈ ਹੈ ਕਿ ਜਿਸ ਧਰਤੀ ਨੂੰ ਸਤਿਗੁਰੂ ਜੀ ਨੇ ਆਪਣੇ ਪਾਵਨ ਚਰਨ ਪਾ ਕੇ ਪਵਿਤ੍ਰ ਕੀਤਾ ਹੈ ਅਤੇ ਯਾਂ ਜਿਸ ਧਰਤੀ ਦੇ ਬਣ, ਪਰਬੰਤ, ਪਸ਼ੂ, ਪੰਛੀ ਆਪਣੇ ਪੂਰਬ ਭਾਗਾਂ ਨਾਲ ਜੈਸੇ, "ਪੂਰਬ ਕਰਮ ਅੰਕੁਰ ਜਬ ਪ੍ਰਗਟਿਓ ਭੇਟਿਓ ਰਸਕ ਪੁਰਖ ਬੈਰਾਗੀ", ਦਾ ਦਰਸ਼ਣ ਕਰਕੇ ਜਨਮ ਸਫਲਾ ਕਰ ਗਏ ਹੋਣ, ਓਨਾ ਜੀਵਾਂ ਦੀ ਉਪਮਾਂ ਤਾਂ ਕਹੀ ਨਹੀ ਜਾਂਦੀ ਫਿਰ ਬੀ ਜਿਥੇ ਓਹ ਵਸਦੇ ਹੋਣ ਓਸ ਥਾਂ ਦਾ ਵਰਨਣ ਇਕ ਮਨੋ ਰੋਚਕਤਾ ਅਤੇ ਸਤਸੰਗੀਆਂ ਲਈ ਲਾਭ ਕਾਰੀ ਹੁੰਦਾ ਹੈ। ਕਿਉਂਕਿ ਮਹਾਂਵਾਕ ਹੈ:

*" ਸਾ ਧਰਤ ਭਈ ਹਰਿਆਵਲੀ ਜਿਥੇ ਮੇਰਾ ਸਤਿਗੁਰ ਬੈਠਾ ਆਇ।*
*ਸੇ ਜੰਤ ਭਏ ਹਰਿਆਵਲੇ ਜਿਨੀ ਮੇਰਾ ਸਤਿਗੁਰ ਦੇਖਿਆ ਜਾਇ।"*

*(ਗਉੜੀ ਮਝ)*

ਸ਼ਾਸਤਰਾਂ ਦੇ ਮਤਿ ਅਨੁਸਾਰ ਸਾਰੀ ਧਰਤੀ ਦੇ ਨੌ ਖੰਡ -ਟੁਕੜੇ -ਹਨ। ਜੈਸਾ -ਬਾਬੇ ਡਿਠੀ ਪ੍ਰਿਥਮੀ ਨਵੈ ਖੰਡ ਜਿਥੋ ਤੱਕ ਆਹੀ।।(ਭਾ:ਗੁ:) ਪਰ ਬੜੇ ਮਹਾਂ ਦੀਪ (ਯਾ ਟਾਪੂ) ਪੰਜ ਹੀ ਮੰਨੇ ਗਏ ਹਨ ਜਿਵੇਂ ਏਸ਼ੀਆ, ਯੂਰਪ, ਅਫਰੀਕਾ, ਅਮਰੀਕਾ, ਅਸਟਰੇਲੀਆ। ਅਫਰੀਕਾ ਇਕ ਮਹਾਂਦੀਪ ਹੈ, ਇਸ ਵਿਚ ਉਤ੍ਰੀ ਅਫਰੀਕਾ, ਮਾਰੂਥਲ ਮਿਸਰ, ਸੁਡਾਨ, ਐਥੋਸੀਨੀਆਂ, ਪੂਰਬੀ ਅਫਰੀਕਾ ਸਮਾਲੀਲੈਂਡ, ਦਖਣੀ ਅਫਰੀਕਾ, ਪਛਮੀ ਅਵਰੀਕਾ, ਬਿਲਜੀਅਮ ਕੌਂਗੋ, ਸਾਹਲ ਗੋਂਨੀ। ਪੂਰਬੀ ਅਫਰੀਕਾ ਵਿਚ , ਕੀਨੀਆਂ ਕਾਲੋਨੀ,ਯੁਗੰਡਾ, ਟਾਂਗਾ-ਨੀਕਾ, ਨਿਆਸਾ ਲੈਂਡ, ਮੋਜਮ ਬੀਕ, ਸਮਾਲੀ ਲੈਂਡ ਹਨ। ਏਹ ਮਹਾਂ ਦੀਪ ਬੜਾ ਉਪਜਾਊ ਤੇ ਚੋਖੀ ਉਨਤੀ ਕਰਨ ਵਾਲਾ ਦੇਸ਼ ਹੈ।

## ਸੁਹੇਲੀ ਭਾਸ਼ਾ ਦੀ ਉਤਪਤੀ

ਪੂਰਬੀ ਅਫਰੀਕਾ ਵਿਚ ਆਮ ਕਰਕੇ ਸੁਹੇਲੀ ਭਾਸ਼ਾ ਬੋਲੀ ਜਾਂਦੀ ਹੈ। ਉਂਞ ਤਾਂ ਹਰੇਕ ਕਬੀਲੇ ਦੀ ਆਪਣੀ ਆਪਣੀ ਬੋਲੀ ਹੈ। ਪਰ ਸਾਂਝੀ ਭਾਸ਼ਾ ਸੁਹੇਲੀ ਹੀ ਹੈ। ਇਸਦਾ ਵਿਕਾਸ ਅਰਬੀ ਤੋਂ ਹੈ ਮੁੰਬਾਸਾ ਬੰਦਰਗਾਹ ਇਸਦਾ ਮੁਢ ਹੈ। ਜਿਨਾਂ ਅਰਬਾਂ ਨੇ ਅਫਰੀਕਨ ਔਰਤਾਂ ਨਾਲ ਵਿਆਹ ਕਰ ਲਏ ਸਨ ਉਨਾਂ ਦੀ ਸੰਤਾਨ ਸੁਹੇਲੀ ਅਖਵਾਂਦੀ ਹੈ। ਇਸ ਵਿਚ ਅਫਰੀਕਨ ਤੇ ਅਰਬੀ ਮਿਲੀ ਹੋਈ ਹੈ। ਸੁਹੇਲੀ ਦਾ ਅਰਥ ਹੈ ਮਿਤ੍ਰ ਸਾਂਝੀ ਮਿਲੀ ਹੋਈ ਭਾਸ਼ਾ (ਬੋਲੀ)।

ਸੁਹੇਲੀ ਦੀ ਗਿਣਤੀ ਇਸ ਪ੍ਰਕਾਰ ਹੈ:- ਮੋਜਾ (੧) ਬੀਹਲੀ(੨)ਟਾਟੂ (੩) ਈਨੇ (੪) ਠਾਨੂੰ (੫) ਸੀਤਾ (੬) ਸਾਹਬਾ (੭) ਨਾਂਹਨੇ (੮) ਤੀਸਾ (੯) ਕੁਹਮੀ (੧੦) ਸ਼ਰੀਹਣੀ (੨੦) ਸਲਾ ਸੀਹਣੀ (੩੦) ਅਰਬਾਈਨੇ (੪੦) ਹਮੇਸੀਨੀ (੫੦) ਸਟੀਹਨੀ (੬੦) ਸਬੁਈਨੀ (੭੦) ਤਮਾਂ ਨੀਹਨੀ (੮੦) ਤੀਸਾਈਨੀ (੯੦) ਮੀਆਂ (੧੦੦) ਐਲਫੂ (ਹਜਾਰ)੧੦੦੦ । ਹੋਰ ਕੁਛ ਨਾਮ ਇਹ ਹਨ। ਭੋਜਨ ਨੂੰ (ਚਕੂਲਾ) ਆਜਾ ਨੂੰ (ਕੂਜਾ) ਸੋਣ ਨੂੰ (ਲਾਹਲਾ) ਬੈਠਣ ਨੂੰ (ਖੇਤੀ) ਖਲੋਣ ਨੂੰ (ਸਿਮਾਮਾਂ) ਹਾਂ ਨੂੰ (ਡੀਓ) ਜਾਣੇ ਨੂੰ (ਕੋਏਂਡਾ) ਬੜੇ ਅਮੀਰ ਨੂੰ (ਬਾਨਾ ਕੂਬਾ) ਗ੍ਰੀਬ ਨੂੰ (ਮਸਕੀਨੀ) ਰੱਬ ਨੂੰ (ਮੁੰਗੋ) ਆਦਿ ਸ਼ਬਦ ਵਰਤੀਦੇ ਹਨ। ਅੱਜ ਕਲ ਸਾਰੇ ਯਸੂ ਮਸੀਹ ਦੇ ਪੈਰੋਕਾਰ ਹੁੰਦੇ ਜਾ ਰਹੇ ਹਨ। ਅਤੇ ਕਈ ਮੁਸਲਮ ਮਤ੍ਰ ਵੀ ਧਾਰਨ ਕਰੀ ਜਾ ਰਹੇ ਹਨ।

ਮਹਾਂਦੀਪ ਸਾਰੇ ਦਾ ਸਾਰਾ (ਬਿਨਾਂ ਉਤ੍ਰੀ ਖੰਡ ਦੇ ) ਕਾਲੀ ਨਸਲ ਦਾ ਘਰ ਹੈ। ਇਹਨਾਂ ਦੇ ਛੋਟੇ ਛੋਟੇ ਗੁੰਝਲ ਦਾਰ ਵਾਲ ਮੋਟੇ ਬੁਲ ਫੀਨਾਂ ਨਕ ਚਿਪਿਆ ਹੋਇਆ ਮਥਾ। ਮਾਸ ਸ਼ਰਾਬ ਅਤੇ ਤਮਾਕੂ ਦੇ ਆਦੀ ਹਨ। ਬਿਨਾਂ ਆਪਣੇ ਕਬੀਲੇ ਦੇ ਹੁੰਰ ਕਿਸੇ ਦੇ ਵਫਾਦਾਰ ਨਹੀ।

ਨੈਰੋਬੀ ਈਸਟ ਅਫਰੀਕਾ ਦੀ ਰਾਜ ਧਾਨੀ ਹੈ ਏਸ ਮੱਧ ਪ੍ਰਾਂਤ ਦੇ ਵਸੰਦੇ ਕਿਕੂਈਓ ਕਬੀਲੇ ਦੇ ਹੰਨ, ਏਹ ਬੜੇ ਉਦਮੀ ਤੇ ਲੜਾਕੇ ਹਨ। ਮਾਰ ਧਾੜ ਕਰਨੀ ਤਾਂ ਇਨਾਂ ਲਈ ਮਮੂਲੀ ਕੰਮ ਹੈ। ਹੋਰ ਕੰਮ ਬੀ ਛੇਤੀ ਸਮਝ ਜਾਂਦੇ ਹਨ। ਆਮ ਕਰਕੇ ਭਾਰਤੀ ਲੋਗਾਂ ਦੇ ਘਰਾਂ ਵਿਚ ਨੋਕਰੀ ਕਰਦੇ ਸਨ,। ਮਾਊ ਮਾਊ ਮੂਵ ਮਿੰਟ ਵਿਚ ਸਭ ਤੋਂ ਵਡਾ ਹਿਸਾ ਇਨਾਂ ਨੇ ਲਿਆ।

ਅਜ ਕਲ ਕਕੂਈਓ ਕਬੀਲੇ ਨੂੰ ਨੈਰੋਬੀ ਸ਼ੈਹਰ ਵਿਚ ਬਿਨਾਂ ਪਰਮਿਟ ਤੇ ਨਹੀ ਜਾਣ ਦਿਤਾ ਜਾਂਦਾ। ਨੈਰੋਬੀ ਵਿਚ ਇਨਾਂ ਦੀ ਜਗਾ ਮਖਾਂਬਾ, ਜਲੂਓ ਮੇਰੂ ਆਦਿ ਕੋਮਾਂ ਕੰਮ ਕਰਦੀਆਂ ਹਨ। ਕਿਕੂਈਓ ਕਿਤੇ ਕਿਤੇ ਹਨ।

ਕੀਨੀਆਂ ਕਾਲੋਨੀ ਪੂਰਬੀ ਅਫਰੀਕਾ ਵਿਚ ਸਥਾਪਿਤ ਹੈ। ਇਸਦੇ ਪੂਰਬ ਵਿਚ ਹਿੰਦ ਮਹਾਂ ਸਾਗਰ ਹੈ। ਉਤ੍ਰ ਪੂਰਬ ਵਲ ਸਮਾਲੀ ਲੈਂਡ ਉਤ੍ਰ ਵਿਚ ਐਬੇਸੀਨੀਆਂ, ਪਛਮ ਵਿਚ ਯੁਗੰਡਾ ਪ੍ਰੋਟੈਕਟੋਰੇਟ, ਅਤੇ ਝੀਲ ਵਿਕਟੋਰੀਆ। ਦਖਣ ਵਿਚ ਟਾਂਗਾ ਨੀਕਾ ਹੈ। ਧਰਤੀ ਦੀ ਮੱਧ ਰੇਖਾ ਇਸ ਦੇਸਦੇ ਵਿਚਕਾਰ ਦੀ ਗੁਜਰਦੀ ਹੈ।

## ਨਾਉਂ ਦਾ ਕਾਰਨ

ਇਸ ਦੇਸ਼ ਦਾ ਨਾਉ ਪਹਿਲੇ ਬਰਟਿਸ਼ ਅੰਗਰੇਜੀ ਪੂਰਬੀ ਅਫਰੀਕਾ ਸੀ ਜਦ ਇਸ ਨੂੰ ਸੰਨ ੧੯੨੦ ਈਸਵੀ ਵਿਚ ਸ਼ਾਹੀ ਨਵੀਆਂ ਵਸਤੀਆਂ ਵਿਚ ਦਾਖਲ ਕੀਤਾ ਤਾਂ ਇਸਦਾ ਨਾਉ ਕੀਨੀਆਂ ਕਾਲੋਨੀ ਅਰਥਾਤ ਕੀਨੀਆਂ ਪ੍ਰਬਤ ਦੀ ਵਸੋਂ ਰੱਖ ਦਿਤਾ।

ਹਿੰਦ ਮਹਾਂ ਸਾਗਰ ਦੇ ਪਾਸੇ ਇਸ ਦੇਸ ਦੇ ਤੱਟ (ਕਿਨਾਰੇ) ਦਾ ਦਸ ਮੀਲ ਤੀਕ ਚੋੜਾ

ਕਿਨਾਰਾ, ਪੱਟੀ ਦੀ ਪੱਟੀ ਤੇ ਲਾਮੂ ਮਾਂਡਾ, ਮਾਟਾ ਅਤੇ ਸੀਵਾਂ ਦੀਪ, ਜੰਜੀਵਾਰ ਦੇ ਸੁਲਤਾਨ ਦੀ ਮਾਲਕੀ ਹਨ। ਪਰ ਕੀਨੀਆਂ ਰਾਜ ਪ੍ਰਬੰਧ ਤੇ ਰਖਵਾਲੀ ਹੇਠ ਹੋਣ ਕਰਕੇ ਇਸ ਨੂੰ ਕੀਨੀਆਂ ਪ੍ਰੋਟੈਕਟੋ ਰੇਟ ਕਿਹਾ ਜਾਂਦਾ ਹੈ।

ਕੀਨੀਆਂ ਕਾਲੋਨੀ ਦਾ ਖੇਤਰ ਫਲ (ਏਰੀਅ) ੨ ਲਖ ਵਰਗ ਮੀਲ ਹੈ। ਕੀਨੀਆਂ ਪ੍ਰਬਤ ਇਸ ਦੇਸ ਵਿਚ ਸਭ ਤੋਂ ਉਚਾ ੧੭੦੪੦ ਫੁਟ ਹੈ ਮੱਧ ਰੇਖਾ ਤੋਂ ਏਹ ਥੋੜੇ ਮੀਲ ਦੱਖਣ ਵਲ ਹੈ। ਇਸਦੇ ਨਾਉਂ ਤੇ ਇਸ ਦੇਸ਼ ਦਾ ਨਾਉਂ ਹੈ। ਚੋਟੀ ਸਦਾ ਬਰਫ ਨਾਲ ਢਕੀ ਰਹਿੰਦੀ ਹੈ। ਚੋਟੀ ਉਪਰ ਪੂਰਬ ਵਲ ਇਕ ਛੋਟੇ ਜੇਹੇ ਸ੍ਰੋਵਰ ਵਿਚ ਸੌ ਗਜ ਦਾ ਬਰਫ ਦਾ ਟੁਕੜਾ ਸਦਾ ਤਰਦਾ ਰਹਿੰਦਾ ਹੈ। ਕੀਨੀਆਂ ਕਲੋਨੀ ਅਧੇ ਤੋਂ ਵਧ ਪਰਬਤੀਦਸ਼ ਹੈ।

## ਪ੍ਰਸਿਧ ਸਰੋਵਰ

ਨਕੋਰੋ, ਨੈਰੋਬੀ ਤੋਂ ੯੫ ਮੀਲ ਪਛਮ ਵਲ ਹੈ। ਰਸਤੇ ਵਿਚ ਨਈਵਾਸ਼ਾ ਗਿਲ ਗਿਲ (ਏਥੇ ਦੁਧ ਮਲਾਈ ਮਖਣ ਦੇ ਫਾਰਮ ਹਨ। ਨਨਯੋਕੀ ਮੋਰੂ ਤੇ ਹੋਰ ਥਾਂਵੀ ਵੀ ਹਨ) ਆਦਿ ਟਾਊਨ ਔਦੇ ਹਨ। ਨਿਵਾਸਾ ਨਾਮ ਦਾ ਸਰੋਵਰ-(ਲੇਕ) ੧੨ ਮੀਲ ਲੰਮਾ ਤੇ ੯ ਮੀਲ ਚੋੜੀ ਹੈ। ਚੌਫੇਰੇ ੫੧ ਮੀਲ ਲੰਮੀ ਸੜਕ ਹੈ ਜੋ ਚਰਾਂਦਾ ਤੇ ਫਾੜਿਆਂ (ਫਾਰਮਾਂ) ਵਿਚੀ ਲੰਘਦੀ ਹੈ। ਇਸ ਸਰੋਵਰ ਦਾ ਭਾਵੇਂ ਨਿਕਾਸ ਨਹੀ ਪਰ ਪਾਣੀ ਮਿਠਾ ਹੈ। ਦਰਿਆਈ ਘੋੜੇ ਇਸ ਵਿਚ ਬਹੁਤ ਹਨ।

ਨਕੋਰੋ ਬੀ ਸਰੋਵਰ ਹੈ ਇਸਦੇ ਆਲੇ ਦੁਆਲੇ ਪਰਬਤ ਹਨ ਪਾਣੀ ਖਾਰਾ ਹੈ ਉਤਰਾਈ ਉਪਰ ਚਰਾਂਦਾ ਬਹੁਤ ਹਨ ਮਕਈ ਵੀ ਬਹੁਤ ਹੁੰਦੀ ਹੈ।

## ਬਾਰਿੰਗ ਸਰੋਵਰ

ਨਕੋਰੋ ਤੋਂ ੭੨ ਮੀਲ ਦੂਰ ੧੯ ਮੀਲ ਲੰਮਾ ਤੇ ੧੦ ਮੀਲ ਚੋੜਾ ਹੈ। ਕਾਮਾਸੀਆਂ ਪਹਾੜ ਤੇ ਲੈਕੀਪੀਆ ਮੇਦਾਨ ਦੀਆਂ ਨਦੀਆਂ ਇਸ ਵਿਚ ਡਿਗਦੀਆਂ ਹਨ। ਜਲ ਜੀਵ ਬਹੁਤ ਹਨ। ਚੋਫੇਰੇ ਹੋਰ ਬੀ ਜੰਗਲੀ ਪਸੂ ਬਹੁਤ ਹਨ। ਇਸਦੇ ਰਾਹ ਵਿਚ ਨੀਵੀ ਮੋਲੋ ਦਾ ਪ੍ਰਗਣਾ ਬਹੁਤਾ ਉਪਜਾਊ ਹੈ।

## ਮਗਾਢੀ ਸਰੋਵਰ

ਮਸਾਈ ਪਰਗਣੇ ਵਿਚ ਇਕ ਐਸਾ ਸਰੋਵਰ ਹੈ ਜਿਸਦੀ ਤਹਿ ਜਮੀਨ ਤੀਹ ਮੀਲ ਦੀ ਲੰਬਾਈ ਵਿਚ ੧੦ ਫੁਟ ਡੂੰਘਾ ਸੋਢਾ ਮਿਲਦਾ ਹੈ।

## ਕਿਕੂਈਓ ਸਰੋਵਰ

ਧਰਤੀ ਦੇ ਹੇਠ ਬਹੁਤ ਛੋਟਾ ਮਿਠੇ ਪਾਣੀ ਦਾ ਸਰੋਵਰ ਹੈ । ਜਿਥੋਂ ਨੈਰੋਬੀ ਨੂੰ ਪਾਣੀ ਪਹੁੰਚਾਇਆ ਗਿਆ ਹੈ। ਪਾਣੀ ਦੇ ਉਪਰ ਮਿਟੀ ਦੀ ਤਹਿ ਤੇ ਘਾਹ ਜੰਮਿਆ ਹੋਇਆ ਹੈ ਉਤੇ ਫਿਰਨ ਨਾਲ ਤਹਿ ਹਿਲਦੀ ਹੈ। ੧੯੫੩ ਦੇ ਦੌਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਏਥੇ ਗਏ ਸਨ। ਛੋਟੇ ਛੋਟੇ ਸਰੋਵਰ ਹੋਰ ਵੀ ਬਹੁਤ ਹਨ। ਇਕ ਨਕੋਰੋ ਦੇ ਰਸਤੇ ਤੇ ਅਧ ਕੁ ਵਿਚ ਜਾ ਕੇ ਸੜਕ ਤੋਂ ੨ ਕੁ ਮੀਲ ਦੀ ਵਿਥ ਤੇ ਕਿਜਾਬੀ ਨਾਮ ਦੀ ਪਹਾੜੀ ਹੈ। ਇਹ ੮੭੫੯ ਫੀਟ ਉਚੀ ਹੈ ਵਿਚੋਂ ਗਰਮ ਪਾਣੀ ਨਿਕਲਦਾ ਹੈ ਅੱਜ ਕਲ ਨੋਣ ਲਈ ਨਲਕੇ ਲਾਏ ਹੋਏ ਹਨ। ਹੋਰ ਕੀਨੀਆਂ ਵਿਚ ਜੁਆਲਾ ਮੁਖੀ ਪਹਾੜ ਵੀ ਬਹੁਤ ਹਨ। ਜਿਨਾਂਹ ਵਿਚੋਂ ਅੱਗ ਦੀ ਲਾਟ ਨਿਕਲਦੀ ਹੈ।



ਇਹ ਫੋਟੋ ਵੀ ੧੯੫੩ ਦੇ ਦੌਰੇ ਦੀ ਹੈ, ਜਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੈਰੋਬੀ ਹਵਾਈ ਅੱਡੇ ਤੇ ਜਹਾਜ਼ੋਂ ਉਤਰ ਰਹੇ ਹਨ। ਨਾਲ ਭਾਰਤੀਯ ਹਾਈ ਕਮਿਸ਼ਨਰ ਤੇ ਬਾਲ ਠਾਕੁਰ ਜੀ। ਲਾਂਗਰੀ ਰਤਨ ਸਿੰਘ ਜੀ ਸੂਬਾ ਦਸੌਧਾ ਸਿਘ ਜੀ, ਰਾਗੀ ਖਜਾਨ ਸਿੰਘ ਜੀ। ਪੰ: ਗੋਪਾਲ ਸਿੰਘ ਜੀ ਅਤੇ ਭਾਈ ਮੰਗਲ ਸਿੰਘ ਜੀ ਹਨ।




੧੯੫੩ ਦੇ ਪਹਿਲੇ ਦੌਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੈਰੋਬੀ ਹਵਾਈ ਅੱਡੇ ਦੇ ਬਾਹਰ ਸੰਗਤਾਂ ਨੂੰ ਦਰਸ਼ਨ ਦੇ ਰਹੇ ਹਨ। ਬਾਬੂ ਮੇਹਰਬਾਨ ਸਿੰਘ ਜੀ ਗੁਰੂ ਜੀ ਨੂੰ ਝੁਕ ਕੇ ਨਮਸਕਾਰ ਕਰ ਰਹੇ ਹਨ। ਨਾਲ ਖੜੇ ਸੰ: ਸੁਖਦੇਵ ਸਿੰਘ ਜੀ (ਦੇਵ) ਤੇ ਭਗਤ ਸਿੰਘ ਜੀ ਪਨੇਸਰ, ਕਾਲੇ ਕੋਟ ਵਾਲੇ ਹਰਜੀ ਭਾਈ ਕਲੱਰਕ, ਤੇ ਪਿਛੇ ਪੰ: ਗੋਪਾਲ ਸਿੰਘ ਜੀ ਅਤੇ ਹੋਰ ਸੰਗਤ।



ਇਹ ਫੋਟੋ ੧੯੫੩ ਦੇ ਦੂਜੇ ਦੌਰੇ ਦੀ ਨੈਰੋਬੀ ਹਵਾਈ ਅਡੇ ਤੋਂ ਬਾਹਰ ਲਈ ਗਈ ਹੈ, ਨਾਲ ਮਹਾਰਾਜ ਜਗਜੀਤ ਸਿੰਘ ਜੀ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘਤ ਜੀ, ਸੰ: ਪ੍ਰੀਤਮ ਸਿੰਘ ਜੀ ਮੰਬਾਲੀ (ਲਿਤ੍ਰਾਂ) ਵਾਲੇ, ਪੰ: ਗੁਰਬਚਨ ਸਿੰਘ ਜੀ ਅਤੇ ਹੋਰ ਸੰਗਤ ਤੇ ਅਫਰੀਕਨ ਸਿਪਾਹੀ ਖੜੇ ਹਨ।



੧੯੫੩ ਦੇ ਦੂਸਰੇ ਦੌਰੇ ਸਮੇਂ ਸੰਤ ਪ੍ਰੀਤਮ ਸਿੰਘ ਜੀ (ਪੱਦੀ) ਆਪਣੇ ਜਥੇ ਸਮੇਤ ਸੰਤ ਦਿਆਲ ਸਿੰਘ ਜੀ, ਸੰ: ਗਿਆਨ ਸਿੰਘ ਜੀ (ਪਧਾਣੇ ਵਾਲੇ) ਦੂਜੇ ਜਥੇ ਵਾਲੇ ਸੱਜਣ ਨਾਲ ਬੈਠੇ ਹਨ। ਵਾਰਾਂ ਆਸਾ ਰਾਗ ਵਿਚ ਲਾ ਰਹੇ ਹਨ।



ਨਵੰਬਰ ੧੯੫੩ ਦੇ ਦੂਸਰੇ ਦੌਰੇ ਦੀ ਫੋਟੋ ਹੈ। ਸੰਤ ਦਰਸਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੈਰੋਬੀ (ਕੀਨੀਆ) ਨਗਾਰਾ ਰੋਡ ਦੇ ਬੜੇ ਪੰਡਾਲ ਵਿਚ ਕੀਰਤਨ ਕਰ ਰਹੇ ਹਨ।



ਇਹ ਫੋਟੋ ੧੯੫੩ ਦੇ ਦੂਜੇ ਦੌਰੇ ਦੀ ਹੈ ਨਿਮ੍ਰਤਾ ਦੇ ਪੁੰਜ ਸਤਿਗੁਰੂ ਪ੍ਰਤਾਪ ਸਿੰਘ ਜੀ ਇਕ ਸਹਜਧਾਰੀ ਪ੍ਰੇਮੀ ਨੂੰ ਸਨੇਹ ਭਰੇ ਹਿੱਤ ਨਾਲ ਨਮੋ ਕਰਦੇ ਹਨ ਸਤਿਗੁਰੂ ਜੀ ਤੇ ਟੋਪੀ ਭਾਰਤੀ ਵਾਲੇ ਦੇ ਵਿਚਾਲੇ ਪੀ. ਐਸ. ਕੰਵਲ ਖੜੇ ਹਨ। ਅਗੇ ਸੰਤ ਦਰਸ਼ਣ ਸਿੰਘ ਜੀ ਜੀਂਜੇ ਵਾਲੇ ਤੇ ਮਾ: ਜਗਜੀਤ ਸਿੰਘ ਜੀ, ਸ੍ਰੀ ਪ੍ਰੀਤਮ ਸਿੰਘ ਜੀ ਸੋਟਿਕ ਗੈਰਿਜ ਵਾਲੇ ਕਸੁੰਮੋ ( ਕੀਨੀਆਂ) ਖੜੇ ਹਨ। ਪਿਛੇ ਸਤਿਗੁਰੂ ਜੀ ਦੇ ਸੰ: ਭਗਵਾਨ ਸਿੰਘ ਜੀ ਖੜੇ ਹਨ।



ਇਹ ਫੋਟੋ ੧੯੫੩ ਦੇ ਦੂਜੇ ਦੌਰੇ ਦੀ ਜੋ ਕੰਪਾਲਾ (ਯੁਗੰਡਾ) ਵਿਖੇ ਲਈ ਸੀ। ਕੁਰਸੀ ਤੇ ਬੈਠੇ ਨਿੰਮ੍ਰਤਾ ਦੇ ਪੁੰਜ ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਤੇ ਨਾਲ ਜਲ ਦਾ ਗੜਬਾ ਲਈ ਖੜੇ ਹਨ ਬਾਲਕ ਰੂਪ ਸ੍ਰੀ ਠਾਕੁਰ ਦਲੀਪ ਸਿੰਘ ਮੋਹਣੀ ਮੂਰਤ। ਖਬਿਉ ਸਜੇ ਖੜੇ ਹਨ: ਸੰ: ਕੇਸਰ ਸਿੰਘ ਜੀ ਗਿਆਨੀ, ਸੰ: ਨਰੈਣ ਸਿੰਘ ਜੀ (ਪ੍ਰਤਾਪ ਸਾ ਮਿਲਜ਼ ਵਾਲੇ ਮੁਸਿੰਧੀ ਟਾਊਨ), ਸੰ: ਦਰਸ਼ਣ ਸਿੰਘ ਜੀ (ਇੰ:ਬਿਲ:ਕੰਟ੍ਰੈਕਟਰ) ਵਾਲੇ ਕੰਪਾਲਾ, ਸੰ: ਪ੍ਰੀਤਮ ਸਿੰਘ ਜੀ (ਪੱਦੀ), ਸੰ: ਦਿਆਲ ਸਿੰਘ ਜੀ ਲੁਹਾਰ ਪ੍ਰਤਾਪੁਰਾ (ਜਲੰਧਰ), ਸੰ: ਅਵਤਾਰ ਸਿੰਘ ਜੀ ਬੀਰ ਪਿੰਡ ਵਾਲੇ, ਸੰਤ ਬਾਵਾ ਸਿੰਘ ਜੀ (ਸੰਕਰ ਵਾਲੇ), ਸੰ: ਗਿਆਨ ਸਿੰਘ (ਪਧਾਣੇ) ਵਾਲੇ। ਪਿਛੇ ਹੋਰ ਸਿੱਖ ਸੇਵਕ ਖੜੇ ਹਨ।

## ਰੁੱਤਾਂ

ਜੂਨ ਤੋਂ ਦਸੰਬਰ ਤਕ ਅਫਰੀਕਾ ਦੇ ਪੂਰਬੀ ਤੱਟ ਤੋਂ ਭਾਰਤ ਵਰਸ਼ ਵਲ ਪੌਣ ਵਡੇ ਜੋਰ ਨਾਲ ਚਲਦੀ ਹੈ। ਤੇ ਦਸੰਬਰ ਤੋਂ ਜੂਨ ਤੀਕ ਓਧਰੋ ਅਫਰੀਕਾ ਵਲ ਇਨਾਂ ਹਵਾਵਾਂ ਨੂੰ ਮੌਸਮੀ ਹਵਾਵਾਂ (ਮੋਨ ਸੂਨ) ਕਹਿੰਦੇ ਹਨ।

## ਬਰਖਾ

ਦਖਣ ਪਛਮੀ ਮੋਨਸੂਨ ਪੌਣ ਤੱਟ ਉਪਰ, ਵਡੀ ਬਰਖਾ ਮਾਰਚ ਤੋਂ ਮਈ ਤਕ ਵਸਦੀ ਹੈ। ਛੋਟੀ ਬਰਖਾ ਅਕਤੂਬਰ ਤੇ ਨਵੰਬਰ ਵਿਚ ਹੁੰਦੀ ਹੈ। ਦਸੰਬਰ ਤੋਂ ਮਾਰਚ ਤੀਕ ਖੁਸ਼ਕ ਸਰੁਤ ਆ ਜਾਂਦੀ ਹੈ, ਤੇ ਗਰਮੀ ਬਹੁਤ ਪੈਂਦੀ ਹੈ। ਬਹੁਤੇ ਠੰਢੇ ਮਹੀਨੇ ਜੂਨ ਤੋਂ ਸਤੰਬਰ ਤੀਕ ਹਨ। ਏਹ ਦੇਸ਼ ਹਨੇਰੀ ਦੇ ਮੁੰਤਕੇ ਤੋਂ ਬਾਹਰ ਹੈ। ਐਲਡੇ ਰੇਟ ਦਾ ਪ੍ਰਗਣਾ ਅਰੋਗਤਾ ਬਖਸ਼ਣ ਵਾਲਾ ਹੈ।

## ਲਕੜੀ

ਇਸ ਦੇਸ ਵਿਚ ਬਣ ਸਰਕਾਰ ਦੇ ਮਹਿਕਮਾਂ ਜੰਗਲਾਤ ਦੀ ਦੇਖ ਭਾਲ ਹੇਠ ਹਨ ਇਹਨਾਂ ਦਾ ਕੰਮ ਰੁਖ ਕਟਣੇ ਤੇ ਯੋਗ ਥਾਵਾਂ ਤੇ ਲੌਣੇ ਆਦਿਕ ਹੈ। ਪਰਬਤੀ ਜੰਗਲਾਂ ਵਿਚ ਕਈ ਤ੍ਰਾਂ ਦੀ ਲਕੜੀ ਹੁੰਦੀ ਹੈ। ਸੀਡਰ ਵਧੀਆ ਭਾਂਤ ਦੀ ਪੈਨਸਿਲਾਂ ਬਣੌਣ ਦੇ ਬਹੁਤੀ ਕੰਮ ਔਂਦੀ ਹੈ। ਇਹ ਹੋਲੀ ਤੇ ਹੰਢਣ ਸਾਰ ਹੁੰਦੀ ਹੈ। ਪਾਣੀ ਵਿਚ ਵੀ ਖਰਾਬ ਨਹੀ ਹੁੰਦੀ। ਹੋਰ ਕੈਂਫਰ ਮਫ਼ਰਾਗੀ ਮਹਾਗਣੀ ਮੋਨੋ ਮਵੂਲੀ, ਪੋਡੋ ਸਾਈਪਰੈਸ ਵਲੈਤੀ ਬੀਜ ਹਨ।

## ਸਾਹਲੀ ਬਣ

ਦਰਯਾਵਾਂ ਦੇ ਲਾਗੇ ਲਾਗੇ ਤੇ ਵਿਕਟੋਰੀਆ ਸਰੋਵਰ ਤੇ ਹਿੰਦ ਮਹਾਂ ਸਾਗਰ ਦੇ ਆਸ ਪਾਸ ਹਨ। ਇਨਾਂ ਜੰਗਲਾਂ ਵਿਚ ਰਬੜ, ਆਬਨੂਸ ਤੇ ਮਰੋਗੇ ਦੇ ਦਰਖਰ ਹਨ ਵਲੀਆਂ (ਪੋਲਜ਼) ਵੀ ਇਨਾਂ ਜੰਗਲਾਂ ਵਿਚੋ ਮਿਲਦੀਆਂ ਹਨ।

## ਸੜਕਾਂ

ਸਭ ਤੋਂ ਵੱਡੀ ਸੜਕ ਮੁਬਾਸੇ ਤੋਂ ਰੇਲ ਦੀ ਲਾਈਨ ਦੇ ਨਾਲ ਨਾਲ ਇਸ ਦੇਸ਼ ਦੇ ਅੰਦਰ ਆ ਜਾਂਦੀ ਹੈ। ਨੈਰੋਬੀ ਤੇ ਏਹ ਸੜਕ ਕੀਨੀਆਂ ਪਰਬਤ ਨੂੰ ਗਈ ਹੈ। ਇਥੋਂ ਰਾਹ ਅਰੂਸੇ (ਟਾਂਗਾ ਨੀਕਾ) ਨੂੰ ਵੀ ਗਿਆ ਹੈ। ਕਿਜਾਬੀ ਤੋਂ ਲਿਲ ਗੋਰੀ ਨਾਮੇ ਸੋਨੇ ਦੀਆਂ ਖਾਨਾਂ ਵਲ ਸੜਕ ਜਾਂਦੀ ਹੈ। ਨਈਵਾਸ਼ਾ ਤੋਂ ਐਬ੍ਰਡੇਰ ਦੇ ਪਰਬਤ ਦੇ ਉਪਰ ਦੀ ਕੀਨੀਆਂ ਪਰਬਤ ਨੂੰ ਵੀ ਰਾਹ ਜਾਂਦਾ ਹੈ। ਗਿਲ ਗਿਲ ਤੋਂ ਰੁਮਰੂਟੀ ਨੂੰ ਬੀ ਇਕੋ ਸੜਕ ਜਾਂਦੀ ਹੈ। ਲੂੰਬਵਾ ਤੋਂ ਕਰੀਚੋ ਨੂੰ ਵੀ ਇਕ ਸੜਕ ਜਾਂਦੀ ਹੈ। ਕਸੰਮੇ ਤੋਂ ਮਮਯਾਸ, ਮਾਲਾ ਕਿੱਸੀ ਤੇ ਮੰਬਾਲੀ ਤੇ ਹੋਰ ਛੋਟੇ ਛੋਟੇ ਗਰਾਵਾਂ ਵਲ ਸੜਕਾਂ ਜਾਂਦੀਆਂ ਹਨ।

## ਰੇਲਵੇ

ਇਸ ਦੇਸ਼ ਦੀ ਰੇਲਵੇ ਦਾ ਨਾਉ ਪਹਿਲਾਂ ਕੀਨੀਆ ਯੁਗੰਡਾ ਰੇਲਵੇ ਸੀ। ਹੁਣ ਈਸਟ ਅਫਰੀਕਾ ਰੇਲਵੇ ਹੈ। ਰੇਲ ਦੀ ਮੇਨ ਲਾਈਨ ਮੋਂਬਾਸਾ ਬੰਦਰਗਾਹ ਹਿੰਦ ਮਹਾਂ ਸਾਗਰ ਤੋਂ ਨੈਰੋਬੀ ਨਕੋਰੋ ਦੇ ਰਾਹ ਕਿਕੂਈਓ ਪਰਗਣੇ ਤੇ ਰਿੱਫਟ ਵੈਲੀ ਵਿਚਦੀ ਲੰਘਦੀ ਹੋਈ ਊਆ ਸੀਨ ਗਿਸ਼ੂ

ਨਾਮੀ ਤਿਰਾਈ ਦੇ ਇੱਕ ਵਡੇ ਪਰਗਣੇ ਚੋ ਲੰਘ ਅਗੇ ਯੁਗੰਡਾ ਦੇਸ਼ ਦੇ ਜੀਜਾ, ਕੰਪਾਲਾ ਆਦਿਕ ਸ਼ੈਹਰਾਂ ਵਲ ਚਲੀ ਗਈ ਹੈ। ਏਹ ਰੇਲ ਲਾਈਨ ੬੮੦ ਮੀਲ ਲੰਬੀ ਹੈ।

## ਪ੍ਰਸਿਧ ਰੇਲਵੇ ਸਟੇਸ਼ਨ

ਕੀਨੀਆਂ ਯੁਗੰਡਾ ਰੇਲਵੇ ਦੇ ਪ੍ਰਸਿਧ ਸਟੇਸ਼ਨ ਏਹ ਹਨ, ਮੁਬਾਸਾ ੧੨੬ ਫੁਟ ਦੀ ਉਚਾਈ ਤੇ ਬੰਦਰਗਾਹ ਤੇ ਸਟੇਸ਼ਣ ਹੈ। ਐਂਬ੍ਰਾਕੀ ਵਿਚ ਰੇਲਵੇ ਦੀ ਵਰਕਸ਼ਾਪ ਹੈ। ਇਸਦੀ ਵਸੋਂ ਮੁੰਬਾਸਾ ਦੀਪ ਉਪਰ ਹੈ।

## ਮਜੇਰਸ

ਏਥੇ ਗੰਨਾ ਬਹੁਤਾ ਹੁੰਦਾ ਹੈ ਕਾਰਖਾਨੇ ਵੀ ਹਨ ਮੁੰਬਾਸੇ ਤੋਂ ਏਥੇ ਨੂੰ ਦਿਨ ਵਿਚ ਦੋ ਵੇਰਾਂ ਲੋਕਲ ਟਰੇਨ ਚਲਦੀ ਹੈ।

## ਵੂਈ

੧੮੩੪ ਫੁਟ ਉਚਾਈ ਤੇ ਹੈ। ਮੋਸੀ, ਟਾਂਗਾ ਨੀਕਾ ਲਾਈਨ ਲਈ ਜੰਕਸ਼ਨ ਸਟੇਸ਼ਨ ਹੈ। ਪੋਣ ਪਾਣੀ ਏਥੋਂ ਦਾ ਹਾਨੀ ਕਾਰਕ ਸਮਝਿਆ ਗਿਆ ਹੈ।

## ਸੁਲਤਾਨ ਹਾਮੁਦ

ਸਾਹਲੀ ਜ਼ਮੀਨਾਂ ਵਾਲਾ ਪ੍ਰਗਣਾ ਏਥੋਂ ਤੀਕ ਹੈ ਅਗੇ ਪਹਾੜੀ ਪ੍ਰਗਣਾਂ ਚਲਦਾ ਹੈ।

## ਕੋਂਜਾ

੫੪੨ ਫੁਟ ਉਚਾਈ ਤੇ ਹੈ ਮਗਾਡੀ ਲਾਈਨ ਲਈ ਜੰਕਸ਼ਨ ਸਟੇਸ਼ਨ ਹੈ।

## ਨੈਰੋਬੀ

ਮੁੰਬਾਸਾ ਬੰਦਰਗਾਹ ਤੋਂ ਪੰਜ ਹਜਾਰ ਚਾਰ ਸੌ ਬਵੰਜਾ ਫੁਟ ਉਚਾਈ ਤੇ ਹੈ ਨੰਨਯੋਕੀ ਲਈ ਜੰਕਸ਼ਨ ਸਟੇਸ਼ਨ ਹੈ। ਰੇਲਵੇ ਦਾ ਹੈਡ ਆਫਸ, ਸਟੋਰ ਤੇ ਸ਼ੈਡ ਵੀ ਏਥੇ ਹਨ ਦੇਸ ਦੀ ਰਾਜਧਾਨੀ ਤੇ ਕੇਂਦਰ ਅਸਥਾਨ ਹੋਣ ਦੇ ਕਾਰਣ ਵੱਡਾ ਪ੍ਰਸਿਧ ਹੈ।

## ਕੁਬੇਟੇ

ਨੈਰੋਬੀ ਤੋਂ ੧੭ ਮੀਲ ਹੈ ਸਰਕਾਰੀ ਲੈਬਾਰੇਟਰੀ। ਖੇਤੀ ਵਾੜੀ ਦੇ ਮੈਹਕਮੇ ਵਲੋ ਫਾਰਮ, ਪੁਰਾਣੇ ਵਸਨੀਕਾਂ ਲਈ ਸ਼ਿਲਪ ਵਿਦਿਆ ਦਾ ਟਰੇਨਿੰਗ ਸਕੂਲ, ਯੂਰਪੀਨ ਲੜਕਿਆਂ ਲਈ ਪ੍ਰਿੰਸ ਔਫ ਵੇਲਜ ਤੇ ਬੇ ਤਾਰ ਬਰਕੀ (ਵਾਇਰਲੈਸ ਟੈਲੀਗ੍ਰਾਫੀ) ਦੇ ਦਫਤਰ ਵੀ ਏਥੇ ਹਨ।

ਇਸਤੋਂ ਅਗੇ ਐਸਕਾਰਪਮਿੰਟ ਕਿਜਾਬੀ ਨਿਵਾਸਾ ਨਕੋਰੋ ਟੰਬੋਰਾ ਐਲਡੋਰੇਟ, ਟਰਬੋ ਆਦਿਕ ਸਟੇਸ਼ਣ ਹਨ। ਅਗੋਂ ਲਾਈਨ ਯੁਗੰਡੇ ਦੀ ਹਦ ਵਿਚ ਦਾਖਲ ਹੋ ਕੇ ਕੰਪਾਲੇ ਪੁਜਦੀ ਹੈ।

ਨਕੋਰੋ ਤੋਂ ਕੁਸੰਮੋ ਤਾਈ ਬਰਾਂਚ ਲਾਈਨ ਹੈ ਇਸ ਉਪਰ ਨਜੋਰੋ ਮਊਸਮਿਥ, ਲੁੰਡਿਆਣੀ, ਲੁੰਬਵਾ, ਮਿਵਾਨੀ, ਕਬੋਸ, ਆਦਿਕ ਸਟੇਸ਼ਣ ਹਨ ਨੈਰੋਬੀ ਤੋ ਨਨਯੋਕੀ ਨੂੰ ਜੋ ਬਰਾਂਚ ਲਾਈਨ ਵਡੇ ਉਪਜਾਊ ਪਰਗਣੇ ਚੋ ਦੀ ਗਈ ਹੈ ਉਸ ਉਪਰ ਏਹ ਪ੍ਰਸਿੱਧ ਸਟੇਸ਼ਣ ਹਨ: ਥੀਕਾ, ਫੋਰਟਹਾਲ, ਨਨਯੋਕੀ, ਆਦਿਕ।

## ਨਾਮਧਾਰੀ

ਸੰਸਥਾ ਦਾ ਅਰੰਭ ਸੂਬਾ ਲਾਲ ਸਿੰਘ ਜੀ ਦੀ ਕਿਰਪਾ ਦੁਆਰਾ ਭਾਵੇਂ ਅੱਜ ਤੋਂ ੩੦ ਸਾਲ ਪਹਿਲੋਂ ਦਾ ਹੈ। ਪਰੰਤੂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ੧੯੫੩ ਦੇ ਪਹਿਲੇ ਅਤੇ ਦੂਸਰੇ ਦੌਰੇ ਦੇ ਪ੍ਰਭਾਵ ਨਾਲ ਨਾਮਧਾਰੀਆਂ ਦੀ ਗਿਣਤੀ ਚੰਗੀ ਚੋਖੀ ਵਧ ਗਈ ਸੀ। ਪਹਿਲਾਂ ਤੋਂ ਹਮੇਸ਼ਾਂ ਸ਼ਬਦ ਕੀਰਤਨ ਸੂਬਾ ਲਾਲ ਸਿੰਘ ਜੀ ਦੇ ਪਲਾਟ ਵਿਚ ਹੀ ਹੁੰਦਾ ਰਿਹਾ। ਇਕ ਕਮਰੇ ਵਿਚ ਆਦਿ ਗ੍ਰੰਥ ਸਾਹਿਬ ਦੀ ਬੀੜ ਪ੍ਰਕਾਸ਼ ਹੁੰਦੀ ਸੀ ਤੇ ਹਰ ਐਤਵਾਰ ਰਾਤ ਨੂੰ ਕੀਰਤਨ ਹੁੰਦਾ ਸੀ। ਸੰਗਤ ਦੇ ਵਧਦੇ ਜਾਣ ਨਾਲ ਜਰੂਰੀ ਹੋ ਗਿਆ ਕਿ ਸੰਗਤ ਦਾ ਆਪਣਾ ਅਸਥਾਨ ਹੋਵੇ ਇਸ ਨੂੰ ਮੁਖ ਰਖਕੇ ੧੯੫੫ ਵਿਚ ਨਗਾਰਾ ਰੋਡ ਉਪਰ ੬੦ ਹਜਾਰ ਸ਼ਲਿੰਗ ਨੂੰ ਇਕ ਪਲਾਟ ਖਰੀਦ ਕੀਤਾ ਗਿਆ। ਜਿਸਦਾ ਕਬਜਾ ੧੯੫੭ ਵਿਚੋਂ ਪਹਿਲੀ ਜਨਵਰੀ ਨੂੰ ਮਿਲਿਆ। ਓਪਰੰਤ ਨਕਸ਼ਾ ਤਿਆਰ ਕਰਕੇ ਇਸ ਦੀ ਸਿੰਗਲ ਸਟੋਰੀ ਵਿਚ ਹਾਲ ਬਣਾਇਆ ਗਿਆ। ਏ ਹੀ ਨਾਮਧਾਰੀ ਧਰਮਸਾਲਾ ਹੈ।

ਗਵਰਮਿੰਟ ਦੇ ਕਨੂੰਨਾਂ ਅਨੁਸਾਰ ਕੋਈ ਵੀ ਸੰਸਥਾ ਜਦ ਤਾਈਂ ਰਜਿਸਟਰ ਨਾ ਹੋਵੇ ਓਦੋ ਤਾਈ ਉਸਦਾ ਅਧਿਕਾਰ ਨਹੀ ਸਮਝਿਆ ਜਾਂਦਾ ਇਸ ਲਈ ਸੁਸੈਟੀ ਦਾ ਨਾਮ " ਈਸਟ ਅਫਰੀਕਨ ਨਾਮਧਾਰੀ ਸੰਗਤ" ਨੀਯਤ ਕਰਕੇ ੧੯੫੫ ਵਿਚ ਇਸ ਨੂੰ ਰਜਿਸਟਰਡ ਕਰਾਇਆ ਗਿਆ। ਜਿਸ ਤੇ ੧੫੦੦ ਸ਼ਲਿੰਗ ਖਰਚਾ ਹੋਇਆ ਸੰਗਤ ਦੀ ਸੰਖਿਆ ਭਾਵੇਂ ਥੋੜੀ ਹੈ ਪਰੰਤੂ ਸਤਿਗੁਰੂ ਜੀ ਦੀ ਕਿਰਪਾ ਨਾਲ ਇਸਦਾ ਆਪਣਾ ਅਸਥਾਨ ਹੈ। ਅਤੇ ਏਹ ਸਾਰੀ ਜਾਇਦਾਦ ਮਨਕੂਲਾ ਅਤੇ ਗੈਰ ਮਨਕੂਲਾ ਸਤਿਗੁਰੂ ਰਾਮ ਸਿੰਘ ਜੀ ਦੇ ਗਦੀ ਵਾਰਸਾਂ ਦੇ ਨਾਮ ਰਜਿਸਟਰ ਕੀਤੀ ਗਈ ਹੈ।

## ਪ੍ਰੋਗਰਾਮ ਸ਼ੁਰੂ

ਹੁਣ ਸ੍ਰੀ ਜੀਵਨ ਨਗਰ ਤੋਂ ਸ੍ਰੀ ਬਾਬਾ ਬੀਰ ਸਿੰਘ ਜੀ ਦੀ ਤੇ ਐਡੀਟਰ ਸਤਿਜੁਗ ਸੰਤ ਪ੍ਰੀਤੰਮ ਸਿੰਘ ਜੀ 'ਕਵੀ' ਦੀ ਸਹੀ ਪਰੋਗਰਾਮ ਦੀ ਚਿਠੀ ਆ ਪੋਹਚੀ ਸੀ ਤੇ ਇਸ ਅਨੁਸਾਰ ਨੈਰੋਬੀ ਤੋਂ ਬਾਹਰਲੇ ਸ਼ੈਹਰਾਂ ਗਿਰਾਵਾਂ ਨੂੰ ਨਕੋਰੋ, ਕਸੂਮੋ, ਕਰੀਚੋ, ਐਲਡੋਰੇਟ, ਕਿਟਾਲੀ ਮੰਬਾਲੀ, ਜੀਂਜਾ ਕੰਪਾਲਾ ਆਦਿ ਨੂੰ ਚਿਠੀਆਂ ਭੇਜੀਆਂ ਗਈਆਂ। ਸਾਰਿਆਂ ਨੂੰ ੨੪ ਜਨਵਰੀ ਨੈਰੋਬੀ ਹਵਾਈ ਅਡੇ ਤੇ ਪੋਹਚਣ ਦਾ ਵਕਤ ਦਿਤਾ ਅਤੇ ੨੩ ਜਨਵਰੀ ਨੂੰ ਨੈਰੋਬੀ ਪਹੁੰਚਣ ਦਾ ਆਗ੍ਰਹ ਕੀਤਾ ਗਿਆ।ਪਰੇਮ ਦੀ ਖਿਚ ਦਾ ਵਰਣਨ ਨਹੀ ਕੀਤਾ ਜਾ ਸਕਦਾ। ਸੰਗਤਾਂ ਐਨ ਵਕਤ ਤੇ ਨੈਰੋਬੀ ਪਹੁੰਚ ਗਈਆਂ। ਜੀਜੇ ਤੋਂ ਸ੍ਰ:ਦਰਸ਼ਣ ਸਿੰਘ ਮਾਲਕ ਇੰਡੀਅਨ ਬਿਲਡਿੰਗ ਕੰਨਟ੍ਰੈਕਟਰ ਤੇ ਸੰਤ ਬਾਵਾ ਸਿੰਘ ਜੀ ਇਲੈਕਟ੍ਰਿਕ ਅੰਜੀਨੀਅਰ। ਕੰਪਾਲੇ ਤੋਂ ਸੰਤ ਅਵਤਾਰ ਸਿੰਘ ਜੀ ਤੇ ਸੰਤ. ਚਰਨ ਸਿੰਘ ਜੀ ਕਸੂਮੋ ਤੋਂ ਸੰਤ ਪ੍ਰੀਤਮ ਸਿੰਘ ਜੀ ਗਿੱਲ ਸੰਤ ਚੰਨਣ ਸਿੰਘ ਜੀ ਸੰਤ ਅਮਰ ਸਿੰਘ ਜੀ ਧੰਜਲ। ਕਿਟਾਲੀ ਤੋਂ ਸੰਤ ਗੁਰਬਚਨ ਸਿੰਘ ਜੀ ਭਾਸੋਗ ਪੁਰੀ ਸੰਤ ਊਧਮ ਸਿੰਘ ਜੀ ਪਲੰਥੁ-ਸ਼ੰਕਰ ਵਾਲੇ, ਟਰੋਰੋ ਤੋਂ ਸੰਤ ਖੜਕ ਸਿੰਘ ਜੀ ਬਮੁਰਾਹ ਮੁਬਾਲੀ ਤੋਂ ਸੰਤ ਹਰੀ ਸਿੰਘ ਜੀ। ਨਕੋਰੋ ਤੋਂ ਭੰਡਾਰੀ ਹਰਦਿੱਤ ਸਿੰਘ, ਸੰਤ ਸ਼ਿਵ ਸਿੰਘ ਜੀ ਤੇ ਉਸਦੇ ਸਪੁਤ੍ਰ ਅਤੇ ਸੰਤ ਗੁਰਬਚਨ ਸਿੰਘ ਤੇ ਮਹਿੰਦਰ ਸਿੰਘ ਜੀ ਹੋਰ ਸੰਤ ਸਾਧੂ ਸਿੰਘ ਜੀ ਪ੍ਰਧਾਨ ਸਿਖ ਟੈਂਪਲ ਨਕੋਰੋ ਅਤੇ ਇਨਾਂ ਦੇ ਭਾਈ। ਥੰਮਸਨ ਫਾਲ ਤੇ ਸੰਤ ਸਾਧੂ ਸਿੰਘ ਜੀ ਨਾਮਧਾਰੀ ਸੰਗਤ ਦੇ ਪੁਰਾਣੇ ਸਕੱਤ੍ਰ ਅਤੇ ਸੰਤ ਹਰਬੰਸ ਸਿੰਘ ਜੀ ਪ੍ਰਦੇਸੀ ਹੋਰ ਬਾਹਰਲੀਆਂ ਸੰਗਤਾਂ ਬੇਅੰਤ ਸਨ ਜਿਨਾਂ ਦੇ ਨਾਮ ਮੇਰੀ ਕਲਮ ਹੇਠ ਨਹੀ ਆ ਸਕੇ।

ਨੈਰੋਬੀ ਦੀ ਸੰਗਤ ਦਾ ਤਾਂ ਬਿਆਨ ਕਰਨਾਂ ਅਸੰਭਵ ਹੈ ਕਿਉਂਕਿ ਜਿਥੇ ਹਜਾਰਾਂ ਦੀ ਤਾਦਾਦ ਗੁਰ੍ਸਿਖਾਂ ਦੀ ਹੋਵੇ ਓਹਨਾਂ ਵਿਚੋਂ ਥੋੜੇ ਵੀ ਆ ਜਾਣ ਤਾਂ ਬਹੁਤ ਰੱਸ਼ ਹੋ ਜਾਂਦਾ ਹੈ। ਮਾਈਆਂ ਨੂੰ ਤਾਂ ਗੁਰੂ ਤੇਗ ਬਹਾਦਰ ਜੀ ਦਾ ਵਰ ਦਿਤਾ ਹੋਇਆ ਹੈ " ਮਾਈਆਂ ਰੱਬ ਰਜਾਈਆਂ " ਏਹਨਾਂ ਦੇ ਦਿਲ ਬੜੇ ਕੋਮਲ ਅਤੇ ਦਿਆਲੂ ਹੁੰਦੇ ਹਨ ਆਦਮੀ ਤਾਂ ਭਾਵੇਂ ਕਿਸੇ ਮਹਾਂ ਪੁਰਖ ਦੀ ਸੇਵਾ ਕਰਨੋ ਕੁਤਾਹੀ ਕਰ ਜਾਵੇ ਪਰ ਮਾਈਆਂ ਨਹੀ ਕਰਦੀਆਂ ਇਨਾਂ ਨੂੰ ਹਰੇਕ ਸਾਧੂ ਭੇਖ ਮਹਾਂ ਪੁਰਖ ਨਾਲ ਪਿਆਰ ਹੁੰਦਾ ਹੈ। ਇਸ ਲਈ ਇਨਾਂ ਦਾਂ ਕੱਠ ਤਾਂ ਬੜੀ ਮਹਾਨਤਾ ਭਰਿਆ ਸੀ ਮਾਈਆਂ ਦਾ ਸੰਗ ਛੋਟੇ ਬੱਚਿਆਂ ਨੇ ਕਰਕੇ ਸੰਗਤ ਦੀ ਚਰਨ ਧੂੜ ਚੱਟ ਕੇ ਮਾਨੋ ਜੀਵਨ ਦਾ ਭਵਿਖ ਸਵਾਰ ਲਿਆ ਹੈ।

੨੩ ਜਨਵਰੀ ਨੂੰ ਸੰਗਤ ਬੇਅੰਤ ਜਮਾਂ ਹੋ ਚੁਕੀ ਸੀ। ਹਰੇਕ ਨੂੰ ਕਾਹਲੀ ਸੀ ਪੁਛਣ ਦੀ ਕਿ ਹਜੂਰ ਸਤਿਗੁਰੂ ਜੀ ਏਥੇ ਕਿਸ ਵੇਲੇ ਪੋਹਚਦੇ ਹਨ। ਭਾਵੇਂ ਚਿਠੀਆਂ ਅਤੇ ਇਸ਼ਤਹਾਰਾਂ ਤੇ ਪੂਰਾ ਪੂਰਾ ਪਰੋਗਰਾਮ ਲਿਖਿਆ ਗਿਆ ਸੀ। ਅਤੇ ਨੈਰੋਬੀ ਵਾਇਰਲੈਸ ਤੇ ਵੀ ਤਿੰਨ ਦਿਨ ਤਕ ਅਲਾਊਂਸ ਮਿੰਟ ਹੁੰਦੀ ਰਹੀ।ਫਿਰ ਵੀ ਧਰਵਾਸ ਹਿੱਤ ਪੁਛਣਾ ਬਣ ਹੀ ਜਾਂਦਾ ਹੈ ਨਾਲੇ ਸੰਗਤ ਵਿਚ ਅਥਾਹ ਪ੍ਰੇਮ ਉਮੜਿਆ ਹੋਇਆ ਸੀ।

*" ਪੁਲਕਿੱਯੋ ਪ੍ਰਮ ਪ੍ਰੇਮ ਮਹਿ ਮਨੂਆ "*

੨੩ ਜਨਵਰੀ ਦਾ ਸਾਰਾ ਦਿਨ ਇਹੀ ਦਸਦਾ ਰਿਹਾ ਕਿ ਸਤਿਗੁਰੂ ਜੀ ਸਮੇਤ ੧੪ ਆਦਮੀਆਂ ਦਾ ਜਥਾ ਬੰਬੇ ਤੋਂ ਹਵਾਈ ਜਹਾਜ ਵਿਚ ਰਾਤ ੧੨ ਵਜੇ ਕਰੀਬ ਚਲੇਗਾ ਤੇ ੨੪ ਜਨਵਰੀ ਸ਼ੁਕਰਵਾਰ ਸਵੇਰੇ ੧੦ ਵਜਕੇ ੨੦ ਮਿੰਟ ਤੇ ਨੈਰੋਬੀ ਪਹੁੰਚੇਗਾ। ਸੰਗਤਾਂ ਇਸ ਓਮਾਹ ਨਾਲ ਸਵੇਰੇ ੮ ਵਜੇ ਹੀ ਹਵਾਈ ਅਡੇ ਤੇ ਪਹੁੰਚ ਗਈਆਂ ਬੜੀ ਭੀੜ ਹੋ ਗਈ। ਕਰੀਬਨ ੯ ਵਜਕੇ ੩੦ ਮਿੰਟ ਤੇ ਪਤਾ ਲਗਾ ਕਿ ਜਹਾਜ ਲੇਟ ਹੈ ਪੁਛ ਗਿਛ ਤੋਂ ਪਤਾ ਲਗਾ ਕਿ ਰਾਤ ਨੂੰ ਆਵੇਗਾ ਕਿਉਂਕਿ ਹਵਾਈ ਜਹਾਜ ਅਧਾ ਸਫਰ ਕਰਕੇ ਫਿਰ ਪਿਛੇ ਅਦਨ ਨੂੰ ਮੁੜ ਗਿਆ ਇੰਧਣ ਦੀ ਖਰਾਬੀ ਕਾਰਨ। ਫਿਰ ਪਤਾ ਲਗਾ ਕਿ ੨੫ ਦੀ ਸਵੇਰੇ ੩ ਵਜ ਕੇ ੩੦ ਮਿੰਟ ਤੇ ਆਵੇਗਾ ਇਸ ਪ੍ਰੋਗਰਾਮ ਨੂੰ ਸਹੀ ਸਹੀ ਸਮਝਕੇ ਫਿਰ ਵਾਇਰਲੈਸ ਤੋਂ ਅਨਾਊਂਸ ਮਿੰਟ ਕੁਰਵਾ ਦਿਤੀ ਗਈ।

ਹੁਣ ਸੰਗਤ ਦੀ ਵਿਆਕੁਲਤਾ ਦੀ ਹੱਦ ਨਾ ਸੀ ਮੁੜਕੇ ਘਰਾਂ ਨੂੰ ਔਣਾਂ ਮੁਹਾਲ ਹੋ ਗਿਆ। ਕਈ ਪਰੇਮੀ ਤਾਂ ਓਥੇ ਹੀ ਮਸਤਾਨੇ ਹੋ ਕੇ ਬੈਠ ਕੇ ਇਉ ਗੋਣ. ਲਗ ਪਏ:

*" ਪਿਰ ਘਰ ਨਹੀ ਆਵੈ ਮਰੀਐ ਹਾਵੈ ਦਾਮਨ ਚਮਕ ਡਰਾਏ॥*
*ਸੇਜ ਇਕੇਲੀ ਖਰੀ ਦੁਹੇਲੀ ਮਰਣ ਭਯਾ ਦੁਖ ਮਾਏ ॥*
*ਹਰ ਬਿਨ ਨੀਦ ਭੂਖ ਕਹੁ ਕੈਸੀ ਕਾਪੜ ਤਨ ਨ ਸੁਖਾਵਏ॥*
*ਨਾਨਕ ਸਾ ਸੁਹਾਗਣ ਕੰਤੀ ਜੋ ਪਿਰ ਕੈ ਅੰਕ ਸਮਾਵਏ ॥"*

*(ਬਾਰਾਮਾਹ ਤੁਖਾਰੀ)*

ਬੜੀ ਮੁਸ਼ਕਲ ਨਾਲ ਲਿਆਂਦੇ ਗਏ। ਅਤੇ ਇੰਦ੍ਰ ਬੀ ਠੰਢੀ ਠੰਢੀ ਫੁਹਾਰ ਆਪਣੇ ਪਰੀਤਮ ਦੇ ਸੁਆਗਤ ਹਿਤ ਬਰਸਾ ਰਿਹਾ ਸੀ। ਮਾਨੋ ਜਲ ਤਰੰਗ ਤੇ ਨਿਕੀ ਨਿਕੀ ਬੂੰਦਾਂ ਦੇ ਠੋਲੇ ਮਾਰਕੇ ਮਿਠੇ ਸੁਰ ਕਢ ਤਪੇ ਹਿਰਦਿਆਂ ਨੂੰ ਸੁਖ ਸ਼ਾਂਨਤੀ ਦੇ ਦਾਇਰੇ ਵਿਚ ਕਠਿਆਂ ਕਰ ਰਿਹਾ ਸੀ ਅਤੇ ਬੱਦਲ ਅਕਾਸ਼ ਵਿਚ ਖੁਸ਼ੀ ਹੋਕੇ ਆਪਣੀ ਹਿਕ ਨਾਲ ਹਿੱਕ ਮਿਲਾਕੇ ਗਰਜਨਾ ਕਰਦੇ ਮਾਨੋ ਸਤਿ ਸ੍ਰੀ ਅਕਾਲ ਦੇ ਨਾਹਰੇ ਲਾ ਰਹੇ ਹਨ।

ਸਤਿਗੁਰੂ ਜੀ ਦਾ ਅਧ ਚੋਂ ਮੁੜ ਜਾਣਾ ਸੰਗਤ ਨੇ ਅਪਸ਼ਗਨ ਸਮਝਕੇ ਅਨਭਵ ਕੀਤਾ ਕਿਉਂਕਿ ਸਾਡੇ ਕਰਮਾਂ ਦਾ ਹੀ ਦੋਸ਼ ਹੈ ਇਸ ਲਈ-

*ਸਭ ਅਵਗੁਣ ਮੈ ਗੁਣ ਨਹੀ ਕੋਈ।।*
*ਕਿਉਂ ਕਰ ਕੰਤ ਮਿਲਾਵਾ ਹੋਈ।।*

ਅਤੇ

*ਨਾ ਮੈ ਰੂਪ ਨਾ ਬੰਕੇ ਨੈਣਾਂ।।*
*ਨਾ ਕੁਲ ਢੰਗ ਨਾ ਮੀਠੇ ਬੈਣਾਂ।।*

ਇਤ ਆਦ ਔਗਣ ਹਨ ਤਾਂ ਪ੍ਰਮ ਪੁਰਖ ਦਾ ਦੀਦਾਰ ਕਿਥੇ? ਅਖਾਂ ਤੋਂ ਐਸੂ ਬਹੋਦੇ ਆਪੋ ਆਪਣੇ ਟਿਕਾਣੇ ਚਲੇ ਗਏ। ਕੁਝ ਸੰਗਤ ਨਾਮਧਾਰੀ ਧਰਮਸ਼ਾਲਾ ਵਿਚ ਅਖੰਡ ਪਾਠ ਸੁਣਨ ਆ ਗਈ ਏਥੇ ਤਿੰਨ ਦਿਨ ਤੋ ਸ੍ਰ:ਲਾਲ ਸਿੰਘ ਜੀ ਢੇਰੀਆਂ ਵਾਲਿਆਂ ਵਲੋਂ ਅਖੰਡ ਪਾਠ ਤੇ ਲੰਗਰ ਜਾਰੀ ਕੀਤਾ ਗਿਆ ਸੀ ਸੰਗਤਾਂ ਪ੍ਰਸ਼ਾਦ ਛਕਕੇ ਤ੍ਰਿਪਤ ਹੋਈਆਂ।

ਜਿਉਂ ਹੀ ੨੪ ਜਨਵਰੀ ਦੀ ਰਾਤ ਪਈ, ਸੰਗਤਾਂ ਦਾ ਪੁਛ ਪਛੇਕਾ ਵਧਦਾ ਗਿਆ ਲੋਕ ਪੁਛਦੇ ਸਨ, ਕਿਉਂ ਸੈਕਟਰੀ ਜੀ! ਪਤਾ ਲਗਾ ਕਿ ਜਹਾਜ ਕਿਸ ਵੇਲੇ ਔਦਾ ਹੈ? ਜੀ ਹਾਲੇ ਤਾਂਈ ਤਾਂ ਕੁਛ ਪਤਾ ਨਹੀ ਲਗਾ, ਸੈਕਟਰੀ ਨੇ ਜਵਾਬ ਵਿਚ ਕਿਹਾ। ਜੋ ਪੁਛਦਾ ਏਦਾਂ ਕੈਹ ਛਡਦੇ ਕੀ ਕੀਤਾ ਜਾ ਸਕਦਾ ਸੀ "ਲਾਚਾਰੀ ਖੁਵਾਰੀ" ਫਿਰ ਰਾਤ ਦੇ ੧੧ ਵਜੇ ਪਤਾ ਲਗਾ ਕਿ ਹਵਾਈ ਜਹਾਜ ੨੫ ਸਵੇਰੇ ੬ ਵਜੇ ਲੈਂਡ ਹੁੰਦਾ ਹੈ। ਇਸ ਨੂੰ ਠੀਕ ਸਮਝਕੇ ਅਖੰਡ ਪਾਠ ਦਾ ਭੋਗ ੪।। ਵਜੇ ਪਾਕੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਰਾਗੀ ਊਧਮ ਸਿੰਘ ਜੀ ਤੇ ਬਲਵੰਤ ਸਿੰਘ ਜੀ ਪਖੋਜੀ ਰਿਪਦੁਮਨ ਸਿੰਘ ਜੀ ਨੇ ਬੜੇ ਮਿਠੇ ਸੁਰਾਂ ਵਿਚ ਅਰੰਭ ਕੀਤਾ ਤੇ ਏਹ ਸਜਨ ਭੀ ਏਅਰਪੋਰਟ ਦੇ ਉਮਾਹੇ ਵਿਚ ੫।। ਵਜੇ ਹੀ ਭੋਗ ਪਾ ਕੇ ਚਲੇ ਗਏ। ਜਦ ਨੂੰ ਝੱਟ ਹੀ ਸਰਵਣ ਸਿੰਘ ਸੋਖੀ ਨੂਰ ਪੁਰੀ ਖਬਰ ਲੈ ਕੇ ਆਗਿਆ ਕਿ ਜਹਾਜ ੮ ਵਜੇ ਔਦਾ ਹੈ। ਬਸ ਸੰਗਤਾਂ ਪਰੇਮ ਮੁਘਦ ਹੋ ਕੇ ਵਾਹੋ ਦਾਹੀ ਚਲ ਪਈਆਂ। ਗਲ ਕੀ ਅਜ ਕੱਲ ਨਾਲੋਂ ਬੀ ਸੰਗਤਾਂ ਦੀ ਜਿਆਦਾ ਭੀੜ ਸੀ ਅਤੇ ਵਧੇਰੇ ਚਾਉ ਹਿਰਦਾ ਪਰੇਮ ਨਾਲ ਗਦ ਗਦ ਹੋਇਆ ਇਕ ਦੂਜੇ ਦੇ ਅਗੇ ਖਲੋਣ ਦਾ ਯਤਨ ਕਰ ਰਿਹਾ ਸੀ। ਜਦ ਨੂੰ ੯ ਵਜ ਗਏ ਤੇ ਸਤਿਗੁਰੂ ਜੀ ਦਾ ਹਵਾਈ ਜਹਾਜ ਨੈਰੋਬੀ ਦੇ ਗਿਰਦੇ ਚੱਕਰ ਲਾ ਰਿਹਾ ਨਜਰੀ ਪਿਆ ਤਾਂ ਓਸ ਵੇਲੇ ਜੋ ਪਰੇਮੀਆਂ ਦੀ ਦਸ਼ਾ ਸੀ ਓਹ ਅਕੱਥਨੀਯ ਸੀ ਕਹੀ ਨਹੀ ਜਾ ਸਕਦੀ। ਬੇ-ਬਸ ਹੀ ਮਾਈ-ਭਾਈ ਦੇ ਮੂਹੋਂ ਨਿਕਲ ਰਿਹਾ ਸੀ।

*" ਭਾਗ ਹੋਇਆ ਗੁਰੁ ਸੰਤ ਮਿਲਾਇਆ।*
*ਪ੍ਰਭ ਅਬਲਾਸੀ ਘਰ ਮਹਿ ਪਾਇਆ।*
*ਸੇਵ ਕਰੀ ਪਲ ਚਸਾ ਨਾਂ ਵਿਛੜਾ,*
*ਜਨ ਨਾਨਕ ਦਾਸ ਤੁਮਾਰੇ ਜੀਓ।*
*ਹਉਂ ਘੋਲੀ ਜੀਉ ਘੋਲ ਘੁਮਾਈ,*
*ਜਨ ਨਾਨਕ ਦਾਸ ਤੁਮਾਰੇ ਜੀਉ। "*

ਬਸ ਏਹ ਤੁਕ ਪੂਰੀ ਹੀ ਹੋਈ ਸੀ ਕਿ ਝੱਟ ਜਹਾਜ ਜਮੀਨ ਤੇ ਆ ਲੱਗਾ।

ਏਸੇ ਦੌਰਾਨ ਵਿਚ "ਮਿਸਟਰ ਸਿੰਘ, ਸੁਬਾਬੂ ਗਾਨੀ ਵਾਨੂ ਮੀਗੀ ਨਾ ਕੂਜਾ ਲੇਉ ਹਾਪਾ

ਕਮਾਂ ਭੁਤੂ? ਇਕ ਅਫਰੀਕਨ ਨੇ ਪੁਛਿਆ। ਅਰਥ - ਸਿੰਘ ਜੀ ਏਨੇ ਆਦਮੀ ਕੀੜਿਆਂ ਦੀ ਤਰਾਂ ਏਥੇ ਕਿਉਂ ਕਠੇ ਹੋਏ ਹਨ ਅਜ?

ਹੀ ਮੁੰਗੋ ਏਟੂ ਤੋਕਾ ਇੰਡੀਆ ਨਾ ਡੇਗੋ, ਕਰੀਬੂ ਸਾਨਾ ਕੂ ਕੁਜਾ। ਅਰਥ - ਉਹ ਸਾਡਾ ਰਬ (ਗੁਰੂ) ਹੈ ਜੇਹੜਾ ਹੁਣੇ ਹੀ ਇੰਡੀਆ ਤੋਂ ਹਵਾਈ ਜਹਾਜ ਰਾਹੀ ਏਥੇ ਆ ਰਿਹਾ ਹੈ। ਕੰਵਲ ਨੇ ਜਵਾਬ ਦਿਤਾ।

ਨੈਰੋਬੀ ਹਵਾਈ ਅਡੇ ਤੇ ਸਤਿਗੁਰੂ ਜੀ ਦਾ ਸੁਵਾਗਤ ਕਰਨ ਹਿਤ ਈ ਏ ਨਾਮਧਾਰੀ ਸੰਗਤ ਵਲੋਂ ਨੈਰੋਬੀ ਦੇ ਪਤਵੰਤੇ ਮੁਖੀਆਂ ਨੂੰ ਨਿਮੰਤ੍ਰਣ ਦਿਤਾ ਹੋਇਆ ਸੀ। ਇਸ ਅਨੁਸਾਰ ਭਾਰਤੀ ਹਾਈ ਕਮਿਸ਼ਨਰ ਸ੍ਰੀ ਪਰੇਮ ਕ੍ਰਿਸ਼ਨ ਦਾ ਸੈਕਟਰੀ ਸ੍ਰੀ ਐਮ ਐਮ ਖੁਰਾਣਾਂ ਜੀ ਹਾਜਰ ਸਨ ਕਿਉਂਕਿ ਕਮਿਸ਼ਨਰ ਸਾਹਿਬ ਕਿਤੇ ਬਾਹਰ ਗਏ ਹੋਏ ਸਨ। ੨. ਮਿ:ਚੂਨੀ ਲਾਲ ਸੀ, ਮਦਨ ਕਿਊ.ਸੀ. ਵਦਾਊਟ ਪਰੋਟ ਫੋਲੀਓ (ਬਿਨ ਦਫਤ੍ਰੀ) ਵਜੀਰ ੩. ਸ੍ਰ:ਮੋਹਣ ਸਿੰਘ ਜੀ ਡਿਪਟੀ ਮੇਅਰ ੪. ਸ੍ਰ.ਕਿਰਪਾਲ ਸਿੰਘ ਜੀ ਸਗ੍ਹ ਲੈਚਕੋ ਮੈਂਬਰ। ਸ੍ਰੀ ਇਬਾਰਾਹੀਮ ਨਥੂ ਪਰੋਟ ਫੋਲੀਓ (ਦਫਤ੍ਰੀ) ਵਜੀਰ। ਹੋਰ ਕੋਸਲਰਜ ਬਖਸ਼ੀਸ ਸਿੰਘ, ਕੌਂਸਲਰ ਅਜੀਤ ਸਿੰਘ ਜੀ 'ਸੰਧੂ' ਕੌਂਸਲਰ ਸ੍ਰ.ਅਨੂਪ ਸਿੰਘ ਵੋਹਰਾ ਅਤੇ ਕੌਂਸਲਰ ਗੰਗਾ ਸਿੰਘ ਜੀ ਹੋਰ ਡਾ:ਭਗਤ ਸਿੰਘ ਜੀ ਤੇ ਡਾ: ਸੰਧੂ ਅਤੇ ਡਾ:ਮੇਹਰ ਸਿੰਘ ਜੀ ਹੋਰ ਸ੍ਰ:ਬੰਤਾ ਸਿੰਘ ਜੀ ਸੀ.ਆਈ.ਡੀ. ਚੀਫ ਇਨਸਪੈਕਟਰ ਅਤੇ ਸਾਰੇ ਗੁਰਦੁਆਰਿਆਂ ਦੇ ਪ੍ਰਧਾਨ ਸਕੱਤ੍ਰ ਹਾਜਰ ਸਨ। ਹੋਰ ਬਹੁਤਿਆਂ ਦੀ ਗਿਣਤੀ ਨਹੀ ਹੋ ਸਕੀ। ਸੇਵਕ ਖਿਮਾਂ ਦਾ ਯਾਚਕ ਹੈ।

ਬਹੁਤੇ ਸ਼ਰਧਾਲੂ ਸਜਣਾਂ ਨੇ ਅੰਦਰ ਜਾਣ ਦੇ ਪਾਸ ਲਏ ਹੋਏ ਸਨ। ਇਹਨਾਂ ਦੀ ਹੱਦ ਕੇਵਲ ਜੇਹੜਾ ਏਅਰਪੋਰਟ ਦੀ ਗਰਾਊਂਡ ਦੇ ਨਾਲ ਜੰਗਲਾ ਲਗਾ ਹੋਇਆ ਹੁੰਦਾ ਹੈ ਓਥੋ ਤੱਕ ਹੀ ਹੁੰਦੀ ਹੈ। ਸਾਰੇ ਓਥੇ ਠੈਹਰ ਗਏ ਕੇਵਲ ਇਕ ਫੋਟੋ ਗ੍ਰਾਫਰ ਤੇ ਸ੍ਰੀ ਐਮ ਐਮ ਖੁਰਾਣਾਂ (ਸਕੱਤਰ ਭਾਰਤੀ ਹਾਈ ਕਮਿਸ਼ਨਰ) ਨੂੰ ਹੀ ਅਗੇ ਜਾਣ ਦੀ ਇਜਾਜ਼ਤ ਮਿਲੀ,"ਭਾਗ ਵਡੇ ਇਸ ਮਾਲਣ ਕੇ ਹਰਿ ਕੇ ਤਨ ਕੋ ਜਿਨ ਹਾਥ ਛੁਹਾਇਓ" ਇਸ ਲਈ ਸਭ ਤੋਂ ਪੈਹਲਾਂ ਇਸ ਨੂੰ ਹੀ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸਣ ਦਾ ਸੋਭਾਗੀ ਮੌਕਾ ਪ੍ਰਾਪਤ ਹੋਇਆ, ਅਤੇ ਫੁਲ ਮਾਲਾ ਪ੍ਰੀਤਮ ਦੇ ਗਲ ਪਾਕੇ ਚਰਨ ਚੁੰਮੇ ਤੇ ਆਪ ਨੂੰ ਧਨ ਭਾਗੀ ਸਮਝਿਆ ਅਤੇ ਇਸ ਜਗਾ ਫੋਟੋ ਅਤੇ ਮੂਵੀ ਸਿਨਮਾ ਫਿਲਮ ਬੀ ਰੰਗੀਨ ਲਈ ਗਈ, ਉਪਰੰਤ ਸਤਿਗੁਰੂ ਜੀ ਬਾਬਾ ਜੀ ਹੋਰ ਸਾਰੇ ਜਥੇ ਸਮੇਤ ਓਥੇ ਆ ਪਹੁੰਚੇ ਜਿਥੇ ਈਸਟ ਅਫਰੀਕਨ ਨਾਮਧਾਰੀ ਸੰਗਤ ਦੇ ਮੁਖੀ ਸੂਬਾ ਲਾਲ ਸਿੰਘ ਜੀ ਸਕੱਤਰ, ਪੀ.ਐਸ.ਕੰਵਲ, ਅਮਰ ਸਿਘ 'ਦਉਗਣ', ਲਾਲ ਸਿੰਘ ਜੀ ਢੇਰੀਆਂ ਵਾਲਾ, ਜੀਜੇ ਤੋਂ ਸ੍ਰ.ਦਰਸ਼ਣ ਸਿੰਘ ਤੇ ਬਾਵਾ ਸਿੰਘ ਜੀ ਕੰਪਾਲੇ ਤੋਂ ਸੰਤ ਅਵਤਾਰ ਸਿੰਘ ਜੀ ਤੇ ਚਰਨ ਸਿੰਘ ਜੀ ਆਦਿ ਕੁਛ ਹੋਰ ਬੀ ਸਨ। ਸਭ ਤੋਂ ਪੈਹਲਾਂ ਸੂਬਾ ਲਾਲ ਸਿੰਘ ਜੀ ਨੇ ਹਜੂਰ ਦੇ ਫੁਲ ਮਾਲਾ ਪਾ ਕੇ ਚਰਨ ਪਰਸੇ ਫਿਰ ਸੇਵਕ ਨੂੰ ਸੋਭਾਗਯ ਪ੍ਰਾਪਤ ਹੋਇਆ ਅਤੇ 'ਪੁਲਕਿਯੋ ਪਰੰਮ ਪਰੇਮ ਮਹਿ ਮਨੂਆ, ਦਰਸ਼ਣ ਕਰ ਜਾਨਿਯੋ ਨਿਜ ਧਨੂਆਂ" ਉਪਰੰਤ ਬਾਰੀ ਬਾਰੀ ਸਾਰਿਆਂ ਨੇ ਫੁਲ ਮਾਲਾ ਪਾ ਕੇ ਚਰਨ ਪਰਸੇ। ਇਥੇ ਬੀ ਫੋਟੋਗ੍ਰਾਫਰਾਂ ਨੇ ਆਪਣੇ ਪ੍ਰਾਕਰਮ ਦਿਖਾਏ ਫੋਟੋ ਖਿਚੀਆਂ ਜਿਸ ਦੇ ਦ੍ਰਿਸ਼ ਇਸ ਅੰਕ ਵਿਚ ਹੀ ਹਨ।

ਸਤਿਗੁਰੂ ਜੀ ਕੁਝ ਸਜਣਾਂ ਸਮੇਤ ਕਸਟਮ ਕੋਠੇ ਵਿਚਦੀ ਹੁੰਦੇ ਹੋਏ ਬਾਹਰ ਆ ਗਏ ਤਾਂ ਅਗੋਂ ਸ੍ਰ.ਹਰਨਾਮ ਸਿੰਘ ਜੀ ਨੂਰ ਪੁਰੀ ਜਿਸਨੇ ਨਵੀ ਸਿਮਕਾ ਮੋਟਰ ਕਾਰ ਸਤਿਗੁਰੂ ਜੀ ਦੀ ਉਡੀਕ ਵਿਚ ਕਈਆਂ ਮਹੀਨਿਆਂ ਤੋਂ ਰੀਜਰਬ ਕਰਾ ਰੱਖੀ ਸੀ ਇਸਦਾ ਪੱਣ ਸੀ ਕਿ ਦੁਕਾਨ

ਵਿਚੋਂ ਲਿਓਣੀ ਹੀ ਓਦੋਂ ਹੈ ਜਿਸ ਦਿਨ ਸਚੇ ਪਾਤਸ਼ਾਹ ਔਣਗੇ ਤੇ ਪੈਹਲਾਂ ਹਜ਼ੂਰ ਦੇ ਚਰਨ ਪੁਆਕੇ ਫਿਰ ਇਸ ਵਿਚ ਆਪ ਸਵਾਰੀ ਕਰਨੀ ਹੈ।(ਮੋਟਰ ਦਾ ਨੰ: ਕੇ.ਐਫ.ਯੂ.੭੫੧ ਹੈ) ਪੋਰਟ ਦੇ ਦਰਵਾਜੇ ਤੋਂ ਕਰੀਬਨ ਇਕ ਫਰਲਾਂਗ ਦੀ ਵਿਥ ਤੇ ਖੜੀ ਕਰ ਦਿਤੀ, ਤੇ ਗੇਟ ਤੋਂ ਮੋਟਰ ਕਾਰ ਤਕ ਚਿਟੀ ਦੁਧ ਵਰਗੀ ਮਖਮੱਲ ਗਜ ਪਨਹੇ ਦੀ ਹੇਠ ਵਿਛਾ ਦਿਤੀ, ਤੇ ਦੇਖਦਿਆਂ ਦੇ ਖਦਿਆਂ ਹੀ ਇਸ ਬਿਛਾਈ ਦੇ ਦੋਨੋਂ ਪਾਸੀ (ਇਕ ਪਾਸੇ ਮਾਈਆਂ ਤੇ ਬਚੇ ਦੂਜੇ ਪਾਸੇ ਗਭਰੂ ਤੇ ਬੁਢ ਬੁਢਾ ਮੇਲ ਬੜੀ ਗਾਹੜੀ ਭੀੜ ਬਨੀ ਖੜੇ ਹੋ ਗਏ। ਇਕ· ਸਿਰਿਉਂ ਨਜਰ ਮਾਰਿਆਂ ਇਉਂ ਪ੍ਰਤੀਤ ਹੁੰਦਾ ਸੀ ਮਾਨੋ ਕਿਸੇ ਭਾਰੀ ਪਹਾੜ ਵਿਚ ਦੀ ਲੰਬੀ ਸੁਰੰਗ ਕਢ ਕੇ ਵਿਚ ਰੰਗ ਬੇ-ਰੰਗੀਆਂ ਬੱਤੀਆਂ ਲਾ ਦਿਤੀਆਂ ਹਨ। ਇਉਂ ਫੁਲਾਂ ਦੇ ਹਾਰ ਕਈ-ਰੰਗਾਂ ਦੇ ਸੂਰਜ ਦੇਵਤਾ ਦੀ ਕਿਰਪਾ ਨਾਲ ਚਮਕ ਰਹੇ ਸਨ। ਜਿਉਂ ਹੀ ਸਤਿਗੁਰੂ ਜੀ ਨੇ ਆਪਣੇ ਚਰਨ ਕੰਵਲ ਇਸ ਸੁੰਦਰ ਬਿਛਾਈ ਤੇ ਰੱਖੇ ਸਾਹਮਣਿਓਂ ਮਾਈ ਭਾਈ ਇਉਂ ਚਰਨਾਂ ਵੱਲ ਝੁਕ ਪਏ ਮਾਨੋ ਗੁਰੂ ਨਾਨਕ ਦੇਵ ਜੀ ਅਚੱਲ ਵਟਾਲੇ ਦੇ ਮੇਲੇ ਤੇ ਗਏ ਹਨ ਤੇ "ਦਰਸਣ ਦੇਖਣ ਕਾਰਣੇ ਸਗਲੀ ਉਲਟ ਪਈ ਲੋਕਾਈ। (ਅਤੇ) ਲਗੀ ਬਰਸਣ ਲਛਮੀ ਰਿੱਧ ਸਿੱਧ ਨੌ ਨਿਧ ਸਵਾਈ"। ਇਕ ਦੂਜੇ ਤੋ ਅਗੇ ਹੋਕੇ ਹਥਾਂ ਵਿਚ ਫੁਲ ਹਾਰ ਲੈ ਕੇ ਆਪਣਾਂ ਸਿਰ ਝਕੌਂਦਾ ਤੇ ਹਾਰ ਪੌਂਦਾ ਹੈ।

ਬੇਅੰਤ ਭੀੜ ਸੀ, ਜੇਹੜੇ ਮਾਈ ਭਾਈ ਹਾਰ ਨਹੀ ਪਾ ਸਕੇ ਓਹ ਓਸੇ ਤਰਾਂ ਹੀ ਸਤਿਗੁਰੂ ਜੀ ਦੇ ਉਤੋਂ ਦੀ ਫੁਲ ਬਰਸੌਣ ਲਗ ਪਏ। ਅਦਭੁਤ ਨਜਾਰਾ ਸੀ। ਜਨਤਾ ਸੰਭਾਲੀ ਨਹੀ ਸੀ ਜਾਂਦੀ ਕੁਝ ਇਕ ਸਪਾਹੀਆਂ ਨੂੰ ਨਾਲ ਲੈ ਕੇ ਸੰਗਤ ਨੂੰ ਪਿਛੇ ਕੀਤਾ ਤਾਂ ਕਿਤੇ ਅਧੇ ਫਰਲਾਂਗ ਦੀ ਵਿਥ ਨੂੰ ਲੰਘਦਿਆਂ ਇਕ ਘੰਟਾ ਲਗ ਗਿਆ ਅੰਤ ਸਤਿਗੁਰੂ ਜੀ ਓਸ ਮੋਟਰ ਕਾਰ ਵਿਚ ਬੈਠ ਗਏ ਜਿਸਤਰ੍ਹਾਂ ਪਰੋਗਰਾਮ ਸੀ ਵਕਤ ਬਹੁਤ ਹੋ ਚੁਕਾ ਸੀ ਇਸ ਲਈ ਦੀਨ ਦਿਆਲ ਜੀ ਨੇ ਹੁਕਮ ਕੀਤਾ ਬਈ ਹੁਣ ਸਿੱਧੇ ਓਥੇ ਚਲੋ ਜਿਥੇ ਉਤਾਰਾ ਹੈ। ਬਸ ਕੈਮਰਾ ਮੈਨ ਤਾਂ ਓਥੇ ਹੀ ਕੈਮਰਾ ਘਮੌਂਦੇ ਰਹੇ ਤੇ ਕਾਰ ਆਪਣੀ ਤੀਬ੍ਰ ਚਾਲ ਨਾਲ ਡੇਰੇ ਨੂੰ ਤੁਰ ਪਈ।

## ਉਤਾਰਾ

ਸ੍ਰ.ਹਰਨਾਮ ਸਿੰਘ ਨੂਰ ਪੁਰੀ ਨੇ ਆਪਣੇ ਪਲਾਟ ਪਾਰਕ ਲੈਂਡਜ਼ ਫਿੱਫਥ ਐਵੀਨਿਊ ਵਿਚ ਉਡੀਕ ਵਿਚ ਹੀ ਕਰੀਬਨ ਤਿੰਨ ਮਹੀਨੇ ਤੋਂ ਮਕਾਨ ਖਾਲੀ ਕਰਵਾਇਆ ਹੋਇਆ ਸੀ, ਤੇ ਪਾਣੀ ਵਾਸਤੇ ਸੀਮਿੰਟ ਦੀ ਪੱਕੀ ਟਾਂਕੀ ਬਣਾਈ ਹੋਈ ਸੀ ਜੋ ਬਾਰਸ਼ ਦੇ ਪਾਣੀ ਨਾਲ ਭਰ ਚੁਕੀ ਸੀ। ਸਤਿਗੁਰੂ ਜੀ ਬਾਬਾ ਜੀ ਅਤੇ ਸਾਰੇ ਜਥੇ ਦੇ ਉਤਾਰੇ ਦਾ ਪੂਰਾ ਪੂਰਾ ਪਰਬੰਧ ਸਣੇ ਮੰਜੇ ਬਿਸਤ੍ਰਿਆਂ ਕੀਤਾ ਹੋਇਆ ਸੀ। ਸਤਿਗੁਰੂ ਜੀ ਤੇ ਬਾਬਾ ਜੀ ਲਈ ਦੋ ਸਪੈਸ਼ਲ ਪਲੰਘ ਗੱਦਿਆਂ ਵਾਲੇ ਨਵੇ ਬਣਾਏ ਗਏ ਸਨ, ਤੇ ਜਿਥੇ ਹਜ਼ੂਰ ਦੇ ਬੈਠਣ ਦਾ ਕਮਰਾ ਸੀ ਉਸ ਵਿਚ ਸੋਫਾ ਸੈਟ ਅਤੇ ਹੋਰ ਕੀਮਤੀਗਲੀਚੇ ਆਦਿ ਬਸ਼ਾ ਰਖੇ ਸਨ। ਬਾਹਰੋ ਅਤੇ ਨੈਰੋਬੀ ਦੀਆਂ ਸੰਗਤਾਂ ਲਈ ਏਥੇ ਹਰ ਵੇਲੇ ਲੰਗਰ ਚੋਂ ਪ੍ਰਸ਼ਾਦਾ ਤਿਆਰ ਮਿਲਦਾ ਸੀ।

ਏਥੇ ਬੀ ਹਜ਼ੂਰ ਦੇ ਸਵਾਗਤ ਹਿਤ ਦਰਵਾਜੇ ਦੇ ਅਗੇ ਕੇਲਿਆਂ ਦੇ ਥੰਭ ਗਡੇ ਹੋਏ ਸਨ ਤੇ ਮਕਾਨ ਝੰਡੀਆਂ ਨਾਲ ਸਜਾਇਆ ਹੋਇਆ ਸੀ ਬਾਹਰਲੇ ਦਰਵਾਜੇ ਤੋਂ ਅੰਦਰ ਕਮਰੇ ਤਾਂਈ ਜਿਥੇ ਹਜ਼ੂਰ ਦੀ ਵਿਸਰਾਮ ਗਾਹ ਸੀ ਓਸੇ ਤ੍ਰਾਂ ਮਖਮੱਲ ਬਿਛਾਈ ਗਈ ਤੇ ਸਤਿਗੁਰੂ ਜੀ ਤੇ ਬਾਬਾ ਜੀ ਦੇ ਉਤੋਂ ਦੀ ਫੁਲਾਂ ਦੀ ਵਰਖਾ ਹੋਣ ਲਗ ਪਈ ਜਿਸਦੀ ਉਪਮਾਂ ਕਵੀ ਇਉਂ ਕਰਦਾ ਹੈ:

*'ਆਜ ਦਿਨ ਗੁਰੂ ਆਗਮਨ ਕੇ ਵਧਾਏ ਸਨ ਛਾਏ ਮਗ ਫੂਲਨ ਸੁਹਾਏ ਥਲ ਥਲ ਕੇ।*

*ਕਹੇ ਪਦਮਕਾਰ ਤਿਉਂ ਆਰਤੀ ਓਤਾਰਬੇ ਕੋ ਥਾਰਨ ਮੈ ਦੀਪ ਹੀਰਾ ਹਾਰਨ ਮੈ ਛਲਕੇ*
*ਕੰਚਨ ਕੇ ਕਲਸ ਭਰਾਏ ਭੂਰ ਪੰਨਨ ਕੇ ਤਾਨੇ ਤੁੰਗ ਤੋਰਣ ਤਹਾ ਹੀ ਝਲਾ ਝਲਕੇ।*
*ਪੌਰ ਕੇ ਦਵਾਰ ਤੈ ਲਗਾਏ ਕੇਲ ਮੰਦਰ ਲੌ ਪਦਮਨ ਪਾਵੜੇ ਪਸਾਰੇ ਮਖਮਲ ਕੇ।"*

ਬੜੀ ਸ਼ਾਨੋ ਸ਼ੌਕਤ ਨਾਲ ਹਜ਼ੂਰ ਦਾ ਸੁਵਾਗਤ ਕੀਤਾ ਗਿਆ ਕਿਉਂਕਿ "ਮੀਠੀ ਕੋਈ ਵਸਤੂ ਨਹ ਮੀਠੀ ਜਾਕੀ ਚਾਹ" ਅਥਵਾ -

*ਦੀਨ ਦੁਨੀਆਂ ਦਰ ਕਮੰਦੇ ਆਂ ਪਰੀ ਰੁਖ ਸਾਰ ਮਾ।*
*ਹਰ ਦੋ ਆਲਮ ਕੀਮਤੇ ਯੱਕ ਤਾਰ ਮੂਏ ਯਾਰਿਮਾਂ।*

ਸਤਿਗੁਰੂ ਜੀ ਤੇ ਬਾਬਾ ਜੀ ਅਤੇ ਹੋਰ ਸਾਰੇ ਜਥੇ ਨੇ ਇਸ਼ਨਾਨ ਕੀਤਾ ਸਤਿਗੁਰੂ ਜੀ ਦੇ ਲਾਂਗਰੀ ਸੰਤ ਰਤਨ ਸਿੰਘ ਜੀ ਤੇ ਬਾਬਾ ਜੀ ਦੇ ਲਾਂਗਰੀ ਸੰਤ ਮੰਗਲ ਸਿੰਘ ਜੀ ਸਭ ਤੋਂ ਪੈਹਲਾਂ ਹਵਾਈ ਅਡੇ ਤੋਂ ਘਰ ਪਹੁੰਚ ਗਏ ਸਨ ਇਸ ਲਈ ਲੰਗਰ ਤਿਆਰ ਸੀ ਲੰਗਰ ਛਕ ਕੇ ਗ਼ਰੀਬ ਨਿਵਾਜ ਜੀ ਨੇ ਕੁਛ ਘੰਟੇ ਅਰਾਮ ਕੀਤਾ। ਇਸ ਦੌਰਾਨ ਵਿਚ ਸੰਗਤ ਨੇ ਬੀ। ਉਪਰੰਤ ਤਿੰਨ ਵਜੇ ਦੋਪਹਿਰੇ ਵਿਰ ਸੰਗਤ ਦੀ ਭੀੜ ਸ਼ੁਰੂ ਹੋ ਗਈ। ਸਤਿਗੁਰੂ ਜੀ ਨੇ ਜੇਹੜੇ ਬਾਹਰੋਂ ਸਜਨ ਆਏ ਹੋਏ ਸਨ ਓਨਾਂ ਨੂੰ ਬੁਲਾਕੇ ਨੈਰੋਬੀ ਤੋਂ ਬਾਹਰ ਜਾਣ ਤੇ ਸੰਗਤਾਂ ਨੂੰ ਤਾਰਨ ਦਾ ਪਰੋਗਰਾਮ ਦਸਿਆ ਜੋ ਇਸ ਪ੍ਰਕਾਰ ਸੀ- ੨੯ ਜਨਵਰੀ ਨੈਰੋਬੀ ਤੋਂ ਨਕੋਰੋ ੩੦ ਨੂੰ ਕ੍ਰੀਚੋ ਅਤੇ ਕਸੁੰਮੋ ੩੧ ਜੀਜਾਂ ੧-੨ ਫਰਵਰੀ ਕੰਪਾਲਾ ਤੇ ਇੰਟੇਬੇ ੪ ਨੂੰ ਵਿਰ ਜੀਜੇ ੫ ਨੂੰ ਮੰਬਾਲੀ ੬ ਨੂੰ ਕਿਟਾਲੀ ੭ ਐਲਡੋਰੇਟ ੮ ਨੂੰ ਵਿਰ ਨਕੋਰੋ ੯ ਨੂੰ ਨੈਰੋਬੀ ਤੋਂ ਅਰੂਸਾ ਆਦਿ ਇਸਤ੍ਰਾਂ ਦੀ ਫੈਹਰਿਸਤ ਬਣਾਕੇ ਸਭ ਨੂੰ ਆਪੋ ਆਪਣੇ ਸ਼ੈਹਰੀ ਜਾਣੇ ਪ੍ਰਬੰਧ ਕਰਨ ਦਾ ਹੁਕਮ ਦਿਤਾ। ਉਪਰੰਤ ੫ ਵਜੇ ੨੫ ਜਨਵਰੀ ਨੂੰ ਸ੍ਰੀ ਨਾਮਧਾਰੀ ਧਰਮ ਸਾਲਾ ਨੈਰੋਬੀ ਵਿਖੇ ਸੰਗਤ ਸਮੇਤ ਇਕ ਘੰਟਾ ਜਾਪੁ ਕੀਤਾ। ਬਾਦ ਬੜੇ ਪੰਡਾਲ ਵਿਚ ੬।। ਤੋਂ ਦੀਵਾਨ ਸਜੋਣ ਦਾ ਹੁਕਮ ਦੇਕੇ ਹਜ਼ੂਰ ਥੋੜਾ ਬਾਹਰ ਸੈਰ ਕਰਨ ਚਲੇ ਗਏ।

ਠੀਕ ਵਕਤ ਪਰ ਸੰਤ ਦਰਸਨ ਸਿੰਘ ਜੀ ਤੇ ਖਜਾਨ ਸਿੰਘ ਜੀ ਨੇ ਰਸ ਭਿੰਨਾ ਕੀਰਤਨ ਅਰੰਭ ਦਿਤਾ। ਸੰਗਤ ਹੁਮ ਹੁਮਾਕੇ ਆ ਗਈ ਸੀ ੧੯੫੩ ਦੇ ਦੋਰੇ ਦਾ ਸਭ ਨੂੰ ਗਿਆਨ ਸੀ ਕਿ ਰਾਗੀ ਖਜਾਨ ਸਿੰਘ ਜੀ ਤਬਲਾ ਬੜਾ ਅਛਾ ਬਜੋਂਦੇ ਹਨ ਤੇ ਖੁਦ ਨਾਲ ਗੋਂਦੇ ਵੀ ਹਨ ਏਹ ਇਕ ਬਚਿਤਰ ਕਰਾਮਾਤ ਹੈ ਜੋ ਆਮ ਪਖੋਜੀ ਵਿਚ ਨਹੀ ਪਾਈ ਜਾਂਦੀ ਤੇ ਅਵਾਜ ਵੀ ਬੜੀ ਗੰਭੀਰ ਬਲੰਦ ਹੈ, ਜੋ ਕੋਮਲ ਤੀਬਰ ਸੁਰ ਲੌਣ ਨਾਲ ਫਿਕੀ ਨਹੀ ਪੈਂਦੀ ਇਸ ਕਰਕੇ ਰਸ ਵਧੇਰੇ ਹੁੰਦਾ ਹੈ।

ਹੁਣ ਠੀਕ ੭ ਵਜੇ ਸਤਿਗੁਰੂ ਜੀ ਤੇ ਬਾਬਾ ਜੀ ਆਪਣੇ ਆਸਣ ਤੇ ਸਸ਼ੋਭਤ ਹੋ ਗਏ। ਏਹ ਸਮਾਂ ਐਹੋ ਜਿਹਾ ਪ੍ਰਤੀਤ ਹੁੰਦਾ ਸੀ ਕਿ ਇੰਦਰ ਰਾਜਾ ਨੇ ਸਭਾ ਲਗਾਈ ਹੋਈ ਹੈ, ਦੇਵਤੇ ਚੋਰ ਕਰ ਰਹੇ ਹਨ, ਗੰਧਰਬਾਂ ਨੇ ਬਸੰਤ ਤੇ ਬਸੰਤ ਬਹਾਰ ਗਾਕੇ ਮੈਹਫਲ ਨੂੰ ਮਾਨੋ ਪੀਲੇ ਬਸਤ੍ਰ ਪੈਹਨਾ ਦਿਤੇ ਹਨ। ਹਰੇਕ ਸਤਿ ਸੰਗੀ ਦੇ ਮੂੰਹੋ ਧੰਨ ਧੰਨ ਦੀ ਅਵਾਜ ਸੁਣਾਈ ਦੇ ਰਹੀ ਸੀ। ਤੇ ਇਉ ਕੈਹ ਰਹੇ ਸਨ।

**ਗਜ਼ਲ-**

ਸੋਹਣੀ ਸ਼ਾਂਤ ਮੂਰਤ ਹੈ, ਜਿਉਤੀ ਦੇਵ ਸੰਤਨ ਕੀ,
ਮਾਨੋ ਅਰਸ਼ ਤੋਂ ਆ ਕਰ ਸਭਾ ਇੰਦਰ ਲਗਾਈ ਹੈ।



ਇਹ ਫੋਟੋ ੧੯੫੩ ਦੇ ਦੌਰੇ ਦੀ ਹੈ ਜਦ ਸਤਿਗੁਰੂ ਠਾਕੁਰ ਜੀ (ਕੀਨੀਆਂ) ਵਿਖੇ ਇਕ ਅੰਗ੍ਰੇਜ਼ ਦੇ ਫਾਰਮ ਵਿਖੇ ਗਊਆਂ ਦੇਖਣ ਗਏ ਸਨ। ਨਾਲ ਸੰਤ ਹਰਨਾਮ ਸਿੰਘ ਜੀ (ਨੂਰਪੁਰੀ) ਵਾਲੇ ਤੇ ਸੰ: ਪੂਰਨ ਸਿੰਘ ਖਾਨ ਖਾਨਾਂ ਵਾਲੇ ਖੜੇ ਹਨ। ਨਾਲ ਫਾਰਮ ਦਾ ਨੌਕਰ ਅਫਰੀਕਨ ਖੜਾ ਹੈ।



ਇਹ ਫੋਟੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕੰਪਾਲੇ ਜਿੰਜੇ ਦੇ ਜੰਗਲ ਵਿਚ ਸੈਰ ਕਰਦਿਆਂ ਦੀ ਹੈ ਨਾਲ ਪੰ: ਗੋਪਾਲ ਸਿੰਘ ਜੀ ਭਾ: ਵਜੀਰ ਸਿੰਘ ਜੀ ਲਾਂਗਰੀ ਰਤਨ ਸਿੰਘ ਜੀ ਸੰ: ਹਰਨਾਮ ਸਿੰਘ ਜੀ (ਨੂਰੀ ਪੁਰੀ) ਪਿਛੇ ਦਿਸ ਰਹੇ ਹਨ।



੧੯੫੩ ਦੇ ਪਹਿਲੇ ਦੌਰ ਦੀ ਫੋਟੋ ਹੈ। ਸਤਿਗੁਰੂ ਜੀ ਕੁਰਸੀ ਤੇ ਬੈਠੇ ਹਨ ਬਾਕੀ ਕੰਪਾਲਾ ਯੁਗੰਡਾ, ਕਸੂੰਮੋ, ਨਕੋਰੋ, ਆਦ ਦੀ ਸੰਗਤ ਨੈਰੋਬੀ (ਕੀਨੀਆਂ) ਵਿਖੇ ਨਾਲ ਬੈਠੀ ਅਤੇ ਖੜੀ ਹੈ।



੧੯੫੩ ਦੇ ਦੌਰੇ ਦੀ ਨਕੋਰੋ ਸਿੱਖ ਟੈਂਪਲ ਗੁਰਦੁਆਰੇ ਦੇ ਵੇਹੜੇ ਵਿਚ ਲਈ ਗਈ ਸੀ। ਨਾਲ ਮਹਾਰਾਜ ਜਗਜੀਤ ਸਿੰਘ ਜੀ ਖੜੇ ਹਨ। ਪਿਛੇ ਹੋਰ ਸੰਗਤ ਹੈ।

'ਸਿਤਾਰੋਂ ਕੀ ਭਰੀ ਮੇਹਫਲ ਮੇਂ ਰੋਸ਼ਨ ਚਾਂਦ ਚੋਦਸਕਾ
ਅਤਾਰਦ ਨੇ ਮਨੌਵਰ ਸੂਰਤ ਆਪਣੀ ਆ ਦਿਖਾਈ ਹੈ।
ਜਿਸਕੇ ਨਾਮ ਸਿਮ੍ਰਣ ਕੀ ਗੂੰਜ ਚਾਰੋਂ ਕੂੰਟ ਮੇਂ ਗਰਜੀ,
ਸਮਝ ਕਰ ਸ਼ਕਤ ਬਿਸ਼ਨੂੰ ਕੀ ਝੁਕੀ ਜਾਤੀ ਲੁਕਾਈ ਹੈ।
ਹਰੀ ਪ੍ਰਤਾਪ ਸੂਰਜ ਹੈ ਭਾਰਤ ਕਾ ਹਰਨ ਦੁਖ ਆਇਆ
ਬਚਾਨੇ ਕਾਲ ਸੇ ਦੁਨੀਆਂ ਗਲੇ ਮੇਂ ਮਾਲਾ ਪਾਈ ਹੈ।
ਇਸਕੀ ਬਾਣੀ ਕੇ ਬਾਣੋਂ ਸੇ ਸ਼ੋਹਲੇ ਸੀਤ ਹਿੰਮ ਬਣ ਗਏ,
ਕਰੋਧ ਕੀ ਜਲਨ ਜੀਵੋਂ ਕੀ ਸੁਧਾ ਸੀ ਕਰ ਦਿਖਾਈ ਹੈ।
ਜਿਸਕੋ ਢੂੰਡਤੀ ਹੈ ਦੁਨੀਆਂ 'ਕੰਵਲ' ਵੋਹ ਯੇਹੀ ਸਤਿਗੁਰ ਹੈ
ਕਿ ਜਿਸਮੇ ਦਿਲ ਕਸ਼ੀ ਹੈ ਦਿਲਬਰੀ ਹੈ ਦਿਲ ਰੁਬਾਈ ਹੈ।
ਮਨ ਦੀ ਖਿਚ, ਮੰਨ ਦਾ ਪਿਆਰ; ਦਿਲ ਲੁਟਣ ਦੀ ਸ਼ਕਤੀ।

ਜਿਸਦੇ ਬਚਨ ਮਿਠੇ ਅੰਮ੍ਰਿਤ ਕੋਲੋਂ , ਜਿਸਦਾ ਹਿਰਦਾ ਸ਼ਾਂਤ ਹਿੰਮ ਬਰਫ਼ ਕੋਲੋਂ, ਜਿਸਦੀਆਂ ਗਲਾਂ ਵਿਚ ਗਿਆਨ, ਜਿਸਦਾ ਈਸ਼੍ਵਰ ਵਲ ਧਿਆਨ, ਜਿਸਦੇ ਸਭ ਮਿਤ੍ਰ, ਕੀ ਹਿੰਦੂ ਸਿਖ ਕੀ ਮੁਸਲ਼ਮਾਨ, ਜਿਸਨੂੰ ਦੇਖਕੇ ਕੱਠਨ ਪੱਥਰ ਹਿਰਦੇ ਕੋਮਲ ਹੋ ਜਾਂਦੇ, ਜਿਸਨੂੰ ਦੇਖਕੇ ਪਾਪੀ ਵੀ ਝੁਕ ਜਾਂਦੇ, ਜਿਸਦੀ ਛੋਹ ਨਾਲ ਮੁਰਦੇ ਉਠ ਤੁਰਦੇ, ਜਿਸਦੇ ਦਬ-ਦਬਾ ਨਾਲ ਹੰਕਾਰੀ ਸੀ ਝੁਰਦੇ ਜਿਸਦੀ ਸਿਧੀ ਦਸਤਾਰ ਤੇ ਸਾਦਾ ਪੋਸ਼ਾਕਾ, ਓਹ ਭਾਵੇਂ ਮਨੁਖ ਹੈ ਪਰ ਅਕਾਲ ਪੁਰਖ ਦਾ ਖਾਕਾ।

ਕਵੀ ਇਉ ਰੂਪਕ ਅਲੰਕਾਰ ਖਿਚਦਾ ਹੈ। ਯਥਾ:-

*'ਸੀਸ ਬੱਧਾ ਸਿਰ ਪੇਚ ਫਬੇ ਗਰ ਮਾਲ ਬਨੀ ਮੁਕਤਾਲਨ ਕੀ।*
*ਲੋਚਨ ਲੋਲ ਬਿਲੋਕਤ ਲੋਕਨ ਪੀਰ ਹਰੇ ਔਘ ਜਾਲਨ ਕੀ।*
*ਕੁੰਡਲ ਡੋਲ ਕਪੋਲ ਅਮੋਲ ਗਿਰਾ ਜਿਹ ਗਿਯਾਨ ਸਿਖਾਲਨ ਕੀ।*
*ਸੁੰਦਰ ਜਿਉਂ ਅਰ ਬਿੰਦ ਖਿਰਾ ਮੁਖ ਜਾਂ ਗਤਿ ਕੀਨ ਬੇਹਾਲਨ ਕੀ।*

*(ਨਾਨਕ ਪ੍ਰਕਾਸ਼)*

ਦਰਸ਼ਨ ਸਿੰਘ ਜੀ ਤੇ ਖਜਾਨ ਸਿੰਘ ਜੀ ਨੇ ਸਬਦ ਦਾ ਭੋਗ ਪਾ ਦਿਤਾ ਉਪ੍ਰੰਤ ਸੰਗਤ ਦੀ ਤੀਬਰ ਇਛਾ ਸੀ ਕਿ ਗੁਰੂ ਜੀ ਤੋਂ ਕੁਛ ਪਵਿਤ੍ਰ ਬਚਨ ਸੁਣੇ ਜਾਣ। ਭਾਵੇਂ ਸਤਿਗੁਰੂ ਜੀ ਦਾ ਸ੍ਰੀਰ ਢਿਲਾ ਸੀ ਅਤੇ ਜਹਾਜ ਦਾ ਥਕੇਵਾਂ ਵੀ ਬਹੁਤ ਹੋ ਗਿਆ ਸੀ। ਪਰੰਤੂ ਸੰਗਤ ਦੀ ਬੇਨਤੀ ਪ੍ਰਵਾਨ ਕਰਕੇ ਹਜ਼ੂਰ ਨੇ ੮ ਵਜੇ ਆਪਣਾ ਸੁਭ ਉਪਦੇਸ਼ ਅਰੰਭ ਕੀਤਾ। ਜਿਸ ਵਿਚ ਦੀਨ ਦਿਆਲ ਜੀ ਨੇ ਦਸਿਆ ਕਿ ਅਕਾਲ ਪੁਰਖ ਦੀ ਰਚਨਾਂ ਬੜੀ ਬਚਿਤ੍ਰ ਹੈ, ਓਹ ਆਪ ਹੀ ਰਾਖਸ਼ ਅਤੇ ਦੇਵਤੇ ਪੈਦਾ ਕਰਦਾ ਹੈ ਤੇ ਓਨਾਂ ਨੂੰ ਆਪਸ ਵਿਚ ਦੀ ਲੜਾ ਵੈਰ ਭਾਵ ਪੈਦਾ ਕਰਕੇ ਬੈਠ ਤਮਾਸ਼ਾ ਦੇਖਦਾ ਹੈ, ਉਸ ਦਾ ਅੰਤ ਨਹੀ ਪਾ ਸਕੀਦਾ ਕਿਉਂਕਿ ਓਹ ਈਸ਼ਵਰ:-

*ਆਦ ਅਪਾਰ ਅਲੇਖ ਅਨੰਤ,*
*ਅਕਾਲ ਅਭੇਖ ਅਲੱਖ ਅਨਾਸਾ।*
*ਕੈ ਸਿਵ ਸ਼ਕਤ ਦਏ ਸ੍ਰੁਤ ਸਚਾਰ,*
*ਰਜੋ ਤਮ ਸਤਿ ਤਿਹੂੰ ਪੁਰ ਬਾਸਾ।*
*ਦਿਓਸ, ਨਿਸਾ, ਸਸਿ ਸੂਰ ਕੈ ਦੀਪ ਸੁ,*
*ਸ੍ਰਿਸਟ ਰਚੀ ਪੰਚ ਤੱਤ ਪ੍ਰਕਾਸ਼ਾ।*

*ਬੈਰ ਬਦਾਇ ਲਰਾਏ ਸੁਰਾਸੁਰ,*
*ਆਪਹਿ ਦੇਖਤ ਬੈਠ ਤ੍ਰਮਾਸਾ।*
*(ਚੰਡੀ ਚਰਿਤ੍ਰ)*

ਅਤੇ

*ਰਚਾ ਬੈਰ ਬਾਦੂੰ, ਬਿਧਾਤੇ ਅਪਾਰੰ।*

"ਆਦ ਪ੍ਰਮਾਨ ਦੇਂਦੇ ਸੰਗਤ ਨੂੰ ਸੰਤੁਸ਼ਟ ਕੀਤਾ। ਦੇਹ ਧਾਰੀ ਗੁਰੂ ਬਾਬਤ ਹਜੂਰ ਨੇ ਫੁਰਮਾਇਆ ਕਿ ਕੋਈ ਭਾਮੇ ਕੁਛ ਕਹੇ ਪਰ ਸਾਨੂੰ ਤਾਂ ਜੋ ਕੁਛ ਪਰਾਪਤ ਹੋਇਆ ਹੈ ਓਹ ਦੇਹ ਧਾਰੀ ਗੁਰੂ ਦੀ ਹੀ ਕਿਰਪਾ ਨਾਲ ਹੈ। ਕਿਓਂਕਿ ਗਰੰਥਾਂ ਵਿਚ ਅਨੇਕਾਂ ਪ੍ਰਮਾਣ ਦੇਹ ਧਾਰੀ ਗੁਰੂ ਸਿਧ ਕਰਦੇ ਹਨ। ਜੈਸੇ " ਆਦ ਅੰਤ ਏਕੈ ਅਵਤਾਰਾ। ਸੋਈ ਗੁਰ ਸਮਝੀਅਹੁ ਹਮਾਰਾ" ਜੁਗਾਂ ਦੇ ਸ਼ੁਰੂ ਵਿਚ ਵੀ ਤੇ ਅੰਤ ਤਾਂਈ ਜਿਨੇ ਅਵਤਾਰ ਹੋਏ ਅਤੇ ਹੋਣਗੇ ਓਹ ਸਾਰੇ ਹੀ ਅਕਾਲ ਪੁਰਖ ਸਰਬ ਸ਼ਕਤੀ ਮਾਨ ਦੇ ਹੀ ਸਮਝੋ। ਓਹ ਅਜੱਨਮਾਂ ਹੋਕੇ ਬੀ ਆਪਣੇ ਭਗਤਾਂ ਸੇਵਕਾਂ ਦੀ ਲਾਜ ਰਖਣ ਹਿਤ ਜਨਮ ਧਾਰਦਾ ਹੈ। ਯਥਾ ਗੀਤਾ ਦਾ ਪ੍ਰਸਿਧ ਪ੍ਰਮਾਣ ਹੈ " *ਯਦਹਿ ਯਦਹਿ ਧ੍ਰਮੱਸਯਾ ਗਿਲਾਨਿਰਭਵਤੀਭਾਰਤ। ਅਭਿਯੁ ਉਥਾਨਮ ਧ੍ਰਮੱਸਯਾ ਤਦਾਤ ਮਾਨੂੰ ਸੁਰਜਾ ਮੈਹੰਮੁ ਪਰ ਤ੍ਰਿਣਾਏ ਸਾਧੂ ਨਾ ਵਿਨਾਸਾਯ ਚਿ ਦੁਸ਼ ਕ੍ਰਿਤਾਮੰ। ਧਰਮ ਸੰਸਥਾਪਨਾਰਥੇ ਸੰ ਭਵਾਮੀ ਯੁਗਹਿ ਯੁਗਹਿ।"*

ਇਸ ਪਰ ਭਾ:ਗੁਰਦਾਸ ਲਿਖਦਾ ਹੈ।

*ਰੋਮ ਰੋਮ ਕੋਟ ਬ੍ਰੈਹਮੰਡ ਕੋ ਨਿਵਾਸ ਜਾਸ ਮਾਣਸ ਔਤਾਰ ਧਾਰ ਦਰਸ ਦਿਖਾਏ ਹੈਂ।*
*ਜਾਕੇ ਓਅੰਕਾਰ ਕੇ ਅਕਾਰ ਹੈਂ ਨਾਨਾ ਪ੍ਰਕਾਰ, ਸ੍ਰੀ ਮੁਖ ਸਬਦ ਗੁਰ ਸਿੱਖਨ ਸੁਨਾਏ ਹੈਂ।*
*ਜੋਗ ਭੋਗ ਨੈਈ ਵੇਦ ਜਗਤ ਭਗਤ ਜਾਂਹੀ, ਅਸਨ ਬਸਨ ਗੁਰੁ ਸਿਖਨ ਲਡਾਏ ਹੈਂ।*
*ਨਿਗਮ ਸੰਖਾਦਿਕ ਕਥਤ ਨੇਤ ਨੇਤ ਕਰ ਪੂਰਨ ਬ੍ਰਹਮ ਗੁਰ ਸਿੱਖਨ ਲਖਾਏ ਹੈਂ।*

ਅਰਥਾਤ–

*ਜਬ ਜਬ ਹੋਤ ਅਰਿੱਸਟ ਅਪਾਰਾ। ਤੱਬ ਤੱਬ ਦੇਹ ਧਰਤ ਅਵਤਾਰਾ।*

ਆਦਿ ਅਨੇਕਾਂ ਪ੍ਰਮਾਣ ਦਿਤੇ। ਇਸਤੋਂ ਉਪ੍ਰੰਤ ਗੁਰੂ ਜੀ ਨੇ ਗਿਆਨੀ ਗਿਆਨ ਸਿੰਘ ਜੀ ਦੇ ਪੰਥ ਪ੍ਰਕਾਸ਼ ਦਾ ਜ਼ਿਕਰ ਕੀਤਾ, ਕਿ ਜਿਸ ਵਿਚ ਗਿਆਨੀ ਜੀ ਨੇ ਕੂਕਿਆਂ ਬਾਰੇ ੨੯ ਕਬਿਤ ਲਿਖੇ ਸਨ (ਰਚੇਸੀ) ਜੱਦ ਓਹੋ ਪੰਥ ਪ੍ਰਕਾਸ਼ ਵਜੀਰ ਹਿੰਦ ਪ੍ਰੈਸ ਅੰਮ੍ਰਤਸਰ ਵਿਚ ਚੋਥੀ ਐਡੀਸ਼ਨ ਛਪੀ ਤਾਂ ਕੱਈ ਕਬਿੱਤ ਤੋੜ ਮਰੋੜ ਕੇ ਛਪੇ ਤੇ ਕਈ ਉਕੇ ਹੀ ਕੱਢ ਦਿਤੇ ਗਏ ਏਹ ਪ੍ਰਮਾਣ ਇਸ ਲੱਈ ਸੀ ਕਿ ਗ੍ਰੰਥ ਨੇ ਤਾਂ ਬੋਲਣਾਂ ਹੀ ਨਹੀ ਭਾਂਵੇਂ ਕੁਛ ਕਢ ਦਿਓ ਤੇ ਭਾਵੇਂ ਪਾ ਦਿਓ। ਅਨਾਤਮ (ਆਤਮਾ ਤੋਂ ਬਿਨਾਂ) ਪਦਾਰਥ ਨੂੰ ਜਿਵੇਂ ਮਰਜੀ ਕਰ ਦੇਈਏ ਉਸਨੇ ਬਾਂਹ ਨਹੀ ਫੜਨੀ ਸੋ ਇਸ ਲਈ ਦੇਹ ਧਾਰੀ ਗੁਰੂ ਹਰਿ ਔਕੜ ਤੇ ਸਿੱਖ ਦੀ ਦੁਖ ਸੁਖ ਵਿਚ ਸਹੈਤਾ ਕਰ ਸਕਦਾ ਹੈ। ਪਾਪ ਕਰਨ ਵਾਲੇ ਨੂੰ ਦੰਡ ਜਿਵੇਂ ਕਲਗੀਧਰ ਦਾ ਮਸੰਦਾਂ ਨੂੰ ਸਾੜਨਾ, ਗੁਰੂ ਹਰ ਗੋਬਿੰਦ ਸਾਹਿਬ ਜੀ ਦਾ ਚੰਦੂ ਨੂੰ ਅਤੇ ਪੈਂਦੇ ਖਾਂ ਆਦਿ ਨੂੰ ਮਾਰਨਾ।

ਹਜੂਰ ਦੇ ਅਨਮੋਲ ਬਚਨ ਤਾਂ ਬੇਅੰਤ ਸਨ, ਪਰ ਇਕ ਤੁਛ ਬੁਧਿ ਵਾਲਾ ਜੀਵ ਕੀ ਲਿਖ ਸਕਦਾ ਹੈ।

ਸਤਿਗੁਰੂ ਜੀ ਨੇ ੮॥ ਵਜੇ ਉਪਦੇਸ਼ ਸਮਾਪਤ ਕਰਕੇ, ਪੰ:ਗੋਪਾਲ ਸਿੰਘ ਜੀ ਨੂੰ ਦੀਵਾਨ

ਲੈਣ ਲਈ ਹੁਕਮ ਕੀਤਾ ਤੇ ਆਪ ਡੇਰੇ ਅਰਾਮ ਕਰਨ ਚਲੇ ਗਏ। ਪੰ: ਗੋਪਾਲ ਸਿੰਘ ਜੀ ਨੇ ੧੦ ਵਜੇ ਤਾਈ ਗੁਰ ਗੱਦੀ ਦੇ ਸਿਲਸਿਲੇ ਵਿਚ ਅਨੇਕਾਂ ਪ੍ਰਮਾਣ ਦੇ ਕੇ ਸਿਧ ਕੀਤਾ। ਤੇ ਕਈ ਬੇਵਿਸ਼ਵਾਸੀ ਲੋਕਾਂ ਨੂੰ ਸ਼ਾਂਨਤੀ ਹੋਈ ਤੇ ਭਜਨ ਪੁਛਿਆ।

੨੯ ਜਨਵਰੀ ਨੂੰ ਅੰਮ੍ਰਿਤ ਵੇਲੇ ਵਾਰੇ ਵਾਲੇ ਜਥੇ ਨੇ ਬੜੇ ਪੰਡਾਲ ਵਿਚ ਹੀ ਕੀਰਤਨ ਕੀਤਾ, ਉਪ੍ਰੰਤ ਇਕ ਸ਼ਬਦ ਰਾਗੀ ਸਿੰਘਾਂ ਨੇ ਪੜ੍ਹਿਆ ਤੇ ਕੁਛ ਮਿੰਟ ਸਤਿਗੁਰੂ ਜੀ ਨੇ ਬਚਨ ਕਹੇ ਅਤੇ ਕੁਛ ਪੰਡਤ ਗੋਪਾਲ ਸਿੰਘ ਜੀ ਨੇ ਭੀ।੮।। ਵਜੇ ਭੋਗ ਪਾਕੇ ਡੇਰੇ ਚਲੇ ਗਏ।

੯ ਵਜੇ ਕੁਛ ਬਚਨ ਕਰਨ ਹਿਤ ਸੇਵਕ 'ਕੰਵਲ' ਨੂੰ ਹਾਜਰ ਹੋਣ ਲਈ ਹਜ਼ੂਰ ਨੇ ਹੁਕਮ ਕੀਤਾ ਜਿਥੇ ਉਤਾਰਾ ਸੀ। ਏਹ ਗਲ ਬਾਤ ਈ.ਏ.ਨਾਮਧਾਰੀ ਸੰਗਤ ਦੀ ਪ੍ਰਬੰਧਕ ਕਮੇਟੀ ਬਾਬਤ ਸੀ। ਨੈਰੋਬੀ ਅਤੇ ਬਾਹਰੋਂ ਜੇਹੜੇ ਸੱਜਣ ਆਏ ਹੋਏ ਸਨ ਓਨਾਂ ਨੂੰ ਸਾਢੇ ਦਸ ਵਜੇ ਤੋਂ ੧੨ ਵਜੇ ਤਾਂਈ ਡੇਰੇ ਮਿਲਣ ਦਾ ਵਕਤ ਦਿਤਾ ਗਿਆ। ਸਮੇ ਸਮੇ ਸਾਰਿਆਂ ਨੇ ਹਾਜਰ ਹੋਕੇ ਹਜ਼ੂਰ ਦੇ ਹੁਕਮ ਨੂੰ ਪਰੇਮ ਨਾਲ ਸਰਵਣ ਕੀਤਾ।

ਬਾਹਰਲੇ ਸਜਣਾਂ ਦੇ ਨਾਮ ਏਹ ਹਨ। ਸ੍ਰ: ਗੁਰਬਚਨ ਸਿੰਘ ਜੀ ਕਿਟਾਲੀ, ਸੰਤ ਹਰਦਿਤ ਸਿੰਘ ਜੀ ਭੰਡਾਰੀ ਨਕੋਰੋ, ਸੰਤ ਅਮਰ ਸਿੰਘ ਧੰਜਲ ਜੀ ਕਸੁਮੋ। ਸੰਤ ਅਵਤਾਰ ਸਿੰਘ ਜੀ ਕੰਪਾਲਾ। ਸੰਤ ਬਾਵਾ ਸਿੰਘ ਜੀ ਜੀਜਾ। ਅਤੇ ਸੰਤ ਦਰਸ਼ਣ ਸਿੰਘ ਜੀ ਜੀਜਾ। ਸੰਤ ਅਮਰ ਸਿੰਘ ਜੀ ਮੰਬਾਲੀ। ਉਪਰੋਕਤ ਸਜਣਾਂ ਨੂੰ ੧੩ ਫਰਵਰੀ ਨੂੰ ਫਿਰ ਦੁਬਾਰਾ ਕਠੇ ਹੋਣ ਦਾ ਵਕਤ ਦਿਤਾ ਗਿਆ।

ਏਥੇ ਹੀ ਸੱਚੇ ਪਾਤਸ਼ਾਹ ਜੀ ਨੇ ਓਨਾਂ ਸਜਣਾਂ ਲਈ ਬਖਸ਼ਸ਼ਾਂ ਦੇ ਭੰਡਾਰੇ ਖੋਲ ਦਿਤੇ। ਜਿਨਾਂ ਨੇ ਪੰਥ ਨਾਲ ਬੇ-ਮੁਖਤਾ ਯਾ ਗੁਰੂ ਹੁਕਮਾਂ ਦੀ ਉਲੰਘਣਾਂ ਕੀਤੀ ਹੋਈ ਸੀ, ਉਹ ਹਥ ਬੰਨ ਦੀਵਾਨ ਵਿਚ ਖੜੇ ਹੋ ਗਏ। ਸਤਿਗੁਰੂ ਜੀ ਨੇ ਬਖਸ਼ਸ਼ ਦੀ ਕਿਰਪਾ ਕਰ ਦਿਤੀ ਉਪਰੰਤ ਗੁਰੂ ਜੀ ਨੇ ਸੰਗਤ ਨਾਲ ਖੁਲੇ ਬਚਨ ਕੀਤੇ, ਅਤੇ ਹਰੇਕ ਨੂੰ ਆਪਣੀ ਕਮਾਈ ਵਿਚੋਂ ਦਸਵੰਧ ਕੱਢਣ ਦਾ ਆਗ੍ਰਹਿ ਕੀਤਾ। ਵਰਤਣ ਦਾ ਢੰਗ ਗਰੀਬ ਦੀ ਮਦਦ ਕਰਨੀ, ਜੋ ਕਿਸੇ ਕੁਕਰਮ ਕਰਕੇ ਗ੍ਰੀਬ ਨਾ ਹੋਇਆ ਹੋਵੇ।

੨੭ ਜਨਵਰੀ ਨੂੰ ਨਿਤ ਕਰਮ ਅਨੁਸਾਰ ਰਾਗਾਂ ਵਿਚ ਆਸਾ ਦੀ ਵਾਰ ਦਾ ਕੀਰਤਨ ਹੋਇਆ। ਭੋਗ ਓਪਰਤ ਕੁਛ ਇਕ ਸਜਣਾਂ ਦੇ ਘਰੀ ਚਰਨ ਪਾਏ। ਇਸ ਤਰ੍ਹਾਂ ਕਰੀਬਨ ੧ ਵਜ ਗਿਆ ਸਤਿਗੁਰਾਂ ਇਸ਼ਨਾਨ ਕਰਕੇ ਪਰਸ਼ਾਦ ਛਕ ਕੇ ਆਰਾਮ ਕੀਤਾ। ਅਤੇ ਸੰਗਤਾਂ ਨੇ ਬੀ ਏਹ ਸਮਾਂ ਅਰਾਮ ਕਰਨ ਵਿਚ ਬਿਤਾਇਆ।

ਸ਼ੰਕਾ ਸਮਾਧਾਨ ਕਰਨ ਹਿਤ ਵਕਤ ਹਰ ਰੋਜ ਸਵੇਰੇ ੧੦ ਤੋਂ ੧੨ ਵਜੇ, ਤੇ ਦੁਪੈਹਰੇ ੩ ਤੋ ੪ ਤੱਕ ਸੀ ਜਪ ੫ ਤੋਂ ੬ ਹਰ ਰੋਜ ਧਰਮਸਾਲਾ ਵਿਚ ਹੀ ਹੁੰਦਾ ਰਿਹਾ ਅਤੇ ੬-੩੦ ਤੋਂ ਹਰ ਰੋਜ ਦੀਵਾਨ ਦਾ ਵਕਤ ਸੀ।

ਰਾਗੀ ਸਿੰਘਾਂ ਨੇ ਸ਼ਬਦ ਦਾ ਭੋਗ ਪਾਇਆ ਉਪਰੰਤ ਗੁਰੂ ਜੀ ਨੇ ਨੈਰੋਬੀ ਦੇ ਕਵੀਆਂ ਨੂੰ (ਜਿਨਾਂ ਨੇ ਅਰਜ ਕਰਕੇ ਵਕਤ ਮੰਗਿਆ ਸੀ) ਕਵਤਾ ਸੁਣੋਣ ਦਾ ਹੁਕਮ ਕੀਤਾ, ਅਤੇ ਸਟੇਜ ਦੀ ਸੇਵਾ ਮੇਰੇ "ਕੰਵਲ" ਜੁਮੇਂ ਕੀਤੀ। ਕਵੀ ਦਰਬਾਰ ਬੜੇ ਠਾਠ ਨਾਲ ਅਰੰਭ ਕੀਤਾ ਗਿਆ। ਸਤਿਗੁਰੂ ਜੀ ਬੜੇ ਪ੍ਰਸੰਨ ਹੋਏ। ਕਵੀਆਂ ਦੇ ਨਾਮ, ਸੰਤ ਰਣਜੋਧ ਸਿੰਘ ਜੀ 'ਦੀਵਾਨਾ', ਸੰਤ ਸੁਖਦੇਵ ਸਿੰਘ ਜੀ 'ਦੇਵ' ਸੰਤ ਗੁਰਬਖਸ਼ ਸਿੰਘ ਜੀ 'ਸ਼ੌਕ' ਸ੍ਰ:ਮੇਹਰਬਾਨ ਸਿੰਘ ਜੀ 'ਕੇਹਰ' ਗਰੰਥੀ

ਲਾਲ ਸਿੰਘ ਜੀ ਆਦਿ, ਵਕਤ ਜਿਆਦਾ ਹੋਣ ਕਾਰਣ ਬਹੁਤੇ ਕਵੀ ਰਹਿ ਗਏ। ਸਤਿਗੁਰੂ ਜੀ ਨੇ ਇਨਾਂ ਕਵੀਆਂ ਨੂੰ ਹੋਰ ਕਿਸੇ ਦਿਨ ਤੇ ਕਵਤਾ ਸੁਨੌਣ ਲਈ ਬਚਨ ਦਿਤਾ।

ਸਤਿਗੁਰੂ ਜੀ ਡੇਰੇ ਚਲੇ ਗਏ ਸਨ- ਪਿਛੋਂ ਬਾਬਾ ਜਗਜੀਤ ਸਿੰਘ ਜੀ (ਵਰਤਮਾਨ ਗੁਰੂ) ਜੀ ਆਸਣ ਤੇ ਸੁਭਾਏ ਮਾਨ ਹੋ ਗਏ ਤੇ ਪੰਡਤ ਗੋਪਾਲ ਸਿੰਘ ਜੀ ਨੇ ਢੋਲਕੀ ਛੈਣਿਆਂ ਨਾਲ ਦੀਵਾਨ ਦਾ ਭਾਵ ਲੈਕਚਰ ਦਾ ਅਰੰਭ ਕੀਤਾ। ਅਜ ਦਾ ੧੦੦ x ੧੦੦ ਦਾ ਪੰਡਾਲ ਸੰਗਤ ਨਾਲ ਖੱਚਾ ਖੱਚ ਭਰਿਆ ਹੋਇਆ ਸੀ। ਬਹੁਤੀ ਸੰਗਤ ਬਾਹਰ ਕਨਾਤਾਂ ਨਾਲ ਜਗ੍ਹਾ ਦੀ ਤੰਗੀ ਕਰਕੇ ਖੜੀ ਸੀ। ਬੜਾ ਰਸ ਬਣਿਆ। ਭੋਗ ਉਪਰੰਤ ਅਜ ਵੀ ਸੈਂਕੜੇ ਮਾਈ ਭਾਈ ਨੇ ਭਜਨ ਪੁਛ ਕੇ ਆਪਣੇ ਜਨਮ ਸੁਫਲ ਕੀਤੇ।

੨੮ ਜਨਵਰੀ ਦਾ ਦਿਨ ਰਾਤ ਵੀਏਸੇ ਹੀ ਸ਼ਾਨ ਸ਼ੋਕਤ ਨਾਲ ਬਤੀਤ ਹੋਇਆ। ੨੯ ਜਨਵਰੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਨਾਮਧਾਰੀ ਧਰਮਸਾਲਾ ਵਿਚ ਹੀ ਹੋਇਆ:-

੭ ਵਜੇ ਸਮਾਪਤੀ ਕਰਕੇ ਸਤਿਗੁਰੂ ਜੀ ਸੰਗਤਾਂ ਸਮੇਤ ਡੇਰੇ ਚਲੇ ਗਏ। ਓਥੇ ਕੁਛ ਛਕ-ਛਕਾਕੇ (ਸੂਬਾ ਲਾਲ ਸਿੰਘ ਜੀ ਦੀ ਨਵੀ ਕਾਰ ਤਿਆਰ ਸੀ) ਉਸ ਵਿਚ ਬੈਠ ਕੇ, ਸੰਗਤਾਂ ਅਤੇ ਜਥੇ ਸਮੇਤ ਨਕੋਰੋ ਨੂੰ ਰਵਾਨਾਂ ਹੋ ਗਏ। ੬ ਮੋਟਰ ਕਾਰਾਂ ਸਤਿਗੁਰੂ ਜੀ ਦੀ ਕਾਰ ਤੋਂ ਬਿਨਾਂ ਹੋਰ ਸਨ। ਹੋਰ ਬੀ ਸੰਗਤ ਕਾਫੀ ਨਾਲ ਹੋ ਗਈ। ਲਾਂਗਰੀ ਪੋਹਲਾਂ ਹੀ ਸੰਤ ਜੋਗਿੰਦਰ ਸਿੰਘ ਦੀ ਮੋਟਰ ਕਾਰ ਵਿਚ ਰਵਾਨਾ ਹੋ ਚੁਕੇ ਸਨ।

ਮੋਟਰਾਂ ਵਾਲਿਆਂ ਦੇ ਨਾਮ। ਸੰਤ ਗੁਰਦਰਸ਼ਣ ਸਿੰਘ ਸੂਬਾ ਲਾਲ ਸਿੰਘ ਜੀ ਦਾ ਪੋਤਰਾ। ੨ ਸੰਤ ਹਰਨਾਮ ਸਿੰਘ ਜੀ ਨੂਰਪੁਰੀ, ੩ ਸੰ ਅਮਰ ਸਿੰਘ ਜੀ ਦੇਉਗਣ, ੪ ਸੰਤ ਲਾਲ ਸਿੰਘ ਜੀ ਢੇਰੀਆਂ, ੫ ਸੰਤ ਸਿੰਘ ਜੀ ਸ਼ੰਕਰ, ੬ ਸੰਤ ਦਰਸ਼ਣ ਸਿੰਘ ਜੀ 'ਜੀਜਾ', ੭ ਭਗਤ ਸਿੰਘ ਜੀ ਪਨੇਸਰ ਆਦਿ।

ਨੈਰੋਬੀ ਤੋਂ ੮॥ ਵਜੇ ਚਲਕੇ ਕਰੀਬਨ ਇਕ ਵਜੇ ਨਕੋਰੋ ਪੋਹਚੇ, ਉਤਾਰੇ ਦਾ ਪ੍ਰਬੰਧ, ਸ੍ਰ: ਸਾਧੂ ਸਿੰਘ ਜੀ ਕੌਂਸਲਰ ਪ੍ਰਧਾਨ ਸਿਖ ਟੈਂਪਲ ਨਕੋਰੋ ਦੇ ਘਰ ਸੀ।

## ਸਵਾਗਤ

ਜਿਉਂ ਹੀ ਸੰਗਤ ਅਤੇ ਗੁਰੂ ਜੀ ਨਕੋਰੋ ਦੇ ਕਰੀਬ ਪਹੁੰਚੇ ਤਾਂ ਕੁਝ ਕੁ ਮੀਲ ਬਾਹਰ ਹੀ ਨਕੋਰੋ ਦੀ ਸੰਗਤ ਸਵਾਗਤ ਹਿਤ ਹੁੰਮ ਹੁਮਾਕੇ ਆਈ ਹੋਈ ਸੀ ਜਿਨਾਂ ਦੇ ਨਾਮ ਏਹ ਹਨ।

੧ ਸ੍ਰ:ਸਾਧੂ ਸਿੰਘ ਜੀ ਕੌਂਸਲਰ, ੨ ਸ੍ਰ: ਟਿਕਾ ਸਿੰਘ ਜੀ ਸਕੱਤ੍ਰ ੩ ਭੰਡਾਰੀ ਹਰਦਿਤ ਸਿੰਘ ਜੀ, ੪ ਸੰਤ ਗੁਰਬਚਨ ਸਿੰਘ ਜੀ ੫ ਸੰਤ ਜੋਗਿੰਦਰ ਸਿੰਘ ਜੀ ੬ ਸ੍ਰ:ਸੁਰਜੀਤ ਸਿੰਘ ਜੀ ੭ ਸ੍ਰ:ਕਰਤਾਰ ਸਿੰਘ ਜੀ 'ਸੇਵਕ' ਰੇਲਵੇ ਗਾਡ ੮ ਸ੍ਰ: ਹਰਜੀਤ ਸਿਘ ਜੀ ਗਰੰਥੀ ੯ ਸ੍ਰ:ਮੇਹਰ ਸਿੰਘ ਜੀ ੧੦ ਸੰਤ ਕੇਹਰ ਸਿੰਘ ਜੀ ੧੧ ਸ੍ਰ:ਸਾਧੂ ਸਿੰਘ ਜੀ ੧੨ ਸ੍ਰ:ਹਰਬੰਸ ਸਿੰਘ ਥੋਮਸਨ ਫਾਲਜ ਵਾਲੇ ੧੩ ਸੰਤ ਪਰੀਤਮ ਸਿੰਘ ਜੀ ੧੪ ਸ੍ਰ:ਮੋਹਣ ਸਿੰਘ ੧੫ ਸ੍ਰ:ਸ਼ੰਕਰ ਸਿੰਘ ਜੀ ੧੬ ਸ੍ਰ:ਪ੍ਰਕਾਸ਼ ਸਿੰਘ ੧੭ ਸ੍ਰ:ਦਰਬਾਰਾ ਸਿੰਘ ਜੀ ੧੮ ਸ੍ਰ:ਅਮਰ ਸਸਿੰਘ ਜੀ ੧੯ ਸ੍ਰ:ਕੁਲਦੀਪ ਸਿੰਘ ੨੦ ਸ੍ਰ:ਬਚਿਤਰ ਸਿੰਘ ੨੧ ਸ੍ਰ:ਵਰੀਯਾਮ ਸਿੰਘ ਜੀ ਆਰਚੀਟੈਕਟ ੨੨ ਸ੍ਰ:ਚਰਨ ਸਿੰਘ ਇਲੈਕਟ੍ਰੀਸ਼ਨ ੨੩ਸ੍ਰ:ਸੁਜਾਨ ਸਿੰਘ ਜੀ ੨੪ ਸ੍ਰ:ਤਾਰਾ ਸਿੰਘ ਜੀ ੨੫ ਸ੍ਰ:ਦਰਸ਼ਣ ਸਿੰਘ ਜੀ ੨੬ ਸ੍ਰ:ਅਜੀਤ ਸਿੰਘ ਜੀ ੨੭ ਸ੍ਰ:ਮੰਗਲ ਸਿੰਘ ਜੀ ੨੮ ਸ੍ਰ:ਸਤਨਾਮ ਸਿੰਘ ਜੀ ਓਪਰੋਕਤ ਸਜਣਾਂ ਨੇ ਸਤਿਗੁਰੂ

ਜੀ ਸਮੇਤ ਬਾਬਾ ਜੀ ਦੇ ਫੁਲ ਹਾਰ ਪਾਕੇ ਚਰਨ ਚੁੰਮੇ। ਏਹ ਸਵਾਗਤ ਰੇਲਵੇ ਸਟੇਸ਼ਣ ਦੇ ਲਾਗੇ ਹੋਇਆ ਏਥੋਂ ਬੜੀ ਸ਼ੌਜ - ਧੌਜ ਨਾਲ ਡੇਰੇ ਪਹੁੰਚੇ।

ਇਸ਼ਨਾਨ ਅਤੇ ਪ੍ਰਸ਼ਾਦ ਸ਼ਕਣ ਤੋਂ ਬਾਦ ਹਜ਼ੂਰ ਨੇ ਥੋੜਾ ਅਰਾਮ ਕੀਤਾ ਤੇ ਫਿਰ ਇਕ ਯੂਰਪੀਨ ਦੇ ਫਾਰਮ ਵਿਚ ਘੋੜੇ ਵੇਖਣ ਗਏ। ਇਥੇ ਹੋ ਕੇ ਫਿਰ ਮਿਸਟਰ ਬਰੂਸ ਮਕੈਂਜ਼ੀ ਦੇ ਡੇਰੀ ਫਾਰਮ ਵਿਚ ਜਾ ਕੇ ਗਾਈਆਂ ਨੂੰ ਪਿਆਰ ਦਿਤਾ। ਇਸਤਰ੍ਹਾਂ ਜੀਵਾਂ ਦੀ ਕਲਯਾਣ ਕਰਦੇ ਕਰਦੇ ਫਿਰ ਵਾਪਸ ਓਥੇ ਆ ਗਏ ਜਿਥੇ ਸ੍ਰ. ਸਾਧੂ ਸਿੰਘ ਜੀ ਕੌਂਸਲਰ ਆਪਣੇ ਨਵੇਂ ਮਕਾਨ ਦੀ ਤਿਆਰੀ ਉਲੀਕ ਰਹੇ ਸਨ। ਏਸ ਮਕਾਨ ਦੀ ਨੀਹ ਦਾ ਪਥਰ ਹਜ਼ੂਰ ਦੇ ਪਵਿਤਰ ਹਸਤ ਕਵਲਾਂ ਨਾਲ ਰਖਾਇਆ ਗਿਆ। ਉਪ੍ਰੰਤ ੫ ਤੋਂ ੬ ਇਕ ਘੰਟਾ ਜਪ ਕਰਕੇ ਦੀਵਾਨ ਦੀ ਤਿਆਰੀ ਕੀਤੀ।

੬।। ਤੋਂ ਸਿਖ ਟੈਂਪਲ ਨਕੌਰੋ ਦੇ ਬੜੇ ਹਾਲ ਵਿਚ ਦੀਵਾਨ ਸਜਿਆ। ਕੀਰਤਨ ਰਾਗੀ ਦਰਸ਼ਨ ਸਿੰਘ ਜੀ ਤੇ ਖਜਾਨ ਸਿੰਘ ਜੀ ਨੇ ਅਰੰਭਿਆ। ਜਦ ਅੰਗੂਠੇ ਵਿਚ ਘੁੰਗਰੂ ਅੜਾਕੇ ਤਲਵਾੜਾ ਵਜਾਇਆ ਤਾਂ ਸੰਗਤ ਹਰਖ ਨਾਲ ਗਦ ਗਦ ਹੋ ਉਠੀ। ਸ਼ਬਦ ਦੇ ਭੋਗ ਉਪਰੰਤ ਥੋੜਾ ਜਿਹਾ ਉਪਦੇਸ਼ ਸਤਿਗੁਰੂ ਜੀ ਨੇ ਕੀਤਾ। ਉਪਰੰਤ ਪੰਡਤ ਗੋਪਾਲ ਸਿੰਘ ਜੀ ਨੇ ਦੀਵਾਨ ਲਾਇਆ, ਭੋਗ ਉਪਰੰਤ ਕਰੀਬਨ ੬੨ ਇਸਤ੍ਰੀ ਮਰਦਾਂ ਨੇ ਭਜਨ ਪੁਛਿਆ। ਤੇ ਸੰਤ ਕਰਤਾਰ ਜੀ ਸੇਵਕ ਨੇ ਸਤਿਗੁਰੂ ਬਾਬਾ ਜੀ ਅਤ ਸਾਰੇ ਜਥੇ ਦਾ ਧੰਨਵਾਦ ਕੀਤਾ। ਲੰਗਰ ਗੁਰਦੁਆਰੇ ਦੇ ਲੰਗਰ ਖਾਨੇ ਵਿਚ ਸੰਗਤਾਂ ਲਈ ਤਿਆਰ ਕੀਤਾ ਗਿਆ ਸੀ, ਸਭ ਨੇ ਰੁਚੀ ਅਨੁਸਾਰ ਛਕਿਆ ਤੇ ਆਪੋ ਆਪਣੀ ਬਿਸਰਾਮਗਾਹ ਨੂੰ ਚਲੇ ਗਏ।

੩੦ ਜਨਵਰੀ ਸਵੇਰੇ ੪ ਵਜੇ ਤੋਂ ਏਸੇ ਹੀ ਹਾਲ ਵਿਚ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਹੋਇਆ। ਭੋਗ ਉਪਰੰਤ ਸੰਗਤਾਂ ਨੇ ਜਲ ਪਾਣੀ ਛਕਿਆ ਤੇ ੭।। ਵਜੇ ਹਜ਼ੂਰ ਦੇ ਹੁਕਮ ਅਨੁਸਾਰ ਅਰਦਾਸਾ ਕਰਕੇ ਕਰੀਚੋ ਸੰਤ ਪੂਰਨ ਸਿੰਘ ਜੀ ਗੁੜ੍ਹਿਆਂ ਵਾਲੇ ਦੇ ਪਾਸ ਜਾਣ ਨੂੰ ਕਮਰ ਕਸੇ ਕੀਤੇ। ਅਤੇ ੧੦।। ਵਜੇ ਕਰੀਚੋ ਪਹੁੰਚ ਗਏ।

ਏਹ ਸ਼ਹਿਰ ਨਕੌਰੋ ਤੋਂ ੮੫ ਮੀਲ ਹੈ। ਏਥੇ ਚਾਹ ਦੀ ਬੜੀ ਭਾਰੀ ਫੈਕਟਰੀ ਹੈ। ਸੀਬਾ (ਸ਼ੇਰ ਮਾਰਕਾ) ਅਤੇ ਬਰੁਕ ਬ੍ਰਾਂਡ ਦੇ ਲੇਵਲ ਲਗਕੇ ਪੈਕਟਾਂ ਵਿਚ ਬੰਦ ਕਰਕੇ ਚਾਹ ਸਾਰੀ ਅਫਰੀਕਾ ਅਤੇ ਬਾਹਰ ਨੂੰ ਸਪਲਾਈ (ਭੇਜੀ) ਜਾਂਦੀ ਹੈ। ਇਸ ਮਿਲ ਤੇ ਸੈਂਕੜੇ ਆਦਮੀ ਅਫਰੀਕਨ ਅਤੇ ਏਸ਼ੀਅਨ ਯੂਰਪੀਨ ਆਦਿ ਕੰਮ ਕਰਦੇ ਹਨ। ਮੌਸਮ ਹਮੇਸ਼ਾਂ ਠੰਢ ਦਾ ਹੈ। ਬਹੁਤ ਹਰਿਆਵਲ ਤੇ ਖੂਬ ਸੂਰਤੀ ਵਾਲਾ ਇਲਾਕਾ ਹੈ। ਕਰੀਬਨ ਨੈਰੋਬੀ ਤੋਂ ਨਕੌਰੋ ੯੫ ਮੀਲ ਹੈ ਤੇ ਸੰਤ ਪੂਰਨ ਸਿੰਘ ਜੀ ਪਾਸ ਕਰੀਚੋ ਵਿਖੇ ਨਕੌਰੋ ਤੋਂ ਕਰੀਚੋ ੯੩ ਮੀਲ ਦਾ ਰਸਤਾ ਹੈ ਤੇ ਇਸਦੇ ੯੩ ਹੀ ਮੋੜ ਖਤਰਨਾਕ ਹਨ। ਪਹਾੜੀ ਇਲਾਕਾ ਹੈ। ਏਥੋਂ ਦੇ ਵਸਨੀਕ ਲੁੰਬਵਾ ਜਾਤੀ ਦੇ ਹਨ। ਬੋਲੀ ਇਨ੍ਹਾਂ ਦੀ ਆਪਣੀ ਹੈ ਸ਼ਹਿਰ ਦੇ ਵਸਨੀਕ ਸੁਹੇ ਲੀ ਬੋਲਦੇ ਹਨ, ਹਿੰਦੀਆਂ ਦੇ ਘਰਾਂ ਵਿਚ ਨੌਕਰ ਰਖੇ ਹੋਏ ਹਨ। ਨਕੌਰੋ ਅਤੇ ਕਰੀਚੋ ਦੇ ਦਰਮਿਆਨ ਲੁੰਬਵਾ ਨਾਮ ਦਾ ਰੇਲਵੇ ਸਟੇਸ਼ਨ ਹੈ ਏਥੋਂ ਦੀ ਹੋਕੇ ਕਰੀਚੋ ਨੂੰ ਜਾਈਦਾ ਹੈ, ਸੜਕ ਕਿਤਿਓਂ ਪਕੀ ਲੁਕ ਵਾਲੀ ਤੇ ਕਿਤਿਓਂ ਕਚੀ ਮੋਰਮ ਦੀ ਹੈ। ਕੁਛ ਸਾਲ ਪਹਿਲਾਂ ਬਾਰਸ਼ ਵਿਚ ਜਾਣਾ ਮੁਸ਼ਕਲ ਹੁੰਦਾ ਸੀ ਉਤਰਾਈਆਂ ਚੜ੍ਹਾਈਆਂ ਬਹੁਤ ਹਨ। ਖੈਰ ਸਤਿਗੁਰੂ ਜੀ ਦੇ ਪਹੁੰਚਣ ਤੇ ਅਗੋਂ ਸਵਾਗਤ ਹਿਤ ਸੰਤ ਪੂਰਨ ਸਿੰਘ ਜੀ ਤੇ ਹੋਰ ਸਿੰਘ ਸਿੰਘਣੀਆਂ ਹਥਾਂ ਵਿਚ ਫੁਲ ਮਾਲਾ ਲੈਕੇ ਅਗੇ ਉਪਸਥਿਤ ਸਨ, ਗੁਰੂ ਜੀ ਦੇ ਹਾਰ ਪਾ ਕੇ ਸਭ ਨੇ ਵਾਰੀ ਵਾਰੀ ਚਰਨ

ਪਰਸੇ। ਸੰਤ ਪੂਰਨ ਸਿੰਘ ਜੀ ਦੇ ਘਰ ਉਤਾਰਾ ਹੋਇਆ। ਲਾਂਗਰੀ ਪਹਿਲਾਂ ਪਹੁੰਚੇ ਹੋਏ ਸਨ। ਲੰਗਰ ਤਿਆਰ ਸੀ। ਸਭ ਨੇ ਇਕ ਵਜਕੇ ੧੫ ਮਿੰਟ ਤੇ ਲੰਗਰ ਛਕਣਾ ਅਰੰਭ ਕੀਤਾ। ਉਪਰੰਤ ਪਰਸੰਨ ਚਿਤ ਅਰਾਮ ਕੀਤਾ। ਕਰੀਬਨ ੨। ਵਜੇ ਰਾਗੀ ਦਰਸ਼ਨ ਸਿੰਘ ਖਜਾਨ ਸਿੰਘ ਜੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਕੀਰਤਨ ਕੀਤਾ। ਉਪਰੰਤ ਪੰਡਤ ਗੋਪਾਲ ਸਿੰਘ ਜੀ ਨੇ ਗੁਰਮੁਖ ਸਨਮੁਖ ਮਨਮੁਖ ਅਤੇ ਬੇਮੁਖ ਤੇ ਕੁਛ ਮਿੰਟ ਬਚਨ ਕਹੇ। ਵਿਦਾਇਗੀ ਸਮੇਂ ਸੰਤ ਪੂਰਨ ਸਿੰਘ ਜੀ ਬੜੇ ਮਹਾਂ ਪੁਰਖ ਹਨ ਤੇ ਕਰੀਚੋ ਵਿਚ ਵਡੇ ਗੁਜਾਰੇ ਵਾਲੇ ਠੇਕੇਦਾਰ ਵੀ, ਪਾਤਸ਼ਾਹ ਅਗੇ ੨੦੦ ਸ਼ਲਿੰਗ ਮਥਾ ਟੇਕਿਆ ਤੇ ਅਖਾਂ ਚੋਂ ਆਂਸੂ ਅਤੇ ਗਲੇਡੂ ਭਰਕੇ ਗਦ ਗਦ ਹਿਰਦੇ ਨਾਲ ਬੇਨਤੀ ਕੀਤੀ, ਸਚੇ ਪਾਤਸ਼ਾਹ ਤੋੜ ਨਿਭਾ ਦਈ, ਹਜੂਰ ਨੇ ਬਚਨ ਕੀਤਾ, ਨਿਭੌਣ ਵਾਲਾ ਨਿਭਾਏਗਾ, ਤਾਂ ਸੰਤ ਜੀ ਨੇ ਜਵਾਬ ਦਿਤਾ ਤੈਥੋਂ ਬਿਨਾਂ ਹੋਰ ਕੇਹੜਾ ਹੈ ਏਥੇ ਵੀ ਤੂੰਹੀ ਤੇ ਅਗੇ ਹਸਾਬ ਲੈਣ ਵਾਲਾ ਭੀ ਤੂੰਹੀ ਹੈਂ। ਏਹ ਮੇਰੇ ਦੇਖਣ ਦਾ ਵਾਕਿਆ ਹੈ।

*ਤੁਧ ਜੇਵਡ ਹੋਰ ਸਰੀਕ ਹੋਵੈ ਤਾ ਆਖੀਐ ਤੁਧ ਜੇਵਡ ਤੂੰ ਹੈ ਹੋਈ।*
*(ਬਿਹਾਗੜਾ ਮ: ੪)*

ਸਤਿਗੁਰਾਂ ਹਸਕੇ ਅਸ਼ੀਰਵਾਦ ਦਿਤੀ ਅਤੇ ਸਾਰੇ ਪ੍ਰੀਵਾਰ ਨੂੰ ਸਤਿ ਧਰਮ ਦਾ ਉਪਦੇਸ਼ ਦੇ ਕੇ ੫ਵਜੇ ਸ਼ਾਮ ਨੂੰ ਕਰੀਚੋ ਤੋਂ ਕੁਸਮੋ ਨੂੰ ਚਾਲੇ ਪਾ ਦਿਤੇ।

## ਕੁਸੁੰਮੋ

ਏਹ ਕਰੀਚੋ ਤੋਂ ੫੫ ਮੀਲ ਦੀ ਵਿਥ ਤੇ ਹੈ, ਅਤੇ ਨੈਰੋਬੀ ਤੋਂ ੨੨੫ ਮੀਲ ਪਛਮ ਦੀ ਵਲ, ਏਥੋਂ ਝੀਲ ਵਿਕਟੋਰੀਆ ਦਾ ਨਿਵਾਸ ਹੈ। ਭਾਵ ਏਥੋਂ ਇਸਦਾ ਮੁਢ ਸ਼ੁਰੂ ਹੁੰਦਾ ਹੈ, ਇਸਦਾ ਨਾਂ ਵਿਕਟੋਰੀਆ ਨਿਆਜਾ ਝੀਲ ਵੀ ਹੈ। ਏਹ ੧੫੫ ਮੀਲ ਅਫਰੀਕਾ ਮਹਾਂਦੀਪ ਦੇ ਸਰੋਵਰਾਂ ਚੋਂ ਸਭ ਤੋਂ ਵਡਾ ਤੇ ਸਾਰੀ ਧਰਤੀ ਦੇ ਸਭ ਮਿਠੇ ਪਾਣੀ ਦੇ ਸਰੋਵਰਾਂ ਚੋਂ ਦੂਸਰੇ ਦਰਜੇ ਤੇ ਹੈ। ਇਸਦਾ ਉਤ੍ਰੀ ਪੂਰਬੀ ਗੋਸ਼ਾ ਕਵੀਰੰਡੋ ਖਾੜੀ ਇਸ ਦੇਸ਼ ਦੀ ਹੱਦ ਹੈ। ਕਸੁੰਮੋ ਬੰਦਰਗਾਹ ਹੈ, ਏਥੋਂ ਛੋਟੇ ਛੋਟੇ ਜਹਾਜ ਚਲਦੇ ਹਨ। ਕਵੀਰੰਡੋ ਖਾੜੀ ਵਿਚ ਜਹਾਜ਼ਾਂ ਦਾ ਸਟੇਸ਼ਨ ਹੈ ਜਿਥੇ ਯੁਗੰਡੇ ਤੇ ਟਾਂਗੇ ਨੀਕੇ ਦੇ ਦੇਸ਼ਾਂ ਨਾਲ ਬਪਾਰ ਹੁੰਦਾ ਹੈ। ਕਸੁੰਮੋ ਅਤੇ ਲਾਗ ਪਾਸ ਜਲੂਓ, ਕਵੀਰੰਡੋ, ਕਿਸੀ ਨਾਂਡੀ ਆਦਿ ਜਾਤ ਦੇ ਅਫਰੀਕਨਾਂ ਦੀ ਵਸੋਂ ਹੈ। ਵਸੋਂ ਬਹੁਤ ਸੰਘਣੀ ਹੈ, ਬਹੁਤੇ ਮਿਹਨਤ ਮਜੂਰੀ ਕਰਕੇ ਗੁਜਾਰਾ ਕਰਦੇ ਹਨ, ਬੋਲੀ ਇਨ੍ਹਾਂ ਕਬੀਲਿਆਂ ਦੀ ਵੀ ਆਪੋ ਆਪਣੀ ਵਖਰੀ ਵਖਰੀ ਹੈ। ਪਰ ਅਜ ਕਲ ਆਮ ਸੁਹੇਲੀ ਦੀ ਵਰਤੋਂ ਕਰਦੇ ਹਨ ਜਿਹੜੇ ਟਾਊਨ ਵਿਚ ਰਹਿ ਰਹੇ ਸਨ। ਪੁਰਾਣੇ ਜੰਗਲੀ ਵਸਨੀਕ ਨੰਗੇ ਹੀ ਰਿਹਾ ਕਰਦੇ ਸਨ ਤੇ ਦੰਦਾਂ ਨੂੰ ਰੇਤੀ ਨਾਲ ਰਗੜਕੇ ਤਿਖੇ ਨੋਕਦਾਰ ਬਣਾਕੇ ਰਖਣ ਦੇ ਆਦੀ ਸਨ, ਅਜ ਕਲ ਅੰਗ੍ਰੇਜੀ ਮਿਸ਼ਨ ਦਾ ਪਰਚਾਰ ਸਦਕਾ ਏਹ ਰਵਾਜ ਘਟ ਗਿਆ ਹੈ। ਹਿੰਦੀਆਂ ਦੇ ਕਾਰਨ ਨਸਲਾਂ ਵੀ ਰੰਗ ਪਲਟ ਗਈਆਂ ਹਨ।

੩੦. ਜਨਵਰੀ ਨੂੰ ਪੌਣੇ ਸਤ ਦੇ ਕਰੀਬ ਸਤਿਗੁਰੂ ਜੀ ਸੰਗਤ ਸਮੇਤ ਕਸੁੰਮੋ ਦੀ ਹਦ ਤੇ ਪੁਜ ਗਏ। ਅਗੋਂ ਕਸੁੰਮੋ ਨਿਵਾਸੀ ਸਾਧ ਸੰਗਤ ਅਤੇ ਰਾਮਗੜ੍ਹੀਆ ਸਭਾ ਕਸੁਮੋ ਦੇ ਪ੍ਰਧਾਨ ਸ੍ਰ.ਮੰਗਲ ਸਿੰਘ ਜੀ ਤੇ ਸਕੱਤ੍ਰ ਸ੍ਰ.ਵਤਨ ਸਿੰਘ ਜੀ ਰੂਪਰਾਹ, ਸ੍ਰ.ਪ੍ਰੀਤਮ ਸਿਘ ਜੀ ਗਿਲ, ਸ੍ਰ.ਚੰਨਣ ਸਿੰਘ ਜੀ , ਸ੍ਰ.ਅਮਰ ਸਿੰਘ ਜੀ ਧੰਜਲ, ਗਿਆਨੀ ਕੁਲਜੀਤ ਸਿੰਘ ਜੀ 'ਜੀਤ' ਅਤੇ ਹੋਰ ਵੀ ਕਈ ਸਜਣ ਮੋਟਰ ਕਾਰਾਂ ਤੇ ਆਏ ਹੋਏ ਸਨ। ਕਰੀਬਨ ਕਸੁਮੋ ਤੋਂ ੬ ਮੀਲ ਬਾਹਰ। ਜਿਉ ਹੀ ਸਤਿਗੁਰੂ ਜੀ ਦੀ ਕਾਰ ਨਜ਼ਦੀਕ ਆਈ ਤਾਂ ਸੰਗਤ ਬੜੇ ਜੋਰ ਜੋਰ ਦੀ ਸਤਿ ਸ੍ਰੀ ਅਕਾਲ

ਦੇ ਨਾਅਰੇ ਲਾਏ। ਸਤਿਗੁਰੂ ਜੀ ਹਸਦੇ ਹਸਦੇ ਕਾਰ ਤੋਂ ਬਾਹਰ ਆਏ ਤਾਂ ਸਭ ਤੋਂ ਪਹਿਲਾਂ ਸਵਾਗਤੀ ਹਾਰ ਸ੍ਰ.ਮੰਗਲ ਸਿੰਘ ਜੀ ਪ੍ਰਧਾਨ ਰਾਮਗੜ੍ਹੀਆ ਕਸੂਮੋ ਨੇ ਪਾਕੇ ਸਤਿਗੁਰੂ ਜੀ ਦੇ ਚਰਨ ਚੁੰਮੇ। ਫਿਰ ਸ੍ਰ. ਵਤਨ ਸਿੰਘ ਜੀ ਰੂਪ ਰਾਹ ਨੇ। ਉਪਰੰਤ ਵਾਰੀ ਵਾਰੀ ਸਾਰਿਆਂ ਨੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ ੧੫ ਕੁ ਮਿੰਟ ਏਥੇ ਠਹਿਰ ਕੇ ਤੁਰੇ।

## ਉਤਾਰਾ

ਸ੍ਰ. ਪ੍ਰੀਤਮ ਸਿੰਘ ਜੀ ਗਿਲ ਦਾ ਆਪਣਾ ਨਵਾਂ ਮਕਾਨ ਜੋ (ਕਾਕਾ ਮੇਘਾ ਰੋਡ) ਸੜਕ ਤੇ ਸੀ, ਏਹ ਕੇਲੇ ਅਤੇ ਝੰਡੀਆਂ ਨਾਲ ਖੂਬ ਸਜਾਇਆ ਗਿਆ ਸੀ। ਹਜ਼ੂਰ ਦੇ ਬੈਠਣ ਦਾ ਕਮਰਾ ਵੀ ਨਿਰਾਲੇ ਢੰਗ ਨਾਲ ਸਸ਼ੋਭਤ ਕੀਤਾ ਗਿਆ ਸੀ। ਏਥੇ ਪਹੁੰਚਣ ਤੇ ਨਰ-ਨਾਰੀਆਂ ਦੀ ਬੜੀ ਭੀੜ ਸੀ। ਸਭ ਨੇ ਖੁਸ਼ੀ ਦੇ ਨਾਅਰੇ ਲਾਏ ਤੇ ਪ੍ਰੀਤਮ ਦੇ ਚਰਨ ਪਰਸ ਕੇ ਆਪਣੇ ਮਨੋਰਥ ਪੂਰਨ ਕੀਤੇ।

ਕਿਉਂਕਿ ਦੀਵਾਨ ਦਾ ਵਕਤ ਹੋ ਚੁਕਾ ਸੀ, ਇਸ ਕਰਕੇ ਸਤਿਗੁਰੂ ਜੀ ਨੇ ਦਰਸ਼ਨ ਸਿੰਘ ਖਜਾਨ ਸਿੰਘ ਜੀ ਨੂੰ ਜਿਥੇ ਦੀਵਾਨ ਦਾ ਪ੍ਰਬੰਧ ਸੀ ਛੇਤੀ ਪਹੁੰਚਕੇ ਕੀਰਤਨ ਕਰਨ ਦਾ ਹੁਕਮ ਕੀਤਾ। ਦੀਵਾਨ ਰਾਮਗੜ੍ਹੀਆ ਗੁਰਦਵਾਰੇ ਦੇ ਉਪਰ ਚੁਬਾਰੇ ਵਿਚ ਸੀ ਏਸ ਗੁਰਦੁਆਰੇ ਦੇ ਹੇਠਲੇ ਪਾਸੇ, ਭਾਵ ਹੇਠਲੀ ਪਹਿਲੀ ਮੰਜਲ ਵਿਚ ਦੁਕਾਨਾਂ ਬਣਾਕੇ ਕਰਾਏ ਦਿਤੀਆਂ ਹੋਈਆਂ ਹਨ। ਉਪਰਲੀ ਮੰਜਲ ਵਿਚ ਗੁਰਦਵਾਰਾ ਤੇ ਮੁਸਾਫਰਾਂ ਦੇ ਰਹਿਣ ਵਾਸਤੇ ਕਮਰੇ ਹਨ। ਖੈਰ ਜੋ ਕੁਛ ਵੀ ਸਭਾ ਨੇ ਕੀਤਾ ਹੋਇਆ ਹੈ ਬੜਾ ਸ਼ਲਾਘਾ ਯੋਗ ਹੈ। ਪ੍ਰਬੰਧਕਾਂ ਵਲੋਂ ਕਸੂਮੋ ਸ਼ਹਿਰ ਵਿਚ ਸਾਰਾ ਪ੍ਰੋਗਰਾਮ ਇਸ਼ਤਿਹਾਰਾਂ ਰਾਹੀ ਛਾਇਆ ਕਰ ਦਿਤਾ ਗਿਆ ਸੀ, ਇਸ ਲਈ ਹਜ਼ੂਰ ਦਾ ਆਗਮਨ ਸੁਣਕੇ ਬੇਅੰਤ ਮਾਈ ਭਾਈ ਦਾ ਇਕੱਠ ਸੀ। ਰਾਗੀ ਸਿੰਘਾਂ ਦੇ ਸ਼ਬਦ ਦਾ ਭੋਗ ਪਿਆ ਤਾਂ ਉਪਰੰਤ ਸ੍ਰ. ਵਤਨ ਸਿੰਘ ਜੀ ਰੂਪਰਾਹ ਨੇ ਸਤਿਗੁਰੂ ਜੀ ਅਤੇ ਬਾਬਾ ਜੀ ਨੂੰ ਸਮੇਤ ਜਥੇ ਦੇ ਜੀ ਆਇਆਂ ਕਿਹਾ। ਉਪਮਾ ਵਿਚ ਸਕੱਤ੍ਰ "ਕੰਵਲ" ਜੀ ਨੇ ਕਿਹਾ ਕਿ ਏਹ ਸ੍ਰੀ ਭੈਣੀ ਸਾਹਿਬ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਸਾਡੇ ਪ੍ਰਮ ਪੂਜਨੀਕ ਹਨ। ਕਸੂਮੋ ਨਿਵਾਸੀ ਸੰਗਤ ਦੇ ਧੰਨ ਭਾਗ ਹਨ, ਜਿਨਾਂ ਨੂੰ ਐਸੇ ਮਹਾਂ ਪੁਰਖ ਪੂਰਨ ਪ੍ਰਮਾਤਮਾਂ ਦੇ ਦਰਸ਼ਨਾਂ ਦਾ ਸੋਭਾਗ ਪ੍ਰਾਪਤ ਹੋਇਆ ਹੈ। ਅਸੀ ਜਿੰਨੀ ਵੀ ਸੇਵਾ ਕਰ ਸਕੀਏ ਥੋੜੀ ਹੈ, ਏਹ ਸਾਡੀ ਸੋਭਾ ਅਤੇ ਇਨਸਾਨੀ ਧਰਮ ਵੀ ਹੈ। ਜਵਾਬ ਵਿਚ ਸਤਿਗੁਰੂ ਜੀ ਨੇ ਪ੍ਰਬੰਧਕਾਂ ਅਤੇ ਸਾਰੀ ਕਸੂਮੋ ਨਿਵਾਸੀ ਸੰਗਤ ਦਾ ਧੰਨਵਾਦ ਕੀਤਾ। ਇਸਤੋਂ ਉਪਰੰਤ ਗੁਰੂ ਜੀ ਨੇ ਆਪਣੇ ਪਵਿਤਰ ਮੁਖਾਰਬਿੰਦ ਚੋਂ ਅੰਮ੍ਰਿਤ ਮਈ ਬਚਨ ਕਹੇ, ਮਾਨੋ ਪਿਆਸੀਆਂ ਪਪੀਹੇ ਵਤ ਸੰਗਤਾਂ ਨੂੰ ਸ੍ਵਾਂਤੀ ਬੂੰਦ ਦੇ ਕੇ ਚਿਰਾਂ ਦੀ ਤੜਪਣਾਂ ਮਿਟਾ ਦਿਤੀ । ਸਾਢੇ ਅਠ ਵਜੇ ਤੋਂ ਪੰਡਤ ਗੋਪਾਲ ਸਿੰਘ ਜੀ ਨੇ ਭਾਸ਼ਨ ਸ਼ੁਰੂ ਕਰਕੇ ੧੦ ਵਜੇ ਭੋਗ ਪਾਇਆ। ਸੰਗਤ ਬਹੁਤ ਖੁਸ਼ ਸੀ, ਬਹੁਤ ਮਾਈ ਭਾਈ ਨੇ ਭਜਨ ਪੁਛਕੇ ਜਨਮ ਸਫਲਾ ਕੀਤਾ।

੩੧ ਜਨਵਰੀ ਨੂੰ ਸਵੇਰੇ ਏਸ ਹਾਲ ਵਿਚ ਹੀ ਵਾਰੇ ਦਾ ਕੀਰਤਨ ਹੋਇਆ। ਇਸ ਵੇਲੇ ਬਹੁਤ ਸੰਗਤ ਨਹੀ ਆ ਸਕੀ, ਫਿਰ ਵੀ ਕਾਫੀ ਗਿਣਤੀ ਸੀ। ਅਫਰੀਕਾ ਵਿਚਲੋਕਾਂ: ਨੂੰ ਸਵੇਰੇ ਉਠਣ ਦੀ (ਖਾਸ ਕਰਕੇ ਐਤਵਾਰ ਨੂੰ) ਆਦਤ ਨਹੀ ਸੀ, ਇਸ ਲਈ 'ਅੰਮ੍ਰਿਤ ਵੇਲਾ ਸਾਚ ਨਾਉ" ਕੋਈ ਵਿਰਲਾ ਹੀ ਪਾ ਸਕਦਾ ਹੈ। ਭੋਗ ਉਪਰੰਤ ਡੇਰੇ ਜਾ ਕੇ ਜਲ ਪਾਣੀ ਛਕਕੇ ਕਰੀਬਨ ੮ ਵਜੇ ਸਤਿਗੁਰੂ ਜੀ ਨੇ ਸ੍ਰ. ਚੰਨਣ ਸਿੰਘ ਦੇ ਘਰ ਅਤੇ ਦੁਕਾਨ ਵਿਚ ਚਰਨ ਪਾਏ। ਫਿਰ ਸ੍ਰ.ਗਿਆਨ ਸਿੰਘ ਜੀ ਜੰਡਿਆਲੇ ਦੇ ਰੇਲਵੇ ਕੁਆਟਰ ਵਿਚ, ਗੁਲਜਾਰ ਸਿੰਘ ਮਿਉਨਸਪੇਲਟੀ,

ਸ੍ਰ.ਮਨਸਾ ਸਿੰਘ ਜੀ ਦੁਲਚੀ ਮਾਜਰਾ ਰੇਲਵੇ ਕੁਆਟਰ ਅਤੇ ਸੰਤ ਗੁਲਜਾਰ ਸਿੰਘ ਦੇ ਘਰ ਸਭ ਨੂੰ ਸਤ ਧਰਮ ਦਾ ਉਪਦੇਸ਼ ਦਿਤਾ ਤੇ ਡੇਰੇ ਵਾਪਸ ਆ ਗਏ।

ਆਮ ਸੰਗਤ ਨੂੰ ਗੁਰੂ ਜੀ ਨੇ ਡੇਰੇ ੧੦ ਵਜੇ ਤੋਂ ਬਾਰਾਂ ਵਜੇ ਤਕ ਬਚਨ ਕਰਨ ਦਾ ਖੁਲਾ ਵਕਤ ਦਿਤਾ ਹੋਇਆ ਸੀ, ਕਈਆਂ ਨੇ ਸ਼ੰਕੇ ਨਵਿਰਤ ਕੀਤੇ ਭੁਲ ਬਖਸ਼ਾ ਚਰਨੀ ਲੱਗੇ।

੫ ਵਜੇ ਸ਼ਾਮ ਦਾ ਜਪ ਸ੍ਰ. ਅਮਰ ਸਿੰਘ ਜੀ ਧੰਜਲ ਦੇ ਘਰ ਕੀਤਾ। ਪ੍ਰਸ਼ਾਦ ਵਰਤਾਕੇ ਏਥੋ ਉਠ ਸਚੇ ਪਾਤਸ਼ਾਹ ਸੰਗਤ ਸਮੇਤ ਰੀਟਾਇਰ ਪ੍ਰਧਾਨ ਸ੍ਰੀ ਗੁਰੂ ਸਿੰਘ ਸਭਾ ਕਸੂਮੋ, ਸ੍ਰ.ਤੇਜਾ ਸਿੰਘ ਦੇ ਸਪੁਤ੍ਰ ਦੇ ਘਰ ਮਿਊਨਸਪੈਲਟੀ ਕੁਆਰਟਰਾਂ ਵਿਚ ਚਰਨ ਪਾਏ।

੩੧ ਜਨਵਰੀ ਨੂੰ ਫਿਰ ਰਾਤ ਦਾ ਦੀਵਾਨ ਰਾਮਗੜ੍ਹੀਆ ਹਾਲ ਕਸੂਮੋ ਵਿਚ ਸ਼ਾਮ ਨੂੰ ੭ ਵਜੇ ਤੋਂ ਅਰੰਭ ਹੋਇਆ । ਪਕੇ ਰਾਗਾਂ ਵਿਚ ਰਾਗੀਆਂ ਨੇ ਸ਼ਬਦ ਗਾਏ। ਉਪਰੰਤ ਸਤਿਗੁਰੂ ਜੀ ਨੇ- "ਹੋਇ ਇਕਤ੍ਰ ਮਿਲਹੁ ਮੇਰੇ ਭਾਈ। ਦੁਬਿਧਾ ਦੂਰ ਕਰਹੁ ਲਿਵ ਲਾਇ।। ਹਰ ਨਾਮੇ ਕੀ ਹੋਵਹੁ ਜੋੜੀ ਗੁਰਮੁਖ ਬੈਸਹੁ ਸਫਾ ਵਿਛਾਇ।।" ਤੇ ਅੰਮ੍ਰਿਤ ਬਚਨ ਕਹੇ ਅਤੇ ਸਭ ਨੂੰ ਰਹਿਤ ਮ੍ਰਯਾਦਾ ਵਿਚ ਰਹਿਣ ਦਾ ਆਗ੍ਰਹ ਕੀਤਾ ਕਿਉਕਿ ' ਰਹਿਤ ਪਿਆਰੀ ਮੁਝ ਕੋ ਸਿਖ ਪਿਆਰਾ ਨਾਹਿ' ਇਸ ਵਾਕ ਦੀ ਪੁਸ਼ਟੀ ਕੀਤੀ। ਸਵਾ ੮ ਵਜੇ ਸਤਿਗੁਰੂ ਜੀ ਦਾ ਭਾਸ਼ਣ ਸਮਾਪਤ ਹੋਇਆ। ਉਪਰੰਤ ਸਭਾ ਵਲੋਂ ਸਤਿਗੁਰੂ ਜੀ ਦੀ ਸੇਵਾ ਵਿਚ ਪ੍ਰਧਾਨ ਮੰਗਲ ਸਿੰਘ ਜੀ ਦੇ ਹਥੀ ੧੦੦੦ ਸ਼ਲਿੰਗ ਤੇ ਸਿਰੋ ਪਾਉ ਭੇਟਾ ਕੀਤਾ। ਧਨਵਾਦ ਵਿਚ ਗੁਰੂ ਜੀ ਨੇ ਕਿਹਾ ਕਿ ਜਿਸਤਰ੍ਹਾਂ ਤੁਸੀ ਸਾਡੀ ਤਨੋ ਮਨੋ ਅਤੇ ਧਨੋ ਸੇਵਾ ਕਰਦੇ ਹੋ ਬੜੀ ਖੁਸ਼ੀ ਹੈ ਤੁਹਾਡਾ ਫਰਜ ਬਣਦਾ ਹੈ, ਪਰ ਮੈਨੂੰ ਤਾਂ ਖੁਸ਼ੀ ਹੋ ਸਕਦੀ ਹੈ ਜੇ ਤੁਸੀ ਮੇਰੀਆਂ ਬਹੁਤੀਆਂ ਗਲਾਂ ਵਿਚੋ ਇਕ ਤੇ ਵੀ ਅਮਲ ਕਰੋ। ਕਿਉਕਿ:

*ਹੁਕਮ ਮੰਨਿਐ ਹੋਵੈ ਪਰਵਾਣੁ ਤ ਖਸਮੈ का ਮਹਲ ਪਾਇਸੀ।।*

ਇਤ ਆਦਿ ਉਪਦੇਸ਼ ਦਿਤਾ ਤੇ ਆਪਣੀ ਕਮਾਈ ਵਿਚੋਂ ਦਸਵੰਧ ਕਢਣ ਦਾ ਏਥੇ ਵੀ ਹੁਕਮ ਕੀਤਾ। ਉਪਰੰਤ ਪੰਡਤ ਜੀ ਦਾ ਦੀਵਾਨ ੯।। ਵਜੇ ਤਕ ਰਿਹਾ, ਭੋਗ ਤੋਂ ਬਾਦ ੧੩ ਸਿੰਘਣੀਆਂ ਤੇ ੧੮ ਸਿੰਘਾਂ ਨੇ ਭਜਨ ਪੁਛਿਆ।

੮।। ਵਜੇ ਸਤਿਗੁਰੂ ਜੀ ਡੇਰੇ ਚਲੇ ਗਏ ਸਨ ਤੇ ਨਾਲ ਕੁਛ ਸੰਗਤ ਅਤੇ ਗਿਆਨੀ ਕੁਲਜੀਤ ਸਿੰਘ ਜੀ 'ਜੀਤ' ਵੀ ਨਾਲ ਸਨ। ਇਨ੍ਹਾਂ ਦੀ ਮਨੋ ਇਛਾ ਅਨੁਸਾਰ ਸਤਿਗੁਰੂ ਜੀ ਨੇ ਬੁਲਾ ਕੇ ਕਿਹਾ ਕਿ ਤੁਹਾਨੂੰ ਅਸੀ ਜੀਜੇ ਲਭਣਾ ਸੀ, ਪਰ ਹਛਾ ਹੋਇਆ ਤੁਸੀ ਏਥੇ ਹੀ ਮਿਲ ਪਏ। ਇਸਤਰ੍ਹਾਂ ਹੋਰ ਵੀ ਕਈ ਅੰਤ੍ਰਯਾਮਤਾ ਦੇ ਬਚਨ ਕਹੇ ਅਤੇ ਓਹ ਵਾਕਫੀ ਕਢੀ ਜੇਹੜੀ ਕਈ ਸਾਲ ਪਹਿਲਾਂ ਲਖਨਊ ਦੀ ਰਾਮਗੜ੍ਹੀਆ ਕਾਨਫਰੰਸ ਵਿਚ ਕੁਲਜੀਤ ਸਿੰਘ ਜੀ ਨੇ ਨਾਮ ਲੈਣ ਦੀ ਖਾਹਸ਼ ਪਰਗਟ ਕੀਤੀ ਸੀ, ਪਰ "ਭਾਗ ਹੀਣ ਨਰ ਪਾਵਤ ਨਾਹੀ" ਅਜ ਓਹੰ ਸੁਲਖਣੀ ਘੜੀ ਆਣ ਪਹੁੰਚੀ," ਸਾਈ ਘੜੀ ਸੁਲਖਣੀ ਜਿਤ ਪ੍ਰਭ ਆਵੈ ਚਿਤ।" ਸਤਿਗੁਰੂ ਜੀ ਨੇ ਪੰਡਤ ਗੋਪਾਲ ਸਿੰਘ ਜੀ ਨੂੰ ਇਸ਼ਾਰਾ ਕੀਤਾ ਤਾਂ 'ਜੀਤ' ਜੀ ਦੇ ਕੰਨ ਵਿਚ ਭਜਨ ਦਸਿਆ ਗਿਆ ਤਾਂ ਫਿਰ-

*ਮਨਹਿ ਪ੍ਰਗਾਸ ਭਇਆ ਭਰਮ ਨਾਸਾ*
*ਮੰਤ੍ਰ ਦੀਓ ਗੁਰ ਕਾਨ ।।*

*(ਕਾਨੜਾ ਮ: ੪)*



੧੯੫੮ ਨੈਰੋਬੀ (ਕੀਨੀਆ) ਦੇ ਹਵਾਈ ਅੱਡੇ ਤੋਂ ਬਾਹਰ ਆਉਂਦੇ ਹੋਏ ਸਤਿਗੁਰੂ ਜੀ, ਭਾਰਤੀ ਹਾਈ ਕਮਿਸ਼ਨਰ ਦੇ ਸਕੱਤਰ ਮਿ:ਐਮ.ਐਮ. ਖੁਰਾਣਾ ਤੇ ਹਰਜੀ ਭਾਈ, ਸਤਿਗੁਰੂ ਜੀ ਦੇ ਨਾਲ ਖੜੇ ਹਨ ਮ: ਜਗਜੀਤ ਸਿੰਘ ਜੀ (ਹੁਣਦੇ ਗੁਰੂ) ,ਪਿਛੇ ਸੰ: ਦਿਆਲ ਸਿੰਘ ਜੀ ਲੁਹਾਰ ਪ੍ਰਤਾਪੁਰੇ ਵਾਲੇ ਤੇ ਏਅਰ ਪੋਰਟ ਵਾਲੇ ਸੱਜਣ। ਅਗੇ ਮੱਥਾ ਟੇਕਣ ਵਾਲੇ ਸ੍ਰ: ਮਸਤਾਨ ਸਿੰਘ ਜੀ ਰਾਮਗੜ੍ਹ (ਲੁਧਿਆਣੇ ਵਾਲੇ) ਤੇ ਦਰਜੀ ਸਿੰਘ ਜੀ।



੧੯੫੮ ਸਤਿਗੁਰੂ ਪ੍ਰਤਾਪ ਸਿੰਘ ਜੀ ਨੈਰੋਬੀ ਹਵਾਈ ਅੱਡੇ ਤੋਂ ਬਾਹਰ ਆ ਰਹੇ ਤੇ ਭਾਰਤੀ ਹਾਈ ਕਮਿਸ਼ਨਰ ਦੇ ਸੈਕਟਰੀ ਮਿ: ਖੁਰਾਣਾ ਨਾਲ ਸਤਿਗੁਰੂ ਜੀ, ਗਲਬਾਤ ਕਰ ਰਹੇ ਹਨ, ਅਗੇ ਨਾਲ ਫੁਲਾਂ ਦੇ ਹਾਰ ਲਟਕਾਈ ਸ੍ਰੀ ਪੀ.ਐਸ.ਕੰਵਲ, ਤੇ ਮਾ: ਜਗਜੀਤ ਸਿੰਘ ਜੀ ਖੜੇ ਹਨ।



੧੯੫੮ ਦੇ ਤੀਜੇ ਦੌਰੇ ਸਤਿਗੁਰੂ ਜੀ ਮਹਾਰਾਜ ਜਗਜੀਤ ਸਿੰਘ ਜੀ (ਹੁਣ ਦੇ ਗੁਰੂ) ਏਅਰ ਪੋਰਟ ਦੀ ਕਸਟਮ ਚੋ ਬਾਹਰ ਆਕੇ ਸੋਫੇ ਤੇ ਬੈਠੇ ਹਨ। ਪਾਸ ਸ੍ਰੀ ਪੀ. ਐਸ. ਕੰਵਲ ਫੁਲਾਂ ਦੇ ਹਾਰ ਲਟਕਾਈ ਖੜੇ ਹਨ। ਨਾਲ ਪੋਰਟ ਕਲਰਕ ਸ੍ਰੀ ਹਰਜੀ ਭਾਈ (ਟਾਈਵਾਲੇ) ਖੜੇ ਹਨ।



ਇਹ ਫੋਟੋ ਵੀ ੧੯੫੮ ਵਿਚਲੇ ਦੌਰੇ ਦੀ ਹੈ ਨੈਰੋਬੀ ਕੀਨੀਆਂ ਹਵਾਈ ਅਡੇ ਤੋਂ ਬਾਹਰ ਆਏ ਨਾਮਧਾਰੀ ਸਾਧ ਸੰਗਤ ਸਤਿਗੁਰੂ ਜੀ ਦਾ ਫੁੱਲ ਹਾਰ ਪਾਕੇ ਸੁਆਗਤ ਕਰਨ ਤੋਂ ਬਾਦ ਦੀ ਫੋਟੋ ਹੈ। ਸਤਿਗੁਰੂ ਜੀ ਦੇ ਨਾਲ ਪ੍ਰਧਾਨ ਅਰਜਣ ਸਿੰਘ ਵਿਰਦੀ ਤੇ ਫੁੱਲਾਂ ਨਾਲ ਦੋਨੋ ਬਾਹਾਂ ਲਟਕਾਈ ਪੀ. ਐਸ. ਕੰਵਲ ਖੜੇ ਹਨ। ਸਤਿਗੁਰੂ ਜੀ ਦੇ ਪਿਛੇ ਪੰਡਤ ਗੋਪਾਲ ਸਿੰਘ ਦਿਖਾਈ ਦੇ ਰਹੇ ਹਨ। ਅਗਲੇ ਪਾਸੇ ਸੂਬਾ ਲਾਲ ਸਿੰਘ ਜੀ ਦੇ ਸਪੁਤ੍ਰ ਸ੍ਰ: ਚੰਨਣ ਸਿੰਘ ਖੜੇ ਹਨ। "ਕੰਵਲ" ਜੀ ਦੇ ਪਿਛੇ ਪ੍ਰੇਮ ਮੁਘਧ ਹੋ ਕੇ ਇਕ ਮੇਮ ਖੜੀ ਹੈ।



੧੯੫੮ ਸਤਿਗੁਰੂ ਪ੍ਰਤਾਪ ਸਿੰਘ ਜੀ ਨੈਰੋਬੀ ਹਵਾਈ ਜਹਾਜ ਤੋਂ ਉਤਰ ਕੇ ਬਾਹਰ ਆਇਆਂ ਦੀ ਫੋਟੋ ਹੈ। ਨਾਲ ਖੱਬੇ ਤੋ ਸ੍ਰੀ ਐਮ ਐਮ ਖੁਰਾਣਾ ਸਕੱਤਰ ਭਾਰਤੀ ਹਾਈ ਕਮਿਸ਼ਨਰ ਨੈਰੋਬੀ (ਕੀਨੀਆਂ) ਬਾਬਾ ਜਗਜੀਤ ਸਿੰਘ ਜੀ (ਮੌਜੂਦਾ ਗੁਰੂ) ਅਤੇ ਸਤਿਗੁਰੂ ਜੀ, ਪੀ. ਐਸ. ਕੰਵਲ ਸ੍ਰ: ਚੰਨਣ ਸਿੰਘ ਜੀ, ਪਿਛੇ ਸੰਤ ਦਿਆਲ ਸਿੰਘ ਜੀ ਲੁਹਾਰ ਪ੍ਰਤਾਪੁਰੇ ਵਾਲੇ ਖੜੇ ਹਨ।



ਇਹ ਗਰੁੱਪ ਫੋਟੋ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ੧੯੫੯ ਈ: ਦੇ ਦੌਰੇ ਦੀ ਸੁਵਾਗਤ ਕੁਮੇਟੀ ਦਾ ਦ੍ਰਿਸ਼ ਹੈ, ਜੋ ਉਸ ਸਮੇ ਸੂਬਾ ਲਾਲ ਸਿੰਘ ਜੀ ਦੀ ਸਰਪ੍ਰਸੱਤੀ ਹੇਠ ਕੈਮ ਕੀਤੀ ਗਈ ਸੀ। *ਇਸ ਵਿਚ ਖਬਿਓ ਸੱਜੇ ਨੂੰ ਹੇਠ ਬੈਠੇ:–* ਸੰ: ਤੇਜਾ ਸਿੰਘ ਜੀ, ਸੰ: ਅਤਰ ਸਿੰਘ ਜੀ, ਸੰ: ਵਾਸਦੇਵ ਸਿੰਘ ਜੀ। *ਕੁਰਸੀਆਂ ਤੇ ਬੈਠੇ:–* ਸੰ: ਹਰਨਾਮ ਸਿੰਘ ਜੀ, ਸੰ: ਪੀ.ਐਸ.ਕੰਵਲ, ਸੰ: ਗੁਰਬਚਨ ਸਿੰਘ ਜੀ, ਸ੍ਰੀ.ਸੂਬਾ ਲਾਲ ਸਿੰਘ ਜੀ, ਸੰ: ਅਮਰ ਸਿੰਘ ਜੀ (ਦਿਉਗਣ) ਸੰ: ਜਸਵੰਤ ਸਿੰਘ ਜੀ (ਕਲ੍ਹਾ), ਸੰ: ਸੋਹਣ ਸਿੰਘ ਜੀ। *ਖੜੀ ਪਾਲੀ ਵਿਚ:–*ਸੰ: ਸੰਤ ਸਿੰਘ ਜੀ, ਸੰ: ਜੈ ਸਿੰਘ ਜੀ, ਸੰ: ਹਰਭਜਨ ਸਿੰਘ ਜੀ, ਸੰ: ਰਘਬੀਰ ਸਿੰਘ ਜੀ, ਸੰ: ਸੂਰਤ ਸਿੰਘ ਜੀ, ਸੰ: ਗੁਰਬਚਨ ਸਿੰਘ ਜੀ, ਸੰ: ਜੋਗਿੰਦਰ ਸਿੰਘ ਜੀ, ਸੰ: ਲਾਲ ਸਿੰਘ ਜੀ (ਢੇਰੀਆਂ), ਸੰ: ਬਿਸ਼ਨ ਸਿੰਘ ਜੀ। *ਦੂਜੀ ਪਾਲੀ ਵਿਚ ਖੜੇ:–* ਸੰ: ਹਰਨਾਮ ਸਿੰਘ ਜੀ, ਸੰ: ਹਰੀ ਸਿੰਘ ਜੀ, ਸੰ: ਸੁਹਾਵਾ ਸਿੰਘ ਜੀ, ਸੰ: ਸਰਵਣ ਸਿੰਘ ਜੀ ਸੋਖੀ, ਸੰ: ਰਾਮ ਸਿੰਘ ਜੀ, ਸੰ: ਹਜਾਰਾ ਸਿੰਘ ਜੀ।



ਇਹ ਫੋਟੋ ੧੯੫੮ ਦੇ ਦੌਰੇ ਸਿਖ ਯੂਨੀਅਨ ਨੈਰੋਬੀ ਕੀਨੀਆਂ ਵਿਖੇ ਲਈ ਗਈ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ, ਵਿਜਟਿੰਗ ਬੁੱਕ ਤੇ ਸਾਈਨ ਕਰ ਰਹੇ ਹਨ। ਪਾਸ ਖਲੋਤੇ ਸ੍ਰ: ਕ੍ਰਿਪਾਲ ਸਿੰਘ ਸੱਗੂ ਐਮ ਐਲ ਏ ਅਤੇ ਸ੍ਰ: ਮੋਤਾ ਸਿੰਘ ਜੀ ਜੱਜ ਕਿਊ ਸੀ. ਖੜੇ ਹਨ। ਪਿਛੇ ਸੰਤ ਅਮਰ ਸਿੰਘ ਜੀ "ਧੰਜਲ" ਤੇ ਕਰਤਾਰ ਸਿੰਘ ਜੀ ਛੰਕਰ ਵਾਲੇ ਖੜੇ ਹਨ।

ਏਹ ਗਲ ਕੁਲਜੀਤ ਜੀ ਨੇ ਮੈਨੂੰ 'ਕੰਵਲ ਨੂੰ" ਆਪਣੀ ਜ਼ਬਾਨੀ ਸੁਣਾਈ, ਕਹਿਣ ਲਗੇ ਮੈਂ ਤਾਂ ਹੈਰਾਨ ਹੋ ਗਿਆ ਜਦ ਸਤਿਗੁਰਾਂ ਨੇ ਮੇਰੇ ਦਿਲ ਦੀਆਂ ਅਗਲੀਆਂ ਪਿਛਲੀਆਂ ਝਟ ਕਹਿ ਸੁਣਾਈਆਂ।

੧ ਫਰਵਰੀ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸਤਿਗੁਰੂ ਜੀ ਨੇ ਸ੍ਰ.ਪ੍ਰੀਤਮ ਸਿੰਘ ਜੀ ਗਿਲ ਦੀ ਸੋਟਿਕ ਗੈਰਿਜ ਵਿਚ ਚਰਨ ਪਾਏ। ਤੇ ਬਾਹਰੋ ਬਾਹਰ ੭।। ਵਜੇ ਦੇ ਕਰੀਬ ਜੀਂਜੇ ਯੁਗੰਡੇ ਨੂੰ ਸੂਬਾ ਲਾਲ ਸਿੰਘ ਜੀ ਦੀ ਕਾਰ ਵਿਚ ਬੈਠਕੇ (ਜਿਸਦਾ ਡਰਾਈਵਰ ਗੁਰਦਰਸ਼ਨ ਸਿੰਘ ਸੀ ਸੂਬਾ ਜੀ ਦਾ ਪੋਤਰਾ) ਚਾਲੇ ਪਾ ਦਿਤੇ। ਜੀਂਜਾ ਕਰੀਬਨ ਕਸੂਮੋ ਤੋਂ ੧੫੬ ਮੀਲ ਹੈ, ਰਸਤੇ ਵਿਚ ਯਾਹਲਾ, ਬੁਸੀਆਂ, ਮਮਯਾਸ, ਆਦਿਕ ਨਾਵਾਂ ਦੇ ਪਿੰਡ ਭੀ ਔਂਦੇ ਹਨ।

## ਯੁਗੰਡਾ ਪ੍ਰੋਟੈਕਟੋਰੇਟ

ਇਸ ਦੇਸ਼ ਦੇ ਉਤਰ ਵਲ ਮਿਸਰੀ ਸੁਡਾਨ ਪੂਰਬ ਵਲ ਟਾਂਗਾ ਨੀਕਾ ਤੇ ਪਛਮ ਵਲ ਬਿਲਜੀਅਮ ਕੋਂਗੋ ਹਨ।

ਛੇਤ੍ਰ ਫਲ (ਏਰੀਆ) ੯੪੨੦੪ ਵਰਗ ਮੀਲ ਹੈ। ਬੋਲੀ ਏਥੇ ਲੁਗਾਂਡਾ ਅਤੇ ਸੁਹੇਲੀ ਹੈ। ਸਰਕਾਰ ਅੰਗਰੇਜੀ ਵਲੋਂ ਭੇਜਿਆ ਗਵਰਨਰ ਮੈਂਬਰਾਂ ਦੀ ਐਗਜੈਕਟਿਵ ਅਤੇ ਲੈਜਿਸਲੇਟਵ ਕੌਂਸਲ ਦੀ ਸਲਾਹ ਨਾਲ ਪ੍ਰਬੰਧ ਕਰਦਾ ਹੈ। ਪ੍ਰਬੰਧ ਹਿਤ ਕੀਨੀਆਂ ਕਾਲੋਨੀ ਵਾਂਗੂੰ ਚੋਹ. ਪ੍ਰਾਂਤਾ ਵਿਚ ਵੰਡਿਆ ਹੋਇਆ ਹੈ।

੧. ਯੁਗੰਡਾ, ਏਰੀਆ ੨੪੬੩੧ ਵਰਗ ਮੀਲ ਹੈ। ਮੇਗੋ, ਐਨਟੇਬੇ, ਮਸਾਕਾ ਅਰ ਮੇਬੋਂਡੇ, ਚਾਰ ਜਿਲੇ ਹਨ। ਇਸ ਪਰਾਂਤ ਵਿਚ ਕਬਾਕਾ (ਪੁਰਾਣੇ ਵਸਨੀਕਾਂ) ਦੇ ਬਾਦਸ਼ਾਹ ਦੀ ਨਾਮਧਾਰੀਕ ਹਕੂਮਤ ਹੈ, ਜਿਸਦੀ ਰਾਜਧਾਨੀ ਕੰਪਾਲਾ ਹੈ।

੨. ਪੂਰਬੀ ਪ੍ਰਾਂਤ ਏਰੀਆ ੨੪੬੦੭ ਵਰਗ ਮੀਲ ਹੈ। ਇਸ ਵਿਚ ਬਸੋਗਾ, ਬੁਡਾਮਾਂ, ਯੁਗਵੇਰ, ਅਰ ਟੇਸੋ, ਆਦਿਕ ਜਿਲੇ ਹਨ।

੩. ਪਛਮੀ ਪਰਾਂਤ ਛੇਤ੍ਰ ਫਲ, ੧੩੮੪੫ ਵਰਗ ਮੀਲ ਹੈ। ਇਸ ਪ੍ਰਾਂਤ ਵਿਚ 'ਟੋਰੋ' ਅਰ, ਅੰਨਕੋਲ ਨਾਮੀ ਦੇਸੀ ਰਿਆਸਤਾਂ, ਮੁਕਾਮਾਂ ਅਰ ਮੁਗਾਂਬੇ, ਸੁਲਤਾਨਾਂ ਦੀ ਹਕੂਮਤ ਹੇਠਾਂ ਹਨ।

੪. ਉਤ੍ਰੀ ਪ੍ਰਾਂਤ ਏਰੀਆ ੨੯੧੨੧ ਵਰਗ ਮੀਲ ਹੈ। ਇਸ ਪ੍ਰਾਂਤ ਵਿਚ ਬਨਯੋਰੋ ਦੀ ਰਿਆਸਤ ਤੋਂ ਛੁਟ, ਲਾਂਗੋ ,ਗੁਲੂ, ਚੂਆਂ, ਅਰ ਪਛਮੀ ਨੀਲ ਆਦਿ ਜਿਲੇ ਹਨ।

## ਪ੍ਰਸਿਧ ਨਗਰ ਤੇ ਬੰਦਰਗਾਹ

ਵਿਕਟੋਰੀਆ ਸਰੋਵਰ ਉਪਰ-ਐਨਟੇਬੇ ਕੰਪਾਲਾ, ਗਾਬੂੰਗਸ, ਬੁਕਾਕਾਟਾ, ਜੀਜਾ, ਕਿਊਗਾ ਸਰੋਵਰ ਉਪਰ, ਮੂਟਾਈ, ਲੂਜੀਗਾ, ਮਬੂਲਾਮੂਟੀ ਨਮਸਾ ਗਲੀ, ਤੇ ਮੁਸੰਦੀ ਪੋਰਟ, ਐਲਬਰਟ ਸਰੋਵਰ ਉਪਰ ਬੁਟਆਬਾ, ਐਡਵਰਡ, ਕਾਜਿੰਗਾ ਤੇ ਕਾਸਿੰਡੀ ਆਦਿਕ। ਹੋਰ ਪ੍ਰਸਿਧ ਨਗਰ ਏਹ ਹਨ। ਇਗਾਂਗਾ, ਮੈਬਾਲੀ, ਕੋਮੀ, ਸਰੂਟੀ, ਕਾਮੂਲੀ, ਕੀਟ ਗਾਮ, ਨਿਮੂਲੇ, ਵਾਦੇ ਲਈ, ਅਟੂਰਾ, ਮਾਸਿੰਡੀ, ਹੋਇਮਾਂ , ਫੋਰਟ, ਪੋਰਟਲ, ਮਸਾਕਾ ਤੇ ਕਾਬਾਲੇ।(ਬੂ ਗੋਲ ਕੀਨੀਆਂ ਵਿਚੋਂ)।

ਜੀਜੇ ਸਤਿਗੁਰੂ ਜੀ ੧੨ ਵਜ ਕੇ ੩੦ ਮਿੰਟ ਤੇ ਪੋਹਚੇ। ਸਵਾਗਤ ਹਿਤ ਜੀਜਾ ਨਿਵਾਸੀ,(ਕੰਪਾਲੇ ਤੋਂ ਵੀ ਬਹੁਤ ਸੰਗਤ ਆਈ ਹੋਈ ਸੀ) ਸੰਗਤ ਮਾਈ ਭਾਈ ਨੇ ਬੜੀ ਸਜ ਧੱਜ ਨਾਲ ਹਜ਼ੂਰ

ਦਾ ਸਵਾਗਤ ਕੀਤਾ ਫੁਲ ਮਾਲਾ ਪਾਕੇ ਚਰਨ ਪਰਸੇ ਅਤੇ ਉਪਰ ਦੀ ਫੁਲਾਂ ਦੀ ਬਰਖਾ ਕੀਤੀ ਉਪਰੰਤ ਸੰਗਤ ਨੇ ਓਪਨ (ਖੁਲੀ) ਕਾਰ ਫੁਲਾਂ ਨਾਲ ਸੁਸੱਜਤ ਕੀਤੀ ਹੋਈ ਸੀ। ਜਿਸ ਵਿਚ ਸਤਿਗੁਰੂ ਜੀ ਬਾਬਾ ਜੀ ਤੇ ਭਾ: ਵਜੀਰ ਸਿੰਘ ਜੀ ਸੂਬਾ ਲਾਲ ਸਿੰਘ ਜੀ ਅਤੇ ਰਤਨ ਸਿੰਘ ਜੀ ਬੈਠ ਗਏ। ਡਰਾਈਵਰ ਨੇ ਬੜੀ ਧੀਮੀ ਚਾਲੇ ਕਾਰ ਨੂੰ ਤੋਰ ਲਿਆ। ਪਿਛੇ ਬੇਅੰਤ ਸੰਗਤਾਂ ਨਾਲ ਹਿੰਦੂ ਭਾਈ ਵੀ ਬਹੁਤੀ ਗਿਣਤੀ ਵਿਚ ਸ਼ਾਮਲ ਸਨ। ਏਹ ਅਕਠੇ ਜਲੂਸ ਦੀ ਸ਼ਕਲ ਵਿਚ ਸ:ਪਰੀਤਮ ਸਿੰਘ ਦਰਸ਼ਨ ਸਿੰਘ ਮਾਲਕ ਇੰਡੀਅਨ ਬਿਲਡਿੰਗ ਕ੍ਰਟੈਕਟਰ ਦੀ ਕੋਠੀ ਪੋਹਚ ਗਏ ਏਥੇ ਉਤਾਰਾ ਸੀ। ਸੰਗਤਾਂ ਵਾਸਤੇ ਲੰਗਰ ਦਾ ਪਰਬੰਧ ਵੀ ਇਨਾਂ ਵਲੋਂ ਹੀ ਸੀ। ਯੁਗੰਡਾ ਗਰਮ ਦੇਸ਼ ਹੈ। ਇਸ ਲਈ ਸੰਗਤ ਨੇ ਵੀ ਇਸ਼ਨਾਨ ਕਰਕੇ ਲੰਗਰ ਚੋਂ ਪ੍ਰਸ਼ਾਦ ਛਕਿਆ। ਸਤਿਗੁਰਾਂ ਤੇ ਬਾਬਾ ਜੀ ਨੇ ਪਰਸ਼ਾਦ ਛਕਕੇ ਅਰਾਮ ਕੀਤਾ ਉਪਰੰਤ ਨਿਤ ਕਰਮਾਂ ਅਨੁਸਾਰ ਹੇਠ ਬੜੇ ਹਾਲ ਕਮਰੇ ਵਿਚ ਚਾਰ ਪੰਦਰਾਂ ਤੋਂ ਸ਼ਾਮ ਨੂੰ 'ਜਪੁ' ਦਾ ਅਰੰਭ ਕੀਤਾ। ਸੰਗਤ ਸਮੇਤ ਸਤਿਗੁਰੂ ਜੀ ਨੇ ਪ੍ਰੇਮ ਪਿਆਰੇ ਪ੍ਰੀਤਮ ਦਾ ਇਕ ਘੰਟਾ ਧਿਆਨ ਕੀਤਾ। ਭਜਨ ਤੋਂ ਉਠਕੇ ਬਾਬਾ ਜਗਜੀਤ ਸਿੰਘ ਜੀ ਸ੍ਰ: ਦਰਸ਼ਨ ਸਿੰਘ ਦੀ ਕਾਰ ਵਿਚ ਬੈਠ ਕੇ ਰਿਪਨ ਫਾਲਜ ਦੇਖਣ ਗਏ। ਤੇ ਸ੍ਰ: ਕਾਬਲ ਸਿੰਘ ਛੋਟਾ ਭਾਈ ਵੀ ਆਪਣੇ ਮੂਵੀ ਕੈਮਰੇ ਸਮੇਤ ਨਾਲ ਹੋ ਲਏ, ਸੇਵਕ ਵੀ ਨਾਲ ਸੀ ਪਿਛੋਂ ਹੋਰ ਵੀ ਦੋ ਤਿੰਨ ਕਾਰਾਂ ਆ ਗਈਆਂ ਓਨਾਂ ਸਾਰੇ ਸਜਣਾਂ ਸਮੇਤ ਫੋਟੋ ਗਰੁਪ ਤੇ ਮੂਵੀ ਫਿਲਮ ਵੀ ਲਈ ਗਈ।

ਜੀਜੇ ਦਾ ਰਾਮਗੜ੍ਹੀਆ ਗੁਰਦੁਵਾਰਾ ਜੁਲਾਈ ੧੯੨੭ ਦਾ ਬਣਿਆ ਹੋਇਆ ਹੈ। ਓਦੋਂ ਤਾਂ ਏਹ ਕਾਫੀ ਬੜਾ ਭਾਸਦਾ ਹੋਵੇਗਾ ਪਰੰਤੂ ਅਜ ਕਲ ਮਨੁਖ ਸੰਖਿਆ ਬਹੁਤ ਵਧ ਚੁਕੀ ਹੈ। ਇਸ ਲਈ ਰਾਮਗੜ੍ਹੀਆ ਪ੍ਰਬੰਧਕ ਕਮੇਟੀ ਜੀਜਾ ਨੇ ਇਸਦੇ ਨਾਲ ਹੋਰ ਕਾਫੀ ਬੜਾ ਪਲਾਟ ਲੈ ਕੇ ਹੇਠਾਂ ਦੁਕਾਨਾਂ ਬਣਾਕੇ ਬਿਪਾਰੀਆਂ ਨੂੰ ਕਰਾਏ ਤੇ ਦਿਤੀਆਂ ਹੋਈਆਂ ਹਨ, ਤੇ ਦੂਸਰੀ ਮੰਜਲ ਤੇ ਬਚਿਆਂ ਦੇ ਪੜ੍ਹਨ ਲਈ ਹਾਲ ਬਣਾਇਆ ਹੋਇਆ ਹੈ। ਏਥੇ ਦੀਵਾਨ ਦਾ ਪ੍ਰਬੰਧ ਕੀਤਾ ਗਿਆ। ਇਸ ਰਾਮਗੜ੍ਹੀਆ ਸਭਾ ਦੇ ਪ੍ਰਧਾਨ ਸ੍ਰ:ਪ੍ਰੀਤਮ ਸਿੰਘ ਜੀ ਇੰਡੀਅਨ ਬਿਲਡਿੰਗ ਕੰਟਰੈਕਟਰ ਹਨ। ਸ਼ਾਮ ੭ ਵਜੇ ਦੀਵਾਨ ਦਾ ਅਰੰਭ ਸੰਤ ਦਰਸ਼ਣ ਸਿੰਘ ਖਜਾਨ ਸਿੰਘ ਜੀ ਨੇ ਕੀਤਾ। ਖਜਾਨ ਸਿੰਘ ਜੀ ਦੇ ਤਬਲੇ ਅਤੇ ਕੰਠ ਤੋ ਸੰਗਤ ਅਤਿਅੰਤ ਪ੍ਰਸੰਨ ਹੋਈ ਹਾਲ ਖਚਾ ਖਚ ਸੰਗਤ ਨਾਲ ਭਰਿਆ ਹੋਇਆ ਸੀ।

ਬਹੁਤ ਸਜਣ ਜਗਾ ਦੀ ਤੰਗੀ ਕਾਰਣ ਬਾਹਰ ਬਰਾਂਡੇ ਵਿਚ ਹੀ ਖੜੇ ਸਨ ਸੰਤ ਬਾਵਾ ਸਿੰਘ ਜੀ ਜੋਹੜੇ ਨਾਮਧਾਰੀ ਸੰਗਤ ਜੀਜਾ ਦੇ ਸਕੱਤ੍ਰ ਹਨ ਨੇ ਆਪਣੀ ਟੇਪ ਰਿਕੋਰਡ ਮਸ਼ੀਨ ਨਾਲ ਕੀਰਤਨ ਰਿਕੋਰਡ ਕੀਤਾ। ਪੋਣੇ ਅੱਠ ਵਜੇ ਸਤਿਗੁਰੂ ਜੀ ਨੇ ਆਪਣੇ ਪਵਿਤ੍ਰ ਮੁਖਾਰ ਬਿੰਦ ਚੋ ਅੰਮ੍ਰਿਤ ਮਈ ਬਾਣੀ ਕਹੀ। ਸੰਗਤ ਪ੍ਰੇਮ ਮੁਗਧ ਹੋ ਰਹੀ ਸੀ, ਜਿਵੇਂ ਹੀ ਦੀਨ ਦਿਆਲ ਬੋਲ ਰਹੇ ਸਨ ਮਾਨੋਂ ਪਿਆਸੇ ਪਪੀਹੇ ਦੀ ਤੜਪਣਾਂ ਤੇ ਸਵਾਂਤ ਬੂੰਦ ਪੈ ਰਹੀ ਸੀ। ਸੁਆਦ ਦੀ ਘੜੀ ਛੋਟੀ ਹੁੰਦੀ ਹੈ। ੮ ਵਜਕੇ ੧੫ ਮਿੰਟ ਤੇ ਹਜੂਰ ਨੇ ਸਮਾਪਤੀ ਕਰ ਦਿਤੀ ਉਪਰੰਤ ਪੰਡਤ ਗੋਪਾਲ ਸਿੰਘ ਜੀ ਨੂੰ ਦੀਵਾਨ ਲੋਣ ਦਾ ਹੁਕਮ ਕੀਤਾ ਸਤਿਗੁਰਾਂ ਦੀ ਸਾਰੀ ਸਪੀਚ ਰਿਕੋਰਡ ਕੀਤੀ ਗਈ।

ਪੰਡਤ ਜੀ ਦੇ ਨਾਲ ਢੋਲਕਈਆ ਗਿਆਨੀ ਸਿੰਘ ਜੀ ਤੇ ਹਰਮੋਨੀਅਮ ਮਾਸਟਰ ਸੰ: ਗੁਰਦਿਆਲ ਸਿੰਘ ਬਾਕੀ ਸਾਰੇ ਛੋਟੇ ਮਾਸਟਰ ਸਨ।

*" ਹਰ ਕਾ ਨਾਮ ਸਦਾ ਸੁਖਦਾਈ "*

ਸ਼ਬਦ ਦੀ ਧਾਰਨਾ ਸੀ। ਬੜਾ ਰਸ ਬਣਿਆ। ਭੋਗ ਉਪਰੰਤ ੮ ਸਿੰਘ ਤੇ ੬ ਸਿੰਘਣੀਆਂ ਨੇ ਭਜਨ ਪੁਛਿਆ। ਏਥੇ ਹੀ ੨ ਫਰਵਰੀ ਸਵੇਰੇ ਆਸਾ ਦੀ ਵਾਰ ਦਾ ਭੋਗ ਪਾ ਕੇ, ਅਤੇ ਡੇਰੇ ਕੁਛ ਨਾਸ਼ਤਾ ਕਰਕੇ ੮ ਵਜਕੇ ੧੫ ਮਿੰਟ ਤੇ ਸਤਿਗੁਰੂ ਜੀ ਨੇ ਸੰਗਤ ਸੁਮੇਤ ਕੰਪਾਲੇ ਨੂੰ ਚਾਲੇ ਪਾਏ।

## ਕੰਪਾਲਾ

ਏਥੇ ੫੦ ਮੀਲ ਦੀ ਵਿਥ ਤੇ ਹੈ। ਏਹ ਬੜਾ ਬਚਿਤ੍ਰ ਸ਼ਹਿਰ ਹੈ। ਇਸ ਦੀ ਵਸੋਂ ਪਹਾੜੀ ਤੇ ਹੈ ਤੇ ਹਰੇਕ ਸੜਕ ਤੇ ਲੁਕ ਪਾਈ ਹੋਈ ਹੈ। ਹਰ ਮਕਾਨ ਦਰਖਤ, ਪੌਦਿਆਂ ਨਾਲ ਘਿਰਿਆ ਹੋਇਆ ਹੈ। ਥਾਂ ਥਾਂ ਬਿਜਲੀ ਲਗੀ ਹੋਈ ਹੈ। ਕਿਸੇ ਉਚੀ ਜਗਾ ਰਾਤ ਨੂੰ ਚੜ੍ਹਕੇ ਦੇਖੋ ਤਾਂ ਇਉਂ ਮਲੂਮ ਹੁੰਦਾ ਹੈ ਮਾਨੋ ਇੰਦ੍ਰ ਦੇ ਆਗਮਨ ਤੇ ਦੇਵਤਿਆਂ ਨੇ ਭਰਚੱਕ ਰੋਸ਼ਨੀ ਲਾਈ ਹੋਈ. ਹੈ। ਇਉਂ ਬਿਜਲੀ ਦੀ ਜਗਮਗਾਹਟ ਹੈ। ਦਿਲ ਨਹੀ ਕਰਦਾ ਕਿ ਏਹੋ ਜਿਹੇ ਸ਼ਹਿਰ ਨੂੰ ਛੱਡ ਦਿਤਾ ਜਾਵੇ ਪਰ ਈਸ਼ਵਰ ਦੀ ਅਗਾਧ ਗਤੀ ਹੈ। ਅਜ ਕਲ ਤਾਂ ਏਨਾਂ ਡਰ ਨਹੀ ਪੈਹਲਾਂ ਕੁਛ ਸਾਲ, ਜਿਸ ਪ੍ਰਾਣੀ ਨੂੰ ਏਥੋਂ ਦਾ ਮਲੇਰੀਆ, ਪੀਲਾ ਬੁਖਾਰ ਲਗ ਗਿਆ ਉਸਦੀ ਮੌਤ ਹੀ ਸੀ ਕੋਈ ਕਿਸਮਤ ਵਾਲਾ ਹੀ ਬਚਦਾ। ਅਜ ਕਲ ਵੀ ਕੀਨੀਆਂ ਦੇ ਵਸਿੰਦੇ ਏਥੋਂ ਬੁਖਾਰ ਲੈ ਹੀ ਔਂਦੇ ਹਨ, ਏਹ ਮੇਰਾ ਆਪਣਾ ਵੀ ਅਨਭਵ ਹੈ। ਲਗ ਭਗ ਮਹੀਨਾ ਤਪ ਕੀਤਾ, ਕਰੀਬਨ ਜਿੰਨੇ ਹਜੂਰ ਦੇ ਨਾਲ ਏਥੋਂ (ਕੀਨੀਆਂ) ਦੇ ਗਏ ਸਨ ਉਹਨਾਂ ਵਿਚੋਂ ਕੋਈ ਹੀ ਬਚਿਆ ਹੋਵੇਗਾ, ਯੁਗੰਡੇ ਦੇ ਵਸਨੀਕ ਦੂਜੇ ਤੀਜੇ ਕੁਨੀਨ ਵਰਤਦੇ ਹਨ, ਅਣਜਾਣ ਸਫਾਈ ਦੇਖਕੇ ਫਸ ਜਾਂਦਾ ਹੈ।

੧੦ ਵਜਕੇ ੧੫ ਮਿੰਟ ਤੇ ਹਜੂਰ ਕੰਪਾਲੇ ਪੋਹਚ ਗਏ। ਏਥੋਂ ਦੀ ਨਾਮਧਾਰੀ ਸੰਗਤ ਸਣੇ ਮਾਈ ਅਤੇ ਭਾਈ ਸਵਾਗਤ ਹਿਤ ਸ੍ਰ:ਕੇਹਰ ਸਿੰਘ ਜੀ ਕਲਸੀ ਦੀ ਵਰਕਸ਼ਾਪ ਤੇ ਕਠੀ ਹੋ ਚੁਕੀ ਸੀ, ਸਭ ਨੇ ਹਥਾਂ ਬਾਹਵਾਂ ਵਿਚ ਫੁਲ ਮਾਲਾ ਪਾਈਆਂ ਹੋਈਆਂ ਸਨ। ਜਿਉਂ ਹੀ ਗੁਰੂ ਜੀ ਕਾਰ ਵਿਚੋ ਬਾਹਰ ਨਿਕਲੇ ਫਿਰ ਕੀ ਸੀ " ਭਯੋ ਰੁਮਾਂਚ ਟੁਟੀਆਂ ਤਣੀਆਂ ਨੈਣਾਂ ਛੈਹਬਰ ਲਾਈ " ਸਾਰੇ ਪਰੇਮ ਬਸ ਸਤਿ ਸ੍ਰੀ ਅਕਾਲ ਦੇ ਨਾਹਰੇ ਤੇ ਨਾਹਰਾ ਲਾਈ ਗਏ। ਕੰਪਾਲੇ ਦੇ ਬੜੇ ਬੜੇ ਠੇਕੇਦਾਰ, ਅਤੇ ਹੋਰ ਮੁਖੀ ਪਤਵੰਤੇ ਬਿਪਾਰੀ ਸ੍ਰੀ ਸ਼ਾਮ ਜੀ ਹਰ ਜੀ ਐਂਡ ਬਰਦਰਜ, ਏਹ ਬਹੁਤ ਬੜੇ ਬਿਉਪਾਰੀ ਕਰੋੜ ਪਤੀ ਹਨ, ਜਿਨਾਂ ਨੇ ਕੇਵਲ ਸਤਿਗੁਰੂ ਜੀ ਦੇ ਚਰਨ ਪਵੇਣ ਹਿਤ ੩੦,੦੦੦|= ਤੀਹ ਹਜਾਰ ਦੀ ਮਰਸਰੀ ਡਾਜ ਕਾਰ ਲਈ ਸੀ। ਘਰ ਚਰਨ ਪਵੇਣ ਸਮੇ ੧੦੦੧ ਸਲਿੰਗ ਚਰਨ ਭੇਟਾਂ ਅਤੇ ਹੋਰ ਸਿਰਪਾਓ ਰੇਸ਼ਮੀ ਕਪੜਾ ਹਜੂਰ ਦੀ ਭੇਟਾ ਕੀਤਾ ਹੋਰ ਚੇਅਰਮੈਨ ਨਰੈਣ ਭਾਈ ਆਦਿਕ ਬੜੇ ਬੜੇ ਸਜਣਾਂ ਨੇ ਹਜੂਰ ਦੇ ਚਰਨ ਪਰਸੇ ਤੇ ਫੁਲ ਹਾਰ ਪਾਕੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਪਰਾਪਤ ਕੀਤੀਆਂ। ਏਥੇ ਵੀ ਓਪਨ (ਖੁਲੀ) ਕਾਰ ਫੁਲਾਂ ਨਾਲ ਸਜਾ ਰਖੀ ਸੀ। ਇਸ ਵਿਚ ਸਤਿਗੁਰੂ ਜੀ ਬਾਬਾ ਜੀ ਭਾ: ਵਜੀਰ ਸਿੰਘ ਸਿੰਘ ਜੀ ਤੇ ਸੂਬਾ ਲਾਲ ਸਿੰਘ ਜੀ ਆਦਿ ਸ਼ਸ਼ੋਭਤ ਹੋ ਗਏ, ਪਿਛੇ ਹੋਰ ਕਈ ਕਾਰਾਂ ਜਲੂਸ ਦੀ ਸ਼ਕਲ ਵਾਂਗੂੰ ਹੋ ਗਈਆਂ ਮਾਨੋਂ ਕਿਸੇ ਬੜੇ ਰਾਜ ਕੁਮਾਰ ਦੀ ਸ਼ਾਦੀ ਹੈ, ਜਲੂਸ ਬੜਾ ਲੰਬਾ ਸੀ ਕੰਪਾਲੇ ਦੇ ਬਜਾਰਾਂ ਵਿਚੀ ਹੁੰਦਾ ਹੋਇਆ ਸ੍ਰ:ਬਾਵਾ ਸਿੰਘ ਜੀ ਭਾਰਜ ਦੇ ਘਰ ਪੋਹਚ ਗਿਆ। ਕਰੀਬਨ ੧੨ ਵਜੇ ਹੋਣ ਗੇ। ਇਸ ਮਕਾਨ ਵਿਚ ਹੀ ਸਾਰੀ ਸੰਗਤ ਅਤੇ ਜਥੇ ਵਾਸਤੇ ਲੰਗਰ ਅਤੇ ਰਿਹੈਸ਼ ਦਾ ਇੰਤਜਾਮ ਸੀ।

ਏਹ ਸ੍ਰ. ਬਾਵਾ ਸਿਘ ਜੀ ਭਾਰਜ ਪਿੰਡ ਲਖ ਪੁਰ ਸਾਹਨੀ ਜਿਲਾ ਕਪੂਰਥਲਾ ਦੇ ਵਸਨੀਕ ਹਨ, ਏਹ ਪਿੰਡ ਫਗਵਾੜੇ ਤੋਂ ੪ ਕੋਹ ਦੀ ਵਿਥ ਤੇ ਪੂਰਬ ਵਲ ਹੈ, ਏਹਨਾਂ ਤੋਂ ਬੜੇ ਭਾਈ

ਸ੍ਰਦਾਰ ਕਰਤਾਰ ਸਿੰਘ ਜੀ ਤੇ ਸਭ ਤੋਂ ਛੋਟੇ ਭਾਈ ਸ੍ਰ:ਗੋਂਦਾ ਸਿੰਘ ਜੀ ਹਨ, ਏਹ ਤਿੰਨ ਭਾਈ ਹਨ ਪਹਿਲਾ ਪੇਸ਼ਾ ਲੁਹਾਰਾ ਕੰਮ ਹੈ ਅਜ ਕਲ ਸਾਰਾ ਪ੍ਰੀਵਾਰ ਬੁਢੇ ਮਾਤਾ ਪਿਤਾ ਸਮੇਤ ਕੰਪਾਲੇ ਰੈਹ ਰਹੇ ਹਨ। ਕਈ ਮਕਾਨ ਬਣਾਏ ਹੋਏ ਹਨ। ਰਜਕੇ ਗੁਜਾਰਾ ਹੈ। ਸ੍ਰ: ਬਾਵਾ ਸਿੰਘ ਜੀ ਨੇ ਦਿੱਲੀ ,ਚੰਡੀਗੜ ਫਗਵਾੜੇ ਆਦਿ ਸ਼ੈਹਰਾਂ ਵਿਚ ਮਕਾਨ ਬਣਾਏ ਹੋਏ ਹਨ। ਲੱਖਾਂ ਦੀ ਜਾਏਦਾਦ ਹੈ। ਆਪ ਤਾਂ ਭਾਰਤ ਗਏ ਹੋਏ ਸਨ ਤੇ ਇਨਾਂ ਦੇ ਸਪੁਤ੍ਰ ਸ੍ਰ: ਪਰੀਤਮ ਸਿੰਘ ਜੀ ਜਿਨਾਂ ਨੇ ਕਾਰੋਬਾਰ ਸੰਭਾਲਿਆ ਹੋਇਆ ਹੈ ਘਰ ਸਨ। ਸਤਿਗੁਰੂ ਜੀ ਦੀ ਰਜ ਕੇ ਸੇਵਾ ਕੀਤੀ ਫਲ ਫਰੂਟ ਤਾਂ ਮੁਕਣ ਹੀ ਨਹੀ ਦਿਤੇ ਸੰਗਤਾਂ ਦੇ ਛਕਣ ਛਕਾਣ ਨੂੰ ਦੁਧ ਘਿਓ ਦੀ ਬੇ-ਪ੍ਰਵਾਹੀ ਕਰ ਦਿਤੀ ਗਲ ਕੀ ਸੰਗਤ ਨੇ ਏਥੇ ਹਰੇਕ ਤਰਾਂ ਦਾ ਸੁਖ ਪਰਾਪਤ ਕੀਤਾ।

ਪ੍ਰਸਾਦਿ ਛਕ ਕੇ ਸਤਿਗੁਰੂ ਜੀ - ਤੇ ਬਾਬਾ ਜੀ ਨੇ ਕੁਛ ਅਰਾਮ ਕੀਤਾ ਉਪਰੰਤ ੫ ਤੋ ੬ ਤਕ ਸ੍ਰ: ਚਰਨ ਸਿੰਘ ਜੀ ਦੇ ਘਰ ਜਪੁ ਕੀਤਾ, ਰਾਤ ਦੇ ਦੀਵਾਨ ਦਾ ਪਰੋਗਰਾਮ ਰਾਮਗੜ੍ਹੀਆ ਗੁਰਦੁਵਾਰਾ ਕੰਪਾਲਾ ਵਿਚ ਨੀਯਤ ਕੀਤਾ ਗਿਆ ਸੀ। ੬।। ਵਜੇ ਰਾਗੀ ਦਰਸ਼ਣ ਸਿੰਘ ਖਜਾਨ ਸਿੰਘ ਜੀ ਨੇ ਰਸ ਭਿੰਨਾ ਕੀਰਤਨ ਅਰੰਭ ਕੀਤਾ ਉਪਰੰਤ ੧੫ ਕੁ ਮਿੰਟ ਸਤਿਗੁਰੂ ਜੀ ਨੇ ਪਵਿਤ੍ਰ ਬਚਨ ਕਹੇ। ਗੁਰਦੁਆਰੇ ਦਾ ਹਾਲ ਛੋਟਾ ਹੋਣ ਕਾਰਣ ਭੀੜ ਮਲੂਮ ਹੁੰਦੀ ਸੀ ਬਾਹਰ ਦੀਵਾਨ ਨਹੀ ਕੀਤਾ ਕਿਉਂਕਿ ਬਰਸਾਤੀ ਮੌਸਮ ਸੀ। ਉਪਰੰਤ ੯ ਵਜੇ ਤਾਈ ਪੰਡਤ ਜੀ ਦਾ ਭਾਸ਼ਣ ਹੋਇਆ ਭੋਗ ਉਪ੍ਰੰਤ ੪ ਸਿੰਘਾਂ ਨੇ ਭਜਨ ਪੁਛਿਆ।

੩ ਫਰਵਰੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਵੀ ਏਥੇ ਹੀ ਹੋਇਆ ਸਚੇ ਪਾਤਸ਼ਾਹ ਜੀ ਨੇ ਦਰਸ਼ਣ ਦਿਤੇ ੭ ਵਜੇ ਸਮਾਪਤੀ ਕਰਕੇ ਸਤਿਗੁਰੂ ਜੀ ਡੇਰੇ ਆ ਗਏ ਤੇ ਸੁਭਾ ਦਾ ਨਾਸ਼ਤਾ ਕੀਤਾ।

੮।। ਵਜੇ ਤੋਂ ਹਜੂਰ ਨੇ ਬਾਹਰਲੀਆਂ ਅਤੇ ਕੰਪਾਲਾ ਨਿਵਾਸੀ ਸੰਗਤਾਂ ਨਾਲ ਬਚਨ ਕਰਨੇ ਸ਼ੁਰੂ ਕੀਤੇ। ਕੁਛ ਬਚਨ ਗਾਈਆਂ ਬਾਰੇ ਤੇ ਕੁਝ ਜੋਤਸ਼ ਗਿਯਾਨ ਅਤੇ ਆਤਮਕ ਬਲ ਦੀ ਪ੍ਰਧਾਨਤਾ ਆਦਿਕ ਬਾਬਤ ਸਨ। ਸਤਿਗੁਰਾਂ ਕਿਹਾ ਕਿ ਜੋਤਸ਼ੀ ਦਾ ਦਸਿਆ ਹੋਇਆ ਭਵਿਸ਼ ਝੂਠਾ ਹੋ ਸਕਦਾ ਹੈ। ਪਰੰਤੂ ਆਤਮਕ ਅਵੱਸਥਾ ਭਾਵ ਯੋਗੀ ਮਹਾਂ ਪੁਰਖਾਂ ਦਾ ਬਚਨ ਅਸਤ ਨਹੀ ਹੋ ਸਕਦਾ। ਗੁਰੂ ਬਾਣੀ ਦੀ ਪੁਸ਼ਟੀ ਹੈ। ਯਥਾ-

*"ਗਿਰ ਬਸੁਧਾ ਜਲ ਪਵਨ ਜਾਇਗੋ ਇਕ ਸਾਧ ਬਚਨ ਅਟਲਾਧਾ।*
*ਅੰਡ ਬਿਨਾਸੀ ਜੇਰ ਬਿਨਾਸੀ ਉਤਭੁਜ ਸੇਤ ਬਿਨਾਧਾ।*
*ਚਾਰ ਬਿਨਾਸੀ ਖਟ ਬਿਨਾਸੀ ਇਕ ਸਾਧ ਬਚਨ ਨਿਹਚਲਾਧਾ।*
*ਦ੍ਰਿਸਟ ਮਾਨ ਹੈ ਸਗਲ ਬਿਨਾਸੀ ਇਕ ਸਾਧ ਬਚਨ ਆਗਾਧਾ। "*
*(ਸਾਰੰਗ ਮ: ੫)*

ਸਤਿਗੁਰੂ ਜੀ ਨੇ ਦਸਿਆ ਕਿ ਗਾਂ ਇਕ ਸਾਲ ਵਿਚ ੧੧ ਸੋ ਦਾ ਦੁਧ ਦਿੰਦੀ ਹੈ ਤੇ ੭੦੦ ਸੋ ਇਕ ਸਾਲ ਵਿਚ ਖਾਂਦੀ ਹੈ ਤੇ ਜੇ ਹੋਰ ੨੦੦ ਸੋ ਰੁਪਏ ਦਾ ਵਛੇ-ਵਛੀ ਦਾ ਵੀ ਖਰ੍ਹਚ ਵਿਚ ਸਮਝੀਏ ਤਾਂ ਭੀ ੨੦੦ ਸੋ ਰੁਪਏ ਬਚ ਜਾਂਦਾ ਹੈ। ਅਤੇ ਮ੍ਹੈਸ(ਮੈਂਹ) ਗਿਆਰਾਂ ਸੋ ਖਾਂਦੀ ਹੈ ਤੇ ੧੦੦੦ ਦਾ ਦੁਧ ਦਿੰਦੀ ਹੈ। ਚਾਹ ਬਾਰੇ ਹਜੂਰ ਨੇ ਫੁਰਮਾਇਆ ਕਿ ਕਲਕੱਤੇ ਚਾਹ ਦੇ ਕਾਰਖਾਨੇ ਵਿਚ ਚਾਹ ਨੂੰ ਪੁਠ ਭਾਵ, ਰੰਗਤ ਦੇਣ ਹਿਤ ਤਮਾਕੂ ਅਤੇ ਚਮੜੇ ਦਾ ਬੂਰਾ ਕਈ ਸੋ ਬੋਰੀ ਫੜੀ ਗਈ ਸੀ ਤਾਂ ਉਸ ਸਮੇ ਤੋਂ ਗੁਰੂ ਹਰੀ ਸਿੰਘ ਜੀ ਨੇ ਕੂਕਿਆਂ ਨੂੰ ਚਾਹ ਪੀਣ ਤੋ ਬੰਦ ਕਰ ਦਿਤਾ । ਇਸ ਲਈ ਨਾਮਧਾਰੀ ਚਾਹ ਨਹੀ ਪੀਂਦੇ। ਹੋਰ ਵੀ ਅਨੇਕਾਂ ਸਾਡੇ

ਸੁਧਾਰ ਹਿਤ ਪ੍ਰਭੂ ਨੇ ਬਚਨ ਕਹੇ ਪਰ ਮਤਿਹੀਨ ਕੀ ਲਿਖ ਸਕਦਾ ਹੈ।

ਕੰਪਾਲੇ ਤੋਂ ਅਟੇਬੇ ੨੫ ਮੀਲ ਹੈ ਏਥੇ ਅੰਗਰੇਜੀ ਗਵਰਨਰ ਦੀ ਰਹੈਸ਼ ਹੈ ਅਤੇ ਹਵਾਈ ਅਡਾ ਵੀ ਏਥੇ ਹੀ ਹੈ। ਏਥੋਂ ਦਾ ਬਾਗ਼ ਬਹੁਤ ਮਸ਼ਹੂਰ ਤੇ ਸੁੰਦਰ ਹੈ ਲਾਗ ਪਾਸ, ਅਤੇ ਦੂਰੋਂ ਦੁਰਾਡਿਉਂ ਵੀ ਏਥੇ ਇੰਡੀਅਨ ਯੂਰਪੀਨ, ਅਫਰੀਕਨ, ਆਦਿ ਹਰ ਐਤਵਾਰ ਸੈਰ ਕਰਨ ਔਂਦੇ ਹਨ। ਇਸਦੇ ਕੋਲ ਦੀ ਝੀਲ ਵਿਕਟੋਰੀਆ ਵਗਦੀ ਹੈ ਤੇ ਮੁਢੋ ਹੀ ਬੇੜੀ ਦਾ ਪਤਣ ਵੀ ਬਣਿਆ ਹੋਇਆ ਹੈ। ਜਗਾ ਬਹੁਤ ਸੁਹਾਵੀ (ਸੁੰਦਰ ) ਹੈ।

ਸੰਗਤ ਸਮੇਤ ਸਤਿਗੁਰੂ ਜੀ ਏਥੇ ੧੧ ਵਜ ਕੇ ੪੦ ਮਿੰਟ ਤੇ ਪਹੁੰਚੇ। ਗੁਰੂ ਜੀ ਦੀ ਕਾਰ ਤੋਂ ਇਲਾਵਾ ੬ ਕਾਰਾਂ ਹੋਰ ਨਾਲ ਸਨ ੧. ਸ੍ਰ. ਪਰੀਤਮ ਸਿੰਘ ਜੀ ਭਾਰਜ, ੨. ਲਾਲ ਸਿਘ ਜੀ ਢੇਰੀਆਂ, ੩. ਅਮਰ ਸਿੰਘ ਜੀ ਦੇਉਗਣ, ੪. ਸੰਤ ਸਿੰਘ ਜੀ ਸ਼ੰਕਰ, ੫. ਸ੍ਰ:ਹਰਨਾਮ ਸਿੰਘ ਜੀ ਨੂਰਪੁਰੀ, ੬. ਸ੍ਰ:ਦਰਸ਼ਣ ਸਿੰਘ ਜੀ ਜੀਜਾ। (ਪਿੰਡ ਮੜੋਰਾਂ, ਜਲੰਧਰ ਸਚੇ ਪਾਤਸ਼ਾਹ ਕੈਹਣ ਲਗੇ ਕਿ ਇਸ ਬਾਗ਼ ਵਿਚ ਹਰੇਕ ਜਾਤ ਦੇ ਦਰਖਤ ਹਨ। ਕਈਆਂ ਦਰਖਤਾਂ ਦੀਆਂ ਸ਼ਾਖਾਂ ਸੈ ਸੈ ਫੁਟ ਲੰਮੀਆਂ ਲੰਮਕਦੀਆਂ ਸਨ ਉਪਰ ਨੂੰ ਧਿਆਨ ਕੀਤਿਆਂ ਪੱਗ ਡਿੱਗਣ ਨੂੰ ਕਰਦੀ ਸੀ। ਏਥੇ ਗੋਲੀ ਚਲੋਣ ਦਾ ਹੁਕਮ ਨਹੀਂ। ਅਸੀ ਸੋਮਵਾਰ, ੩ ਫਰਵਰੀ ਨੂੰ ਏਥੇ ਆਏ ਸੀ ਤੇ ਬਿਲਕੁਲ ਸੁੰਨ ਪਈ ਹੋਈ ਸੀ। ਇਸ ਵਿਚ ਇਕ ਕੋਠੀ ਹੈ। ਮਾਨੋ ਇਉਂ ਦਿਖਾਈ ਦੇ ਰਹੀ ਸੀ ਜਿਵੇਂ ਕੋਈ ਦੈਆਂ ਦਾ ਕਿਲਾ ਹੁੰਦਾ ਹੈ। ਕੱਲਾ ਆਦਮੀ ਤਾਂ ਜਰੂਰ ਡਰ ਜਾਵੇ, ਕੇਵਲ ਐਤਵਾਰ ਨੂੰ ਹੀ ਰੋਣਕ ਵਧੇਰੇ ਹੁੰਦੀ ਹੈ। ਇਸ ਬਾਗ਼ ਦੀ ਸੈਰ ਕਰਕੇ ਬਾਬਾ ਜਗਜੀਤ ਸਿੰਘ ਜੀ ਤਾਂ ਬਹੁਤ ਖੁਸ਼ ਹੋਏ। ਕਰੀਬਨ ੨ ਘੰਟੇ ਸੈਰ ਸਪਾਟਾ ਕਰਕੇ ਫਿਰ ਵਾਪਸ ਕੰਪਾਲੇ ਆ ਗਏ। ਪ੍ਰਸ਼ਾਦ ਪਾਣੀ ਛਕਿਆ, ਥੋੜੇ ਅਰਾਮ ਤੋਂ ਬਾਦ ਜਪੁ ਦਾ ਸਮਾ ਆ ਗਿਆ ਤੇ ਬੇਨਤੀ ਅਨੁਸਾਰ ਅਜ ਵੀ ਸ੍ਰਦਾਰ ਚਰਨ ਸਿੰਘ ਜੀ ਦੇ ਘਰ ੫॥ ਵਜੇ ਜਪੁ ਹੋਇਆ ਏਥੇ ਉਠਕੇ ਸਤਿਗੁਰੂ ਜੀ ਨੇ ਹੇਠ ਲਿਖੇ ਸਜਣਾਂ ਦੇ ਘਰੀ ਚਰਨ ਪਾਏ। ੧. ਸ੍ਰ. ਕੇਸਰ ਸਿੰਘ ਜੀ ਰੀਹਲਾ, ੨. ਸਰਦਾਰ ਭਗਤ ਸਿੰਘ ਪਨੇਸਰ ਕੰਪਾਲਾ, ੩. ਸੰਤ ਸਵਰਨ ਸਿੰਘ ਤੇ ਸੰਤ ਰਤਨ ਸਿੰਘ ਦੇ ਘਰ ਅਤੇ ਵਰਕਸ਼ਾਪ ਵਿਚ, ੪. ਸ੍ਰ.ਕਰਤਾਰ ਸਿੰਘ ਜੀ ਚਾਨਾ ਸ਼ੰਕਰ, ੫. ਸ੍ਰ. ਜੋਗਿੰਦ੍ਰ ਸਿੰਘ ਮੂਸਾ, ੬. ਸ੍ਰ. ਅਮਰ ਸਿੰਘ ਸਹਿਮੀ ਮਿਠਾ ਪੁਰ, ੭. ਸ੍ਰ:ਚਰਨ ਸਿੰਘ , ੮. ਸ੍ਰ: ਊਧਮ ਸਿੰਘ , ੯. ਸ੍ਰ. ਸਰਵਣ ਸਿੰਘ, ੧੦. ਸ੍ਰ. ਸਾਹਬ ਗੁਪਤ, ਆਦਿ।

ਅਜ ਸ਼ਾਮ ਦਾ ਦੀਵਾਨ ਰਾਮਗੜ੍ਹੀਆ ਸਕੂਲ ਹਾਲ ਵਿਚ ਹੀ ਨੀਯਤ ਕੀਤਾ ਗਿਆ ਸੀ। ਰਾਗੀ ਸਿੰਘਾਂ ਨੇ ਪ੍ਰੇਮ ਮਈ ਕੀਰਤਨ ਕੀਤਾ। ਭੋਗ ਉਪਰੰਤ ਸਤਿਗੁਰੂ ਜੀ ਆਪਣੇ ਪਵਿਤਰ ਮੁਖਾਰਬਿੰਦ ਚੋਂ ਅੰਮ੍ਰਿਤ ਮਈ ਬਚਨ ਕਹੇ। ਉਪ੍ਰੰਤ ਪੰਡਤ ਜੀ ਦਾ ਭਾਸ਼ਣ ਹੋਇਆ ਭੋਗ ਤੋਂ ਬਾਦ ੫੦ ਸ੍ਰੀਰਾਂ ਮਾਈ ਭਾਈ ਨੇ ਭਜਨ ਪੁਛਿਆ।

## ਅਖੰਡ ਪਾਠ

ਕੰਪਾਲੇ ਪਹੁੰਚਣ ਤੇ ਸ੍ਰ. ਜਗੀਰ ਸਿਘ ਜੀ ਵਲੋਂ ਅਖੰਡ ਪਾਠ ਰਖਵਾਇਆ ਗਿਆ ਸੀ। ਜਿਸਦਾ ਭੋਗ ੪ ਫਰਵਰੀ ਨੂੰ ਸਵੇਰੇ ਪਾਇਆ ਗਿਆ। ਸਤਿਗੁਰੂ ਜੀ ਨੇ ਅਤੇ ਬਾਬਾ ਜੀ ਨੇ ਦਰਸ਼ਨ ਦਿਤੇ। ਪਾਠ ਮਰਯਾਦਾ ਨਾਲ ਕੀਤਾ ਗਿਆ ਸੀ।

ਇਸ ਅਖੰਡਪਾਠ ਦਾ ਕਾਰਨ ਏਹ ਸੀ ਕਿ ਸਤਿਗੁਰੂ ਜੀ ੧੯੫੩ ਦੇ ਦੌਰੇ ਅਫਰੀਕਾ ਵਿਚ ਆਏ ਸਨ ਤਾਂ ਸੰਤ ਜਗੀਰ ਸਿੰਘ ਜੀ ਨੇ ਪੁਤਰ ਦੀ ਦਾਤ ਵਾਸਤੇ ਹਜ਼ੂਰ ਦੇ ਚਰਨਾਂ ਵਿਚ

ਅਰਜ ਕੀਤੀ ਸੀ, ਤਾਂ ਹਜ਼ੂਰ ਨੇ ਪ੍ਰਸੰਨ ਚਿਤ ਹੋ ਤਥਾ ਅਸਤੂ ਕਿਹਾ। ਕਿਉਂਕਿ-

*ਸ਼ੰਕਰ ਪਾਇਨ ਮੇਂ ਲਗ ਰੇ ਮਨ*
*ਥੋੜੇ ਹੀ ਬਾਤਨ ਸਿਧ ਰਹਾਈ।*
*ਆਕ ਧਤੂਰੇ ਕੇ ਫੂਲ ਝੜਾਵਤ*
*ਰੀਝਤ ਹੈ ਤਿਹੁੰ ਲੋਕ ਗੁਸਾਈ।*

ਇਸ ਲਈ ਪ੍ਰਭੂ ਦਾ ਪ੍ਰਸੰਨ ਹੋਣਾ ਉਸਦਾ ਸੁਭਾਵਕ ਗੁਣ ਹੈ ਜੇ ਨਿਰਛਲ ਹੋਕੇ ਬੇਨਤੀ ਕੀਤੀ ਜਾਵੇ ਤਾਂ। ਜਗੀਰ ਸਿੰਘ ਦੇ ਪੂਰਬਲੇ ਭਾਗ ਜਾਗੇ, ਮਹਾਂਦੇਵ ਰੀਝ ਪਏ -

*ਸਾਧੂ ਬੋਲੇ ਸਹਿਜ ਸੁਭਾਇ।*
*ਸਾਧੂ ਕਾ ਬੋਲਿਆ ਬਿਰਥਾ ਨਾ ਜਾਇ।*

ਕੁਛ ਸਮਾ ਪਾ ਕੇ ਪੁਤਰ ਨੇ ਜਨਮ ਲਿਆ, ਬੇਅੰਤ ਖੁਸ਼ੀਆਂ ਹੋਈਆਂ, ਘਰ ਵਸ ਗਿਆ। ਵਿਦਵਾਨਾਂ ਨੇ ਕਿਹਾ ਹੈ ਕਿ-

*ਸਸਿ(ਚੰਦ੍ਰਮਾ) ਬਿਨ ਸੁੰਞੀ ਰੈਣ*
*ਗਿਆਨ ਬਿਨ ਹਿਰਦਾ ਸੁੰਞਾ।*
*ਕੁਲ ਸੁੰਨੀ ਬਿਨ ਪੂਤ*
*ਪਾਤ ਬਿਨ ਤਰਵਰ ਸੁੰਨਾ।*

ਅਤੇ

*ਪੁਤੀ ਗੰਢ ਪਵੈ ਸੰਸਾਰਿ। ਆਦਿ।*

ਇਸਤੋਂ ਵਧ ਖੁਸ਼ੀ ਕੀ ਹੋ ਸਕਦੀ ਸੀ, ਅਜ ਪੁਤਰ ਨੂੰ ਸਤਿਗੁਰੂ ਜੀ ਦੇ ਚਰਨਾਂ ਨਾਲ ਲਾਇਆ ਅਸ਼ੀਰਵਾਦ ਲਈ, ਮਨ ਗਦ ਗਦ ਹੋਇਆ।

ਅੰਮ੍ਰਿਤ ਵੇਲਾ ਸੀ, ਕੇਵਲ ਸੰਗੀਤ ਦੀਆਂ ਮਧੁਰ ਸੁਰਾਂ ਹੀ ਸੁਣਾਈ ਦਿੰਦੀਆਂ ਸਨ, ਕਿਤੇ ਟਾਂਵੀ ਟਾਂਵੀ ਮਧਮ ਲੋਅ ਨਜ਼ਰ ਪੈਂਦੀ ਸੀ। ਸਤਿਗੁਰੂ ਜੀ ਸਮਾਧੀ ਸਥਿਤ ਬੈਠੇ ਸਨ ਸੰਗਤ ਵੀ ਖ਼ਾਮੋਸ਼ ਸੀ, ਰਾਗੀ ਸ਼ਬਦ ਪੜ੍ਹ ਰਹੇ ਸਨ- " ਪ੍ਰਾਣੀ ਪਰਮ ਪੁਰਖ ਪਗ ਲਾਗੋ " ਆਦਿ ਅੰਮ੍ਰਿਤ ਬਰਸ ਰਿਹਾ ਸੀ, ੬ ਵਜੇ ਸਚੇ ਪਾਤਸ਼ਾਹ ਅਰਦਾਸ ਕਰਕੇ ਨਿਤਨੇਮ ਕਰਨ ਲਗੇ ਤੇ ਹੋਰ ਅਭਿਆਸੀ ਸਜਣ ਵੀ ਆਪਣੇ ਨਿਤਕਰਮ ਅਨੁਸਾਰ ਪਾਠ ਕਰਨ ਲਗ ਪਏ। ਪੌਣੇ ੭ ਵਜੇ ਭੋਗ ਪਿਆ ਉਪਰੰਤ ਸਤਿਗੁਰੂ ਜੀ ਸੰਗਤ ਸਮੇਤ ਡੇਰੇ ਆ ਗਏ।

## ਮੁਸਿੰਦੀ ਟਾਊਨ

ਸ੍ਰ.ਨਰੈਣ ਸਿੰਘ ਜੀ ਪ੍ਰਤਾਪ 'ਸਾ' ਮਿਲਜ਼ ਵਾਲੇ ਦੀ ਅਰਜ ਮਨਜ਼ੂਰ ਕਰਕੇ ਸਤਿਗੁਰੂ ਜੀ ਨੇ ਓਥੇ ਨੂੰ ਤਿਆਰੇ ਕਰ ਲਏ। ੬-੭ ਮੋਟਰਾਂ ਨਾਲ ਤਿਆਰ ਹੋ ਪਈਆਂ। ਇਹ ਮੁਸਿੰਦੀ ਟਾਊਨ ਕੰਪਾਲੇ ਤੋਂ ੧੫੦ ਮੀਲ ਦੀ ਦੂਰੀ ਤੇ ਹੈ, ਤੇ ਪ੍ਰਤਾਪ ਸਾ ਮਿਲਜ ਟਾਊਨ ਤੋਂ ਕਰੀਬਨ ੧੨ ਮੀਲ ਤੇ ਜੰਗਲ ਵਿਚ ਹੈ। ਏਥੇ ਅਸੀ ੧। ਇਕ ਤੇ ਪਹੁੰਚੇ, ਸ੍ਰ. ਨਰੈਣ ਸਿੰਘ ਜੀ ਨੇ ਨਵੀਂ ਫੋਰਡ ਸਲੂਨ ਕਾਰ ਸਤਿਗੁਰੂ ਜੀ ਨੂੰ ਲੈਣ ਲਈ ਭੇਜੀ ਹੋਈ ਸੀ। ਸਵਾਗਤ ਹਿਤ ਸਾਰਾ ਪ੍ਰੀਵਾਰ ਮੁਸਿੰਦੀ ਟਾਊਨ ਆਇਆ ਹੋਇਆ ਸੀ, ਟਾਊਨ ਦੇ ਗੁਜਰਾਤੀ ਅਤੇ ਵੋਹਰਾ ਕਮਿਊਨਿਟੀ ਦੇ ਸਜਣ ਵੀ ਸਵਾਗਤ ਹਿਤ ਹਾਜਰ ਸਨ। ਹਜ਼ੂਰ ਪ੍ਰਭੂ ਦੇ ਪਹੁੰਚਣ ਪਰ ਸਭ ਨੇ ਫੁਲ ਮਾਲਾ ਪਾਕੇ ਪ੍ਰੀਤਮ ਦੇ ਚਰਨ ਪਰਸੇ ।

ਏਥੇ ਪਟਰੋਲ ਸਟੇਸ਼ਨ ਹੈ। ਸ੍ਰ. ਨਰੈਣ ਸਿੰਘ ਜੀ ਨੇ ਜਿੰਨੀਆਂ ਵੀ ਸਤਿਗੁਰੂ ਜੀ ਦੇ ਨਾਲ ਮੋਟਰਾਂ ਸਨ ਸਾਰੀਆਂ ਦੀਆਂ ਟੈਂਕੀਆਂ ਪਟਰੋਲ ਨਾਲ ਭਰਾ ਦਿਤੀਆਂ, ਮਾਇਆ ਸਾਰੀ ਆਪ ਖਰਚੀ, ਉਪਰੰਤ ਆਪਣੀ ਮੋਟਰ ਕਾਰ ਅਗੇ ਲਾਕੇ ਮਿਲ ਵਿਚ ਪਹੁੰਚ ਗਏ।

੨ ਵਜ ਗਏ ਸਨ ਲੰਗਰ ਤਿਆਰ ਹੋ ਚੁਕਾ ਸੀ ਕਿਉਂਕਿ ਲਾਂਗਰੀ ਹਮੇਸ਼ਾਂ ਦੀ ਤਰਾਂ ਪਹਿਲਾਂ ਪਹੁੰਚ ਚੁਕੇ ਸਨ। ਸਤਿਗੁਰੂ ਜੀ ਅਤੇ ਹੋਰ ਸਾਰੀ ਸੰਗਤ ਨੇ ਇਸ਼ਨਾਨ ਕਰਕੇ ਪ੍ਰਸ਼ਾਦਾ ਛਕੱਕੇ ਅਰਾਮ ਕੀਤਾ। ੪ ਤੋਂ ੫ ਤਕ ਜਪ ਹੋਇਆ, ਸਾਢੇ ੬ ਵਜੇ ਰਾਗੀ ਸਿੰਘਾਂ ਨੇ ਕੀਰਤਨ ਅਰੰਭ ਕੀਤਾ। ਮੁਸਿੰਦੀ ਟਾਊਨ ਤੋਂ ਦਰਸ਼ਨ ਅਭਲਾਖੀ ਸਜਣ ਹਿੰਦੂ ਭਾਈ ਵੀ ਆਏ ਹੋਏ ਸਨ। ਕੀਰਤਨ ਉਪਰੰਤ ਪੰਡਤ ਗੋਪਾਲ ਸਿੰਘ ਜੀ ਨੇ ਹਿੰਦੀ ਵਿਚ ਲੈਕਚਰ ਕੀਤਾ ਅਤੇ ਕੁਛ ਕੁਰਾਨ ਸ਼ਰੀਫ ਵਿਚੋਂ ਅਰਬੀ ਵਿਚ ਆਇਤਾਂ ਸੁਣਾਈਆਂ ਤੇ ਅਰਥ ਕਰਕੇ ਦਸੇ ਤਾਂ ਓਹ ਲੋਗ ਬਹੁਤ ਖੁਸ਼ ਹੋਏ। ਸਮਾਪਤੀ ਤੋਂ ਬਾਦ ਸਾਰਿਆਂ ਨੇ ਲੰਗਰ ਚੋਂ ਪ੍ਰਸ਼ਾਦਾ ਛਕਿਆ ਤੇ ਪ੍ਰਭੂ ਨੂੰ ਨਿਮਸ਼ਕਾਰ ਕਰਕੇ ਵਾਪਸ ਟਾਊਨ ਨੂੰ ਚਲੇ ਗਏ।

ਇਸ ਜਗਾ ਇਕ ਟੈਂਪਰੇਰੀ ਪੰਡਾਲ ਸਤਿਗੁਰੂ ਜੀ ਦੇ ਆਗਮਨ ਤੇ ਸ੍ਰ. ਨਰੈਣ ਸਿੰਘ ਜੀ ਨੇ ਬਣਾ ਲਿਆ ਸੀ ਕੇਵਲ ਧੁਪ ਰੋਕਣ ਲਈ ਉਪਰ ਤ੍ਰਿਪਾਲ ਪਾ ਦਿਤਾ ਸੀ। ਰਾਤ ਨੂੰ ਸਭ ਨੇ ਏਥੇ ਆਰਾਮ ਕੀਤਾ, ਅੰਮ੍ਰਿਤ ਵੇਲੇ ਨਿਤ ਕਰਮ ਅਨੁਸਾਰ ਆਸਾ ਦੀ ਵਾਰ ਦਾ ਕੀਰਤਨ ਰਾਗੀ ਸਿੰਘਾਂ ਨੇ ਅਰੰਭ ਕੀਤਾ। ਅਜੇ ੨-੪ ਹੀ ਛਕੇ ਪੜ੍ਹੇ ਹੋਣਗੇ ਅਤੇ ਸਤਿਗੁਰੂ ਜੀ ਵੀ ਆਸਣ ਤੇ ਸ਼ਸ਼ੋਭਤ ਨਹੀ ਸਨ ਹੋਏ ਤਾਂ ਇੰਦਰ ਦੇਵਤੇ ਨੇ ਭੈਣ ਬਿਜਲੀ ਦੇਵੀ ਨੂੰ, ਖਜਾਨ ਸਿੰਘ ਦੇ ਤਬਲੇ ਦੀ ਟਣਕਾਰ ਨੂੰ ਮਾਤ ਪੋਣ ਹਿਤ ਭੇਜ ਦਿਤਾ। ਇਸ ਨੇ ਅੱਖ-ਮਟੱਕਾ ਮਾਰਕੇ ਗੜ ਗੜਾਹਟ ਦਾ ਭਿਅੰਕਰ ਸ਼ਬਦ ਉਚਾਰਿਆ ਤੇ ਨਾਲ ਹੀ ਇੰਦਰ ਨੇ ਬੂੰਦਾ ਬਾਦੀ ਸ਼ੁਰੂ ਕਰ ਦਿਤੀ, ਪੰਡਾਲ ਚੋ ਪਿਆ। ਬਸ-

*ਰਾਗ ਹੋਇਆ ਦੂਰ ਸੁਰ ਕਿਸੇ ਦਾ ਨ ਰਿਹਾ ਠੀਕ,*
*ਤਾਲੋਂ ਸਭ ਘੁਥੇ ਭਾਰੀ ਰਾਮ ਰੋਲਾ ਪਾਇਆ ਹੈ।*

ਵਾਜਾ ਜੋੜੀ ਸਮੇਟ ਸਣੇ ਸੰਗਤ ਉਸ ਕਮਰੇ ਵਿਚ ਪਹੁੰਚ ਗਏ ਜਿਥੇ ਪੂਰਨ ਪ੍ਰਤਾਪੀ ਪ੍ਰਭੂ ਬਰਾਜਮਾਨ ਹੋ ਰਹੇ ਸਨ। ਬਾਰਸ਼ ਦੀ ਵਧੀਕੀ ਵੇਖਕੇ ਹਜੂਰ ਨੇ ਵੀ ਭੁੰਜੇ ਫਰਸ਼ ਤੇ ਆਸਣ ਲਾ ਲਿਆ, ਕੀਰਤਨ ਅਰੰਭ ਹੋ ਗਿਆ, ਐਸੀ ਧੁਨ ਲਗੀ ਕਿ ਸ੍ਰੋਤੇ ਝੂਮ ਪਏ ਅਤੇ ਬਾਬਾ ਜਗਜੀਤ ਸਿੰਘ ਜੀ ਵੀ ਮਸਤ ਬਿਰਤੀ ਵਿਚ ਰਾਗ ਅਲਾਪਣ ਲਗ ਪਏ। ਏਹ ਦੇਖਕੇ ਸਤਿਗੁਰੂ ਜੀ ਵੀ ਪ੍ਰੇਮ ਮੁਗਧ ਹੋਕੇ ਰਾਗੀਆਂ ਨੂੰ ਵਾਰੀ ਦੇਣ ਲਗੇ, ਫਿਰ ਤਾਂ - " ਕਹਿਬੇ ਕਉ ਸੋਭਾ ਨਹੀ ਦੇਖਾ ਹੀ ਪਰਵਾਨ।" ਸਮਝਣਾ ਚਾਹੀਦਾ ਹੈ। ਸਾਰੇ ਦੌਰੇ ਵਿਚ ਏਥੇ ਹੀ ਹਜੂਰ ਨੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਸ਼ਬਦ ਗਾਂਵਿਆ ਸੰਗਤ ਮਸਤਾਨੀ ਹੋ ਗਈ। ਭਗਤਾਂ ਨੂੰ ਏਦੂੰ ਵਧ ਅਨੰਦ ਹੋਰ ਕਿਤੇ ਨਹੀ ਆ ਸਕਦਾ, ਇੰਦਰ ਦੇ ਅਖਾੜੇ ਦੀਆਂ ਅਪਛਰਾਂ ਦੇ ਨਾਚ ਗਾਣੇ ਆਦਿਕ ਰੰਗ ਤਮਾਸ਼ੇ ਵੀ ਪ੍ਰਭੂ ਸ਼ਰਧਾਲੂਆਂ ਦਾ ਮਨ ਮੋਹਿਤ ਨਹੀ ਕਰ ਸਕਦੇ, ਕੇਵਲ ਸਤਿਗੁਰੂ ਦੀ ਸ਼ਰਨ ਹੀ ਓਨਾਂ ਲਈ ਬੈਕੁੰਠ ਹੁੰਦੀ ਹੈ। ਏਥੋ ਹੀ ਓਹ ਸੰਸਾਰ ਦੀਆਂ ਸਭ ਵਸਤਾਂ ਪ੍ਰਾਪਤ ਕਰ ਲੈਂਦੇ ਹਨ। ਗੁਰੂ ਘਰ ਦੀ ਵਸ਼ੇਸ਼ਤਾ ਗ੍ਰਾਲ ਕਵਿ ਲਿਖਦਾ ਹੈ ਕਿ ਦੇਵਰਿਆਂ ਦੀ ਇੰਦਰਪੁਰੀ ਤੋਂ ਵੀ ਕਿਤੇ ਉਤਮ ਗੁਰੂ ਪੁਰੀ ਹੁੰਦੀ ਹੈ,ਯਥਾ-

*ਰਾਜੈ ਸੁਰ ਹ੍ਾਂ ਤੇ ਹਯਾਂ ਸਾਧ ਸੁਰ ਰਾਜੈ ਸਦਾ*
*ਸੁਧਾ ਹੈ ਵਹਾਂ ਤੇ ਹਯਾਂ ਸੁਧਾਸਰ ਦਰਸ ਹੈ।*

*ਪਾਨ ਕੀਏ ਵਾਕੇ ਹੋਤ ਅਮਰ ਸੁ ਮਰਹੂੰ ਕੇ*
*ਜੀਵਨ ਮੁਕਤ ਯਹ ਸਭ ਕੋ ਪਰਸ ਹੈ।*
*ਗੁਾਲ ਕਵਿ ਜੋਗਨ ਕੋ ਦੁਲਭ ਕਹਾਂ ਹੈ ਯਹ*
*ਯੋਗੀ ਭੋਗੀ ਦੋਊਨ ਕੋ ਹੋਤ ਹਯਾਂ ਹਰਸ਼ ਹੈ।*
*ਹਾਂ ਹੈ ਹਰਿ ਮੰਦਰ ਹਯਾਂ ਹਰਿ ਗੁਰੂ ਮੰਦਰ ਹੈ*
*ਯਾ ਤੇ ਗੁਰ ਪੁਰ ਸੁਰ ਪੁਰੀ ਤੇ ਸਰਸ ਹੈ।*

ਮਨੁਖ ਚੋਰਾਸੀ ਲਖ ਜੋਨੀ ਵਿਚ ਸਰੇਸ਼ਟ ਗਿਣਿਆ ਗਿਆ ਹੈ, ਤਾਂ ਏਹ ਅਛਾਈ ਬੁਰਾਈ ਦੀ ਪਹਿਚਾਨ ਕਰ ਸਕਦਾ ਹੈ, ਪ੍ਰੰਤੂ ਅਗਿਆਨੀ ਜੀਵ ਜੰਤ ਦਾ ਪ੍ਰੇਮ ਮੁਗਧ ਹੋਣਾ ਇਕ ਅਚੰਭੇ ਦੀ ਗਲ ਹੈ। ਏਥੇ ਪ੍ਰਭੂ ਦਾ ਦਰਸ਼ਨ ਕਰਨ ਹਿਤ ਬੇਅੰਤ ਕੀੜੀਆਂ ਕਠੀਆਂ ਹੋ ਗਈਆਂ। ਇਕ ਇਕ ਪ੍ਰੇਮੀ ਸਤਿਸੰਗੀ ਦੇ ਉਪਰ ਸੋ ਸੋ ਬੈਠ ਗਈਆਂ, ਪਰ ਕਿਸੇ ਨੂੰ ਕੁਛ ਪਤਾ ਨਹੀ ਲਗਾ ਜਦ ਤਕ ਵਾਰ ਦਾ ਭੋਗ ਨਹੀ ਪਿਆ। ਢਾਈ ਘੰਟੇ ਅਖੰਡ ਕੀਰਤਨ ਰਿਹਾ, ਜਦ ਅਰਦਾਸਾ ਸੋਧਿਆ ਤਾਂ ਬਾਦ ਹਰੇਕ ਪ੍ਰੇਮੀ ਨੇ ਪਿਆਰ ਨਾਲ ਉਨਾਂ ਨੂੰ ਤੋਰਿਆ। ਸਤਿਗੁਰੂ ਬ੍ਰਹਮ ਗਿਆਨੀ ਹੁੰਦੇ ਹਨ, ਏਨਾਂ ਨੂੰ ਕੀੜੀ ਤੋ ਹਾਥੀ ਤਕ ਨਾਲ ਇਕੋ ਜਿਹਾ ਸਨੇਹ ਹੁੰਦਾ ਹੈ। ਫਿਰ 'ਬ੍ਰਹਮ ਗਿਆਨੀ ਆਪ ਪ੍ਰਮੇਸ਼ਰ ' ਪ੍ਰਮੇਸ਼ਰ ਦੇ ਸਾਰੇ ਜੀਵ ਜੰਤ ਬਣਾਏ ਹੁੰਦੇ ਹਨ। ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ!

## ਮੁਰਚੀਜ਼ਨ ਫਾਲ (ਝਰਨਾ)

ਮੁਸਿੰਦੀ ਟਾਊਨ ਤੋਂ ਮੁਰਚੀਜਨ ਫਾਲ ੧੬੫ ਮੀਲ ਹੈ। ਸ੍ਰ. ਨਰੈਣ ਸਿੰਘ ਜੀ ਨੇ ਦੀਨ ਦਿਆਲ ਨਾਲ ਰਾਤ ਨੂੰ ਹੀ ਓਥੇ ਜਾਣ ਦੀ ਸਲਾਹ ਪਕੀ ਕਰ ਲਈ। ਭਾਵੇਂ ਏਥੋਂ ਦਾ ਪ੍ਰੋਗਰਾਮ ਨਹੀ ਸੀ ਫਿਰ ਵੀ ਹਜੂਰ ਨੇ ਕਿਹਾ ਕਿ ਮੋਕੇ ਨਾਲ ਹੀ ਐਹੋ ਜੇਹੀਆਂ ਚੀਜਾਂ ਵੇਖ ਹੁੰਦੀਆਂ ਹਨ। ਬਸ ਤਿਆਰੀ ਅਰੰਭੀ ਗਈ, ਆਸਾ ਦੀ ਵਾਰ ਦੇ ਭੋਗ ਉਪਰੰਤ ਨਾਸ਼ਤਾ ਕਰਕੇ ਸੰਗਤ ਸਮੇਤ ਚਾਲੇ ਪਾ ਦਿਤੇ।

ਪ੍ਰਤਾਪ ਸਾ ਮਿਲਜ਼ ਤੋਂ ੧੩੦ ਮੀਲ ਦੀ ਵਿਥ ਤੇ ਮੁਰਚੀਜ਼ਨ ਫਾਲਜ਼ ਨੈਸ਼ਨਲ ਪਾਰਕ ਦੀ ਹਦ ਆ ਗਈ। ਸਾਹਮਣੇ ਦੋ ਲਕੜਾਂ ਗਡਕੇ ਇਕ ਬੋਰਡ ਲਿਖਿਆ ਹੋਇਆ ਸੀ,

Wal, kngo Control Post, ns/ You Enter The Park Your own RIsK, ਵਾਈ ਕਿੰਗੋ ਕੰਟਰੋਲ ਪੋਸਟ। ਏਹ ਏਥੇ ਦੀ ਭਾਸ਼ਾ ਹੈ, ਅਰਥ ਹੈ, ਨਿਗਰਾਨੀ ਰਖਣ ਦੀ ਥਾਂ ਅਗੇ ਹੈ, ਤੁਸੀ ਨੈਸ਼ਨਲ ਪਾਰਕ ਵਿਚ ਆਪਣੀ ਜੁੰਮੇਵਾਰੀ ਨਾਲ ਦਾਖਲ ਹੋ ਰਹੇ ਹੋ, ਭਾਵ ਕੋਈ ਜਾਨਵਰ ਛੇੜ ਛਾੜ ਕਰਨ ਤੋਂ ਹਮਲਾ ਕਰੇ ਤਾਂ ਉਸਦੀ ਜੁੰਮੇਵਾਰੀ ਤੁਹਾਡੀ ਆਪਣੀ ਹੀ ਹੋਵੇਗੀ। ਯੁਗੰਡਾ ਸਰਕਾਰ ਵਲੋ ਏਥੇ ਦੇਖ ਰੇਖ ਰਖਣ ਲਈ ਕੁਝ ਇਕ ਪੁਲੀਸ ਦੇ ਸਿਪਾਹੀ ਰਖੇ ਹੋਏ ਹਨ ਓਹ ਝਟ ਪਟ ਆਕੇ ਸਾਹਮਣੇ ਖਲੋ ਗਏ, ਇਸ ਸਮੇ ਦੀਆਂ ਫੋਟੋਆਂ ਵੀ ਇਸ ਅੰਕ ਦੇ ਅੰਦ੍ਰ ਹਨ, ਸਿਪਾਹੀਆਂ ਨੇ ਮੋਟਰਾਂ ਵਿਚੋ ਆਦਮੀ ਗਿਣਨੇ ਸ਼ੁਰੂ ਕਰ ਦਿਤੇ। ਤਾਂ ਸ੍ਰ.ਨਰੈਣ ਸਿੰਘ ਜੀ ਕਾਰ ਵਿਚੋ ਉਤਰਕੇ ਓਹਨਾਂ ਨਾਲ ਉਸ ਬੋਲੀ ਵਿਚ ਗਲ ਕੀਤੀ ਕਿਉਕਿ ਨਰੈਣ ਸਿੰਘ ਜੀ ਚਿਰਾਂ ਤੋਂ ਏਧਰ ਰਹਿੰਦੇ ਕਰਕੇ ਵਾਕਫੀ ਬੜੀ ਹੈ, ਅਤੇ ਏਹ ਹੁਸ਼ਿਆਰ ਵੀ ਬੜੇ ਹਨ ਝਟ ਪਟ ਗਲ ਬਾਤ ਕਰਕੇ ਜਿੰਨੇ ਸ਼ਲਿੰਗ ਫੀ ਆਦਮੀ ਦੀ ਫੀਸ ਸਰਕਾਰ ਨੇ ਮੁਕਰਰ ਕੀਤੀ ਹੋਈ ਹੈ ਦੇ ਦਿਤੇ ਤੇ ਰਸੀਦ ਲੈ ਕੇ ਮੋਟਰਾਂ ਅਗੇ ਲੰਘਾ ਲਈਆਂ। ਏਥੇ ਦਾ ਸਾਰਾ ਖਰਚ ਜਿੰਨਾ ਵੀ ਹੋਇਆ ਸਾਰਾ ਇਨ੍ਹਾਂ ਨੇ ਹੀ ਦਿਤਾ। ਏਥੋਂ ਥੋੜੀ ਦੂਰ ਜਾਕੇ ਦਰਯਾ ਨੀਲ ਦਾ ਪਤਣ ਆ ਗਿਆ।



੧੯੫੮ ਸਿੱਖ ਯੂਨੀਅਨ ਦੇ ਪ੍ਰਧਾਨ ਸ੍ਰ: ਹਰਬੰਸ ਸਿੰਘ ਜੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ, ਸਵਾਗਤੀ ਐਡਰੈਸ ਪੜ੍ਹ ਰਹੇ ਹਨ। ਸਤਿਗੁਰੂ ਜੀ ਦੇ ਨਾਲ ਬਾਲ ਠਾਕੁਰ ਜੀ ਬੈਠੇ ਹਨ ਤੇ ਹੋਰ ਸੰਗਤ।



ਇਹ ਫੋਟੋ ੧੯੫੮ ਦੇ ਤੀਸਰੇ ਦੌਰੇ ਦੀ ਹੈ। ਨੈਰੋਬੀ ਕੀਨੀਆਂ ਦੇ ਸਿੱਖ ਯੂਨੀਅਨ ਦੇ ਪਾਵਿਲੀਅਨ ਵਿਚ ਲਈ ਗਈ ਹੈ। ਸਤਿਗੁਰੂ ਜੀ ਦੇ ਨਾਲ ਬੈਠੇ ਹਨ,. ਸ੍ਰ: ਹਰਬੰਸ ਸਿੰਘ ਪ੍ਰਧਾਨ ਸਿੱਖ ਯੂਨੀਅਨ ਤੇ ਸੰਤ ਪ੍ਰੀਤਮ ਸਿੰਘ ਜੀ ਮੁਬਾਲੀ ਯੁਗੰਡਾ ਦੇ ਸੂਬਾ ਜੀ ਖੜੇ ਸਪੀਚ ਕਰ ਰਹੇ ਹਨ, ਸ੍ਰ: ਕਿਰਪਾਲ ਸਿੰਘ ਜੀ "ਸੱਗੂ" ਐਮ.ਐਲ.ਏ ਪਿਛੇ ਖੜੇ ਹਨ ਸ੍ਰ: ਮੋਤਾ ਸਿੰਘ ਜੀ "ਜੱਜ" ਕਿਊ ਸੀ, ਤੇ ਹੋਰ ਸੰਗਤ।



ਇਹ ਗ੍ਰੁੱਪ ਫੋਟੋ ਸਤਿਗੁਰੂ: ਪ੍ਰਤਾਪ ਸਿੰਘ ਜੀ ਦੇ ੧੯੫੮ ਕੀਨੀਆਂ ਦੇ ਦੌਰੇ ਸਮੇਂ ਦੀ ਹੈ। ਜਦ ਸਤਿਗੁਰੂ ਜੀ ਸੰਗਤ ਸਮੇਤ ਸੰ: ਪੂਰਨ ਸਿੰਘ ਜੀ ਦੇ ਬੁਲਾਵੇ ਤੇ ਕੈਰੀਚੋ (ਕੀਨੀਆਂ) ਵਿਖੇ ਗਏ ਸਨ। ਸੰਤ ਪੂਰਨ ਸਿੰਘ ਜੀ ਨੇ ਸਾਧ ਸੰਗਤ ਦੀ ਲੰਗਰ ਜਲ ਪਾਣੀ ਆਦ ਪ੍ਰੇਮ ਨਾਲ ਸੇਵਾ ਕੀਤੀ। ਅੰਤ ਗੁਰੂ ਜੀ ਦੀ ਵਿਦਾਇਗੀ ਸਮੇਂ ਦੋ ਸੋ ਸ਼ਲਿੰਗ ਚਰਨਾ ਪਰ ਰਖ ਲੰਮਾ ਪੈ ਕੇ ਮਥਾ ਟੇਕਿਆ ਤੇ ਉਠਕੇ ਗਲ ਵਿਚ ਮਾਲਾ ਪਾ ਗਦ ਗਦ ਕੰਠ ਹੋ ਬੇਨਤੀ ਕੀਤੀ ਸੱਚੇ ਪਾਤਸ਼ਾਹ, ਤੋੜ ਨਿਭਾ ਦੇਈਂ। ਅਗੋ ਸ਼ਹਨ ਸ਼ਾਹ ਸਤਿਗੁਰੂ ਜੀ ਨੇ ਕਿਹਾ ਨਿਭੌਣ ਵਾਲਾ ਨਿਭਾਏਗਾ। ਸੰਤ ਜੀ ਦਾ ਬਚਨ ਸੀ ਅਗੇ ਹੋਰ ਕੌਣ ਹੈ। ਏਥੇ ਭੀ ਤੂੰਹੀ ਓਥੇ ਹਸਾਬ ਲੈਣ ਵਾਲਾ ਵੀ ਤੂਹੀ। ਇਹ ਦ੍ਰਿੱਸ਼ ਮੇਰੇ ਸਨਮੁਖ ਦਾ ਸੀਨ ਹੈ। ਕਹਿਣ ਲਗਾ: ਤੁਧ ਜੇਵਡ ਹੋਰ ਸ਼ਰੀਕ ਹੋਵੇ ਤਾਂ ਆਖੀਐ ਤੁੱਧ ਜੇਵਡ ਤੂੰ ਹੈ ਹੋਈ।।(ਬਿ:ਮ:ਬ)

ਫੋਟੋ ਵਿਚ ਪੰ: ਗੋਪਾਲ ਸਿੰਘ ਜੀ ਅਰਦਾਸ ਕਰਦੇ ਹਨ। ਸਤਿਗੁਰੂ ਜੀ ਦੇ ਖੱਬੇ ਪਾਸੇ ਨਾਲ ਖੜੇ ਹਨ ਸੰ: ਪੂਰਨ ਸਿੰਘ ਜੀ (ਗੁੜਿਆਂ ਵਾਲੇ) ਪੰਜਾਬ ਖੱਬਿਓ ਸਜੇ:- ਸੂਬਾ ਲਾਲ ਸਿੰਘ ਜੀ। ਸੰ: ਹਰਨਾਮ ਸਿੰਘ ਜੀ (ਨੂਰ ਪੁਰੀ) ਸੰ: ਦਰਸ਼ਨ ਸਿੰਘ ਇੰਡੀਅਨ ਬਿਲਡਿੰਗ ਕੰ:ਵਾਲੇ ਕੰਪਾਲਾ ਵਾਲੇ।



ਐਮ. ਆਰ. ਡੀਸੂਜਾ ਗੋਲਡ ਕੱਪ ਦੀ ਜੇਤ ਹਾਕੀ ਟੀਮ ਵਲੋਂ ਸੱਦਾ।

ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਫੋਟੋ ੧੯੫੮ ਦੇ ਕੀਨੀਆਂ ਵਿਚ ਦੌਰੇ ਦੀ ਹੈ ਜਿਸਦਾ ਦ੍ਰਿਸ਼ ਹਾਕੀ ਦੇ ਪਲੇਰਾਂ ਨਾਲ ਮੈਚ ਜਿਤਣ ਦੀ ਖੁਸ਼ੀ ਵਿਚ ਲਿਆ ਗਿਆ ਹੈ। ਇਸ ਜਿੱਤ ਦੀ ਖੁਸ਼ੀ ਵਿਚ ਸਿੱਖ ਯੂਨੀਅਨ ਵਲੋਂ ਸਤਿਗੁਰੂ ਜੀ ਨੂੰ ਆਮੰਤ੍ਰਤ ਕੀਤਾ ਸੀ। ਸਤਿਗੁਰੂ ਜੀ ਨੇ ਯੁਵਕਾਂ ਨੂੰ ਅਸ਼ੀਰਵਾਦ ਦੇਂਦਿਆਂ ਬਚਨ ਕੀਤਾ ਕਿ ਮੈਨੂੰ ਬੜੀ ਖੁਸ਼ੀ ਹੈ ਕਿ ਤੁਸੀਂ ਗੁਰਸਿੱਖੀ ਰਹਿਤ ਵਿਚ ਹੋ। ਮੈ ਤੁਹਾਨੂੰ ਪੰਜ ਸੋ ਸਲਿੰਗ ਦੇਨਾ ਹਾਂ ਕਿ ਤੁਸੀ ਇਸਦਾ ਦੁੱਧ ਘਿਓ ਬਦਾਮ ਲੈ ਕੇ ਛਕਣੇ ਮਾਸ ਸ਼ਰਾਬ ਤੋ ਪ੍ਰਹੇਜ ਕਰਨਾ ਫਿਰ ਤੁਹਾਡੀ ਸਦਾ ਹੀ ਜਿੱਤ ਰਹੇਗੀ। ਮੈਂ ਦੰਗਲਾਂ 'ਚ ਨਹੀ ਉਂਵ ਆਪਸਂ ਵਿਚੀ ਘੁਲਦਾ ਰਿਹਾ ਹਾਂ ਇਸ ਕਰਕੇ ਮੈਨੂੰ ਸੇਹਤ ਅੱਛੀ ਰਖਣ ਵਾਲਿਆਂ ਨਾਲ ਹਿਤ ਹੈ, ਹਮੇਸ਼ਾਂ ਸ੍ਰੀਰ ਸੋਧਕੇ ਰੱਖੋ। ਨਾਲ ਬਾਲਕ ਠਾਕੁਰ ਜੀ ਖੜੇ ਹਨ।




ਇਹ ਗੇਟ ਦਰਸ਼ਨੀ ਦਰਵਾਜੇ ਦੀ ਫੋਟੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ੧੯੫੯ ਦੇ ਦੌਰੇ ਸਮੇ ਨਾਮਧਾਰੀ ਇਸਤਰੀ ਸਭਾ ਨੇ ਧਰਮਸ਼ਾਲ ਦੇ ਬੂਹੇ ਅੱਗੇ ਨੈਰੋਬੀ ਕੀਨੀਆ ਵਿਖੇ ਸੁਆਗਤੀ ਗੇਟ ਬਣਵਾਇਆ ਸੀ, ਇਸ ਦੀ ਸੇਵਾ ਚਿੱਤ੍ਰਕਾਰੀ ਸੰਤ ਹਰੀ ਸਿੰਘ ਜੀ ਭਗਾਲੇ ਵਾਲਿਆਂ ਨੇ ਕੀਤੀ ਸੀ, ਅਤੇ ਇਸਦੀ ਯਾਦਗਾਰ ਕੰਪਾਲੇ ਦੇ ਹੋਲੇ ਤੀਕ ਰਹੀ ਸੀ। ਦਰਵਾਜੇ ਵਿਚ ਇਸਤ੍ਰੀ ਸਭਾ ਤੇ ਪਿਛੇ ਸੰ: ਹਰੀ ਸਿੰਘ ਜੀ ਖੜੇ ਹਨ। ਬਗਲ ਤੇ ਪੀ.ਐਸ.ਕੰਵਲ ਦਿਸ ਰਹੇ ਹਨ।

ਏਥੇ ਇਕ ਬੰਨੇ ਤੋਂ ਦੂਜੇ ਬੰਨੇ ਬੇੜੀ ਨਾਲ ਪਾਰ ਹੋਈਦਾ ਹੈ। ਮੋਟਰਾਂ ਵੀ ਫੇਰੀ (ਬੇੜੀ) ਵਿਚ ਲੰਘਾਈਆਂ ਜਾਂਦੀਆਂ ਹਨ, ਹਰੇਕ ਮੋਟਰ ਦੇ ਦੋ ਸ਼ਲਿੰਗ ਕਰਾਇਆ ਹੈ ਪਾਰ ਲੰਘਾਈ ਦਾ। ਸਭ ਤੋਂ ਪਹਿਲਾਂ ਸ੍ਰ. ਦਰਸ਼ਨ ਸਿੰਘ ਜੀਜੇ ਵਾਲੇ ਦੀ ਮੋਟਰ ਲੰਘਾਈ, ਇਸ ਤੋਂ ਬਾਦ ਸਤਿਗੁਰੂ ਜੀ ਦੀ ਅਤੇ ਪਿਛੋਂ ਹੋਰ ਲੰਘਾਈਆਂ ਗਈਆਂ। ਫੇਰੀ ਵਿਚ ਕੇਵਲ ਇਕ ਮੋਟਰ ਹੀ ਪਾਰ ਹੋ ਸਕਦੀ ਹੈ। ਬੇੜੀ ਪਾਰ ਹੁੰਦਿਆਂ ਦੀ ਇਕ ਫੋਟੋ ਸਤਿਗੁਰੂ ਜੀ ਦੀ ਵੀ ਲਈ ਗਈ ਹੈ। ਜਿਸ ਵੇਲੇ ਸਤਿਗੁਰੂ ਜੀ ਬੇੜੀ ਲੰਘ ਰਹੇ ਸਨ ਤਾਂ ਓਹ ਸੀਨ ਸਮਾਂ ਸ੍ਰੀ ਰਾਮਚੰਦ੍ਰ ਜੀ ਦਾ ਯਾਦ ਆ ਗਿਆ ਕਿ ਜਦ ਬਣਬਾਸ ਜਾਣ ਲਗੇ ਬੇੜੀ ਲੰਘ ਰਹੇ ਸਨ ਤੇ ਚਰਨ ਛੁਹਦਿਆਂ ਹੀ ਸਿਲਾ ਹੋਈ ਪਈ ਗੌਤਮ ਨਾਰੀ ਅਹਲਿਆ ਦਿਬ-ਰੂਪ ਧਾਰਨ ਕਰਕੇ ਸ੍ਰੀ ਰਾਮ ! ਸ੍ਰੀ ਰਾਮ !! ਕਹਿੰਦੀ ਹੋਈ ਅਕਾਸ਼ ਨੂੰ ਉਡ ਗਈ। ਏਹ ਅਚਰਜ ਕੋਤਕ ਦੇਖਕੇ ਬੇੜੀ ਦੇ ਮਲਾਹ ਨੇ ਭਗਵਾਨ ਰਾਮ ਨੂੰ ਕਿਹਾ ਕਿ ਮੈਂ ਚਰਨ ਧੋਇ ਬਿਨਾਂ ਬੇੜੀ ਵਿਚ ਨਹੀ ਬੈਠਣ ਦੇਣਾ ਕਿਉਂਕਿ ਤੇਰੇ ਪੈਰਾਂ ਨੂੰ ਪਤਾ ਨਹੀ ਕੀ ਲਗਾ ਹੋਇਆ ਹੈ ਕਿ ਛੋਹਦਿਆਂ ਹੀ ਪਥਰ ਉਡ ਗਿਆ। ਕਿਤੇ ਮੇਰੀ ਬੇੜੀ ਵੀ ਏਦਾਂ ਨਾ ਉਡ ਜਾਵੇ। ਇਸ ਪਰ ਲਿਖਿਆ ਹੈ-

*ਰਘਪਤ ਚਰਨ ਛੁਹੰਦਿਆਂ*
*ਗਈ ਸੁਰਗ ਪੁਰ ਬਣੇ ਬਿਬਾਣਾ।*

ਅਤੇ ਮਲਾਹ ਭਗਵਾਨ ਰਾਮ ਦੇ ਚਰਨ ਧੋਂਦਾ ਹੈ ਤੇ ਨਾਲੇ ਇਉਂ ਗਾ ਰਿਹਾ ਹੈ-

*ਪਹਿਲਾਂ ਪਾਉਂ ਪਖਾਰੂੰ ਪ੍ਰਭੂ ਫਿਰ—*
*ਗੰਗਾ ਪਾਰ ਉਤਾਰੂੰ।*
*ਚਰਨ ਕਵਲ ਕੀ ਧੂੜ ਤਿਹਾਰੀ*
*ਫਿਰ ਕਬ ਮਸਤਕ ਲਾਊਂ।*
*ਕਹੋ ਪ੍ਰਭੂ ਮੁੜ ਕਦ ਆਓਗੇ*
*ਕਬ ਤਕ ਪੰਥ ਨਿਹਾਰੂੰ। ਪ੍ਰਭੂ ਫਿਰ___* (ਰਾਗ ਸਾਰੰਗ)

ਭਗਵਾਨ ਪ੍ਰੇਮ ਮੁਗਧ ਹੋ ਕੇ ਕਿਹਾ-

*ਤੁਮ ਨੇ ਗੰਗਾ ਪਾਰ ਲਗਾਇਆ*
*ਮੈਂ ਤੋਹਿ ਭਵਜਲ ਪਾਰ ਉਤਾਰੂੰ।*
*ਪ੍ਰਭੂ ਫਿਰ ਗੰਗਾ ਪਾਰ ਉਤਾਰੂੰ।*

ਓਹ ਰਾਮ ਤ੍ਰੇਤੇ ਯੁਗ ਵਿਚ ਬੇੜੀ ਤੇ ਗੰਗਾ ਪਾਰ ਹੋਇਆ ਸੀ। ਅਜ ਕਲਿਜੁਗ ਵਿਚ ਓਹੀ ਪ੍ਰਤਾਪ ਜੀਵਨ ਨੰਦਨ ਅਫਰੀਕਾ ਮਹਾਂ ਦੀਪ ਖੰਡ ਵਿੱਚ ਦਰਯਾ ਨੀਲ ਪਾਰ ਹੋ ਰਿਹਾ ਹੈ। ਓਦੋਂ ਚਰਨ ਛੋਹ ਨਾਲ ਪਥਰ ਹੋਈ ਸਤੀ ਅਹਲਿਆ ਅਤੇ ਭੀਲਣੀ ਆਦਿਕਾਂ ਨੂੰ ਤਾਰਿਆ ਸੀ ਹੁਣ ਅਨੇਕਾਂ ਪਸ਼ੂ ਪੰਛੀ ਜਲਹੋਤੇ ਅਤੇ ਮਲੇਛਾਂ ਦੀ ਧਰਤੀ ਨੂੰ ਪਾਵਨ ਕਰ ਦਿਤਾ। ਤੇ ਗੁੰਗੀਆਂ ਜੀਭਾਂ ਵਾਲੇ ਪੰਛੀ, ਅਤੇ ਖੋਟੀ ਬੁਧ ਵਾਲੇ ਮਨੁਖ, ਦੇਵ ਰੂਪ ਹੋਕੇ ਇਉਂ ਗਾ ਰਹੇ ਸਨ-

(ਰਾਗ ਬਸੰਤ ਬਹਾਰ) ਤਾਲ ਤਿੰਨ -

*ਅਜ ਸਖੀ ਆਈ ਰੇ ਬਸੰਤ ਬਹਾਰ।*
*ਅਸਥਾਈ-ਝੂਮ ਝੂਮ ਕੇ ਗੀਤ ਗੋਈਆਂ*
*ਸਖੀਆਂ ਪੀਘ ਉਲ੍ਹਾਰ।*
*ਆਜ ਸਖੀ ਆਈ ਰੇ ਬਸੰਤ ਬਹਾਰ।*

ਐਤਰਾ-

*ਧਰਤੀ ਮਉਲੀ ਜੀਆ ਜੰਤ ਜਾਗੇ,*
*ਮਧੁਰ ਮਧੁਰ ਧੁਨ ਘਨਹਰ ਗਾਜੇ,*
*ਠੰਢੀ ਪਵੇ ਫੁਹਾਰ।*
*ਆਜ ਸਖੀ ਆਈ ਬਸੰਤ ਬਹਾਰ।*
*ਦਾਦਰ ਮੋਰ ਪਪੀਹੇ ਕੂਕਣ,*
*"ਕੰਵਲ" ਬਗੀਚੇ ਫਲਕਰ ਸੁਕਣ*
*ਆਇਆ ਰਾਮ ਅਵਤਾਰ।*
*ਆਜ ਸਖੀ ਆਈ ਬਸੰਤ ਬਹਾਰ,।*

ਇਤ ਆਦਿ ਮਨੋਰੰਜਨ ਸਬਦ ਹੋ ਰਹੇ ਸਨ ਅਤੇ ਪ੍ਰੀਤਮ ਨੂੰ ਫਿਰ ਦੁਬਾਰਾ ਦਰਸ਼ਨ ਦੇਣ ਦਾ ਸੰਦੇਸ਼ ਦੇ ਰਹੇ ਸਨ-

*ਤੂ ਚਉ ਸਾਜਣ ਮੈਡਿਆ*
*ਡੇਈ ਸਿਸ ਉਤਾਰ।*
*ਨੈਣ ਮਹਿੰਜੇ ਤਰਸਦੇ*
*(ਫਿਰ) ਕਦ ਪਸੀ ਦੀਦਾਰ।*

ਇਸ ਪਤਣ ਤੋਂ ਮਰਚੀਜ਼ਨ ਫਾਲਜ਼ ਤਕ ੩੪ ਮੀਲ ਖੁਸ਼ਕੀ ਰਸਤਾ ਹੈ। ਸਿਧਾ ਅਗਨ ਬੋਟ ਵੀ ਚਲਦਾ ਹੈ। ਏਹ ਪੈਂਡਾ ਪਾਣੀ ਵਿਚ ਦੀ ਕੇਵਲ ੭ ਮੀਲ ਹੈ ਪਰ ਅਗੋਂ ਇਕ ਮੀਲ ਫਾਲ (ਝਰਨੇ) ਤਕ ਪੈਦਲ ਤੁਰਨਾਂ ਪੈਂਦਾ ਹੈ। ਏਸ ਪਤਣ ਤੇ ਅਸੀ ਕਰੀਬਨ ੧੦।। ਵਜੇ ਪਹੁੰਚ ਗਏ ਸਾਂ ਮੋਟਰਾਂ ਲੰਘਦਿਆਂ ਕਰਦਿਆਂ ਨੂੰ ੧ ਵਜ ਗਿਆ। ਸਤਿਗੁਰੂ ਜੀ, ਬਾਬਾ ਜੀ, ਭਾਈ ਜੀ ਤੇ ਰਤਨ ਸਿੰਘ ਆਦਿਕ ਸੰਤ ਨਰੈਣ ਸਿੰਘ ਜੀ ਦੀ ਮੋਟਰ ਵਿਚ ਬੈਠ ਕੇ ਪਹਿਲਾਂ ਤੁਰ ਪਏ ਸਨ। ਬਾਕੀ ਸੰਗਤ ਸਾਰੀਆਂ ਮੋਟਰਾਂ ਪਤਣ ਪਾਰ ਕਰਕੇ ਕਠੇ ਹੋਕੇ ਪਿਛੋਂ ਤੁਰੇ। ਏਸ ਦਰਿਆ ਤੇ ਮਗਰਮੱਛ, ਦਰਯਾਈ ਘੋੜੇ, ਅਤੇ ਹਾਥੀ ਤੇ ਬਾਰਾਂ ਸਿੰਗੇ, ਹਰਨ ਜ਼ੈਬਰਾ (ਊਠਾਂ ਦੀ ਸ਼ਕਲ ਦੇ) ਬ਼ਾਂਦਰ ਅਤੇ ਲੰਗੂਰ ਮੰਮ (ਗੁਰੀਲਾ) ਆਦਿ ਬਹੁਤ ਹਨ। ਬਾਰਸ਼ ਘਟ ਦੀ ਵਜਾ ਕਾਰਨ ਏਹ ਬਣ ਸੁਕਾ ਪਿਆ ਸੀ ਇਸ ਲਈ ਪਾਣੀ ਦੇ ਲਾਗੇ ਜਾਨਵਰ ਵੇਖਣ ਵਿਚ ਔਦੇ ਸਨ।

(ਇਨ੍ਹਾਂ ਦੀਆਂ ਫੋਟੋਆਂ ਇਸ ਅੰਕ ਵਿਚ ਦੇਖੋ)

ਉਚੀ ਥਾਂ ਤੋਂ ਨੀਵੇਂ ਨੂੰ ਪਾਣੀ ਡਿਗੇ ਤਾਂ ਉਸਨੂੰ ਅੰਗਰੇਜੀ ਵਿਚ ਫਾਲਜ਼ ਕਹਿੰਦੇ ਹਨ, ਪੰਜਾਬੀ ਜਾਂ ਹਿੰਦੀ ਵਿਚ "ਝਰਨਾਂ" ਭਾਵ "ਝਰਨਾ ਝਰਦਾ ਨਿਝਰੋ" (ਭਾ:ਗੁ:) ,ਈਸਟ ਅਫਰੀਕਾ ਵਿਚ ਬਹੁਤ ਝਰਨੇ ਹਨ, ਜਿੰਨੇ ਦਰਿਆ ਹਨ ਤਕਰੀਬਨ ਸਾਰੇ ਪਹਾੜੀ ਪਰਗਣਿਆਂ ਵਿਚ ਦੀ ਲੰਘਦੇ ਹਨ, ਇਸ ਲਈ ਕੋਈ ਦਰਿਆ ਐਸਾ ਨਹੀ ਜਿਸ ਤੇ ਝਰਨੇ ਨਹੀ ਹਨ। ਪ੍ਰਸਿਧ ਝਰਨੇ ਇਹ ਹਨ।-

ਬ੍ਰਾਡਿਕ ਫਾਲ ਝਰਨਾ, ਨਿਜੋਆ ਦਰਿਆ ਤੇ। ਥੀਕਾ ਫਾਲ ਝਰਨਾ, ਕੀਨੀਆਂ ਵਿਚ ਨੈਰੋਬੀ ਤੋਂ ੩੦ ਮੀਲ ਚਾਨੀਆਂ ਨਦੀ ਦੇ ਸੰਗਮ ਉਪਰ। ਰੂਈ ਰੋ ਝਰਨਾ ਨੈਰੋਬੀ ਤੋਂ ੧੨ ਮੀਲ ਹੈ। ਏਥੋਂ ਬਿਜਲੀ ਪੈਦਾ ਕਰਕੇ ਨੈਰੋਬੀ ਪੁਚਾਈ ਗਈ ਹੈ। ਥਾਮਸਨ ਫਾਲ (ਝਰਨਾ) ਨੈਰੋਬੀ ਤੋਂ ਲਗ ਪਗ ੧੦੦ ਮੀਲ ਹੈ। ਏਹ ਬਹੁਤ ਉਚੀ ਥਾਂ ਤੋਂ ਪਾਣੀ ਡਿਗਦਾ ਹੈ ਹੇਠ ਜਾਣੀ ਧੂਆਂ ਹੋ

ਜਾਂਦਾ ਹੈ, ਲਿਊਗਾਰਡ ਫਾਲ (ਝਰਨਾ) ਤੇ ਫੋਰਟੀਨ (ਚੋਦਾਂ) ਫਾਲ, ਝਰਨੇ ਆਥੀ ਦਰਿਆ ਤੇ ਹਨ। ਏਥੇ ੧੪ ਥਾਵਾਂ ਤੋ ਪਾਣੀ ਡਿਗਦਾ ਹੈ, ਨੈਰੋਬੀ ਤੋਂ ੬੦ ਮੀਲ ਦੇ ਕਰੀਬ ਹਨ। ਇਸ ਨੂੰ ਫੋਰਟੀਨ ਫਾਲਜ਼ ਆਖਦੇ ਹਨ।

ਏਸ ਪਤਣ ਤੋਂ ਲੰਘਕੇ ਅਸੀ ਪੌਣੇ ਦੋ ਵਜੇ ਮੁਰਚੀਜ਼ਨ ਫਾਲਜ਼ ਤੇ ਪੁਜੇ। ਸਾਰੇ ਜਣੇ ਪੌੜੀਆਂ ਉਤਰ ਕੇ ਹੇਠਾਂ ਚਲੇ ਗਏ। ਏਥੇ ਪਾਣੀ ਬੜੇ ਜੋਰ ਨਾਲ ਇਕ ਛੋਟੀ ਜਿੰਨੀ ਥਾਂ ਵਿਚ ਦੀ ਜਾ ਰਿਹਾ ਸੀ। ਦਰਿਆ ਦਾ ਪਾਤਾ ਤਕਰੀਬਨ ੨ ਫਰਲਾਂਗ ਹੋਵੇਗਾ, ਝਰਨੇ ਵਾਲੀ ਜਗਾ ਜਿਥੋ ਦੀ ਪਾਣੀ ਡਿਗਦਾ ਹੈ ਮਸਾਂ ੧੨ ਫੁਟ ਚੋੜਾਈ ਹੋਵੇਗੀ। ਦੋਹੀ ਪਾਸੀ ਕੁਦਰਤੀ ਭਾਰੀ ਪਥਰ ਦੀਆਂ ਦੀਵਾਰਾਂ ਹਨ, ਪਾਣੀ ਜੋਰ ਨਾਲ ਵਗਣ ਤੇ ਮੋਟੀ ਝਗ ਅਤੇ ਧੂੰਆਂ ਬਣ ਜਾਂਦਾ ਹੈ, ਇਸ ਛੋਟੇ ਪਾੜੇ ਤੇ ਇਕ ਪੁਲ ਬਣਿਆ ਹੋਇਆ ਹੈ, (ਫੋਟੋ ਅੰਦਰ ਹੈ) ਯਾਤਰੂ ਏਥੋ ਦੀ ਲਘਕੇ ਅਗੇ ਇਕ ਹੋਟਲ ਹੈ ਓਥੇ ਜਾਂਦੇ ਹਨ, ਭੋਜਨ ਪਾਣੀ ਛਕਦੇ ਤੇ ਰੁਚੀ ਅਨੁਸਾਰ ਬਿਸਰਾਮ ਕਰਦੇ ਹਨ, ਅਤੇ ਜਾਨਵਰਾਂ ਦੀਆਂ ਫੋਟੋਆਂ ਆਦ ਲੈਂਦੇ ਹਨ। ਅਸੀ ਤਾਂ ਕੇਵਲ ਅਧਾ ਘੰਟਾ ਹੀ ਠਹਿਰੇ ਸਾਂ, ਨਠ ਭਜਕੇ ਫਾਲ ਦੇ ਦਰਸ਼ਨ ਕੀਤੇ ਤੇ ੨ ਵਜਕੇ ੧੦ ਮਿੰਟ ਤੇ ਵਾਪਸ ਪਤਣ ਆ ਗਏ . ਜਿਥੋ ਗਏ ਸੀ।

ਚੂੰਕਿ ਸਤਿਗੁਰੂ ਜੀ ਪਹਿਲਾਂ ਹੀ ਇਸ ਪਤਣ ਤੇ ਆ ਪਹੁੰਚੇ ਸਨ ਸੋ ਬੇੜੀ ਪਾਰ ਕਰਕੇ ਪਿਛਲੀਆਂ ਸੰਗਤਾਂ ਦੀ ਉਡੀਕ ਕਰਨ ਲਗ ਪਏ। ਸ੍ਰ. ਨਰੈਣ ਸਿੰਘ ਜੀ ਤੇ ਇਨ੍ਹਾਂ ਦੀ ਸੁਪਤਨੀ ਸਵੇਰੇ ਹੀ ਪਤਣ ਤੋ ਪਿਛਾਹ ਮਿੱਲ ਨੂੰ ਚਲੇ ਗਏ ਸਨ। ਸੰਗਤ ਮੁੜਦੀ ਨੂੰ ਏਹ ਸਾਰਾ ਪ੍ਰੀਵਾਰ ਸੰਗਤ ਵਾਸਤੇ ਪ੍ਰਸ਼ਾਦ ਲੈ ਕੇ ਵੇਲੇ ਸਿਰ ਪੱਤਣ ਤੇ ਪਹੁੰਚ ਗਏ ਸਭ ਨੇ ਰੁਚੀ ਅਨੁਸਾਰ ਭੋਜਨ ਛਕਿਆ , ਵਕਤ ਦੀ ਤੰਗੀ ਕਾਰਨ ਬੇੜੀ ਦੇ ਮਲਾਹਾਂ ਨੂੰ ਕੁਛ ਹੋਰ ਪੈਸੇ ਦੇ ਕੇ ਕਾਰਾਂ ਝਟ ਪਟ ਪਾਰ ਕੀਤੀਆਂ। ਇਸ ਲਈ ਕਿਹਾ ਹੈ 'ਪੈਸੇ ਵਾਲਿਆਂ ਬੜੀ ਬਹਾਰ, ਬਿਨ ਪੈਸੇ ਤੇ ਧੱਕੇ ਚਾਰ।' ਏਥੋ ੪ ਵਜ ਕੇ ਪੰਦਰਾਂ ਮਿੰਟ ਤੇ ਚਲਕੇ ਸਿਧੇ ਮੁਸਿੰਦੀ ਟਾਊਨ ਪਹੁੰਚੇ। ਪਿਛਲੀ ਤਰਾਂ ਹੁਣ ਵੀ ਸ੍ਰ. ਨਰੈਣ ਸਿੰਘ ਜੀ ਨੇ ਮੋਟਰਾਂ ਦੀਆਂ ਟੈਂਕੀਆਂ ਪਟਰੋਲ ਨਾਲ ਭਰਾ ਦਿਤੀਆਂ। ਤਕਰੀਬਨ ੭।। ਵਜੇ ਪਿੰਡ ਵਾਲਿਆਂ ਨੂੰ ਰਾਮ ਰਮਈਆਂ ਕਰਕੇ ਕੰਪਾਲੇ ਨੂੰ ਚਾਲੇ ਪਾ ਦਿਤੇ।

ਸਤਿਗੁਰੂ ਜੀ ਤੇ ਕੁਛ ਸੰਗਤ ਕੰਪਾਲੇ ਤਕਰੀਬਨ ੧੧ ਵਜੇ ਰਾਤ ਦੇ ਪਹੁੰਚ ਗਏ। ਬਾਕੀ ਸੰਗਤ ੧੨ ਵਜੇ ਪਹੁੰਚੀ, ਉਤਾਰਾ ਸ੍ਰ. ਬਾਵਾ ਸਿੰਘ ਜੀ ਭਾਰਜ ਦੇ ਘਰ ਹੀ ਸੀ। ਲਾਂਗਰੀ ਪਹਿਲਾਂ ਪਹੁੰਚੇ ਹੋਏ ਸਨ ਲੰਗਰ ਤਿਆਰ ਕੀਤਾ ਜਾ ਚੁਕਾ ਸੀ ਸਭ ਨੇ ਰੁਚੀ ਅਨੁਸਾਰ ਲੰਗਰ ਛਕਿਆ ਤੇ ਆਰਾਮ ਕਰਨ ਹਿਤ ਆਪੋ ਆਪਣੇ ਅਸਥਾਨ ਮਲ ਲਏ। ਨਿਤ ਕਰਮਾਨੁਸਾਰ ਅੰਮ੍ਰਤ ਵੇ ਲੇ ਦਾ ਕੀਰਤਨ ਏਥੇ ਉਤਾਰੇ ਵਾਲੀ ਜਗ੍ਹਾ ਹੋਇਆ,(ਕਿਉਂਕਿ ਜਿਸ ਦਿਨ ੪ ਫਰਵਰੀ ਨੂੰ ਪ੍ਰਤਾਪ ਸਾ ਮਿਲਜ਼ ਨੂੰ ਜਾਣਾ ਸੀ ਉਸ ਦਿਨ ਕੰਪਾਲੇ ਦੀ ਸੰਗਤ ਨੇ ਸਵੇਰੇ ਆਸਾ ਦੀ ਵਾਰ ਦੇ ਭੋਗ ਉਪਰੰਤ ਹਜੂਰ ਨੂੰ ਵਦੈਗੀ ਸਮੇ ਨਾਮਧਾਰੀ ਸੰਗਤ ਕੰਪਾਲਾ ਵਲੋਂ ੨੫੦੦ ਸ਼ਲਿੰਗ ਹਜੂਰ ਦੀ ਚਰਨ ਭੇਟਾਕੀਤਾ, ਬਾਬਾ ਜੀ ਨੂੰ ੨੫੦ ਸ਼ਲਿੰਗ ਭੇਟਾ ਕੀਤੇ। ਬਾਕੀ ਹਰੇਕ ਸੇਵਕ ਨੂੰ ੧੦੧ ਸ਼ਲਿੰਗ ਤੇ ਸਿਰੋਪਾਉ ਭੇਟਾ ਕੀਤੇ ਗਏ ਧੰਨਵਾਦ ਸਹਿਤ। ਅਤੇ ਰਾਮਗੜ੍ਹੀਆ ਸਭਾ ਕੰਪਾਲਾ ਵਲੋ ਹਜੂਰ ਦੀ ਚਰਨ ਭੇਟਾ ੫੦੦ ਭੇਟਾ ਕੀਤੇ ਅਤੇ ਸਤਿਗੁਰੂ ਜੀ ਦਾ ਧਨਵਾਦ ਕੀਤਾ ਗਿਆ।) ਭੋਗ ਉਪਰੰਤ ਪ੍ਰਭੂ ਨੇ ਹੇਠ ਲਿਖੇ ਸਜਣਾਂ ਦੇ ਘਰੀ ਚਰਨ ਪਾਕੇ ਨਿਵਾਜਿਆ। ਇੰਡੀਅਨ ਬਿਲਡਿੰਗ ਕਨਟਰੈਕਟਰ ਕੰਪਾਲਾ ਔਫਸ ਵਿਚ, ਸ੍ਰ. ਜਗਤ ਸਿੰਘ ਜੀ ਕਲਸੀ (ਸੁਰਗਵਾਸੀ ਸ੍ਰ. ਕੇਹਰ ਸਿੰਘ ਜੀ ਦੇ ਭਰਾਤਾ) ਦੇ ਘਰ, ਮਿਸਜ਼ ਸ਼ਾਮ ਜੀ ਹਰਜੀ ਐਡ ਬ੍ਰਾਦਰਜ਼ ਅਤੇ ਚੇਅਰਮੈਨ ਸ੍ਰੀ ਨਰੈਣ ਭਾਈ ਆਦਿ ਦੇ ਘਰੀ । ਉਪਰੰਤ ਨਾਸ਼ਤਾ ਕਰਕੇ ੬ ਫਰਵਰੀ ਸਵੇਰੇ ਸੰਗਤ ਸਮੇਤ ਗੁਰੂ ਜੀ

ਨੇ ਜੀਜੇ ਨੂੰ ਮੁੜ ਚਾਲੇ ਪਾਏ। ੧੦।। ਵਜੇ ਜੀਂਜੇ ਪਹੁੰਚੇ। ਸ੍ਰ. ਪ੍ਰੀਤਮ ਸਿਘ ਦਰਸ਼ਨ ਦੀ ਕੋਠੀ, ਏਥੇ ਫਿਰ ਸੰਗਤ ਨੇ ਪ੍ਰੇਮ ਪੂਰਬਕ ਪ੍ਰੀਤਮ ਦਾ ਸੁਆਗਤ ਕੀਤਾ।

ਸਤਿਗੁਰੂ ਜੀ ਤੇ ਹੋਰ ਸਾਰੀ ਸੰਗਤ ਨੇ ਫਲ ਫਰੂਟ ਛਕਕੇ ਅਰਾਮ ਕੀਤਾ । ਦੁਪੈਹਰ ਤੋਂ ਬਾਦ ੫ ਤੇ ੬ ਜਪੁ ਅਤੇ ਸਵਾ ਛੇ ਤੋਂ ਹੇਠ ਲਿਖੇ ਸਜਣਾਂ ਦੇ ਘਰੀ ਚਰਨ ਪਾਏ। ਸ੍ਰ. ਨਰੈਣ ਸਿੰਘ ਜੀ ਪ੍ਰਤਾਪ ਸਾ ਮਿਲਜ ਦੇ ਘਰ। ਜੀਜੇ ਸ੍ਰਦਾਰ ਬਾਵਾ ਸਿੰਘ ਜੀ ਸ਼ੰਕਰ, ਸ੍ਰ. ਵੀਰ ਸਿੰਘ ਜੀ ਸ੍ਰ.ਜਗੀਰ ਸਿੰਘ ਜੀ ਮਹਦੀਪੁਰ, ਸ੍ਰ. ਕਰਤਾਰ ਸਿੰਘ ਜੀ ਜੱਜੇ ਕਲਾਂ, ਸ੍ਰਦਾਰ ਪਰੀਤਮ ਸਿੰਘ ਐਂਡ ਕੰਪਨੀ ਦੇ ਘਰ ਤੇ ਵਰਕਸ਼ਾਪ ਵਿਚ, ਸ੍ਰ. ਸੋਹਣ ਸਿੰਘ ਖਾਲਸਾ ਇੰਜਨੀਰਿੰਗ ਵਰਕਸ ਦੇ ਘਰ, ਏਥੇ ਇਨਾਂ ਨੇ ਹਜੂਰ ਨੂੰ ਕਈ ਕਿਸਮਾਂ ਦੇ ਫਲਾਂ ਫੁਲਾਂ ਦੇ ਬੂਟੇ ਦਿਖਾਏ, ਸ੍ਰਦਾਰ ਦੀਦਾਰ ਸਿੰਘ ਅਤੇ ਸ੍ਰ.ਮੋਹਰ ਸਿੰਘ ਜੀ ਆਦਿ। ਰਾਤ ਨੂੰ ਦੀਵਾਨ ਰਾਮਗੜ੍ਹੀਆ ਸਕੂਲ ਹਾਲ ਵਿਚ ਹੀ ਪੰਡਤ ਜੀ ਨੇ ਦੀਵਾਨ ਲਾਕੇ ਬੜਾ ਰਸ ਬੰਨ੍ਹਿਆਂ ਭੋਗ ਉਪਰੰਤ ੧੪ ਸਰੀਰਾਂ ਭਜਨ ਪੁਛਿਆ।

੭ ਫਰਵਰੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਏਥੇ ਉਤਾਰੇ ਵਾਲੀ ਜਗਾ ਹੀ ਹੋਇਆ ਭੋਗੇ ਉਪਰੰਤ ਰਾਮਗੜੀਆ ਸਭਾ ਜੀਜਾ ਦੇ ਮੁਖੀਆਂ ਨੇ ਸਰਦਾਰ ਪਰੀਤਮ ਸਿੰਘ ਜੀ ਪ੍ਰਧਾਨ ਦੇ ਹਥੀ ਸਤਿਗੁਰੂ ਜੀ ਦੀ ਚਰਨ ਭੇਟਾ ੧੦੦੦ ਸ਼ਲਿੰਗ ਤੇ ਸਿਰੋਪਾਉ ਅਤੇ ਬਾਬਾ ਜੀ ਨੂੰ ੨੫੧ ਸ਼ਲਿੰਗ ਤੇ ਦਸਤਾਰਾ ਭੇਟਾ ਕੀਤਾ, ਤੇ ਸਭਾ ਵਲੋਂ ਬੜੇ ਜੋਰਦਾਰ ਸ਼ਬਦਾਂ ਵਿਚ ਗੁਰੂ ਜੀ ਦਾ ਧੰਨਵਾਦ ਕੀਤਾ ਗਿਆਅਤੇ ਸਤਿਗੁਰੂ ਜੀ ਨੇ ਵੀ ਅਸ਼ੀਰਵਾਦ ਦਿਤੀ ਤੇ ਸਭ ਨੂੰ ਮਿਲਕੇ ਬੈਠਣ ਦਾ ਸ਼ੁਭ ਉਪਦੇਸ਼ ਦਿਤਾ। ਕਮਾਈ ਚੋਂ ਦਸਵੰਧ ਕਢਣਾਂ ਗਰੀਬਾਂ ਦੀ ਮਦਦ ਕਰਨੀ ਆਦਿਕ ਨਸੀਹਤਾਂ ਕੀਤੀਆਂ। ਉਪਰੰਤ ਲੰਗਰ ਛਕ ਛਕਾ ਕੇ ਜੀਜੇ ਤੋਂ ੭-੩੦ ਵਜੇ ਮੁੰਬਾਲੀ ਨੂੰ ਰਵਾਨਾ ਹੋਏ।

ਰਸਤੇ ਵਿਚ ਛੋਟਾ ਜਿਹਾ ਟਾਊਨ ਟਰੋਰੋ ਔਦਾ ਹੈ। ਏਥੋਂ ਮੁੰਬਾਲੀ ਕਰੀਬਨ ੨੫ ਮੀਲ ਤੇ ਹੈ। ਏਥੇ ਸ੍ਰ. ਖੜਕ ਸਿੰਘ ਜੀ ਬਮਰਾਹ ਅਤੇ ਟਾਊਨ ਦੇ ਹੋਰ ਮੁਖੀ ਸਤਿਗੁਰਾਂ ਦੇ ਚਰਨ ਪੂਐਣ ਦੀ ਖਾਤਰ ਰਸਤਾ ਰੋਕੀ ਖੜੇ ਸਨ। ਸਤਿਗੁਰੂ ਜੀ ਦੀ ਕਾਰ ਕਰੀਬਨ ੧੧ ਵਜੇ ਏਥੇ ਪਹੁੰਚੀ, ਤਾਂ ਅਗੋਂ ਸ੍ਰੀ ਡੀ.ਡੀ.ਬਾਵਾ, ਏਹ ਬਾਵਾ ਜੀ ਕਰੀਬਨ ੩੦ ਸਾਲ ਤੋਂ ਟਰੋਰੋ ਟਾਊਨ ਵਿਚ ਰੈਂਹਦੇ ਹਨ, ਭਾਵ ਕੀ ਟਰੋਰੋ ਟਾਊਨ ਦਾ ਮੁਢ ਹੀ ਇਨਾਂ ਨੇ ਬੱਧਾ ਹੈ, ਸ੍ਰਦਾਰ ਈਸ਼ਰ ਸਿੰਘ ਪ੍ਰਧਾਨ, ਸ੍ਰ: ਸੁਰਜੀਤ ਸਿੰਘ ਯਾਰਡ ਫੋਰਮੈਨ ਟਰੋਰੋ ਰੇਲਵੇ। ਅਤੇ ਖੜਕ ਸਿੰਘ ਬਮਰਾਹ ਆਦਿਕ ਸਜਣਾਂ ਨੇ ਪ੍ਰੀਤਮ ਜੀ ਦੇ ਫੁਲਹਾਰ ਪਾਕੇ ਚਰਨਾਂ ਤੇ ਨਮਸਕਾਰ ਕਰਕੇ ਜਨਮ ਸਫਲ ਕੀਤਾ। ਏਥੋਂ ਚਲਕੇ ਕਰੀਬਨ ੧੨ ਵਜੇ ਮੰਬਾਲੀ ਦੇ ਨਜਦੀਕ ਪਹੁੰਚੇ ਤਾਂ ਅਗੋਂ ਸ੍ਰਦਾਰ ਪਰੀਤਮ ਸਿੰਘ. ਲਿੜ੍ਹਾਂ ਵਾਲੇ ਜਿਨ੍ਹਾਂ ਦੀ ਚੰਨਣ ਸਿੰਘ ਪ੍ਰੀਤਮ ਸਿੰਘ ਬਿਲਡਿੰਗ ਕੰਨਟਰੈਕਟਰ ਦੇ ਨਾਂ ਦੀ ਫਰਮ ਹੈ, (ਸਤਿਗੁਰਾਂ ਦੀ ਕਿਰਪਾ ਨਾਲ ਪਦਾਰਥ ਬੇਅੰਤ ਹੈ) ਆਪਣੀਮੋਟਰ ਕਾਰ ਫੁਲਾਂ ਨਾਲ ਸਜਾਈ ਹੋਈ ਤੇ ਹੋਰ ਮੋਟਰਾਂ ਵੀ ਕਈ ਨਾਲ ਸਨ, ਟਾਊਨ ਤੋਂ ੩-੪ ਮੀਲ ਬਾਹਰ ਹੀ ਆ ਪਹੁੰਚੇ ਬੜੇ ਗੱਦ ਗੱਦ ਹਿਰਦੇ ਨਾਲ ਪਰਭੂ ਦਾਸਵਾਗਤ ਕੀਤਾ। ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਅਸਮਾਨ ਗੂੰਜ ਉਠਿਆ। ਸਵਾਗਤੀ ਸਜਣਾਂ ਦੇ ਨਾਂ ਏਹ ਹਨ:

ਹਰਭਜਨ ਸਿੰਘ ਸੋਹਲ, ਨਾਨਕ ਸਿੰਘ ਭੋਗਲ, ਉਜਾਗਰ ਸਿੰਘ ਹਰੀ ਸਿੰਘ ਭੋਗਲ, ਸੋਹਣ ਸਿੰਘ ਬੇਅੰਤ, ਨਿਰੰਜਣ ਸਿੰਘ ਬਿਜਲੀ ਮੈਨ, ਨੌਰਾਤਾ ਸਿੰਘ ਆਤਮਾਂ ਸਿੰਘ ਚੰਨਣ ਸਿੰਘ ਬਾਂਸਲ, ਚੰਨਣ ਸਿੰਘ ਸਾਦਕ ਪੁਰੀ, ਅਤੇ ਨਿਰੰਜਣ ਸਿੰਘ ਫੋਟੋ ਗਰਾਫਰ । ਸਤਿਗੁਰੂ ਜੀ, ਬਾਬਾ ਜੀ ਅਤੇ ਹੋਰ ਸੇਵਕ ਵੀ ਸਰਦਾਰ ਪਰੀਤਮ ਸਿੰਘ ਜੀ ਦੀਕਾਰ ਵਿਚ ਬੈਠ ਗਏ, ਉਤਾਰਾ ਸ੍ਰਦਾਰ

ਪ੍ਰੀਤਮ ਸਿੰਘ ਜੀ ਦੀ ਨਵੀ ਕੋਠੀ ਵਿਚ ਸੀ। ਹੋਰ ਸੰਗਤ ਵੀ ਨਾਲ ਹੀ ਆਣ ਪਹੁਚੀ ਏਥੇ ਵੀ ਨਰ ਨਾਰੀਆਂ ਦੀ ਬੜੀ ਭੀੜ ਹੋ ਗਈ, ਸਭ ਨੇ ਸਤਿਗੁਰੂ ਜੀ ਦੇ ਉਤੇ ਦੀ ਫੂਲ ਬਰਸਾਏ। ਸਤਿਗੁਰੂ ਜੀ, ਬਾਬਾ ਜੀ, ਅਤੇ ਹੋਰ ਸੇਵਕਾਂ ਨੇ ਇਸ਼ਨਾਨ ਪਾਨ ਕਰਕੇ ਪ੍ਰਸ਼ਾਦ ਛਕਿਆ। ਕੁਛ ਅਰਾਮ ਕਰਨ ਤੋ ਬਾਦ ਹੇਠ ਲਿਖੇ ਸਜਨਾਂ ਦੇ ਘਰੀ ਚਰਨ ਪਾਏ।

ਸ੍ਰਦਾਰ ਹਰਭਜਨ ਸਿੰਘ ਸੋਹਲ, ਸ੍ਰ. ਨਾਨਕ ਸਿੰਘ ਭੋਗਲ, ਸ੍ਰਦਾਰ ਉਜਾਗਰ ਸਿੰਘ ਜੀ, ਸ੍ਰਦਾਰ ਹਰੀ ਸਿੰਘ ਭੋਗਲ ਸ੍ਰਦਾਰ ਮੋਹਣ ਸਿੰਘ ਜੀ ਬੇਅੰਤ, ਸ੍ਰਦਾਰ ਨਰੰਜਣ ਸਿੰਘ ਇਲੈਕਟਰੀਸ਼ਨ ਸ੍ਰਦਾਰ ਨੁਰਾਤਾ ਸਿੰਘ ਜੀ ਰੀਹਲ, ਮੈਸਰਜ ਇੰਡੀਅਨ ਬਿਲਡਿੰਗ ਕੰਟਰੈਕਟਰ ਸ੍ਰ:ਆਤਮਾਂ ਸਿੰਘ ਮੈਸੰਰਜ ਨਾਨਕ ਐਜੀਨੀਰਿੰਗ ਵਰਕਸ ਸ੍ਰਦਾਰ ਚੰਨਣ ਜੀ ਬਾਂਸਲ , ਸ੍ਰ:ਚਨਣ ਸਿੰਘ ਜੀ ਸਾਦਕ ਪੁਰੀ, ਸ੍ਰਦਾਰ ਨਰੰਜਣ ਸਿੰਘ ਜੀ ਫੋਟੋ ਗਰਾਫਰ, ਉਪਰੰਤ ਚੰਨਣ ਸਿੰਘ ਪ੍ਰੀਤਮ ਸਿੰਘ ਬਿਲਡਿੰਗ ਕੰਟਰੈਕਟਰ ਦੀ ਵਰਕਸ਼ਾਪ ਵਿਚ ੬ ਤੋ ੭ ਵਜੇ ਜਪੁ ਕੀਤਾ।

ਸ਼ਾਮ ਦਾ ਦੀਵਾਨ ਸ੍ਰੀ ਗੁਰੂ ਸਿੰਘ ਸਭਾ ਮੰਬਾਲੀ ਵਿਖੇ ੭-੩੦ ਵਜੇ ਅਰੰਭ ਹੋਇਆ। ਰਾਗੀ ਸਿੰਘਾਂ ਨੇ ਮਿਠੇ ਸੁਰ ਨਾਲ ਸੰਗਤਾਂ ਮੁਗਧ ਕਰ ਦਿਤੀਆਂ। ੮-੧੫ ਤੋਂ ਸਚੇ ਪਾਤਸ਼ਾਹ ਨੇ ਪਵਿਤਰ ਬਚਨ ਕਹੇ। ਤਬੀਅਤ ਕੁਛ ਢਿਲੀ ਸੀ ਇਸ ਲਈ ੨੦ ਮਿੰਟ ਹੀ ਹਜ਼ੂਰ ਨੇ ਉਪਦੇਸ ਕੀਤਾ। ਉਪਰੰਤ ਪੰਡਤ ਗੋਪਾਲ ਸਿੰਘ ਜੀ ਨੇ ਦੀਵਾਨ ਲਾਇਆ ਭੋਗ ਉਪਰੰਤ ੬੦ ਦੇ ਕਰੀਬ ਮਾਈ ਭਾਈ ਨੇ ਭਜਨ ਪੁਛਿਆ। ੮ ਫਰਵਰੀ "ਅੰਮ੍ਰਿਤ ਵੇਲਾ ਸਚ ਨਾਉ ਵਡਿਆਈ ਵੀਚਾਰ" ਤੜਕੇ ਆਸਾ ਦੀ ਵਾਰ ਦਾ ਕੀਰਤਨ ਹੋਇਆ, ਸਭ ਸੰਗਤ ਸਮਾਧੀ ਇਸਥਿੱਤ ਸੀ। ਘੰਟਿਆਂ ਦਾ ਸਮਾਂ ਅਖ ਦੇ ਫੋਰ ਵਿਚ ਹੀ ਬੀਤ ਗਿਆ। ਭੋਗ ਤੋਂ ਬਾਦ ਸਤਿਗੁਰੂ ਜੀ ਦੀ ਉਪਮਾ ਵਿਚ ਕਵੀਆਂ ਨੇ ਕਵਤਾਵਾਂ ਪੜੀਆਂ। ਕਵੀ ਸ੍ਰਦਾਰ ਨਰੰਜਣ ਸਿੰਘ ਜੀ 'ਨਿਰੰਜਣ' ਤੇ ਸ੍ਰਦਾਰ ਗੁਰਦਿਆਲ ਸਿੰਘ ਜੀ ਸਨ ਬੜਾ ਰਸ ਬਣਿਆਂ। ਉਪਰੰਤ ਸ੍ਰੀ ਗੁਰੂ ਸਿੰਘ ਸਭਾ ਮੰਬਾਲੀ ਨੇ ਸਤਿਗੁਰੂ ਜੀ ਦੀ ਚਰਨ ਭੇਟਾ ਪ੍ਰਧਾਨ ਪ੍ਰੀਤਮ ਸਿੰਘ ਜੀ ਦੇ ਹਥੀ ੧੦੦੧ ਸ਼ਲਿੰਗ ਤੇ ਦਸਤਾਰ ਮਥਾ ਟੇਕਿਆ। ਬਾਬਾ ਜਗਜੀਤ ਸਿੰਘ ਜੀ ਨੂੰ ੧੦੧ ਸ਼ਲਿੰਗ ਤੇ ਦਸਤਾਰ ਪੰਡਤ ਗੋਪਾਲ ਸਿੰਘ ਜੀ ਨੂੰ ੧੦੧ ਤੇ ਦਸਤਾਰ ਰਾਗੀ ਜਥਾ ਸ੍ਰਦਾਰ ਦਰਸ਼ਣ ਸਿੰਘ ਤੇ ਖਜਾਨ ਸਿੰਘ ਨੂੰ ੧੦੧ ਤੇ ਦਸਤਾਰ ਆਦਿ ਭੇਟਾ ਕੀਤੇ ਤੇ ਸਕੱਤ੍ਰ ਚੰਨਣ ਸਿੰਘ ਬਾਂਸਲ ਨੇ ਸਤਿਗੁਰੂ ਜੀ ਦਾ ਬੜੇ ਪਰੇਮ ਨਾਲ ਧੰਨਵਾਦ ਕੀਤਾ। ਸਤਿਗੁਰੂ ਜੀ ਨੇ ਵੀ ਸਭ ਨੂੰ ਸਤਿ ਧਰਮ ਦਾ ਉਪਦੇਸ਼ ਦਿਤਾ। ਸੰਗਤ ਦੀ ਬੇਨਤੀ ਪਰਵਾਨ ਕਰਕੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰਦਾਰ ਪਰੀਤਮ ਸਿੰਘ ਜੀ ਦੇ ਗਰੇਹ ਵਿਖੇ ਪੁਤਰ ਦੀ ਦਾਤ ਹਿਤ ਅਰਦਾਸਾ ਸੋਧਿਆਗਿਆ ਤੇ ਹਜ਼ੂਰ ਨੇ ਦੋਨੋ ਭਰਤਾ ਇਸਤ੍ਰੀ ਨੂੰ ਅੰਮ੍ਰਿਤ ਵੇਲੇ ਸਣੇ ਕੇਸੀ ਇਸ਼ਨਾਨ ਕਰਕੇ ਇਕ ਇਕ ਪੱਕੀ ਮਾਲਾ ਭਜਨ ਨਾਲ ਕਰਨ ਦਾ ਆਗ੍ਰਹ ਕੀਤਾ ਤੇ ਕਿਹਾ " ਜਿਹ ਘਰ ਸਾਧ ਨਾ ਸੇਵੀਐ ਹਰ ਕੀ ਪੂਜਾ ਨਾਹਿ। ਤੇ ਘਰ ਮਰਹੱਟ ਸਾਰਖੇ ਭੂਤ ਵਸਹਿ ਤਿੰਨ ਮਾਂਹਿ। " 'ਕਬੀਰ' ਅਤੇ 'ਕਬੀਰ ਸੇਵਾ ਕੋ ਦੋਨੋ ਭਲੇ ਇੱਕ ਸੰਤ ਇਕ ਰਾਮ। ਰਾਮ ਜੁ ਦਾਤਾ ਮੁਕਤਿ ਕਾ ਸੰਤ ਸਜਪਾਵੈ ਨਾਮ।" ਆਦਿ ਉਪਦੇਸ਼ ਦੇ ਕੇ ਡੇਰੇ ਆ ਗਏ ਸੰਗਤਾਂ ਨੇ ਜਲਪਾਣੀ ਛਕ ਕੇ ਏਥੋ ਕਿਟਾਲੀ ਨੂੰ ਚਾਲੇ ਪਾਏ।

ਹੁਣ ਸਤਿਗੁਰੂ ਦੀਨ ਦਿਆਲ ਜੀ ਨੇ ਯੁਗੰਡਾ ਦੀ ਹੱਦ ਲੰਘ ਕੇ ਮੁੜ ਕੀਨੀਆਂ ਦੀ ਧਰਤੀ ਤੇ ਚਰਨ ਪਾਏ। ਗੁਰੂ ਜੀ ਸੰਗਤਾਂ ਸਣੇ ਏਥੇ ੧੨ ਵਜੇ ਪੁਜੇ, ਕਰੀਬਨ ੧੦੦ ਮੀਲ ਤੋ ਉਪਰ ਪੈਂਡਾ ਕੀਤਾ, ਅਗੋਂ ਕਿਟਾਲੀ ਨਿਵਾਸੀ ਸੰਗਤ ਸੰਤ ਊਧਮ ਸਿੰਘ ਜੀ ਅਤੇ ਹੋਰ ਬਹੁਤ ਸਜਣ ਟਊਨ ਤੋ ਏਥੇ ਪਹੁੰਚੇ ਹੋਏ ਸਨ ਹਜ਼ੂਰ ਦੀ ਮੋਟਰ ਦੇਖਦਿਆਂ ਹੀ ਸੰਗਤ ਨੇ ਸਤਿ ਸ੍ਰੀ

ਅਕਾਲ ਦੇ ਨਾਹਰੇ ਲੌਣੇ ਅਰੰਭ ਦਿਤੇ। ਸਭ ਨੇ ਫੂਲ ਮਾਲਾ ਪਾਕੇ ਦੁਖ-ਭੰਜਨ ਦੇ ਚਰਨ ਪਰਸੇ। ਫੂਲ ਹਾਰ ਪੌਣ ਵਾਲਿਆਂ ਦੇ ਨਾਂਮ ਹਨ:

ਮੀਤ ਪ੍ਰਧਾਨ ਗੁਰਦਵਾਰਾ ਰਾਮਗੜੀਆ ਕਿਟਾਲੀ ਸੂਦਾਰ ਕਰਤਾਰ ਸਿੰਘ ਜੀ, ੨ ਸੂਦਾਰ ਊਧਮ ਸਿੰਘ ਸ਼ੰਕਰ, ੩ ਸੂਦਾਰ ਹਰਬੰਸ ਸ੍ਰਿੰਘ ਜੀ, ੪ ਸੂਦਾਰ ਭਗਤ ਸਿੰਘ ਜੀ, ੫ ਗੁਰਬਚਨ ਸਿੰਘ ਜੀ, ੬ ਗੁਰਦਿਤ ਸਿੰਘ ਜੀ, ੭ ਗੁਰਦੇਵ ਸਿੰਘ ਜੀ, ੮ ਸੂਦਾਰ ਕਰਮ ਸਿੰਘ ਜੀ, ੯ ਜੋਗਿੰਦਰ ਸਿੰਘ ਜੀ, ੧੦ ਬਿਸ਼ਨ ਸਿੰਘ ਜੀ ਭੋਗਲ ੧੧ ਸੂਦਾਰ ਗਿਆਨ ਸਿੰਘ ਜੀ ਆਦਿ।

## ਉਤਾਰਾ–

ਸੂਦਾਰ ਊਧਮ ਸਿੰਘ ਪਰੀਤਮ ਸਿੰਘ ਜੀ ਪਲੰਬਰ ਸ਼ੰਕਰ ਵਾਲਿਆਂ ਦੀ ਕੋਠੀ ਸੀ, ਜਲੂਸ ਮੋਟਰ ਕਾਰਾਂ ਨਾਲ ਕਿਟਾਲੀ ਬਜਾਰਾਂ ਵਿਚ ਹੁੰਦਾ ਹੋਇਆ ਏਥੇ ਪੁਜਾ। ਲਾਂਗਰੀ ਪੈਹਲਾਂ ਹੀ ਪੁਜ ਚੁਕੇ ਸਲ। ਸਭ ਨੇ ਇਸ਼ਨਾਨ ਕਰਕੇ ਪ੍ਰਸ਼ਾਦਾ ਛਕਿਆ ਅਤੇ ਕੁਛ ਚਿਰ ਅਰਾਮ ਕੀਤਾ। ਏਥੇ ਸੰਗਤ ਦੀ ਕਾਫੀ ਗੈਹਮਾਂ ਗੈਹਮ ਹੋ ਗਈ। ਕਿਉਂਕਿ ਮੰਬਾਲੀ, ਕਸੁਮੋ, ਐਲਡੋਰੇਟ, ਨੈਰੋਬੀ ਤੋਂ ਹੋਰ ਸੰਗਤ ਵੀ ਆ ਪਹੁੰਚੀ ਸੀ।

ਸਤਿਗੁਰਾਂ ਨੇ ਸਭ ਦੀ ਰਾਜੀ ਖੁਸ਼ੀ ਪੁਛੀ, ਉਪਰੰਤ ਜਪ ਦਾ ਵਕਤ ਹੋ ਗਿਆ, ਤੇ ਏਥੇ ਡੇਰੇ ਹੀ ੫ ਤੋ ੬ ਤੱਕ ਜਪੁ ਕੀਤਾ। ਭੋਗ ਤੋਂ ਬਾਦ ਗੁਰੂ ਜੀ ਸੂਬਾ ਲਾਲ ਸਿੰਘ ਦੀ ਕਾਰ ਵਿਚ ਬੈਠ ਬਾਹਰ ਚੱਕਰ ਲੈਣ ਚਲੇ ਗਏ।

ਕਿਟਾਲੀ ਵਿਖੇ ਜਿਨਾਂ ਸਜਨਾਂ ਨੇ ਸੁ:ਊਧਮ ਸਿੰਘ ਜੀ ਨਾਲ ਲੰਗਰ ਬਾਬਤ ਰਸਦ ਆਦਿਕ ਦਿਤੀ ਅਤੇ ਸੇਵਾ ਕੀਤੀ ਹੈ ਉਨਾਂ ਦੇ ਨਾਮ ਏਹ ਹਨ: ੧ ਸੂਦਾਰ ਊਧਮ ਸਿੰਘ ਜੀ, ੨ ਸਰਦਾਰ ਕਰਤਾਰ ਸਿੰਘ, ੩ ਸੂਦਾਰ ਗੁਰਬਚਨ ਸਿੰਘ ਜੀ ਭਾਸੰਗਪੁਰੀ, ੪ ਸੂਦਾਰ ਭਗਤ ਸਿੰਘ ਜੀ, ੫ ਸੂ. ਧਰਮ ਸਿੰਘ ਵਡਾਲੇ ਵਾਲਾ, ੬ ਸੂਦਾਰ ਗੁਰਬਚਨ ਸਿੰਘ ਭਮਰਾਹ ਪਿੰਡ ਨਗਰ, ੭ ਸੂਦਾਰ ਕਿਸ਼ਨ ਸਿੰਘ ਜੀ।

ਦੀਵਾਨ ਸ਼ਾਮ ਦੇ ੭ ਵਜੇ ਰਾਮਗੜੀਆ ਗੁਰਦੁਆਰਾ ਕਿਟਾਲੀ ਦੇ ਬਚਿਆਂ ਦੇ ਪੜਨ ਵਾਲੇ ਹਾਲ ਵਿਚ ਲਾਇਆ ਗਿਆ। ਸੰਗਤ ਹੁੰਮਸ਼ਹੁਮਾਕੇ ਆਈ ਹੋਈ ਸੀ, ਸਤਿਗੁਰੂ ਜੀ ਵੀ ਆਸਣ ਤੇ ਆ ਬਿਰਾਜੇ। ਰਾਗੀਆਂ ਦੇ ਭੋਗ ਉਪਰੰਤ ਪੰਡਤ ਗੋਪਾਲ ਸਿੰਘ ਜੀ ਨੇ ਦੀਵਾਨ ਲਾਇਆ, ਸਬਦ ਦੀ ਧਾਰਨਾ ਸੀ "ਗਾਵੇ ਰੀ ਦੁਲਹਨੀ ਮੰਗਲ ਚਾਰ" ਅਨੇਕਾਂ ਪ੍ਰਮਾਣਾਂਨਾਲ ਗੁਰੂ ਦੇਹ ਧਾਰੀ ਸਿਧ ਕੀਤਾ। ਸਮਾਪਤੀ ਤੋਂ ਬਾਦ ੪੫ ਦੇ ਕਰੀਬ ਮਾਈ ਭਾਈ ਨੇ ਭਜਨ ਪੁਛਿਆ।

੯ ਫਰਵਰੀ ਡੇਰੇ ਹੀ ਆਸਾ ਦੀਵਾਰ ਲਾਈ ਗਈ । ੭-੩੦ ਵਜੇ ਭੋਗ ਉਪਰੰਤ ਸੂ. ਹਰਭਜਨ ਸਿੰਘ ਸਪੁਤ੍ਰ ਸੂਦਾਰ ਊਧਮ ਸਿੰਘ ਜੀ ਦੇ ਘਰ ਭੁਜੰਗੀ ਦੀ ਦਾਤ ਹਿੱਤ ਅਰਦਾਸ ਕੀਤੀ ਗਈ। ਕੁਛ ਛਕ ਛਕਾਕੇ ੯।। ਵਜੇ ਚਰਨ ਪੌਣ ਦੀ ਰਸਮ ਅਰੰਭੀ, - ਕਿਟਾਲੀ ਟਿੰਬਰ ਕੰਪਣੀ ਦੇ ਮਾਲਕ ਸਰਦਾਰ ਕਰਤਾਰ ਸਿੰਘ ਜੀ। ੨ ਸੂ. ਸਾਧੂ ਸਿੰਘ ਜੀ ਰਾ:ਗੁ:ਕਿ: ੩. ਸੂਦਾਰ ਧਰਮ ਸਿੰਘ ਸਪੁਤਰ ਸੂਦਾਰ ਸੁੰਦਰ ਸਿੰਘ ਜੀ ਵਡਾਲੇ ਵਾਲੇ ,੪ ਸੂਦਾਰ ਗੁਰਬਚਨ ਸਿੰਘ ਜੀ ਭਾਸੰਗ ਪੁਰੀ, ੫ ਮੈਸਰਜ ਇਮਪਾਇਰ ਐਂਜੀਨੀਰਿੰਗ ਵਰਕਸ। ਨੋਟ -: ਸੂਦਾਰ ਗੁਰਬਚਨ ਸਿੰਘ ਜੀ ਭਾਸੰਗ ਪੁਰੀ ਨੇ ਚਰਨ ਪੌਣ ਸਮੇਂ ਸਚੇ ਪਾਤਸ਼ਾਹ ਦੀ ਚਰਨ ਭੇਟਾ ੭੦੦ ਸ਼ਲਿੰਗ ਮਥਾ ਟੇਕਿਆ ਇਹ ਇਸਨੇ ਆਪਣੀ ਕਮਾਈ ਵਿਚੋ ਦਸਵੰਧ ਕਢਿਆ ਹੋਇਆ ਸੀ, ਇਹ ਇਕ ਕਿਰਤੀ ਸਿੰਘ ਸਾਦਾ ਮਿਲਨ ਸਾਰ ਠੰਢਾ ਸੁਭਾ ਸਤਿਗੁਰੂ ਜੀ ਦਾ ਪੂਰਣ ਸ਼ਰਧਾਲੂ ਹੈ। ਹੋਰ ਸਾਰਿਆਂ

ਨੇ ਵੀ ਯਥਾ ਸ਼ਕਤ ਭੇਟ ਕੀਤੀ। ਉਪਰੰਤ ੯ ਫਰਵਰੀ ਨੂੰ ਦੁਪੈਹਰੇ ੩ ਵਜੇ ਸਤਿਗੁਰੂ ਸੰਗਤ ਸਮੇਤ ਕਿਟਾਲੀ ਤੋਂ ਐਲਡੋਰੇਟ ਨੂੰ ਰਵਾਨਾ ਹੋਏ। ਕੁਛ ਪੰਧ ਮੁਕਾਕੇ ਕਿਟਾਲੀ ਤੇ ਐਲਡੋਰੇਟ ਦੇ ਰਸਤੇ ਵਿਚ 'ਹੋਈ' ਨਾਮ ਦਾ ਬ੍ਰਿਜ (ਪੁਲ) ਔਂਦਾਹੈ। ਏਥੋਂ ਇਕ ਰਸਤਾ ਯੂਰਪੀਨ ਦੇ ਫਾਂਰ੍ਹੇ (ਫਾਰਮ) ਨੂੰ ਜਾਂਦਾ ਹੈ। ਸਤਿਗੁਰੂ ਜੀ, ਬਾਬਾ ਜੀ ਭਾਈ ਜੀ ਅਤੇ ਕੁਛ ਹੋਰ ਸਜਣ ਰਸਤੇ ਦੇ ਜਾਣਕਾਰ ਨਾਲ ਸਨ, ਏਥੇ ਘੋੜੇ ਦੇਖਣ ਚਲੇ ਗਏ। ਅਤੇ ਬਾਕੀ ਸੰਗਤ ੪ ਪੰਦਰਾਂਤੇ ਐਲਡੋਰੇਟ ਦੀ ਸੀਮਾਂ ਤੇ ਪਹੁੰਚ ਗਈ ਤਾਂ ਅਗੇ ਏਥੋਂ ਦੀ ਸੰਗਤ ਹੁੰਮ-ਹੁੰਮਾਕੇ ਪੁਜੀ ਹੋਈ ਸੀ। ਇੰਤਜਾਰ ਕਰ ਰਹੀ ਸੀ। ਇਕ ਬੜੀ ਸੁੰਦਰ ਕਾਰ ਫੁਲਾਂ ਨਾਲ ਸਜਾ ਕੇ ਖੜੀ ਕੀਤੀ ਹੋਈ ਸੀ। ਸਮਾਚਾਰ ਸੁਣਦਿਆਂ ਹੀ ਖੁਸ਼ੀ ਦੀ ਲੈਹਰ ਦੋੜ ਗਈ। ਚੂੰਕਿ ਸਤਿਗੁਰੂ ਜੀ ਨੇ ਉਥੋਂ ਦੇਰ ਨਾਲ ਔਣਾ ਸੀ ਇਸ ਲਈ ਕੁਛ ਸਵਾਗਤੀ ਸਜਣ ਪਹੁੰਚੇ ਹੋਏ ਸੇਵਕਾਂ ਨੂੰ ਨਾਲ ਲੈਕੇ ਡੇਰੇ ਆ ਗਏ। ਅਤੇ ਬਹੁਤ ਗੁਰਮੁਖ ਹਜ਼ੂਰ ਦਾ ਇੰਤਜਾਰ ਓਥੇ ਕਰਦੇ ਰਹੇ।

ਡੇਰਾ—

ਸ੍ਰਦਾਰ ਕੁੰਵਰ ਸਿੰਘ ਜੀ ਕਾਮੇ ਕਰੀਹੇ ਜਲੰਧਰ ਵਾਲਿਆਂ ਦੇ ਘਰ ਸੀ। ਲਾਂਗਰੀ ਸੰਤ ਭਗਵਾਨ ਸਿੰਘ ਜੀ ਸੰਤ ਮੰਗਲ ਸਿੰਘ ਜੀ ਤੇ ਸੰਤ ਗੁਰਦਿਆਲ ਸਿੰਘ ਜੀ ਆਦਿ ਪੈਹਲਾ ਸ੍ਰ. ਜੋਗਿੰਦਰ ਸਿੰਘ ਦੀ ਕਾਰ ਵਿਚ ਪਹੁਚ ਗਏ ਸਨ, ਲੰਗਰ ਤਿਆਰ ਕੀਤਾ ਹੋਇਆ ਸੀ। ਸੰਗਤ ਪ੍ਰਸ਼ਾਦਾ ਛਕਕੇ ਦੀਵਾਨ ਦੇ ਪ੍ਰਬੰਧ ਵਿਚ ਜੁਟ ਗਈ। ਦੀਵਾਨ ਸ੍ਰਦਾਰ ਕੁੰਵਰ ਸਿੰਘ ਜੀ ਦੇ ਘਰ ਹੀ ਨੀਯਤ ਕੀਤਾ ਗਿਆ ਸੀ, ਖੁਲੇ ਵੇਹੜੇ ਵਿਚ ਚਾਂਦਨੀ ਆਦਿ ਲਾਈ ਗਈ ਸੀ, ਸਤਿਗੁਰੂ ਜੀ ਵੀ ੭ ਵਜੇ ਦੇ ਕਰੀਬ ਆਣ ਪਹੁੰਚੇ ਸੰਗਤ ਦੇਂ ਸਵਾਗਤੀ ਸਜਣਾਂ ਨੇ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਅਸਮਾਨ ਗੁੰਜਾ ਦਿਤਾ ਤੇ ਪ੍ਰੀਤਮ ਦੇ ਗਲ ਫੁਲ ਮਾਲਾ ਪਾਕੇ ਸਾਰਿਆਂ ਨੇ ਵਾਰੀ ਵਾਰੀ ਚਰਨ ਪਰਸੇ। ਖੁਸ਼ੀ ਭਰਿਆ ਸੁਵਾਗਤ ਕਰਕੇ ਸੇਵਕ ਜਥਾ ਹਜ਼ੂਰ ਨੂੰ ਡੇਰੇ ਲੈ ਆਇਆ।

ਸਤਿਗੁਰੂ ਜੀ ਨੇ ਸੋਚ ਇਸ਼ਨਾਨ ਕਰਕੇ ਥੋੜਾ ਫਲ ਫਰੂਟ ਛਕਿਆ।

ਹੁਣ ਸਾਢੇ ੭ ਵਜ ਚੁਕੇ ਸਨ। ਰਾਗੀ ਦਰਸ਼ਨ ਸਿੰਘ ਜੀ ਤੇ ਖਜਾਨ ਸਿੰਘ ਜੀ ਦਾ ਅਖੰਡ ਕੀਰਤਨ ਅਰੰਭ ਹੋ ਚੁਕਾ ਸੀ। ਆਸਣ ਤੇ ਸਤਿਗੁਰੂ ਜੀ ਅਤੇ ਨਾਲ ਬਾਬਾ ਜੀ ਵੀ ਆ ਬਿਰਾਜੇ ਸਨ ਮਾਨੋਂ "ਸਚ ਖੰਡ ਵਸੈ ਨਿਰੰਕਾਰ" ਸੋਭਾ ਦੇ ਰਹੇ ਸਨ। ਸਬਦ ਭੋਗ ਉਪਰੰਤ ਪੰਡਤ ਜੀ ਦਾ ਲੈਕਚਰ ਹੋਇਆ। ੯ ਵਜੇ ਭੋਗ ਪਿਆ ਉਪਰੰਤ ੨੫ ਸ੍ਰੀਰਾਂ ਭਜਨ ਪੁਛਿਆ।

ਫਰਵਰੀ ਦੀ੧੦ ਤਰੀਕ ਅੰਮ੍ਰਿਤ ਵੇਲੇ ਏਥੇ ਹੀ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਰਾਗੀ ਸਿੰਘਾਂ ਨੇ ਮਿਠੇ ਸੁਰ ਵਿਚ ਕੀਤਾ ਸੰਗਤ ਪਰੇਮ ਵਿਚ ਝੂਮ ਰਹੀ ਸੀ ਮਾਨੋ "ਪਰੇਮ ਮਤਿ ਮਰਦਾਨਾ ਗਾਵੈ ਸਰੋਤਾ ਸੁਨਤ ਭੂਲ ਸੁਧ ਜਾਵੈ " ਦਾ ਦ੍ਰਿਸ਼ ਬਣਿਆ ਹੋਇਆ ਸੀ। ਸਵਾ ੭ ਵਜੇ ਭੋਗ ਪਿਆ। ਉਪਰੰਤ ਸੰਗਤ ਨੇ ਚਾਹ ਬੂੰਦੀ ਆਦਿਕ ਛਕੀ ਸਤਿਗੁਰੂ ਜੀ ਨੇ ਜੋ ਕੁਛ ਵੀ ਦਿਲ ਕੀਤਾ ਆਦਿਕ ਜਲਪਾਨ ਕੀਤਾ ਤੇ ਤੁਰੰਤ ਹੀ ਹੇਠ ਲਿਖੇ ਸਜਣਾਂ ਦੇ ਘਰੀ ਚਰਨ ਪੌਣ ਚਲੇ ਗਏ। ਸ੍ਰ. ਕਰਮ ਸਿੰਘ ਜੀ ਸੂਰਾ ਵਡਾਲੇ ਵਾਲਾ, ਸ੍ਰਦਾਰ ਅਮਰ ਸਿੰਘ ਜੀ ਕਰਤਾਰ ਪੁਰੀਆ ਅਤੇ ਕੁਝ ਇਕ ਹੋਰ ਸਜਣਾਂ ਦੇ ਘਰੀ ਚਰਨ ਪਾ ਕੇ ਨਕੋਰੋ ਨੂੰ ਚਾਲੇ ਪਾ ਦਿਤੇ।

ਐਲਡੋਰੇਟ ਤੋਂ ੩੦ ਮੀਲ ਦੀ ਦੂਰੀ ਤੇ ਸਿਖ ਸਾ ਮਿਲਜ ਹੈ ਜਿਸਦੇ ਮਾਲਕ ਸ੍ਰਦਾਰ ਸੋਹਣ ਸਿੰਘ ਜੀ ਭੇਜੇ ਵਾਲੀਏ ਹਨ, ਇਨਾਂ ਦੀ ਰਹੈਸ਼ ਜੀਜੇ (ਯੁਗੰਡੇ) ਹੈ ਅਤੇ ਭਾਰੀ ਠੇਕੇ

ਦਾਰ ਵੀ ਹਨ। ਇਸ ਮਿਲ ਤੇ ਸਤਿਗੁਰੂ ਜੀ ਬਾਬਾ ਜੀ ਅਤੇ ਕੁਛ ਹੋਰ ਸੇਵਕ ਗਏ। ਚਰਨ ਛੋਹ ਨਾਲ ਧਰਤੀ ਪਵਿਤਰ ਕੀਤੀ ਏਥੇ ੧ ਵਜਕੇ ੧੫ ਮਿੰਟ ਤੇ ਚਲੇ ਤੇ ਨਕੋਰੋ ਪਹੁੰਚ ਗਏ। ਐਲਡੋਰੈਟ ਤੋਂ ਨਕੋਰੋ ਦਾ ਸਾਰਾ ਰਸਤਾ ੧੦੦ ਮੀਲ ਦੇ ਕਰੀਬ ਹੈ।

ਸਤਿਗੁਰੂ ਜੀ ਦੇ ਮੁੜ ਦਰਸ਼ਨ ਦੇਣ ਦੇ ਵਾਅਦੇ ਅਨੁਸਾਰ ਨਕੋਰੋ ਦੀ ਸੰਗਤ ਖੁਸ਼ੀ ਵਿਚ ਫੁਲੀ ਨਾ ਸੀ ਸਮੋਂਦੀ। ਹੁੰਮ-ਹੁਮਾਕੇ ਬੜੀ ਸਜ ਧਜ ਨਾਲ ਸਵਾਗਤ ਲਈ ਉਮਡ ਪਈ। ਡੇਰੇ ਪਹੁੰਚਕੇ ਗੁਰੂ ਜੀ ਅਤੇ ਬਾਬਾ ਜੀ ਨੇ ਇਸ਼ਨਾਨ ਪਾਨ ਕੀਤਾ, ਪ੍ਰਛਾਦ ਛਕ ਕੇ ਕੁਛ ਅਰਾਮ ਕੀਤਾ। ਡੇਰਾ ਅਜ ਵੀ ਸ੍ਰਦਾਰ ਸਾਧੂ ਸਿੰਘ ਜੀ ਕੌਸਲਰ ਦੇ ਘਰ ਹੀ ਸੀ।

ਦੀਵਾਨ ਸਿੱਖ ਗੁਰਦੁਆਰਾ ਨਕੋਰੋ ਦੇ ਓਸੇ ਬੜੇ ਹਾਲ ਵਿਚ ਹੀ ਪ੍ਰੋਗਰਾਮ ਸੀ। ਨਿਤ ਕਰਮ ਨੁਸਾਰ ਜਪ ਆਦਿ ਕਰਕੇ, ਸਤਿਗੁਰੂ ਜੀ ਅਤੇ ਬਾਬਾ ਜੀ ਦੀਵਾਨ ਵਿਚ ੭ ਵਜੇ ਪਹੁੰਚ ਗਏ। ਸਬਦ ਭੋਗ ਉਪ੍ਰੰਤ ਨਕੋਰੋ ਦੀ ਨਾਮਧਾਰੀ ਸੰਗਤ ਵਲੋਂ ਗੁਰੂ ਜੀ ਦੀ ਭੇਟਾ ਯਥਾ ਸ਼ਕਤ ਮਾਇਆ ਅਤੇ ਸਿਰੋਪਾਉ ਭੇਟਾ ਕੀਤਾ ਗਿਆ। ਸ੍ਰ: ਕਰਤਾਰ ਸਿੰਘ ਜੀ ਸੇਵਕ ਕੂਕੜ ਪਿੰਡ (ਜਲੰਧਰ) ਵਾਲੇ ਨੇ ਹਜ਼ੂਰ ਅਤੇ ਸਾਰੀ ਸੰਗਤ ਦਾ ਧੰਨਵਾਦ ਕੀਤਾ, ਅਤੇ ਪ੍ਰਭੂ ਦੀ ਉਪਮਾ ਵਿਚ ਅਨੇਕਾਂ ਸੁੰਦਰ ਸਬਦ ਕਹੇ। ਉਪ੍ਰੰਤ ਪੰ: ਗੋਪਾਲ ਸਿੰਘ ਜੀ ਦਾ ਦੀਵਾਨ ਲਗਾ, ਤੇ ਸਤਿਗੁਰੂ ਜੀ ੮।। ਵਜੇ ਦੇ ਕਰੀਬ ਕੁਛ ਸੇਵਕਾਂ ਸਮੇਤ ਰਾਤ ਨੂੰ ਹੀ ਨੈਰੋਬੀ ਆ ਗਏ।

ਭਾਵੇਂ ਨੈਰੋਬੀ ਵਿਚ ੩-੪ ਦੀਵਾਨ ਲਗ ਚੁਕੇ ਸਨ। ਪਰ ਸੰਗਤਾਂ ਦੀ ਤ੍ਰਿਪਤੀ ਨਹੀਂ ਸੀ ਹੋਈ।ਨੈਰੋਬੀ ਨਿਵਾਸੀ ਕੀ ਨਾਮਧਾਰੀ, ਤੇ ਕੀ, ਹੋਰ, ਅਸਲੀਯਤ ਤਾਂ ਏਹ ਸੀ ਕਿ ਗੈਰ ਨਾਮਧਾਰੀ ਹਜ਼ੂਰ ਦੇ ਅੰਮ੍ਰਿਤਮਈ ਏਕਤਾ ਦੇ ਬਚਨਾਂ ਤੋਂ ਬਹੁਤ ਪ੍ਰਭਾਵਤ ਹੋ ਚੁਕੇ ਸਨ। ਬੇਅੰਤ ਸੰਗਤ ਤਾਂ ਅਜੇ ਪਿਆਸੇ ਪਪੀਹੇ ਵਤ ਇਸ ਸ਼ਾਂਤ ਮੂਰਤ ਦੇ ਬਚਨਾਂ ਨੂੰ ਤਰਸ ਰਹੀ ਸੀ, ਓਹ ਚੋਹਦੀ ਸੀ ਕਿ, ਕਦੋਂ ਓਹ ਦਿਨ ਆਵੇ ਜਿਸ ਦਿਨ, ਪਿਆਰੇ ਪ੍ਰੀਤਮ ਦਾ ਦਰਸ਼ਣ ਕਰਕੇ ਮਨ ਦੀ ਭੁੱਖ ਮਿਟੇ ਅਤੇ "ਮਨ ਲੋਚੇ ਗੁਰ ਦਰਣ ਤਾਈ (ਤੇ) ਬਿਲਪ ਕਰੇ ਚਾਤ੍ਰਿਕ ਕੀ ਨਿਆਈ" ਆਦਿ ਵਿਛੋੜਾ ਮਹਸੂਸ ਕਰ ਰਹੇ ਸਨ, ਤੇ ਕੈਹ ਰਹੇ ਸਨ, "ਮੈਂ ਮੇਲਹੁ ਸੰਤ ਮੇਰਾ ਹਰ ਪ੍ਰਭ ਸਜਣ, ਮੈ ਮਨ ਤਨ ਭੁਖ ਲਗਾਈਆ ਜੀਉ" ਅਤੇ "ਮੁੰਧ ਰੈਣ ਦੁਹੇਲੜੀਆ ਜੀਉ ਨੀਦ ਨਾ ਆਵੈ। ਸਾ ਧਨ ਦੁਬਲੀਆ ਜੀਉ ਪਿਰਕੈ ਹਾਵੈ। ਧਨ ਥੀਈ ਦੁਬਲ ਕੰਤ ਹਾਵੈ ਕੇਵ ਨੈਣੀ ਦੇਖਏ। ਸੀਗਾਰ ਮਿਠ ਰਸ, ਭੋਗ ਭੋਜਨ ਝੂਠ ਕਿਤੇ ਨਾ ਲੇਖਏ। (ਗਉੜੀ ਮ:੧)

ਅਤੇ ਇਸਤਰ੍ਹਾਂ ਨਰ ਨਾਰੀ ਆਪਣੀ ਵਿਆਕੁਲਤਾ ਪਰਗਟ ਕਰ ਰਹੇ ਸਨ, ਜਿਵੇਂ ਇਸਤ੍ਰੀ ਪਤੀ ਬਿਨ ਮਛਲੀ ਜਲ ਬਿਨ ਤੜਫੜਾ ਰਹੀ ਹੋਵੇ। ਯਥਾ -

*ਧਨ ਨਾਹ ਬਾਝੋਂ ਰਹਿ ਨ ਸਾਕੇ ਬਿਖਮ ਰੈਣ ਘਣੇਰੀਆ।*
*ਨਹਿ ਨੀਦ ਆਵੈ ਪਰੇਮ ਭਾਵੈ ਸੁਣਹੁ ਬੇਨੰਤੀ ਮੇਰੀਆ।*
*ਬਾਝੋਂ ਪਿਆਰੇ ਕੋਇ ਨਾ ਸਾਰੇ ਏਕਲੜੀ ਕੁਰਲਾਏ।*
*ਨਾਨਕ ਸਾ ਧਨ ਮਿਲੈ ਮਿਲਾਈ ਬਿਨ ਪਰੀਤਮ ਦੁਖ ਪਾਏ।*
*(ਗਉੜੀ ਮ: ੧)*

ਅਤੇ

*ਮਿਲ ਮੇਰੇ ਪ੍ਰੀਤਮਾਂ ਜੀਉ ਤੁਧ ਬਿਨ ਖਰੀ ਨਿਮਾਣੀ।*
*ਮੈਂ ਨੈਣੀ ਨੀਦ ਨਾ ਆਵੈ ਜੀਉ ਭਾਵੈ ਅੰਨ ਨ ਪਾਣੀ।*



੧੯੫੮ ਵਿਚ ਨਗਾਰਾ ਨੈਰੋਬੀ ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਾਜ਼ਰੀ ਭਰੇ ਦੀਵਾਨ ਵਿਚ ਸ੍ਰੀ ਪ੍ਰੀਤਮ ਸਿੰਘ ਮਥਾਰੂ ਕੀਰਤਨ ਟੇਪ ਕਰ ਰਹੇ ਹਨ।



੧੯੫੯ ਕੰਪਾਲੇ ਦੇ ਹੋਲੇ ਸਮੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਪਣੇ ਸਿੱਖਾਂ ਸੰਤਾ ਨਾਲ ਕੁੱਛ ਵਿਚਾਰਾਂ ਕਰ ਰਹੇ ਹੈਨ। ਸੂਬਾ ਲਾਲ ਸਿੰਘ ਜੀ ਚੌਰੀ ਦੀ ਸੇਵਾ ਕਰਦੇ ਹਨ। ਪਾਸ ਸੰ: ਕੇਸਰ ਸਿੰਘ ਗਿਆਨੀ ਜੀ ਤੇ ਪਿੱਛੇ ਸੰਤ ਰਤਨ ਸਿੰਘ ਜੀ ਲਾਂਗਰੀ, ਪੰਡਤ ਗੋਪਾਲ ਸਿੰਘ ਜੀ ਤੇ ਸੰਤ ਅਮਰ ਸਿੰਘ ਜੀ ਧੰਜਲ ਬੈਠੇ ਹਨ, ਹੇਠ ਮੂਹਰੇ ਬੈਠਾ ਸ੍ਰੀ ਪ੍ਰੀਤਮ ਸਿੰਘ ਮਠਾੜੂ।



ਯੁਗੰਡਾ ਪ੍ਰਤਾਪ ਸਾ ਮਿਲਜ ਦੇ ਵੇਹੜੇ ਵਿਚ ਸਤਿਗੁਰੂ ਜੀ ਕੁਰਸੀ ਤੇ ਬੈਠੇ ਹਨ ਬਹੁਤ ਦੇਰ ਹੋਣ ਤੇ ਪਿੱਠਾਂ ਕਾਰਣ ਪਹਿਚਾਣੇ ਨਹੀਂ ਜਾ ਰਹੇ ਇਸ ਲਈ ਨਾਮ ਨਹੀਂ ਦੱਸੇ ਜਾ ਸਕਦੇ-ਖਿਮਾਂ ਕਰਨੀ।



੧੯੫੮ ਸਤਿਗੁਰੂ ਜੀ ਦੇ ਨਾਲ ਖੜੇ ਹਨ ਸੰਤ ਲਾਲ ਸਿੰਘ ਜੀ (ਢੇਰੀਆਂ ਵਾਲੇ) ਪਿਛੇ ਖੜੇ ਹਨ ਸੰਤ ਰਘੁਬੀਰ ਸਿੰਘ ਜੀ ਅਗਲੇਆਂ ਦੋਨਾਂ ਦੇ ਨਾਮ ਯਾਦ ਨਹੀਂ ਰਹੇ। ਕੰਵਲ




੧੯੫੮ ਸਤਿਗੁਰੂ ਜੀ ਬਿਜਲੀ ਦੇ ਖੰਬਿਆਂ ਕੋਲ ਕਾਰ ਦੇ ਨਾਲ ਖੜੇ ਹਨ ਇਕੱਲੇ ਹੀ।



ਇਹ ਫੋਟੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਤੀਜੇ ਦੌਰੇ ੧੯੫੮ ਦੀ ਹੈ ਇਹ ਦੌਰਾ ਸਾਰੇ ਕੀਨੀਆਂ, ਯੁਗੰਡਾ ਕੰਪਾਲਾ ਦਾ ਮਿਥਿਆ ਗਿਆ ਸੀ ਖਾਸ ਕਰਕੇ ਸੰ: ਨਰੈਣ ਸਿੰਘ ਜੀ ਪ੍ਰਤਾਪ ਸਾ ਮਿਲਜ਼ ਮੁਸਿੰਧੀ ਟਾਊਨ ਵਾਲਿਆਂ ਦੀ ਸ਼ਰਧਾ ਭਾਵਨਾ ਨਾਲ ਕੀਤਾ ਗਿਆ ਸੀ।

ਪ੍ਰਤਾਪ ਸਾ ਮਿਲਜ਼ ਮਸਿੰਧੀ ਪਹੁੰਚ ਪ੍ਰਸਾਦ ਪਾਣੀ ਸ਼ਕ ਕੇ ਸੰਤ ਨਰੈਣ ਸਿੰਘ ਦੀ ਅਗਵਾਈ ਹੇਠ ਸਮੁੱਚੀ ਨਾਮਧਾਰੀ ਸੰਗਤ, ਏਥੇ ਮੁਰਚੀਜ਼ਨ ਫਾਲ (ਝਰਨਾ) ਦੇਖਣ ਦੀ ਇਛਾ ਨਾਲ ਤੁਰੇ ਸਨ। ਅਗੇ ਬੜਾ ਨੈਸ਼ਨਲ ਪਾਰਕ ਲੰਘ ਕੇ ਦਰਿਆਇ ਨੀਲ ਪਾਰ ਕਰਨਾ ਪੈਂਦਾ ਹੈ। ਏਥੇ ਪੱਤਣ ਤੇ ਬੇੜੀ (ਫੇਰੀ) ਨਾਲ ਪਾਰ ਹੋਈਦਾ ਹੈ। ਇਹ ਫੋਟੋ ਗੁਰੂ ਜੀ ਦੀ ਬੇੜੀ ਪਾਰ ਤੇ ਸੱਚੇ ਪਾਤਸ਼ਾਹ ਜੀ ਦੀ ਉਤਰਦਿਆਂ ਦੀ ਸੀਨਰੀ ਹੈ। ਇਸ ਸੀਨ ਨੂੰ ਦੇਖਦਿਆਂ ਕਵੀ ਦੇ ਮੰਨ ਦੇ ਤਰੰਗ ਇਉ ਉਛਲੇ ਜੈਸੇ: "ਰਘੂ ਪਤਿ ਚਰਣ ਛੁਹੰਦਿਆਂ, ਗਈ ਸੁਰਗ ਪੁਰੀ ਬਣੇ ਬਿਬਾਣਾ" ਵਾਰਤਾ ਇਓ ਹੈ:-

ਜਦ ਤ੍ਰੇਤੇ ਵਿਚ ਭਗਵਾਨ ਰਾਮ ਜੀ ਨੂੰ ਬਨੂ ਬਾਸ ਮਿਲਿਆ ਜੰਗਲ ਵਿਚੋ ਨਾਦੀ ਪਾਰ ਕਰਨੀ ਸੀ। ਓਥੇ ਕਨਾਰੇ ਤੇ ਗੋਤਮ ਇਸਤ੍ਰੀ ਅਹੱਲਿਆ ਸਿਲ ਰੂਪ ਪਈ ਨੂੰ ਭਗਵਾਨ ਰਾਮ ਜੀ ਦੇ ਚਰਨ ਛੋਹ ਨਾਲ ਅਹੱਲਿਆ ਦਿਬ ਰੂਪ ਧਾਰਣ ਕਰ ਗਈ ਤੇ ਰਾਮ ਰਾਮ ਆਖਦੀ ਸੁਰਗ ਚਲੀ ਗਈ।

ਇਹ ਦੇਖ ਬੇੜੀ ਦੇ ਮਲਾਹ ਨੂੰ ਵੀ ਸ਼ੰਕਾ ਹੋ ਗਈ ਕਿ ਕਿਤੇ ਮੇਰੀ ਬੇੜੀ ਵੀ ਇਨ੍ਹਾਂ ਦੇ ਚਰਨ ਛੋਹਣ ਨਾਲ ਨਾ ਉਡ ਜਾਵੇ। ਇਸ ਪਰ ਮਲਾਹ ਸ੍ਰੀ ਰਾਮ ਜੀ ਨੂੰ ਕਹਿਣ ਲਗਾ ਮਹਾਰਾਜ ਮੈ ਆਪ ਜੀ ਦੇ ਚਰਨ ਧੋਕੇ ਫਿਰ ਪਾਰ ਕਰੂੰਗਾ ਜੋ ਰਾਗ ਇੰਝ ਹੈ:

ਟੇਕ - ਪਹਲਾਂ ਪਾਉ ਪਖਾਰੂੰ ਪ੍ਰਭੂ ਫਿਰ ਗੰਗਾ ਪਾਰ ਉਤਾਰੂੰ।।
ਅਸਥਾਈ - ਚਰਨ ਕੰਵਲ ਕੀ ਧੂੜ ਤਿਹਾਰੀ, ਪੁਨਿ ਪੁਨਿ ਮਸਤਕ ਲਾਊ ਕਹੋ ਪ੍ਰਭੂ ਮੁੜਿ ਕਬੀ ਆਓਗੇ, ਕਬ ਤੱਕ ਪੰਥ ਨਿਹਾਰੂੰ
ਪ੍ਰਭੂ ਫਿਰ ਗੰਗਾ ਪਰ ਉਤਾਂਰੂ। :
ਅੰਤ੍ਰਾ - ਭਗਵਨ ਪ੍ਰੇਮ ਮਗਨ ਹੋ ਬੋਲੇ। ਤੁਮ ਮੋਹਿ ਗੰਗਾ ਪਾਰ ਲਗਾ ਦੋ।
ਮੈ ਤੋਹਿ ਭਵਜਲ ਤਾਰੂੰ- ਪ੍ਰਭੂ ਫਿਰ ਗੰਗਾ ਪਾਰ ਉਤਾਰੂ।

ਓਹ ਸ੍ਰੀ ਰਾਮ ਜੀ ਯੁਗ ਤ੍ਰੇਤਾ ਵਿਖੇ ਬੇੜੀ ਪਾਰ ਹੋਇਆ ਸੀ। ਮਲਾਹ ਅਤੇ ਅਹੱਲਿਆ ਨੂੰ ਤਾਰਿਆ ਸੀ। ਅੱਜ ਓਹੀ ਜੀਵਨ ਨੰਦਨ ਤੇਜ ਪ੍ਰਤਾਪ ਵਾਲਾ ਅਫਰੀਕਾ ਮਹਾ ਦੀਪ ਖੰਡ ਵਿਖੇ ਬੇੜੀ ਨਾਲ ਦਰਿਆਏ ਨੀਲ ਪਾਰ ਹੋ ਰਹਾ ਹੈ। ਓਦੋ ਰਾਮ ਜੀ ਨੇ ਭੀਲਣੀ ਮਲਾਹ ਅਹੱਲਿਆ ਆਦਿ ਨੂੰ ਤਾਰਿਆ ਸੀ, ਅੱਜ ਓਹੀ ਰਾਮ ਗੁਰੂ ਪ੍ਰਤਾਪ ਸਿੰਘ ਜੀ ਦੇ ਰੂਪ ਵਿਚ ਦਰਿਯਾਏ ਨੀਲ ਨੂੰ ਪਾਰ ਕਰਦੇ ਹੋਏ ਨੇ ਅਨੇਕਾਂ ਪਸੂ ਪੰਛੀ ਜਲ ਹੋੜੇ ਤੇ ਮਲੇਛ ਧਰਤੀ ਨੂੰ ਆਪਣੇ ਚਰਨਾਂ ਦੀ ਛੋਹੁ ਨਾਲ ਪਵਿੱਤ੍ਰ ਕੀਤਾ ਸੀ। ਨੀਲ ਦਰਿਆ ਵਿਚੋ ਜਲ ਦਾ ਬਾਦਸ਼ਾਹ (ਖੁਵਾਜਾ) ਬਾਹਰ ਨਿਕਲ ਹੱਥਜੋੜ ਕਹਿ ਰਿਹਾ ਹੈ:-

*ਤੂੰ ਚਉ ਸੱਜਣ ਮੈਡਿਆ ਡੇਈ ਸਿਸ ਉਤਾਰ।।*
*ਨੈਣ ਮਹੰਜੇ ਤਰਸਦੇ (ਫਿਰ) ਕਦ ਪਸੀ ਦੀਦਾਰ।।(ਸਲੋਕ ਮ: ੫)*

ਭਾਵ- ਮੇਰੇ ਸੱਜਣਾ! ਤੈ ਮੇਰੇ ਤੇ ਚਰਨ ਪਾਕੇ ਮੈਨੂੰ ਪਵਿੱਤ੍ਰ ਕੀਤਾ ਹੈ, ਮੈਨੂੰ ਦੱਸ, ਫਿਰ ਮੁੜ ਕਦਿ ਆਵੇਗਾ?
ਮੇਰੇ ਨੈਤ੍ਰ ਹਰ ਵੇਲੇ ਤੇਰੇ ਦਰਸ਼ਣ ਨੂੰ ਤਰਸਣਗੇ, ਕਦੋ ਦੀਦਾਰ ਹੋਵੇਗਾ ਤੇਰਾ। :
ਨਾਲ ਉਤਰ ਰਹੇ ਹਨ ਗੜਬਈ ਸੰਤ ਰਤਨ ਸਿੰਘ ਲਾਂਗਰੀ ਤੇ ਪੰਡਤ ਗੋਪਾਲ ਸਿੰਘ ਜੀ, ਭਾਈ ਵਜੀਰ ਸਿੰਘ ਜੀ।

*ਪਾਣੀ ਅੰਨ ਨ ਭਾਵੈ ਮਰੀਐ ਹਾਵੈ ਬਿਨ ਪਿਰ ਕਿਉ ਸੁਖ ਪਾਈਐ।*
*ਗੁਰ ਆਗੈ ਕਰਉ ਬੇਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ।*
*(ਗਉੜੀ ਮ: ੧)*

ਐਸੀ ਬਿਹਬਲਤਾਸੀ,

ਪ੍ਰਭ ਆਪਣੇ ਸਹੀ ਪ੍ਰੋਗਰਾਮ ਤੇ ਜੇਹੜਾ ੧੦ ਫਰਵਰੀ ਨੂੰ ਸਵੇਰੇ ਨੈਰੋਬੀ ਵਾਪਸ ਆਉਣ ਦਾ ਸੀ। ਮੁਰਚੀਜਨ ਫਾਲਜ ਜਾਣ ਕਰਕੇ ਪਛੜ ਗਏ ਸੀ ਤੇ ਸੰਗਤ ਦੀ ਪ੍ਰੇਮ ਖਿਚ ਹੋਰ ਵੀ ਦੂਣ ਸਵਾਈ ਹੋ ਚੁਕੀ ਸੀ ਇਸ ਲਈ ਸਚੇ ਪਾਤਸ਼ਾਹ ੧੦ ਫਰਵਰੀ ਨੂੰ ਨਕੋਰੋ ਪਹੁੰਚੇ ਤੇ ਸ਼ਾਮ ਦੇ ਦੀਵਾਨ ਦਾ ਪ੍ਰੋਗਰਾਮ ਸੁਮਾਲਕੇ ਆਪ ਹਜ਼ੂਰ ਰਾਤ ਦੇ ੧੧ ਵਜੇ ਨੈਰੋਬੀ ਪਹੁੰਚੇ ਸਨ।

ਅਗੋ ਨੈਰੋਬੀ ਦੀ ਸਾਧ ਸੰਗਤ ਕੁਬੇਟੇ ਵਾਇਰਲੈਸ ਦੇ ਸਟੇਸਨ ਤੇ (ਇਹ ਨੈਰੋਬੀ ਦੀ ਸੜਕ ਤੇ ਹੈ) ਪਹੁੰਚ ਚੁਕੀ ਸੀ। ਸਤਿਗੁਰਾਂ ਦੀ ਰੁਵਾਨਗੀ ਅਗਲੇ ਪਾਸੇ ਪਹਿਲਾ ਪੁਚਾ ਦਿਤੀ ਜਾਇਆ ਕਰਦੀ ਸੀ।

੧੦ ਫਰਵਰੀ ਦੀ ਰਾਤ ਨੂੰ ਸੰਗਤ ਸਾਵਣ ਭਾਦਰੋਂ ਦੇ ਬਦਲਾਂ ਦੀ ਤਰਾਂ ਬਾਹਵਾਂ ਵਿਚ ਫੂਲ ਹਾਰ ਲੈ ਕੇ, 'ਉਮਡਿਉ ਮਾਨੋ ਘੋਰ ਘਮੰਡ ਘਟਾ। ਸੜਕ ਦੇ ਆਲੇ ਦੁਆਲੇ ਘੇਰਾ ਪਾਇਆ ਹੋਇਆ ਸੀ। ਸਭ ਤੋਂ ਪੈਹਲਾਂ ਨੈਰੋਬੀ ਦੀ ਸੰਗਤ ਨੂੰ ਸ਼ਰਮ ਸਾਰ ਕਰਨ ਹਿਤ, ਇੰਦ੍ਰ ਆਪਣੀਆਂ ਮੂਸਲ ਧਾਰ ਕਣੀਆਂ ਦੇ ਹਾਰ ਲੈ ਕੇ ਆਗਿਆ ਅਤੇ ਪ੍ਰੀਤਮ ਦੇ ਰਸਤੇ ਦਾ ਛਿੜਕਾ ਕਰਕੇ ਮਾਨੋਂ ਸ਼ਾਂਤੀ ਦੇ ਠੰਢੇ ਫੂਲ ਬਛਾ ਰਿਹਾ ਸੀ। ਜਿਉ ਹੀ ਸਤਿਗੁਰੂ ਜੀ ਦੀ ਮੋਟਰ ਦੀਆਂ ਬੱਤੀਆਂ ਦੀ ਲਾਈਟ (ਚਾਨਣੀ) ਔਧੇਰੀ ਰਾਤ ਨੂੰ ਸੜਕ ਤੇ ਪਈ ਇਉ ਮਲੂਮ ਹੁੰਦਾ ਸੀ ਮਾਨੋਂ ਇੰਦਰ ਪਰਭੂ ਨੇ ਪਰੀਤਮ ਦੇ ਆਗਮਨ ਹਿਤ ਸੜਕ ਤੇ ਚਿਟੇ ਅਭਰਕ ਬਿਛਾ ਦਿਤੇ ਹੋਏ ਹਨ, ਜਿਉ ਹੀ ਗੁਰੂ ਜੀ ਦੀ ਕਾਰ ਨਜਦੀਕ ਆਈ। ਜਿਸਦਾ ਪਲੇਟ ਨੰ: ਯੂ.ਕੇ.ਬੀ.੫੬੩ ਸੀ, 'ਬਸ ਏਕ ਹੀ ਜਲਵੇ ਮੇ ਹਮ ਬਨ ਗਏ ਸ਼ੇਦਾਈ' ਫਿਰ ਕੀ ਸੀ ਹਰੇਕ ਮੂਰਤੀ ਬੇਹਬਲ ਹੋ ਕੇ ਕੈਹ ਰਹੀ ਸੀ, ਧੰਨ ਸਤਿਗੁਰੂ ਰਾਮ ਸਿੰਘ ਜੀ ਧੰਨ ਸਤਿਗੁਰੂ ਹਰੀ ਸਿੰਘ ਜੀ ਅਤੇ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਹਰੇ ਤੇ ਨਾਹਰਾ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਨਾਲ ਅਸਮਾਨ ਗੂੰਜ ਉਠਿਆ ਬਦਲ ਵੀ ਖੁਸ਼ੀ ਨਾਲ ਆਪਣੀਆਂ ਹਿਕਾਂ ਭਿੜਾਕੇ ਸਿੰਘ ਨਾਦ ਕਰ ਰਹੇ ਸਨ। ਮੋਟਰ ਵਿਚ ਬੇਠੇ ਹੋਇਆਂ ਦੇ ਸੰਗਤ ਨੇ ਫੂਲ ਹਾਰ ਪਾ ਕੇ ਵਾਰੀ ਵਾਰੀ ਚਰਨ ਪਰਸੇ ਅਤੇ ਅਸ਼ੀਰਵਾਦ ਲੈ ਕੇ ਮਨ ਠੰਢਾ ਕੀਤਾ ਉਪਰੰਤ ਕੁਛ ਸੰਗਤ ਨਾਲ ਡੇਰੇ ਤੇ ਕੁਛ ਹੋਰ ਘਰੋ ਘਰੀ ਚਲੇ ਗਏ। ਡੇਰਾ ਸ੍ਰ. ਹਰਨਾਮ ਸਿੰਘ ਜੀ ਨੂਰਪੁਰੀ ਦੇ ਘਰ ਸੀ।

੧੧ ਫਰਵਰੀ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਸ੍ਰੀ ਨਾਮਧਾਰੀ ਧਰਮਸ਼ਾਲਾ ਵਿਖੇ ਰਾਗੀ ਸਿੰਘਾਂ ਨੇ ਅਰੰਭ ਕੀਤਾ। ਹਜ਼ੂਰ ਥਕੇਵੇਂ ਕਾਰਣ ੫-੩੦ ਵਜੇ ਪਹੁੰਚੇ ਸਭ ਨੇ ਖੜੇ ਹੋ ਕੇ ਸਵਾਗਤ ਕੀਤਾ ਸਤਿਗੁਰਾਂ ਸਭ ਨੂੰ ਹੱਥ ਦੇ ਇਸ਼ਾਰੇ ਨਾਲ ਬੈਠਣ ਦੀ ਪਰੇਰਨਾਂ ਕੀਤੀ। ਉਪਰੰਤ ਬੱਤੀਆਂ ਮਧਮ ਕਰਕੇ ਸਤਿਗੁਰੂ ਜੀ ਤੇ ਸੰਗਤ ਇਕ ਰਸ ਸਮਾਧੀ ਸਥਿੱਤ ਹੋ ਗਈ। ਸਵਾ ੭ ਵਜੇ ਵਾਰ ਦਾ ਭੋਗ ਪਿਆ। ਤੇ ਆਰੂਸੇ, ਟਾਂਗਾ ਨੀਕਾ ਦੀ ਸੰਗਤ ਨੇ ਹਜ਼ੂਰ ਅਗੇ ਬੇਨਤੀ ਕੀਤੀ ਕਿ ਪਰਭੂ ਅਰੂਸਾ ਨਿਵਾਸੀ ਸੰਗਤ ਨੂੰ ਦਰਸ਼ਣ ਦੇਕੇ ਨਿਹਾਲ ਕਰੋ। ਭਾਵੇਂ। ਬਰਖਾ ਬਹੁਤ ਸੀ ਫਿਰ ਵੀ ਦਿਆਲੂ ਪ੍ਰਭੂ ਨੇ ਬੇਨਤੀ ਮੰਨ ਲਈ। ਤੇ ਦੋਪੈਹਰ ਤੋਂ ਬਾਦ ਜਾਣ ਦਾ ਪਰੋਗਰਾਮ ਬਣਾ ਲਿਆ।

## (ਅਰੂਸਾ ਟਾਂਗਾ ਨੀਕਾ ਟੈਰੀਟੋਰੀ)

ਇਸ ਦੇਸ ਦਾ ਰਾਜ ਪ੍ਰਬੰਧ ਅੰਗਰੇਜ਼ੀ ਸਰਕਾਰ ਕਰਦੀ ਹੈ। ਏਹ ਦੇਸ਼ ਜਰਮਨੀ ਦਾ ਸੀ ਤੇ ਯੂਰਪ ਦੀ ੧੯੧੪ ਦੀ ਵਡੀ ਲੜਾਈ ਪਿਛੋਂ " ਲੀਗ ਔਵ ਨੇਸ਼ਨਜ਼" ਵਲੋਂ ਪ੍ਰਬੰਧ ਹਿਤ ਅੰਗਰੇਜੀ ਸਰਕਾਰ ਨੂੰ ਮਿਲਿਆ ਇਸਦੇ ਉਤ੍ਰ ਵਲੋਂ ਕੀਨੀਆਂ ਦੇਸ਼ ਤੇ ਯੁਗੰਡਾ ਹਨ। ਪੱਛਮ ਵਲ ਬਿਲਜੀਯਮ ਕੌਂਗੋ ਤੇ ਨਿਆਸਾ ਲੈਂਡ, ਦਖਣ ਵਲ ਪੁਰਤਗਾਲੀ ਪੂਰਬੀ ਅਫਰੀਕਾ, ਅਤੇ ਪੂਰਬ ਵਲ ਹਿੰਦ ਮਹਾਂਸਾਗਰ ਹੈ। ਹਿੰਦ ਮਹਾਂ ਸਾਗਰ ਵਲ ਇਸ ਦੇਸ ਦਾ ਤੱਟ (ਕਿਨਾਰਾ) ੫੦੦ ਮੀਲ ਹੈ। ਛੇਤਰ ਵਲ ਏਸਦਾ (ਏਰੀਆ) ੩੬੮੨੧੫ ਵਰਗ ਮੀਲ ਹੈ, ਏਥੋਂ ਦੇ ਪੁਰਾਣੇ ਵਸਨੀਕਾਂ ਦੇ ਕਬੀਲੇ ਲਗ ਪਗ ੮੫ ਹਨ, ਜਿਨਾਂ ਵਿਚ ੬੦ ਕਬੀਲੇ ਬਾਨਤੂ ਨਸਲ ਚੋਂ ਤੇ ੨ ਕਬੀਲੇ ਅਰਬ ਨਸਲ ਚੋਂ ਹਨ। ਮਸਾਈ ਅਰ ਟੂੰਬੁਲੂ ਸਭਨਾਂ ਚੋਂ ਪਰਧਾਨ ਹਨ। ਬੋਲੀ ਵਖੋ ਵਖ ਕਬੀਲਿਆਂ ਦੀ ਆਪਣੀ ਵੀ ਹੈ ਤੇ ਆਮ ਕਰਕੇ ਸਹੇਲੀ ਹੀ ਬੋਲੀ ਜਾਂਦੀ ਹੈ।

ਪੋਣ ਪਾਣੀ ਤੇ ਰੁਤਾਂ ਲੱਗ ਪੱਗ ਕੀਨੀਆਂ ਕਾਲੋਨੀ ਵਰਗੇ ਹੀ ਹਨ ਪਰ ਵਰਖਾ ਇਸ ਮੂਜਬ ਘੱਟ ਹੁੰਦੀ ਹੈ। ਤੱਟ ਵਾਲਾ ਪਾਸਾ ਬਹੁਤ ਗਰਮ ਅਰ ਨਮੀ ਵਾਲਾ ਹੈ। ਪਹਾੜੀ ਪਰਗਣੇ ਚੰਗੇ ਉਪਜਾਊ ਹਨ ਪੋਣ ਪਾਣੀ ਲਈ ਅਰੀਗਾਂ, ਕੰਡਆ, ਇਰਾਂਗੀ; ਅਰ ਸੋਂਗੇ ਆਦਿਕ ਅੱਛੇ ਹਨ, ਖੇਤੀ ਬਾੜੀ , ਡੰਗਰ, ਢੋਰ ਦੀ ਪਾਲਨਾ ਇਸ ਦੇਸ ਦੀ ਵੱਡੀ ਦੌਲਤ ਹੈ। ਕਪਾਹ, ਮਕਈ , ਆਲੂ , ਸ਼ਕਰਕੰਦੀ, ਅਰਾਰੂਟ, ਚਾਵਲ ਅਰ ਬਾਜਰਾ ਤੱਟ ਦੇ ਪ੍ਰਗਣਿਆਂ ਵਿਚ ਬਹੁਤ ਹੁੰਦਾ ਹੈ। ਸਰੋਵਰਾਂ ਵਾਲੇ ਪਰਗਣੇ, ਕਪਾਹ, ਆਲੂ, ਸ਼ਕਰਕੰਦੀ, ਅਰਾਰੂਟ, ਬਾਜਰੇ ਅਰ ਦਾਲਾਂ ਲਈ ਪਰਸਿਧ ਹਨ। ਮਧ ਦੇਸ ਦੀ ਤਰਾਈ ਉਪਰ ਕਾਹਵਾ, ਚਾਹ, ਤਮਾਕੂ ਕਣਕ ਅਰ ਮਕਈ ਬਹੁਤ ਹੁੰਦੀ ਹੈ। ਬਦੇਸਾਂ ਨੂੰ ਕਿਓੜਾ, ਅਰਾਰੂਟ, ਕਾਹਵਾ , ਗੂੰਦ, ਸਰੂੰ, ਰਾਲ, ਖਲਾਂ, ਰਬੜ, ਇਮਾਰਤੀ ਲਕੜ, ਮੋਮ, ਮਿਰਚਾਂ, ਮਕਈ ਤੇ ਹਾਥੀ ਦੰਦ ਆਦਿਕ ਭੇਜੇ ਜਾਂਦੇ ਹਨ, ਅਰ ਬਦੇਸਾਂ ਨੂੰ ਲਗ ਪਗ ਓਹੀ ਵਸਤਾਂ ਔਂਦੀਆਂ ਹਨ, ਜੋ ਕੀਨੀਆਂ ਯੁਗੰਡੇ ਆਦਿਕ ਵਿਚ ਔਂਦੀਆਂ ਹਨ।

ਸਰਕਾਰ ਅੰਗਰੇਜੀ ਦੇ ਪ੍ਰਬੰਧ ਹੇਠਾਂ ਸੜਕਾਂ ਤੇ ਪੁਲਾਂ ਨੇ ਬਹੁਤ ਤਰੱਕੀ ਕੀਤੀ ਹੈ। ਰੇਲ ਦਾਰਾ ਸਲਾਮਾਂ (ਕੇਂਦਰ) ਤੋਂ ਟਾਂਗਾ ਨੀਕਾ ਸਰੋਵਰ ਦੇ ਤੱਟ ਉਪਰ ਕਜ਼ੂਮੋ ਤੀਕ ,ਈਸਟ ਅਫਰੀਕਨ ਨਾਮ ਹੇਠ ਚਲਦੀ ਹੈ। ਏਸ ਲਾਈਨ ਚੋਂ ਟਾਬੋਰਾ, ਤੇ ਮਵਾਂਨਜਾਂ (ਵਿਕਟੋਰੀਆ ਸਰੋਵਰ) ਤੀਕਰ ਬਰਾਂਚ ਲਾਈਨ ਹੈ। ਟਾਂਗਾ ਤੋਂ ਮੋਸ਼ੀ ਤੀਕ ਟਾਂਗਾ ਰੇਲਵੇ ਹੈ। ਮਿਲਗੋਯੋ ਤੇ ਮਯਾਸੀ ਤੱਕ ਛੋਟੀ ਰੇਲਵੇ ਲਾਈਨ ਹੈ।

ਪਰਸਿਧ ਬੰਦਰ ਗਾਹਾਂ ਤੱਟ ਵਲ : ਮੋਆਂ, ਦਾਰਾ ਸਲਾਮ, ਟਾਂਗਾ, ਬਾਗਮੋਯੋ, ਕਿਲਵਾ, ਲਿੰਡੀ, ਮਾਕਿੰਡਨੀ, ਅਰ ਪੰਗਾਨੀ ਹਨ। ਵਿਕਟੋਰੀਆ ਸਰੋਵਰ ਉਪਰ, ਮੁਵਾਨਜਾ, ਬਾਕੋਬਾ ਅਰ ਕਾਂਗਰਾ ਹਨ। ਨਿਆਸ ਸਰੋਵਰ ਉਪਰ ਮਵਾਇਆ ਅਰ ਮਾਂਡਾ ਹਨ।

ਅਫਰੀਕਾ ਮਹਾਂ ਦੇਸ਼ ਦਾ ਵਡਾ ਪਰਬਤ ਕਿਲਮਨ ਜਾਰੋ ੧੯੩੨੦ ਫੁਟ ਏਸ ਦੇਸ ਵਿਚ ਮੋਸ਼ੀ ਦੇ ਨਾਲ ਲਗਦਾ ਹੈ। ਇਸ ਤੋਂ ਛੁਟ ਹੋਰ ਪਰਬਤਾਂ ਚੋ ਐਥ੍ਰੀਕਾ, ਲਿਵੰਗਸਟਨ, ਲੂਲ, ਮਾਲਾਸਨ ਆਦਿ ਪਰਸਿਧ ਹਨ। ਵਿਕਟੋਰੀਆ ਟਾਂਗਾ ਨੀਕਾ, ਤੇ ਨਿਆਸਾ ਸਰੋਵਰਾਂ ਦੇ ਭਾਗ ਇਸ ਦੇਸ ਦੇ ਅੰਦਰ ਹਨ । ਇਨਾਂ ਤੋਂ ਛੁਟ ਸਰੋਵਰ ਨਾਟਰੋ, ਜਿਥੋਂ ਮਗਾਡੀ ਸਰੋਵਰ ਵਾਂਗੂ ਸੋਡਾ ਨਿਕਲਦਾ ਹੈ। ਇਆਸੀ, ਮਨਯਾਰਾ, ਆਦਿ ਹੋਰ ਵੀ ਸਰੋਵਰ ਹਨ। ਦਰਯਾ-ਪੰਗਾਨੀ, ਵਾਮੂ, ਰਠੀਜੀ, ਮਟਾਂਡੂ, ਰੁਵੋਮਾਂ ਕਾਫੂ, ਕਾਟੂਮਾਂ ਕਗੇਰਾ, ਅਤੇ ਮਕੋ ਨਿਕਾ ਪਰਸਿਧ ਹਨ।

ਸੋਨਾ ਤੇ ਚਾਂਦੀ ਰੁਪਾ - ਸੇਕੇਨਕੋ ਮਸੋਮਾ ਅਰ ਸਾਰਾ ਗੂਰਾ ਨਾਮੀ ਕਾਨਾਂ ਚੋਂ ਨਿਕਲਦੇ ਹਨ। ਹੀਰੇ-ਕਵਿੰਬਾ, ਸੁਨਆਗਾ, ਮਕਾ ਲਾਮਾਂ, ਅਰ ਸੰਗੀਡਾ ਦੇ ਪਰਗਣਿਆਂ ਚੋਂ। ਸਿਕਾ, ਲੋਹਾ, ਨਿਕਲ, ਅਭਰਕ, ਟੀਨ, ਕੋਲਾ, ਤਾਂਬਾ, ਜਿਸਤ, ਲੂਣ , ਸੋਢਾ ਆਦਿਕ ਵੀ ਇਸ ਦੇਸ ਵਿਚ ਮਿਲਦੇ ਹਨ।

ਰਾਜ ਪਰਬੰਧ ਗਵਰਨਰ ਦੇ ਹੇਠ ਕੀਨੀਆਂ ਵਾਂਗੂ ਹੀ ਹੈ। ਪਰਬੰਧ ਹਿਤ ਏਹ ਪਰਾਤ ਹਨ-ਉਤਰੀ ਪਰਾਂਤ, ਪੂਰਬੀ ਪਰਾਂਤ, ਕਿਲਵਾ ਲਿੰਡੀ, ਮਾਹੇਗੇ। ਇਮੰਗਾ, ਕਿਗੋਮਾ, ਮਧਯ ਪਰਾਂਤ, ਟਬੋਰਾ ਮਵਾਨਜਾ, ਬਾਕੋਬਾ ਤੇ ਟਾਂਗਾ।

(ਭੂਗੋਲ ਕੀਨੀਆਂ ਵਿਚੋਂ)

ਇਸ ਦੇਸ ਦੀ ਧਰਤੀ ਨੂੰ ਸੁਹਾਵਣਾਂ ਕਰਨ ਹਿਤ,"ਕਰਣਾ ਨਿਧਾਨ ਬੇਦ ਕਰਤ ਬਖਾਨ, ਜਾਕੀ ਬੀਚ ਤੀਨ ਲੋਕ ਫੈਲ ਰਹੀ ਹੈ ਸੁ ਬਾਸਰੀ"

੧੧ ਫਰਵਰੀ ਨੂੰ ੨ ਵਜਕੇ ਪੰਦਰਾਂ ਮਿੰਟ ਤੇ ਚਲਕੇ ਸ਼ਾਮ ਪੌਣੇ ੭ ਵਜੇ ੧੮੦ ਮੀਲ ਪੰਧ ਮੁਕਾਕੇ ਅਰੂਸੇ ਪੌਹਚੇ। ਅਗੋਂ ਸਵਾਗਤ ਹਿਤ ਸ੍ਰੀ ਬੁਧ ਰਾਮ ਜੀ ਸ੍ਰੀ ਬੀਰ ਚੰਦ ਜੀ ਸ੍ਰ.ਜੁਆਲਾ ਸਿੰਘ ਜੀ ਠੇਕੇਦਾਰ, ਊਧਮ ਸਿੰਘ ਜੀ ਸਰਦਾਰ ਭਗਵਾਨ ਸਿੰਘ ਜੀ ਸ੍ਰਦਾਰ ਸੰਤੋਖ ਸਿੰਘ ਜੀ ਸ੍ਰਦਾਰ ਭਜਨ ਸਿੰਘ ਜੀ ਕੌਸਲਰ, ਸਰਦਾਰ ਸਵਰਨ ਸਿੰਘ ਜੀ ਪਲੰਬਰ ਆਦਿ ਹੋਰ ਮਾਈ ਭਾਈ ਫੁਲ ਹਾਰ ਲੈ ਕੇ ਖੜੇ ਪੰਥ ਨਿਹਾਰ ਰਹੇ ਸਨ। ਪਹੁੰਚਦਿਆਂ ਹੀ ਹਰਖ ਨਾਦ ਸਤਿ ਸ੍ਰੀ ਅਕਾਲ ਦੇ ਨਾਹਰੇ ਲਾਏ ਗਏ। ਫੁਲ ਹਾਰ ਪਾਕੇ ਸਭ ਨੇ ਪਰੀਤਮ ਦੇ ਚਰਨ ਪਰਸੇ, ਤੇ ਸਭ ਦਾ

*"ਪੁਲਕਿਯੋ ਪਰੰਮ ਪਰੇਮ ਮਹਿ ਮਨੂਆਂ,*
*ਦਰਸ਼ਣ ਕਰ ਜਾਨਿਯੋ ਨਿਜ ਧਨੂਆਂ "*

ਅਨੰਦ ਪਰਾਪਤ ਕੀਤਾ ਤੇ ਖੁਸ਼ੀ ਖੁਸ਼ੀ ਡੇਰੇ ਪਹੁੰਚੇ। ਡੇਰਾ ਸ੍ਰ. ਸਵਰਨ ਸਿੰਘ ਇਲੈਕਟ੍ਰੀਸ਼ਨ ਦੇ ਘਰ ਸੀ।

ਰਾਤ ਦਾ ਦੀਵਾਨ ਸਿਖ ਯੂਨੀਅਨ ਵਿਚ ੭-੩੦ ਵਜੇ ਤੋਂ ਰਾਗੀ ਸਿਘਾਂ ਨੇ ਕੀਰਤਨ ਅਰੰਭ ਕੀਤਾ। ਸਤਿਗੁਰੂ ਜੀ ਤੇ ਬਾਬਾ ਜੀ ਆਸਣ ਤੇ ਸਸ਼ੋਭਤ ਸਨ, ਸਬਦ ਭੋਗ ਉਪਰੰਤ ੮ ਵਜੇ ਗੁਰੂ ਜੀ ਡੇਰੇ ਚਲੇ ਗਏ। ਤੇ ਪੰਡਤ ਜੀ ਨੇ ੯ ਵਜੇ ਤਾਂਈ ਦੀਵਾਨ ਲਾਇਆ ਉਪਰੰਤ ੨ ਸਿੰਘਾਂ ਭਜਨ ਪੁਛਿਆ।

੧੨ ਫਰਵਰੀ ਨੂੰ ਫੱਗਣ ਦੀ ਸੰਗਰਾਂਦ ਸੀ ਤੇ ਸਤਿਗੁਰੂ ਜੀ ਵੀ ਉਥੇ ਹੀ ਸਨ। ਆਸਾ ਦੀ ਵਾਰ ਦੇ ਭੋਗ ਉਪਰੰਤ ਸਤਿਗੁਰੂ ਜੀ ਨੇ ਕੁਛ ਛਕ ਛਕਾਕੇ ੯ ਵਜ ਕੇ ੧੦ ਮਿੰਟ ਤੇ ਨਰੋਬੀ ਨੂੰ ਚਾਲੇ ਪਾਏ ੧੨ ਵਜਕੇ ਤੀਹ ਮਿੰਟ ਤੇ ਗੁਰੂ ਜੀ ਨੈਰੋਬੀ ਆ ਪੋਹਚੇ, ਤੇ ਨਿਤ ਕਰਮਾ ਅਨੁਸਾਰ ਧਰਮ ਸਾਲਾ ਵਿਚ ਜਪੁ ਕਰਕੇ ਤੇ ਰਾਤ ਦਾ ਦੀਵਾਨ ਬੜੇ ਪੰਡਾਲ ਵਿਚ ਹੀ ਹੋਇਆ ਅਤੇ ਫਰਵਰੀ ੧੩ ਨੂੰ ਵੀ ਏਥੇ ਹੀ ਪਰੋਗਰਾਮ ਸੀ।

੧੩ ਫਰਵਰੀ ਨੂੰ ਜੋ ਸਤਿਗੁਰੂ ਜੀ ਨੇ ਬਾਹਰਲੀਆਂ ਸੰਗਤਾਂ ਨੂੰ ਨੈਰੋਬੀ ਪੁਜਣ ਦਾ ਵਕਤ ਦਿਤਾ ਹੋਇਆ ਸੀ। ਸਾਰੇ ਸਜਣ ਪੋਹਚੇ ਹੋਏ ਸਨ, ੧੦ ਵਜੇ ਦਿਨੇ ਸ੍ਰੀ ਨਾਮਧਾਰੀ ਧਰਮਸ਼ਾਲਾ ਵਿਖੇ ਸਚੇ ਪਾਤਸ਼ਾਹ ਜੀ ਨੇ ਈਸਟ ਅਫਰੀਕਨ ਨਾਮਧਾਰੀ ਸੰਗਤ ਦੀ ਨਵੀ ਬਣਤਰ ਤਿਆਰ ਕੀਤੀ, ਇਕ ਨੈਰੋਬੀ ਦੀ ਪ੍ਰਬੰਧਕ ਕਮੇਟੀ, ਤੇ ਇਕ ਸਮੂਹ ਈਸਟ ਅਫਰੀਕਾ ਦੀ ਮਿਲਵੀ ਕੌਸਲ

ਬਣਾਈ ਜਿਨਾਂ ਵਿਚ ਸੂਬਾ ਜੀ ਸਤਿਗੁਰਾਂ ਵਲੋਂ ਮੁਖੀ ਹੋਇਆ ਕਰਨਗੇ। ਬਾਹਰਲੀ ਕੌਂਸਲ ਦੀ ਇਕੱਤ੍ਰਤਾ ਹਰ ਤਿੰਨੀ ਮਹੀਨੀ ਹੋਇਆ ਕਰੇਗੀ ਜਿਥੇ ਵੀ ਨੀਯਤ ਕੀਤੀ ਜਾਵੇ। ਇਸ ਵੇਲੇ ਸਰਦਾਰ ਕਰਤਾਰ ਸਿੰਘ ਸੇਵਕ ਨਕੋਰੋ ਵਾਲੇ ਨੇ ਇਕ ਸਕੀਮ ਆਪਣੀ ਵਲੋਂ ਪੜ੍ਹਕੇ ਸੁਣਾਈ ਜਿਸ ਵਿਚ ਕੁਛ ਸਤਿਗੁਰਾਂ ਨੇ ਅਦਲਾ ਬਦਲੀ ਲਈ ਕਿਹਾ, ਤੇ ਬੜੀ ਸਲਾਹਣਾ ਕੀਤੀ। ਉਪਰੰਤ ਸਭ ਨੂੰ ਮਿਲ ਕੇ ਰੈਹਣ ਅਤੇ ਕੰਮ ਕਰਨ ਦਾ ਆਗ੍ਰਹ ਕੀਤਾ।

੧੪ ਫਰਵਰੀ ਨੂੰ ਸਰਦਾਰ ਗੁਰਬਖਸ਼ ਸਿੰਘ ਜੀ "ਸ਼ੋਕ" ਦੀ ਸਪੁਤ੍ਰੀ ਦੀ ਸ਼ਾਦੀ (ਅਨੰਦ) ਨੀਯਤ ਕੀਤੀ ਜਾ ਚੁਕੀ ਸੀ ਨੈਰੋਬੀ ਦੀ ਸੰਗਤ ਨੂੰ ਉਚੇਚਾ ਦੇਖਣ ਦਾ ਚਾਉ ਸੀ ਤੇ ਨਾਲੇ ਏਹ ਅਖੀਰਲਾ ਦੀਵਾਨ ਵੀ ਸੁਣਾਇਆ ਗਿਆ ਸੀ। ਕਿਉਂਕਿ ੧੪ ਫਰਵਰੀ ਦੀ ਸ਼ਾਮ ਨੂੰ ੮॥ ਵਜੇ ਦੇ ਕਰੀਬ ਹਵਾਈ ਜਹਾਜ ਨੈਰੋਬੀ ਤੋਂ ਭਾਰਤ ਨੂੰ ਰਵਾਨਾਂ ਹੋਣਾ ਸੀ, ਇਸ ਵਿਚ ਸੀਟਾਂ ਬੁਕ ਕਰਾਈਆਂ ਗਈਆਂ ਸਨ। ਬਿਵਾਹ ਦੇ ਕਾਰਣ ਸਵੇਰ ਦਾ ਕੀਰਤਨ ਬਤੇ ਪੰਡਾਲ ਵਿਚ ਹੀ ਨੀਯਤ ਸੀ ਸੰਗਤ ਅੰਮ੍ਰਿਤ ਵੇਲੇ ਤੋ ਹੀ ਉਮਾਹ ਨਾਲ ਆ ਪਹੁੰਚੀ ਹਵਨ ਕੁੰਡ ਅਤੇ ਵੇਦੀ ਤਿਆਰ ਹੋ ਚੁਕੀ ਸੀ। ਤੇ ਗਰੰਥ ਸਾਹਿਬ ਜੀ ਦੀ ਬੀੜ ਵੀ ਪਰਕਾਸ਼ ਕੀਤੀ ਗਈ। ਕੁਝ ਨੈਰੋਬੀ ਦੇ ਰਾਗੀਆਂ ਦੀ ਬੇਨਤੀ ਮੰਨਕੇ ਸਤਿਗੁਰੂ ਜੀ ਨੇ ਸੰਗੀਤ ਸੁਣਨ ਦਾ ਵਕਤ ਦਿਤਾ ਹੋਇਆ ਸੀ। ਇਸ ਲਈ ਆਸਾ ਦੀ ਵਾਰ ਦੇ ਭੋਗ ਉਪਰੰਤ ਕੁਝ ਰਾਗੀ ਸਜਣਾਂ ਨੇ ਆਪੋ ਆਪਣੀ ਤਿਆਰੀ ਅਨੁਸਾਰ ਰਾਗ ਸੁਣਾਏ। ਰਾਗੀ ਅੰਮ੍ਰਿਤ ਸਰੀਆ ਰਾਮ ਜੀ ਨੇ ਧੁਰਪੱਦ ਗਾਇਆ। ਸਤਿਗੁਰੂ ਖੁਸ਼ ਹੋਏ। ਉਪਰੰਤ ਸਤਿਗੁਰੂ ਜੀ ਨੇ ਹਰੇਕ ਰਾਗੀ ਨੂੰ ਆਪਣੇ ਪਵਿਤ੍ਰ ਹਥੀਂ ਮਾਇਆ ਤੇ ਦਸਤਾਰ (ਸਿਰਪਾਉ) ਬਖਸ਼ਸ਼ ਕੀਤੇ, ਮਾਇਆ ਤਾਂ ਕਰੀਬਨ ਸਾਰਿਆਂ ਨੇ ਹੀ ਮੁੜ ਹਜੂਰ ਦੇ ਚਰਨਾਂ ਵਿਚ ਭੇਟਾ ਕਰ ਦਿਤੀ, ਤੇ ਸਿਰੋਪਾਓ ਧੰਨਵਾਦ ਸਹਿਤ ਸਵੀਕਾਰ ਕੀਤੇ

ਇਸ ਤੋਂ ਉਪਰੰਤ ਸੇਵਕ ਨੇ ਅਕਾਸ਼ ਬਾਣੀ ਦੁਆਰਾ ਇਕ ਸਾਖੀ ਸੁਣਾਈ, -ਤ੍ਰਲੋਚਨ ਭਗਤ ਨੂੰ ਝੂਰਨਾ ਹੋਇਆ ਕਿ ਮੇਰੀ ਉਮਰ ਬਹੁਤ ਹੋ ਚੁਕੀ ਹੈ ਸੰਤਾਂ ਮਹਾਂ ਪੁਰਖਾਂ ਦੀ ਮਨੋ ਇਛਾ ਅਨੁਸਾਰ ਸੇਵਾ ਨਹੀ ਹੋ ਸਕਦੀ। ਜੇ ਨੌਕਰ ਰਖ ਲਿਆ ਜਾਵੇ ਤਾਂ ਉਹ ਸੰਤਾਂ ਦੀ ਸੇਵਾ ਕਰੇ ਦੂਜੇ ਦਿਨ ਸਵੇਰੇ ਭਗਤ ਜੀ ਇਸ਼ਨਾਨ ਕਰਨ ਜਾ ਰਹੇ ਸਨ ਤਾਂ ਰਸਤੇ ਵਿਚ ਪਰੱਭੂ ਭਗਤ ਵਛਲ ਨੌਕਰ ਦਾ ਭੇਸ ਬਣਾਕੇ ਭਗਤ ਜੀ ਨੂੰ ਮਿਲੇ, ਗਲਬਾਤ ਵਿਚ ਹੀ ਪ੍ਰਭੂ ਨੌਕਰ ਨੇ ਭਗਤ ਜੀ ਦੀ ਨੌਕਰੀ ਕਰਨੀ ਸਵੀਕਾਰ ਕਰ ਲਈ। ਪਰ ਨਾਲ ਏਹ ਸ਼ਰਤ ਸੀ ਕਿ ਜਦ ਵੀ ਕੋਈ ਮੇਰੀ ਨਿੰਦਾ ਯਾ ਨਿਰਾਦਰ ਕਰੇਗਾ ਤਾਂ ਮੈਂ ਬਿਨਾਂ ਰੋਕ ਟੋਕ ਦੇ ਚਲਿਆ ਜਾਊਂਗਾ। ਭਗਤ ਜੀ ਨੇ ਸ਼ਰਤ ਮੰਨਕੇ ਨੌਕਰ ਰੂਪ ਪਰਭੂ ਨੂੰ ਘਰ ਲੈ ਆਂਦਾ ਤੇ ਸਾਰੀ ਵਿਥਯਾ ਆਪਣੀ ਇਸਤ੍ਰੀ ਨੂੰ ਕੈਹ ਸੁਣਾਈ ਉਸਨੇ ਵੀ ਸਤਿ ਬਚਨ ਕਿਹਾ ਕਿਉਂਕਿ ਏਹ ਪਤੀ ਬ੍ਰਤ ਧਰਮ ਪਾਲਕ ਸੀ। ਨੌਕਰ ਪ੍ਰਭੂ ਨੇ ਆਏ ਸੰਤਾਂ ਦੀ ਸੇਵਾ ਕਰਨੀ ਜਿਵੇਂ ਸੈਣ ਨਾਈ ਦਾ ਰੂਪ ਧਾਰ ਪਰਭੂ ਨੇ ਰਾਜੇ ਦੀ ਮਾਲਸ਼ ਕਰਕੇ ਚਿਰਾਂ ਦਾ ਰੋਗ ਦੂਰ ਕੀਤਾ ਸੀ, ਇਸੇ ਤਰ੍ਹਾਂ ਜਿਸਨੂੰ ਸਾਧੂ ਪ੍ਰਮੇਸ਼ਵਰ ਦਾ ਅੰਗ ਲਗ ਜਾਵੇ ਉਹ ਕਿਉ ਨਾਂ ਬੰਧਨ ਰੈਹਤ ਹੁੰਦਾ ਹੋਵੇਗਾ। ਨੌਕਰ ਭਗਵਾਨ ਨੇ ਭੋਜਨ ਸਮੇਂ ਜੋ ਇਕ ਵਾਰ ਥਾਲੀ ਵਿਚ ਰਖ ਦਿਤਾ ਉਸਤੇ ਹੀ ਸੰਤੋਸ਼ ਕਰਨਾਂ, ਦੁਬਾਰਾ ਨਹੀ ਮੰਗਣਾਂ। ਤ੍ਰਿਲੋਚਨ ਦੀ ਇਸਤਰੀ ਨੇ ਸੋਚਿਆ, ਸ਼ਾਇਦ ਨੌਕਰ ਭੁਖਾ ਰੈਹਦਾ ਹੋਵੇਗਾ। ਦੂਜੇ ਦਿਨ ਪੈਹਲਾਂ ਨਾਲੋਂ ਜਿਆਦਾ ਫਿਰ ਹੋਰ ਵੱਧ, ਇਸਤਰ੍ਹਾਂ ਕਰਦੇ ਕਰਦੇ ਹੱਦ ਹੋ ਗਈ.. ਕਹਾਵਤ ਹੈ-

*" ਸਭ ਕੋ ਰਸ ਮੋ ਰਾਖੀਏ, ਅੰਤ ਲੀਜੀਏ ਨਾਹ।*
*ਬਿਖ ਨਿਕਸਿਓ ਅਤਿ ਮਥਨ ਤੇ ਰਤਨਾ ਕਰਹੂੰ ਮਾਹ।"*

ਭਾਵ ਕੀ ਕਿਸੇ ਦਾ ਅੰਤ ਲੈਣਾ ਮਾੜਾ ਹੁੰਦਾ ਹੈ। ਜਿਨਾਂ ਇਸਤਰੀ ਭੋਜਨ ਰਖਿਆ ਕਰੇ ਉਹ ਸਾਰਾ ਖਾ ਜਾਇਆ ਕਰੇ।

ਇਕ ਦਿਨ ਭਗਤ ਦੀ ਇਸਤਰੀ ਹੈਰਾਨ ਹੋਕੇ ਗੁਆਂਢਣਾਂ ਨਾਲ ਗਲਾਂ ਕਰਨ ਲਗੀ ਭੈਣੋ ਅਸੀ ਨੌਕਰ ਕੀ ਰਖਿਆ ਡੈਣ ਹੈ! ਖਾਂਦਾ ਖਾਂਦਾ ਰਜਦਾ ਹੀ ਨਹੀ ਇਤ ਆਦਿ ਜਦ ਨਿੰਦਿਆ ਪ੍ਰਭੂ ਨੌਕਰ ਨੇ ਸੁਣੀ ਤਾਂ ਆਪਣੇ ਵਾਹਿਦੇ ਅਨੁਸਾਰ ਅਲੋਪ ਹੋ ਗਏ। ਭਗਤ ਜੀ ਘਰ ਆਏ ਤਾਂ ਨੌਕਰ ਨੂੰ ਨਾ ਦੇਖਕੇ, ਪੁਛ ਕਰਨ ਤੋਂ ਵੀ ਪਤਾ ਨਾ ਲਗਾ ਤੇ ਭਗਤ ਜੀ ਵਿਆਕੁਲ ਹੋ ਗਏ, ਇਸਤਰੀ ਨੂੰ ਕੈਹਣ ਲਗੇ ਤੈਂ ਕਿਤੇ ਉਸਦੀ ਨਿੰਦਾ ਤਾਂ ਨਹੀਂ ਕੀਤੀ ਤਾਂ ਉਸਨੇ ਸਚੀ ਗਲ ਕੈਹ ਸੁਣਾਈ। ਭਗਤ ਜੀ ਕੈਹਣ ਲਗੇ ਉਹ ਤਾਂ ਆਪ ਨਰਾਇਣ ਸੀ ਪਰ ਤੂੰ 'ਨਰਾਇਣ ਨਿੰਦਸੁ ਕਾਇ ਭੂਲੀ ਗਾਵਾਰੀ, ਦੁਕਰਿਤ ਸੁਕ੍ਰਿਤ ਥਾਰੋ ਕਰਮ ਰੀ, ਘਰ ਗੇਹਣ (ਏਹ ਤਾਂ ਤੇਰੇ ਬੁਰੇ ਅੱਛੇ ਕਰਮਾਂ ਦਾ ਹੀ ਫਲ ਹੈ) ਤਾਂ ਚੇ (ਤਾਤੇ) ਮੋਹ ਜਾਪੀਅਲੇ ਰਾਮ ਚੇ ਨਾਮੰ ਬਦਤ ਤ੍ਰਿਲੋਚਨ ਰਾਮ ਜੀ। ਇਸ ਸਾਖੀ ਦਾ ਭਾਵ ਏਹ ਹੋਇਆ ਕਿ ਓਦੋਂ ਪਰਭੂ ਨੌਕਰ ਬਣਕੇ ਆਇਆ ਸੀ ਤਾਂ ਉਸ ਨੂੰ ਭੁਲੇਖਾ ਦੇ ਗਿਆ ਪਰ ਏਹ ਛਲ ਨਹੀ ਸਾਖਯਾਤ ਭਗਵਾਨ ਹੈ। ਅਤੇ ਸੂਰਜ ਪ੍ਰਕਾਸ਼ ਦੇ ਵਿਦਵਾਨ ਨੇ ਵੀ ਸਰਗੁਣ ਰੂਪ ਨੂੰ ਹੀ ਭਗਵਾਨ ਮੰਨਿਆਂ ਹੈ, ਯਥਾ - ਜੱਸ, ਐਸਵਰਯ, ਵੈਰਾਗ, ਉਦਾਰ। ਲੱਛਮੀ, ਗਿਆਨ, ਸੁ ਪੂਰਣ ਧਾਰ। ਈਸ਼ਵਰ ਕੇ ਗੁਣ ਖਟ ਏ ਜਾਣ। ਯਾ ਤੇ ਕਹੀਅਤ ਹੈ ਭਗਵਾਨ! ਜਿਸ ਮਨੁਖ ਵਿਚ ਉਪਰ ਲਿਖੇ ਛੇ ਗੁਣ ਹੋਣ ਉਹ ਭਗਵਾਨ ਹੈ, ਐਹੋ ਜਿਹੇ ਅਨੇਕਾਂ ਪ੍ਰਮਾਣ ਹਨ। ਪਰ ਹੁਣ ਤੁਹਾਡੇ ਸਾਹਮਣੇ " ਆਪ ਪਰਭੂ ਧਰ ਮਨੁਜ ਸਰੀਰਾ। ਹਰਹਿ ਕਿਰਪਾ ਨਿਧ ਸਜਨ ਪੀਰਾ " (ਰਾਮਾਇਣ) ਸਸ਼ੋਭਤ ਹੋ ਰਹੇ ਹਨ। ਫਿਰ ਇਹ ਧਾਰਨਾ ਪੜ੍ਹੀ ਬੀਬੀਆਂ ਦੀ ਤਰਜ ਤੇ, " ਤੇਰੇ ਘਰ ਪਰਮੇਸਰ ਆਇਆ ਤੂੰ, ਭਾਂਵੇਂ ਜਾਣ ਨਾ ਜਾਣ" ਬਸ ਫੇਰ ਕੀ ਸੀ ਸਭ ਦੀਆਂ ਅਖਾਂ ਚੋ ਪਰੇਮ ਅੰਸੂ ਬੈਹ ਤੁਰੇ। ਅਤੇ ਸਭ ਸੰਗਤ ਦੇ ਮੂੰਹੋ ਏਹ ਨਿਕਲ ਰਿਹਾ ਸੀ।

ਕਵੀਓ ਵਾਚ-

ਜੀਵਨ ਦਾ ਲਾਲ ਆਇਆ, ਜੀਵਨ ਦਾ ਦਾਨ ਦੇਣੇ
ਜੀਵਨ ਸਿਖੋਣ ਅਤੇ ਜੀਵਨ ਬਿਤੋਣ ਲਈ।
ਜ਼ਮਾਨੇ ਦੇ ਜੀਵਨ 'ਚਿ ਜੀਵਨ ਪਰੇਮ ਲੈ ਕੇ
ਜੀਵਨ ਪਰਵਾਹ ਵਿਚੋ ਜੀਵਨ ਬਚੋਣ ਲਈ।
ਕਾਇਰਤਾ ਦਾ ਜੀਵਨ , ਉਖੇੜ ਵਿਚੋ ਜੀਵਨ 'ਦੇ,
ਜੀਵਨ ਸ੍ਵੈਮੰ ਰੁਖ ਜੀਵਨ ਪਲਟੋਣ ਲਈ।
ਜੀਵਨ 'ਮਾਤਾ' ਦਾ 'ਕੰਵਲ' ਨਗਰ ਵਸਾਯਾ ਜੀਵਨ,
ਏਕਤਾ ਸਿਖੋਣ ਗਰਿਸਤ ਜੀਵਨ ਚਲੋਣ ਲਈ।

ਅਤੇ-

ਹਰੀ ਪਰਤਾਪ ਅਗੇ ਸੂਰਯ ਪਰਤਾਪ ਤੁਛ,
ਮਿਠੀ ਬਾਣੀ ਅਗੇ ਮੁੜ ਜਾਣ ਬਾਣ ਅਣੀਆਂ।
ਦੈਯਾ ਦੇ ਫੁਹਾਰੇ "ਕੰਵਲ" ਨੇਤ੍ਰਾਂ ਚੋਂ ਝਰਨ ਜਦ
ਕੁਬੇਰ ਦੇ ਖਜਾਨੇ ਮਾਨੋ ਬਰਸ ਪੈਣ ਮਣੀਆਂ।
ਮਰੇ ਪਏ ਕਾਇਰਾਂ ਨੂੰ ਕਰੀ ਸੁਰਜੀਤ ਜਾਣ,

ਮੇਹਰ ਬਰਸਾਤ ਦੀਆਂ ਪੈਣ ਜਦੋਂ ਕਣੀਆਂ।
ਉਹ ਗੁਰੂ ਪਾਪੀਆਂ ਦੇ ਤਾਰਨੇ ਨੂੰ ਆਇਆ ਏਥੇ,
ਜਿਧੇ ਕੋਲੋਂ ਗੀਤਾ, ਗਰੰਥ ਗੂੰਗਿਆਂ ਨੇ ਭਣੀਆਂ।

ਉਪਰੰਤ ਅਨੰਦ ਕਾਰਜ ਦੀ ਰਸਮ ਹੋਈ, ਸਧਾਰਨ ਪਾਠ ਦਾ ਭੋਗ ਪਾਇਆ ਗਿਆ ਜਿਸਨੂੰ ਬੜੀ ਮਿਠੀ ਹੇਕ ਨਾਲ ਸੰਤ ਗੁਰਦਿਆਲ ਸਿੰਘ ਸੰਤ ਗਿਆਨੀ ਸਿੰਘ ਨੇ ਸੰਤ ਭਗਵਾਨ ਸਿੰਘ ਜੀ ਹੋਰਾਂ ਨੇ ਪੜ੍ਹਿਆ। ਅਰਦਾਸ ਤੋਂ ਬਾਦ ਹਜੂਰ ਡੇਰੇ ਚਲੇ ਗਏ। ਤੇ ਏਥੇ ਸੇਵਕਾਂ ਦੇ ਘਰੀ ਚਰਨ ਪੋਣ ਦਾ ਪ੍ਰੋਗਰਾਮ ਅਰੰਭ ਹੋਇਆ ਤੇ ਹੇਠ ਲਿਖੇ ਸਜਣਾਂ ਦੇ ਘਰੀ ਚਰਨ ਪਾਏ।-

## ਪਾਰਕ ਲੈਂਡਜ਼ ਨੈਰੋਬੀ

ਸ੍ਰ. ਤਾਰਾ ਸਿੰਘ ਸੰਤ ਸਿੰਘ ਜੀ ਸ਼ੰਕਰ ਵਾਲੇ ਸਰਦਾਰ ਪ੍ਰੀਤਮ ਸਿੰਘ ਜੀ ਸ਼ੰਕਰ, ਸ੍ਰ. ਰਘਬੀਰ ਸਿੰਘ ਬੀਬੀ ਜੋਗਿੰਦਰ ਕੌਰ, ਸ੍ਰ. ਲਾਭ ਸਿੰਘ ਸਰਦਾਰ ਬਖਸ਼ੀਸ਼ ਸਿੰਘ ਜੀ ਕੌਂਸਲਰ, ਸ੍ਰਦਾਰ ਅਰਜਣ ਸਿੰਘ ਬਿਰਦੀ, ਸਰਦਾਰ ਗਿਆਨ ਸਿੰਘ ਕਲਸੀ ਸ੍ਰਦਾਰ ਮੰਗਲ ਸਿੰਘ ਬਾਂਸਲ।

## ਜੂਜਾ ਰੋਡ, ਡਿਸਾਈ ਰੋਡ, ਅਤੇ ਪਾਰਕ ਰੋਡ

ਸ੍ਰਦਾਰ ਲਖਮੀਰ ਸਿੰਘ, ਕੇਸਰ ਸਿੰਘ, ਸਾਧੂ ਸਿੰਘ ਭਗਤ ਸਿੰਘ ਪਨੇਸਰ ਸ, ਗੁਰਨਾਮ ਸਿੰਘ, ਸੰਤ ਸੁਖਦੇਵ ਸਿੰਘ, ਉਜਾਗਰ ਸਿੰਘ ਮੇਹਰਬਾਨ ਸਿੰਘ ਹਰਨਾਮ ਸਿੰਘ ਜਸਵੰਤ ਸਿੰਘ ਗੁਰਬਚਨ ਸਿੰਘ ਚੰਨਣ ਸਿੰਘ ਗੁਰਬਚਨ ਸਿੰਘ ਚਾਨਾ, ਹਜਾਰਾ ਸਿੰਘ ਚਾਨਾ, ਅਜੀਤ ਸਿੰਘ ਐਮ੍ਰਜੀਤ ਸਿੰਘ ਰੱਖਾ ਸਿੰਘ, ਧਰਮ ਸਿੰਘ ਨਾਗੀ ਗਿ:ਹਰਭਜਨ ਸਿੰਘ ਹਰਨਾਮ ਸਿੰਘ ਮੋਰਾਂਵਾਲੀ ਗੰਥੀ ਲਾਲ ਸਿੰਘ ਜੀ ਠਾਕਰ ਸਿਘ ਅਮਰੀਕ ਸਿੰਘ ਪਰੀਤਮ ਸਿੰਘ ਮਠਾੜੂ ਨੂਰਮੇਹਲ, ਪ੍ਰਮਿੰਦਰ ਸਿੰਘ ਸਰਦਾਰ ਬਾਵਾ ਸਿੰਘ, ਸੋਹਣ ਸਿੰਘ ਆਦਿ।

## ਈਸਟਲੇ ਨੰ ੨ ਤੇ ੧

ਸ੍ਰਦਾਰ ਗੁਰਬਖਸ਼ ਸਿੰਘ ਸ਼ੋਕ, ਨਾਨਕ ਸਿੰਘ ਪਿਰਥਾ ਸਿੰਘ ਸੋਹਣ ਸਿੰਘ ਰਣਜੀਤ ਸਿੰਘ ਸ੍ਰਦਾਰ ਜੈ ਸਿੰਘ ਸੋਹਣ ਸਿੰਘ ਕਿਸ਼ਨ ਸਿੰਘ ਸੰਤੋਖ ਸਿੰਘ ਭਜਨ ਸਿੰਘ ਜੀ, ਹਰੀ ਸਿੰਘ ਚਾਨਾਂ ਗੁਰਬਚਨ ਸਿੰਘ ਭਾਈ ਦਲੀਪ ਸਿੰਘ ਰਿਪਦੁਮਣ ਸਿੰਘ ਰਾਗੀ, ਸ੍ਰ. ਅਮਰ ਸਿੰਘ ਦੇਉਗਣ, ਅੱਤਰ ਸਿੰਘ ਬਰਨਾਲੇ ਵਾਲਾ, ਕਰਮ ਸਿੰਘ ਅਕਰ ਪੁਰੀ, ਸ੍ਰਦਾਰ ਪਿਆਰਾ ਸਿੰਘ ਸੰਤ ਗੁਰਚੈਨ ਸਿੰਘ ਜੀ ਬੀਬੀ ਬਸੰਤ ਕੋਰ ਨਕੋਦਰ, (ਜਥੇਦਾਰ ਨਾਮਧਾਰੀ ਇਸਤਰੀ ਸਭਾ) ਜੋਗਿੰਦਰ ਸਿੰਘ ਤਾਰਾ ਸਿੰਘ ਕੋਟ ਬਾਦਿਲਖਾਨ।

## ਰੇਲਵੇ ਲਾਡੀਆਂ

ਸਰਦਾਰ ਹਰਬੰਸ ਸਿੰਘ ਸ੍ਰਦਾਰ ਫੋਜਾ ਸਿੰਘ ਹਰਨਾਮ ਸਿੰਘ ਰਾਗੀ ਸੀਤਲ ਸਿੰਘ ਰਾਗੀ ਤਾਰਾ ਸਿੰਘ ਜੀ ਰਾਅਜੀਤ ਸਿੰਘ ਰਾ: ਐਮ੍ਰਿਤਸਰੀਆ ਰਾਮ, ਅਮਲੋਕ ਸਿੰਘ ਰਾਗੀ ਊਧਮ ਸਿੰਘ ਜੀ ਅਮੋਲਕ ਸਿੰਘ, ਮੰਗਲ ਸਿੰਘ ਤੇਜਾ ਸਿੰਘ ਐਮ੍ਰਿਤ ਸਰੀ, ਆਦਿ।

## ਨੈਰੋਬੀ ਸਾਊਥ

ਸ੍ਰ. ਲਾਲ ਸਿੰਘ ਜੀ ਢੇਰੀਆਂ, ਸੰਤ ਸੂਰਤ ਸਿੰਘ ਸ੍ਰਦਾਰ ਜਸਵੰਤ ਸਿੰਘ ਹਰਨਾਮ ਸਿੰਘ ਜੀ ਗੁਰਦਾਸ ਪੁਰੀ ਆਦਿ।

ਨੋਟ:- ਇਨਾਂ ਤੋਂ ਇਲਾਵਾ ਸਤਿਗੁਰੂ ਜੀ ਨੇ ਹੋਰ ਵੀ ਬਹੁਤੇ ਸਜਣਾਂ ਦੇ ਘਰੀ ਚਰਨ ਪਾਏ ਹਨ, ਜਿਨਾਂ ਦੇ ਨਾਂ ਨਹੀ ਲਿਖ ਸਕੇ. ਖਿਮਾਂ-

ਉਪਰੋਕਤ ਸਜਣਾਂ ਦੇ ਘਰੀ ਇਕੋ ਦਿਨ ਹੀ ਚਰਨ ਨਹੀ ਪਾਏ ਗਏ। ਕੇਵਲ ਲਿਖ ਹੀ ਇਸਤ੍ਰਾਂ ਦਿਤੇ ਹਨ।

੧ ਵਜੇ ਸਤਿਗੁਰਾਂ ਪ੍ਰਸ਼ਾਦ ਪਾਣੀ ਛਕਿਆ ਫਿਰ ਥੋੜਾ ਚਿਰ ਆਰਾਮ ਕੀਤਾ। ਬਾਦ ਓਥੇ ਆ ਗਏ ਜਿਸ ਕਮਰੇ ਵਿਚ ਸੰਗਤ ਬੈਠੀ ਸੀ। ਏਥੇ ਈਸਟ ਅਫਰੀਕਨ ਨਾਮਧਾਰੀ ਸੰਗਤ ਵਲੋਂ ਹਜ਼ੂਰ ਦੀ ਭੇਟਾ (ਭਾਵੇਂ ਸਭ ਕੁਛ ਸਤਿਗੁਰੂ ਜੀ ਦਾ ਹੀ ਹੈ ਫਿਰ ਭੀ ਏਦਾਂ ਕਰਨਾਂ ਉਚਿਤ ਸਮਝਿਆ ਗਿਆ) ਸਿਰੋਪਾਉ ਤੇ ੪੦੦੦ਸ਼ਲਿੰਗ ਤੇ ਬਾਬਾ ਜਗਜੀਤ ਸਿੰਘ ਜੀ ਦੀ ਭੇਟਾ ੨੦੦੦ ਸ਼ਲਿੰਗ ਤੇ ਦਸਤਾਰ, ਪੰਡਤ ਗੋਪਾਲ ਸਿੰਘ ਜੀ ੧੦੦੦, ਸੰਤ ਦਰਸ਼ਨ ਸਿੰਘ ਖਜਾਨ ਸਿੰਘ ਜੀ ੨੦੦੦, ਪ੍ਰੀਤਮ ਸਿੰਘ ਜੀ ਪੱਦੀ ੪੦੦, ਸੰਤ ਗੁਰਦਿਆਲ ਸਿੰਘ ਤੇ ਭਗਵਾਨ ਸਿੰਘ ਜੀ ਲੁਹਾਰਾਂ ੯੦੦, ਸੰਤ ਪੂਰਨ ਸਿੰਘ ਤੇ ਗਿਆਨੀ ਸਿੰਘ ਜੀ ਭੁਧਾਣੇ ਵਾਲੇ ੯੦੦, ਸ੍ਰ. ਅਜੀਤ ਸਿੰਘ ਜੀ ਪੱਦੀ ੪੫੦, ਭਾਈ ਵਜੀਰ ਸਿੰਘ ਜੀ ੩੦੦, ਸੰਤ ਰਤਨ ਸਿੰਘ ਜੀ ੩੦੦, ਉਪਰੋਕਤ ਸਭ ਮਾਇਆ ਸੂਬਾ ਲਾਲ ਸਿੰਘ ਜੀ ਹਥੀ ਭੇਟਾ ਕੀਤੀ ਗਈ। ੪੦੦ ਸ਼ਲਿੰਗ ਹੋਰ ਕੈਸ਼ ਬੰਬਈ ਤੋਂ ਲੁਧਿਆਣੇ ਦਾ ਰੇਲ ਦਾ ਕਰਾਇਆ (ਭਾੜਾ) ਸਾਰਾ ਜੋੜ ੧੩੬੦੦ ਸ਼ਲਿੰਗ ਸੀ। ਏਹ ਕਾਰਵਾਈ ਸਮਾਪਤ ਕਰਨ ਤੋਂ ਬਾਦ ੫ ਤੋਂ ੬ ਧਰਮਸਾਲਾ ਵਿਚ ਜਪੁ ਕੀਤਾ। ਅਤੇ ਪੂਰੇ ੭ ਵਜ਼ੇ ਵਡੇ ਪੰਡਾਲ ਵਿਚ ਦੀਵਾਨ ਸਜਿਆ। ਅਜ ਰੋਜ ਨਾਲੋ ਸੰਗਤ ਕਈ ਗੁਣਾਂ ਜਿਆਦਾ ਸੀ। ਲਗ ਪਗ ੪੦੦੦ ਦੇ ਕਰੀਬ ਹੋਵੇਗੀ। ਸ਼ਬਦ ਦੇ ਭੋਗ ਉਪ੍ਰੰਤ ਹਜ਼ੂਰ ਨੇ ਆਪਣੇ ਪਵਿਤ੍ਰ ਮੁਖਾਰਬਿੰਦ ਚੋਂ ਧੰਨਵਾਦੀ ਸ਼ਬਦ ਕਹੇ ਅਤੇ ਸਭ ਨੂੰ " ਹੋਇ ਇਕਤ੍ਰ ਮਿਲਹੁ ਮੇਰੇ ਭਾਈ ਦੁਬਿਧਾ ਦੂਰ ਕਰਹੁ ਲਿਵਲਾਇ। ਹਰਿ ਨਾਮੈ ਕੀ ਹੋਵਹੁ ਜੋੜੀ ਗੁਰਮੁਖ ਬੈਸਹੁ ਸਫਾ ਵਛਾਇ।" ਆਦਿ ਪ੍ਰੇਮ ਭਰਿਆ ਉਪਦੇਸ਼ ਦੇਕੇ ੮ ਵਜੇ ਰਾਤ ਸਮਾਪਤੀ ਕੀਤੀ ਤੇ ਹੁਕਮ ਕੀਤਾ ਕਿ ਹਵਾਈ ਅਡੇ ਤੇ ਕੋਈ ਮਾਈਆਂ ਬੀਬੀਆਂ ਨਾ ਜਾਣ। ਪਰੰਤੂ ਕੋਣ ਕਠਨ ਦਿਲ ਹੋਵੇਗਾ ਜੋਹੜਾ ਪ੍ਰੀਤਮ ਦਾ ਵਿਛੋੜਾ ਸਹਿਣ ਕਰੇ। ਸੰਗਤ ਪਰੋਗ੍ਰਾਮ ਅਨੁਸਾਰ ਪਹਿਲਾਂ ਹੀ ਪਹੁੰਚ ਚੁਕੀ ਸੀ। ਹਵਾਈ ਜਹਾਜ ਚਲਣ ਦਾ ਵਕਤ ਰਾਤ ੯ ਵਜੇ ਦਾ ਸੀ ਪਰ-

*ਜੈਸਾ ਬੰਧਨ ਪ੍ਰੇਮ ਕਾ ਤੈਸਾ ਬੰਧ ਨਾ ਔਰ।*
*ਕਾਠਹਿ ਭੇਦਹ ਕਮਲ ਜਿਉਂ ਛੇਦ ਨ ਨਿਕਸੇ ਭੋਰ। (ਕਵੀ ਬ੍ਰਿੰਦ)*

ਅਤੇ

***ਮੇਰੀ ਬਾਂਧੀ ਭਗਤ ਛੁਡਾਵੈ ਬਾਂਧੀ ਭਗਤ ਨ ਛੂਟੈ ਮੋਹਿ।***

ਇਕ ਹੋਰ ਮੁਹਾਵਰੇ ਦੀ ਕਹਾਵਤ ਹੈ-

*ਰਬ ਵਸ ਭਗਤਾਂ ਨੇ ਕੀਤਾ ਪਾਕੇ ਪ੍ਰੇਮ ਡੋਰੀਆਂ। ਆਦਿ -*

ਸੰਗਤ ਨਹੀ ਸੀ ਚਾਹੁੰਦੀ ਕਿ ਸਤਿਗੁਰੂ ਜਾਣ। ਐਨ ਮੌਕੇ ਸਿਰ ਇੰਦਰ ਦੇਵ ਵੀ ਰੋ ਰੋ ਨੀਰ ਵਹੋਣ ਲਗ ਪਿਆ ਤੇ ਉਸੇ ਵੇਲੇ ਅੰਦਰੋਂ ਪਤਾ ਆ ਗਿਆ ਕਿ ਹਵਾਈ ਜਹਾਜ ੨੪ ਘੰਟੇ ਲੇਟ ਆਵੇਗਾ। ਬਸ ਸੰਗਤ ਅਤੇ ਸਤਿਗੁਰੂ ਜੀ ਓਸੇ ਤਰ੍ਹਾਂ ਪ੍ਰੇਮ ਭਰੇ ਹਿਰਦੇ ਲੈ ਕੇ ਵਾਪਸ ਮੁੜ ਆਏ ਰਾਤ ਦੇ ੧੦ ਵਜ ਚੁਕੇ ਸਨ ਹਜ਼ੂਰ ਨੇ ਸੰਗਤ ਨੂੰ ਹੁਕਮ ਕੀਤਾ ਕਿ ਹੁਣ ਡੇਰੇ ਔਣ ਦੀ ਕੋਈ ਖੇਚਲ ਨਾ ਕਰੇ ਕਿਉਂਕਿ ਰਾਤ ਨ੍ਹੇਰੀ ਤੇ ਬਰਖਾ ਸੰਘਣੀ ਪੈ ਰਹੀ ਸੀ। ਸਭ ਨੂੰ ਸਵੇਰੇ ਆਸਾ ਦੀ ਵਾਰ ਦੇ ਕੀਰਤਨ ਤੇ ਧਰਮਸਾਲਾ ਪਹੁੰਚਣ ਦਾ ਆਗ੍ਰਹ ਕੀਤਾ।

ਏਥੇ ਓਹ ਗਲ ਸਿਧ ਹੋ ਜਾਂਦੀ ਹੈ "ਮੇਰੀ ਥਾਪੀ ਭਗਤ ਛੁਡਾਵੈ" ਹੁਣ ਸੰਗਤ ਦੇ ਪ੍ਰੇਮ ਨੇ ਹਜ਼ੂਰ ਦਾ ਪਰੋਗਰਾਮ ਬਦਲ ਦਿਤਾ। ਜਿਵੇਂ ਮਹਾਂਭਾਰਤ ਦੇ ਜੰਗ ਵਿਚ ਸ੍ਰੀ ਕ੍ਰਿਸ਼ਨ ਜੀ ਪ੍ਰਤੱਗਯਾ (ਮੈਂ ਸ਼ਸ਼ਤ੍ਰ ਨਹੀ ਉਠਾਵਾਂਗਾ) ਕੀਤੀ ਸੀ ਪਰ ਭੀਸ਼ਮ ਪਿਤਾਮਾਹ ਸ੍ਰੀ ਕ੍ਰਿਸ਼ਨ ਦੇ ਭਗਤ ਨੇ ਕਿਹਾ ਕਿ–

ਜੇ ਹਉ ਕਰੀ ਨ ਸ਼ਸਤਰ ਗਹਾਊ।
*ਤੋ ਲਾਜੋਂ ਗੰਗਾ ਜਨਨੀ ਕੋ*
*ਸਾਂਤਨੂੰ ਸੁਤਿ ਨ ਕਹਾਊ।*
*ਸਯੰਦਨ ਖੰਡ ਮਹਾਰਥ ਖੰਡੋ*
*ਕਪੀ ਧੁਜ ਸਹਿਤ ਡਲਾਉ।*
*ਇਤੀ ਨ ਕਰੂ ਸਪਤ ਮੋਹਿ ਹਰ ਕੀ*
*ਛਤ੍ਰੀ ਗਤਿ ਨਹ ਪਾਊ।*
*ਪਾਂਡਵ ਦਲ ਸਨਮੁਖ ਹੋਇ ਘਾਊ*
*ਸਰਤਾ ਰੁਦਰ ਬਹਾਊ।*
*ਸੂਰਦਾਸ ਰਣ ਭੂਮ ਵਿਜੈ ਬਿਨ*
*ਜੀਅਤ ਨ ਪੀਠ ਦਿਖਾਊ।*

ਕ੍ਰਿਸ਼ਨ ਜੀ ਨੂੰ ਸ਼ਸਤਰ ਉਠੌਣਾ ਪਿਆ, ਜਦ ਭੀਸ਼ਮ ਦੇ ਬਾਣਾਂ ਨੇ ਅਰਜਨ ਨੂੰ ਵਿਆਕੁਲ ਕਰ ਦਿਤਾ ਅਤੇ ਜਿਤ ਦੀ ਕੋਈ ਆਸਾ ਨ ਰਹੀ। ਏਹ ਹੈ ਪ੍ਰੇਮ , ਸਚੀ ਭਗਤੀ ਅਤੇ ਦ੍ਰਿੜ ਵਿਸ਼ਵਾਸ। ਖ਼ੁਦਗਰਜੀ ਦੀ ਪ੍ਰਤੱਗਯਾ ਪੂਰੀ ਨਹੀ ਹੁੰਦੀ, ਨਾਂ ਹੀ ਲਵਾਫੇ ਦਾ ਪ੍ਰੇਮ ਹੀ ਕੰਮ ਔਂਦਾ ਹੈ, ਜਿਵੇਂ ਅਨੰਦ ਪੁਰ ਦੇ ਜੰਗ ਵਿਖੇ ਰਾਜੇ ਕੇਸਰੀ ਚੰਦ ਜਸਵਾਲੀਏ ਨੇ ਅਨੰਦ ਪੁਰ ਦਾ ਕਿਲਾ ਤੋੜਨ ਹਿਤ ਪ੍ਰਤੱਗਯਾ ਕੀਤੀ ਸੀ। ਯਥਾ–

*ਰਵ ਅਸਤਨ ਤੇ ਪੂਰਬ ਜਥੈ।*
*ਜੇ ਨਾ ਲੋਹਗੜ੍ਹ ਤੋੜੂੰ ਤਥੈ।*
*ਤੋ ਨਿਜ ਪਿਤ ਤੇ ਜਨਮਿਓ ਨਾਹੀ।*
*ਮੁਖ ਨ ਦਿਖਾਵੋ ਰਾਜਨ ਮਾਹੀ।*

ਪਰ ਨਿਰਾਸ ਹੋਣਾ ਪਿਆ, ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਗੁਰੂ ਨਾਨਕ ਰੂਪ ਅਕਾਲ ਪੁਰਖ ਸਨ, ਓਹ ਤਾਂ ਦੁਸ਼ਟਾਂ ਨੂੰ ਦੰਡ ਤੇ ਭਗਤਾਂ ਸੰਤਾਂ ਨੂੰ ਤਾਰਨ ਲਈ ਜਗਤ ਤੇ ਅਵਤਰੇ ਸਨ। ਯਥਾ–

*ਜਾਇ ਤਹਾਂ ਤੈਂ ਧਰਮ ਚਲਾਏ।*
*ਕਬੁਧ ਕਰਨ ਤੇ ਲੋਕ ਹਟਾਏ।*

ਅਤੇ ਮੈਂ ਤਾਂ ਸਮਝਦਾ ਹਾਂ ਰਬ ਅਤੇ ਗੁਰੂ ਵਿਚ ਭੇਦ ਹੀ ਕੋਈ ਨਹੀ, ਗੁਰੂ ਸਭ ਕੁਛ ਹੁੰਦਾ ਹੈ। ਇਸ ਲਈ ਮੈਂ ਤਾਂ ਕਹਾਂਗਾ –

*ਤਾਰਨ ਲੋਕ ਉਧਾਰਨ ਭੂਮਹ*
*ਦੈਤ ਸੰਘਾਰਨ ਚੰਡ ਤੁਹੀ ਹੈ,।*
*ਕਾਰਣ ਈਸ ਕਲਾ ਕਮਲਾ ਹਰ*
*ਅਦਰਸਤਾ ਜਿਹ ਦੇਖੋ ਉਹੀ ਹੈ।*



੧੯੫੮ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਹਾਰਾਜ ਜਗਜੀਤ ਸਿੰਘ ਜੀ ਪਾਰਕ ਵਿਚ ਸੰਗਤ ਸਮੇਤ ਵਿਚਰ ਰਹੇ ਹਨ।



੧੯੫੮ ਯੁਗੰਡਾ ਮੁਰਚੀਜਨ ਫਾਲ ਨੂੰ ਦੇਖਣ ਜਾਂਦਿਆਂ ਦਰਿਆਏ ਨੀਲ ਦੇ ਕਿਨਾਰੇ ਤੇ ਸਤਿਗੁਰੂ ਜੀ ਪ੍ਰਸ਼ਾਦ ਛਕ ਰਹੇ ਹਨ। ਪਾਸ ਸੰਤ ਰਤਨ ਸਿੰਘ ਜੀ ਲਾਂਗਰੀ, ਅਤੇ ਪਿਛੇ ਖੜੀ ਕਾਰ ਤੇ ਭਾਈ ਵਜੀਰ ਸਿੰਘ ਜੀ ਠ਼ਾਕੁਰ ਜੀ ਨਾਲ ਖੇ ਲ ਰਹੇ ਹਨ।



੧੯੫੮ ਦੇ ਦੌਰੇ ਇਕ ਪਾਰਕ ਵਿਚ ਕਾਰ ਵਿਚੋਂ ਬਾਹਰ ਆ ਕੇ ਇਹ ਸੱਜਨ ਪਿਛਲੀ ਸੰਗਤ ਦੀ ਉਡੀਕ ਕਰ ਰਹੇ ਹਨ। ਖੱਬਿਉ ਸੱਜੇ – ਸੂਬਾ ਲਾਲ ਸਿੰਘ ਜੀ , ਪੀ. ਐਸ. ਕੰਵਲ , ਸ੍ਰ: ਜੋਗਿੰਦ੍ਰ ਸਿੰਘ (ਪਾਠੀ), ਸੁਵਰਨ ਸਿੰਘ (ਢੇਰੀਆਂ ਵਾਲੇ) ਨਾਲ ਸੰ: ਦਰਸ਼ਣ ਸਿੰਘ ਜੀ ਮਾਲਕ ਇੰ: ਬਿਲ: ਕੰਟਰੈਕਟਰ ਵਾਲੇ ਤੇ ਕਾਰ ਦੇ ਮੂਹਰੇ ਸ੍ਰ: ਚਰਨ ਸਿੰਘ ਤੇ ਸ੍ਰ: ਪ੍ਰੀਤਮ ਸਿੰਘ ਜੀ ਮਾਲਕ ਇੰਡੀਅਨ ਬਿਲਡਿੰਗ ਕੰਟ੍ਰੈਕਟਰ ਵਾਲੇ ਖੜੇ ਹਨ।



# ਸੁਰਗਵਾਸੀ, ਸੂਬਾ, ਲਾਲ ਸਿੰਘ ਜੀ।



ਈ: ਅ: (ਕੀਨੀਆ) ਵਿਚ ਸਭ ਤੋਂ ਪਹਿਲੇ ਤੇ ਨਾਮਧਾਰੀ ਸੰਗਤ ਨੂੰ ਕਾਇਮ ਰਖਣ ਵਾਲੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਤੋ ਵਰੋਸਾਇ ਹੋਏ "ਸੂਬਾ" ਲਾਲ ਸਿੰਘ ਜੀ ਸਨ। ਭਾਵੇਂ ਹੋਰ ਵੀ ਕਈ ਸੱਜਣ-ਨਾਮਧਾਰੀ ਕਾਰੋਬਾਰ ਦੇ ਕਾਰਣ ਭਾਰਤ ਤੋਂ ਅਫਰੀਕਾ ਆਏ ਹੋਏ, ਪੰਥ ਨਾਲ ਹਿਤ ਰਖਦੇ ਸਨ, ਪਰ, ਸਿੱਧੀ ਦਸਤਾਰ ਤੇ ਰਹਿਤ ਮ੍ਰਯਾਦਾ ਵਾਲੇ, ਇਹ ਇਕ ਹੀ ਸਨ।

ਜਦ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ਇਨ੍ਹਾਂ ਨੂੰ "ਸੂਬਾ" ਪਦਵੀ ਨਾਲ ਸਨਮਾਨਿਆਂ ਓਦੋਂ ਤੋਂ ਇਨ੍ਹਾਂ ਦੀ ਬਿਰਤੀ ਸਤਿ-ਕਰਮ-ਭਜਨ, ਵਿਚ ਬਦਲ ਗਈ (ਪਲਟ ਗਈ) ਤੇ ਸੂਬਾ ਜੀ ਨੇ ਆਪਣੇ ਘਰ ਦੇ ਪਲਾਟ ਵਿਚੋਂ ਹੀ ਇਕ ਕਮਰਾ ਇਸ ਪੰਥ ਹਿਤ ਭੇਟਾ ਕਰ ਦਿਤਾ, ਅਤੇ ਇਸ ਵਿਚ, ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੁੰਦਾ ਤੇ ਸੰਗਤ ਦਾ ਹਰ ਐਤਵਾਰ ਸਵੇਰੇ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ, ਅਤੇ ਸ਼ਾਮ ਨੂੰ ਦੀਵਾਨ ਸਜਦਾ। ਜਿਸ ਦਿਨ ਕੋਈ ਗੁਰਪੁਰਬ ਮਨਾਇਆ ਜਾਂਦਾ, ਉਸ ਦਿਨ ਕਮਰੇ ਤੋਂ ਬਾਹਰ ਬੇਹੜੇ ਵਿਚ ਚਾਨਣੀ ਲਾ ਕੇ ਦੀਵਾਨ ਕੀਤਾ ਜਾਂਦਾ ਤੇ ਸਮਾਪਤੀ ਉਪ੍ਰੰਤ ਗੁਰੂ ਕਾ ਲੰਗਰ ਵਰਤਦਾ। ਇਹ ਵਿਓਹਾਰ ਤਕਰੀਬਨ ੨੫-੩੦ ਸਾਲ ਚਲਦਾ ਰਿਹਾ।

ਅੰਤ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ੧੯੫੩ ਈ: ਦੇ ਦੌਰੇ ਸਮੇਂ ਪੰਥ ਵਿਚ ਸੰਗਤ ਦਾ ਪ੍ਰਭਾਉ ਬਹੁਤਾ ਜਿਆਦਾ ਹੋਣ ਕਾਰਣ ੧ ਕਮੇਟੀ ਬਣਾਈ ਗਈ ਤੇ ਸੰਸਥਾ ਦਾ ਨਾਮ ਰੱਖਿਆ ਗਿਆ: "ਈਸਟ ਅਫਰੀਕਨ ਨਾਮਧਾਰੀ ਸੰਗਤ"

ਇਸਨੂੰ ਰਜਿੱਸਟਰਡ ਕੀਤਾ ਗਿਆ, ਅਤੇ ਏਸੇ ਹੀ ਨਾਮ ਤੇ ਸਿੱਖ ਕਲੋਨੀ- ਨਗਾਰਾ, ਵਿਖੇ ਪਲਾਟ ਖ੍ਰੀਦ ਕੇ ਬਿਲਡਿੰਗ ਤਿਆਰ ਕੀਤੀ ਜਿਸਦਾ ਨਾਮ ਹੈ।

"ਨਾਮਧਾਰੀ ਧਰਮ ਸਾਲਾ"

ਹੁਣ ਏਥੇ ਦੀਵਾਨ ਸਜਦੇ ਹਨ।

ਸੂਬਾ ਲਾਲ ਸਿੰਘ ਜੀ ਦਾ ਕਾਰੋਬਾਰ ਸਤਿਗੁਰੂ ਦੀ ਕਿਰਪਾ ਨਾਲ ਹਮੇਸ਼ ਚੜਦੀਆਂ ਕਲਾ ਵਿਚ ਰਿਹਾ ਤੇ ਹੁਣ ਬੀ ਚਲ ਰਿਹਾ ਹੈ। ਸੂਬਾ ਜੀ ਦੇ ੪ ਸਪੁੱਤਰ ਹਨ ੧ ਭਾਰਤ ਵਿਚ ਤੇ ੩ ਈਸਟ ਅਫਰੀਕਾ ਵਿਚ।

ਹੁਣ ਭਾਵੇਂ ਸੂਬਾ ਜੀ ਸਾਥੋਂ ਦੇਹ ਦਾ ਓਹਲਾ ਕਰ ਗਏ ਹਨ, ਪਰ, ਉਹਨਾਂ ਦੀ ਇਸ ਸੰਸਥਾ ਹਿਤ ਕੀਤੀ ਹੋਈ ਕੁਰਬਾਨੀ ਨੂੰ ਪੰਥ ਹਮੇਸ਼ ਯਾਦ ਰਖੇਗਾ।

"ਕੰਵਲ"



੧੯੫੮ ਦੇ ਤੀਜੇ ਦੌਰੇ ਦੀ ਸਤਿਗੁਰੂ ਪ੍ਰਤਾਪ ਸਿੰਘ ਜੀ ਸੰਤ ਹਰਨਾਮ ਸਿੰਘ ਨੂਰਪੁਰ ਵਾਲੇ ਦੇ ਘਰ (ਡੇਰੇ) ਬੈਠੇ ਹਨ, ਨਾਲ ਸੰ: ਸੋਹਣ ਸਿੰਘ ਜੀ ਤੇ ਪੀ. ਐਸ. ਕੰਵਲ , ਸੂਬਾ ਲਾਲ ਸਿੰਘ ਜੀ ਸੰਤ ਦਿਆਲ ਸਿੰਘ ਜੀ ਲੁਹਾਰ ਪ੍ਰਤਾਪਰੇ ਵਾਲੇ ਹਨ।



ਇਹ ਫੋਟੋ ਕੰਪਾਲਾ (ਯੁਗੰਡਾ) ਵਿਖੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ੧੯੫੮ ਦੇ ਦੌਰੇ ਦੀ ਇੰਡੀਅਨ ਬਿਲਡਿੰਗ ਕੰਟ੍ਰੈਕਟਰ ਕੰਪਾਲਾ ਵਾਲਿਆਂ ਦੇ ਘਰ ਲਈ ਗਈ ਹੈ। ਸਤਿਗੁਰੂ ਜੀ ਦੇ ਨਾਲ ਪੀ.ਐਸ. "ਕੰਵਲ" ਕੁਝ ਪਰੋਗਰਾਮ ਪੁੱਛ ਰਹੇ ਹਨ। ਅਗੇ ਖੜੇ ਸੰਤ ਸਿੰਘ ਜੀ ਛੰਕਰ ਵਾਲੇ। ਸੰ: ਦਰਸ਼ਣ ਸਿੰਘ ਜੀ ਇੰਡੀਅਨ ਬਿ:ਕੰ:ਵਾਲੇ ਤੇ ਸੂਬਾ ਲਾਲ ਸਿੰਘ ਜੀ ਤੇ ਸੰਤ ਅਮਰ ਸਿੰਘ ਜੀ ਦਿਉਗਣ ਖੜੇ ਹਨ।

*ਤਾਮਸਤਾ ਮਮਤਾ ਨਮਤਾ*
*ਕਵਤਾ ਕਵਿ ਕੇ ਮਨ ਮਧ ਗੁਹੀ ਹੈ।*
*ਕੀਨੋ ਹੈ ਕੰਚਨ ਲੋਹ ਜਗਤ੍ਰ ਮੈ*
*ਪਾਰਸ ਮੂਰਤ ਜਾਹਿ ਛੁਹੀ ਹੈ।*

ਜਿਸ ਨੂੰ ਐਸੇ ਬ੍ਰਹਮ ਗਿਆਨੀ ਮਹਾਂ ਪੁਰਖ ਦੀ ਚਰਨ ਛੂਹ ਲਗ ਗਈ ਓਹ ਤਾਂ ਮਨੂਰੋ ਕੰਚਨ (ਸੋਨਾ) ਹੋ ਗਿਆ। ਸੋ 'ਸਤਿਗੁਰੂ ਕੀ ਬਾਤ ਅਗਾਧ ਹੈ ਕੈਸੇ ਲਿਖੂੰ ਬਣਾਇ।" ਲਿਖੀ ਨਹੀ ਜਾ ਸਕਦੀ।

੧੫ ਫਰਵਰੀ ਸ਼ਨਿਚਰ ਵਾਰ ਸ੍ਰੀ ਨਾਮ ਧਾਰੀ ਧਰਮਸਾਲਾ ਵਿਚ ਆਸਾ ਦੀ ਵਾਰ ਦਾ ਕੀਰਤਨ ਸੰਤ ਦਰਸ਼ਨ ਸਿੰਘ ਤੇ ਖਜਾਨ ਸਿਘ ਜੀ ਹੋਰਾਂ ਨੇ ਬੜੇ ਪ੍ਰੇਮ ਨਾਲ ਕੀਤਾ। ਬਤੀਆਂ ਮਧਮ ਸਨ, ਸਤਿਗੁਰੂ ਜੀ ਤੇ ਸੰਗਤ ਸਮਾਧੀ ਲੀਨ ਹੋ ਰਹੇ ਸਨ ਮਾਨੋ ਬੈਕੁੰਠ ਪੁਰੀ ਵਿਚ ਵਿਸ਼ਨੂੰ ਜੀ ਦਾ ਨਜਾਰਾ ਹੈ, ਕਬੀਰ ਜੀ ਨੇ ਕਿਹਾ ਹੈ –

***ਕਹੁ ਕਬੀਰ ਅਬ ਕਹੀਐ ਕਾਹਿ।***
***ਸਾਧ ਸੰਗਤ ਬੈਕੁੰਠੇ ਆਹਿ।***

ਸੰਗਤ ਭੌਰੇ ਵਤਿ ਹੋਕੇ ਸਤਿਗੁਰ ਚਰਨਾਂ ਦਾ ਇਕ ਧਿਆਨ ਹੋਕੇ ਰਸ ਪੀ ਰਹੀ ਸੀ। ਐਹੋ ਜਿਹਾ ਅਲੌਕਿਕ ਅਨੰਦ ਕਿਸੇ ਭਾਗਾਂ ਵਾਲੇ ਨੂੰ ਹੀ ਕਦੇ ਮਿਲਿਆ ਹੋਵੇਗਾ। ਭੋਗ ਉਪ੍ਰੰਤ ਦੀਨ ਦਿਆਲ ਜੀ ਨੇ ਪ੍ਰੇਮ ਭਰੇ ਅੰਮ੍ਰਿਤ ਬਚਨ ਕਹੇ ਅਤੇ ਸਭ ਹਿੰਦੂ ਸਿਖ ਤਾਈ ਸਾਂਝਾ ਉਪਦੇਸ਼ ਦਿਤਾ। ਉਪ੍ਰੰਤ ਸਤਿਗੁਰੂ ਜੀ ਸੰਗਤਾਂ ਸਮੇਤ ਈਸਟਲੇ ਹਵਾਈ ਅਡੇ ਤੇ ਪਹੁੰਚ ਗਏ।

ਹਰੇਕ ਦੀ ਕੰਨੀ ਸੋ ਪਹੁੰਚ ਗਈ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ੧੪ ਫਰਵਰੀ ਨੂੰ ਨਹੀ ਗਏ। ੧੫ ਨੂੰ ਸਵੇਰੇ ਜਾ ਰਹੇ ਹਨ ਤਾਂ ਓਥੇ ਐਨੀ ਭੀੜ ਹੋ ਗਈ ਕਿ ਤਿਲ ਸੁਟਣ ਨੂੰ ਥਾਂ ਨਹੀ ਸੀ ਰਿਹਾ। ਆਪਣੇ ਪ੍ਰੀਤਮ ਨੂੰ ਸੰਗਤ ਇਸਤਰੀਆਂ ਘੇਰੀ ਖਲੋਤੀ ਸੀ ਜਿਵੇਂ ਗੋਕਲ ਤੋਂ ਜਾਣ ਸਮੇ ਸ੍ਰੀ ਕ੍ਰਿਸ਼ਨ ਜੀ ਨੂੰ ਗੋਪੀਆਂ ਅਤੇ ਗੁਆਲੇ। ਇਸ ਵੇਲੇ ਨੈਰੋਬੀ ਦੇ ਮੁਖੀ ਭਾਰਤੀ ਹਾਈ ਕਮਿਸ਼ਨਰ ਦੇ ਸੈਕਟਰੀ ਮਿ. ਐਮ. ਐਮ. ਖਰਾਣਾ, ਡਿਪਟੀ ਮੇਅਰ ਸ੍ਰ.ਮੋਹਣ ਸਿੰਘ ਜੀ, ਸ੍ਰ. ਬਖਸ਼ੀਸ ਸਿੰਘ ਜੀ ਕੌਸਲਰ, ਸ੍ਰ. ਅਜੀਤ ਸਿੰਘ ਜੀ ਸੰਧੂ ਕੌਸਲਰ, ਇੰਡੀਅਨ ਏਅਰ ਕੰਪਨੀ ਦਾ ਮੈਨੇਜਰ, ਬਾਕੀ ਹੋਰ ਸਾਰੇ ਸਿਖ ਗੁਰਦੁਆਰਿਆਂ ਦੇ ਪ੍ਰਧਾਨ ਸਕੱਤ੍ਰ ਆਦਿਕ ਹਾਜਰ ਸਨ।

ਬਾਹਰਲੀਆਂ ਸੰਗਤਾਂ, ਕੰਪਾਲੇ ਤੋਂ ਸੰਤ ਅਵਤਾਰ ਸਿੰਘ ਜੀ ਇਨ੍ਹਾਂ ਦੇ ਸਪੁਤਰ ਸੰਤ ਜੋਗਿੰਦ੍ਰ ਸਿੰਘ ਜੀ, ਇਨ੍ਹਾਂ ਨੇ ਸਾਰੇ ਦੌਰੇ ਵਿਚ ਬੜੀ ਸੇਵਾ ਕੀਤੀ। ਜੀਜੇ ਤੋਂ ਸ੍ਰ. ਚਰਨ ਸਿੰਘ ਸ੍ਰ. ਪ੍ਰੀਤਮ ਸਿੰਘ ਜੀ ਤੇ ਸ੍ਰ. ਦਰਸ਼ਨ ਸਿੰਘ ਜੀ ਇਹ ਸਾਰਾ ਦੌਰਾ ਹੀ ਹਜੂਰ ਦੇ ਚਰਨਾਂ ਵਿਚ ਰਹਿਕੇ ਸੇਵਾ ਕਰਦੇ ਰਹੇ, ਤਨੋ ਮਨੋ ਅਤੇ ਧਨੋ। ਸੰਤ ਬਾਵਾ ਸਿੰਘ ਜੀ ਸ਼ੰਕਰ ਇਹ ਪਹਿਲਾਂ ਹੀ ਆਏ ਹੋਏ ਸਨ, ਹੋਰ ਬਹੁਤ ਸਜਣ ਸਨ ਜਿਨ੍ਹਾਂ ਦੇ ਅਨਜਾਣੇ ਨਾਮ ਨਹੀ ਲਿਖੇ ਗਏ।

੧੦ ਵਜਕੇ ੪੦ ਮਿੰਟ ਤੇ ਜਹਾਜ ਦਾ ਵਕਤ ਨੀਅਤ ਸੀ। ਬੇਅੰਤ ਨਰ ਨਾਰੀਆਂ ਨੇ ਹਜੂਰ ਦੇ ਚਰਨ ਪਰਸਕੇ ਮਨ ਇਛਤ ਫਲ ਪ੍ਰਾਪਤ ਕੀਤੇ, ਉਪ੍ਰੰਤ ਏਹ ਇੰਡੀਅਨ ਨੈਸ਼ਨਲ ਹਵਾਈ ਜਹਾਜ ਸਤਿਗੁਰੂ ਜੀ ਤੇ ਬਾਬਾ ਜੀ ਨੂੰ ਅਤੇ ਨਾਲ ਹੋਰ ਜਥਾ ਸੀ, ਵੇਂਹਦਿਆਂ ਵੇਂਹਦਿਆਂ ਹੀ ਲੈ ਕੇ ਅਸਮਾਨ ਮਾਰਗ ਨੂੰ ਉਡ ਗਿਆ। ਫੋਟੋਗ੍ਰਾਫਰਾਂ ਨੇ ਫੋਟੋਆਂ ਮੂਵੀ ਕੈਮਰਿਆਂ ਨਾਲ ਰੰਗੀਨ

ਲਈਆਂ। ਸਤਿਗੁਰੂ ਜੀ ਦੇ ਇਸ ਦੌਰੇ ਦੀ ਰੰਗੀਨ ਫਿਲਮ ਵੀ ਤਿਆਰ ਕੀਤੀ ਗਈ ਹੈ ਅਤੇ ਸਪੀਚ (ਸਤਿਗੁਰੂ ਜੀ ਦਾ ਭਾਸ਼ਣ) ਵੀ ਰਿਕਾਰਡ ਕੀਤਾ ਗਿਆ।

ਹਜ਼ੂਰ ਦੇ ਜਾਣ ਮਗਰੋਂ ਸੰਗਤ ਪ੍ਰੇਮੀ ਜਨਾਂ ਦੀ ਜੋ ਦਸ਼ਾ ਸੀ ਉਹ ਤਾਂ ਅਕਥਨੀਯ ਹੈ। ਜੈਸੇ-

*ਧੀਰਜ ਬੁਧ ਬਬੇਕ ਬਲ*
*ਗਤ ਮਿਤ ਔਸਰ ਬਾਤ।*
*ਪ੍ਰੀਤਮ ਬਿਛਰੇ ਰੀ ਸਖੀ!*
*ਭੂਲ ਗਈ ਸੁਧ ਸਾਤ।*

ਪਿਆਰੇ ਦਾ ਵਿਛੋੜਾ ਇਕ ਅਸਹਿ ਸਟ ਸੀ। ਕੋਮਲ ਹਿਰਦਿਆਂ ਚੋਂ ਉਪ੍ਰੋਕਤ ਸਤੇ ਸੁਧਾਂ ਉਡ ਗਈਆਂ ਕੁਛ ਚਿਰ ਲਈ। ਪ੍ਰੇਮੀ ਵਿਆਕੁਲ ਹੋ ਉਠੇ ਜੈਸੇ ਸ੍ਰੀ ਕ੍ਰਿਸ਼ਨ ਦੇ ਚਲੇ ਜਾਣ ਤੇ ਉਸ ਵੇਲੇ ਓਨਾਂ ਲੋਕਾਂ ਦੀ ਹਾਲਤ ਸੀ। ਯਥਾ-

ਜਬ ਹੀ ਚਲਬੇ ਕੀ ਸੁਨੀ ਬਤੀਆ
ਤਬ ਪ੍ਰੇਮੀ ਕੇ ਨੈਨ ਤੇ ਨੀਰ ਢਰਯੋ ਹੈ।
ਗਿਨਤੀ ਤਿਨਕੇ ਮਨ ਬੀਚ ਭਈ
ਚਿਤ ਕੋ ਸਭ ਆਨੰਦ ਦੂਰ ਕਰਯੋ ਹੈ।
ਜਿਤਨੋ ਤਨ ਮੈ ਰਸ ਜੋਬਨ ਥੋ
ਦੁਖ ਕੀ ਸੋਈ ਈਧਨ ਮਾਹਿ ਜਰਯੋ ਹੈ।
ਤਿਨਤੇ ਨਹਿ ਬੋਲਯੋ ਜਾਤ ਕਛੂ
ਮਨ ਹਰੀ ਪ੍ਰਤਾਪ ਕੈ ਸੰਗ ਜੁਰਯੋ ਹੈ।

ਸੰਗਤ ਡਿਗਦੀ ਢਹਿੰਦੀ ਕੋਈ ਪੈਦਲ ਤੇ ਕੋਈ ਮੋਟਰਾਂ ਵਿਚ ਮਾਨੋ ਆਪਣਾ ਸਭ ਕੁਝ ਗਵਾਕੇ ਘਰਾਂ ਨੂੰ ਮੁੜ ਆਈ, ਜਿਵੇਂ ਘਾਟੇ ਦਾ ਮਾਰਿਆ ਬਾਣੀਆਂ।

ਸਤਿਗੁਰੂ ਜੀ ਦੇ ਨਾਲ ਹਵਾਈ ਜਹਾਜ ਵਿਚ ਬਾਬਾ ਜਗਜੀਤ ਸਿੰਘ ਜੀ ਭਾਈ ਵਜੀਰ ਸਿੰਘ ਜੀ ਸੰਤ ਰਤਨ ਸਿੰਘ ਜੀ ਪੰਡਤ ਗੋਪਾਲ ਸਿੰਘ ਜੀ ਭਾਈ ਮੰਗਲ ਸਿੰਘ ਜੀ ਗਏ ਸਨ। ਬਾਕੀ ਦੇ ਸ੍ਰ.ਦਰਸ਼ਨ ਸਿੰਘ ਜੀ ਸੰਤ ਖਜਾਨ ਸਿੰਘ ਜੀ ਰਾਗੀ ਸੰਤ ਗੁਰਦਿਆਲ ਸਿੰਘ ਸੰਤ ਭਗਵਾਨ ਸਿੰਘ ਜੀ ਸੰਤ ਪੂਰਨ ਸਿੰਘ ਜੀ ਸੰਤ ਗਿਆਨੀ ਸਿੰਘ ਜੀ ਸੰਤ ਅਜੀਤ ਸਿੰਘ ਤੇ ਪਪ੍ਰੀਤ ਮਸੀਂਘ ਜੀ ਨੇ ੧੯ ਫਰਵਰੀ ਨੂੰ ਨੈਰੋਬੀ ਤੋਂ ਰੇਲ ਦੁਆਰਾ ਮੁੰਬਾਸੇ ਪਹੁੰਚਣਾ ਸੀ। ਇਨ੍ਹਾਂ ੮ ਸਰੀਰਾਂ ਦੇ ਟਿਕਟ ਹਜ਼ੂਰ ਦੇ ਹੁਕਮ ਨਾਲ ਸਮੁੰਦਰੀ ਜਹਾਜ ਜੀਜੇ ਦੇ ਸਮਿਥ ਮਾਕੇਂਜੀ ਦੇ ਦਫਤਰੋਂ ਸ੍ਰ. ਪ੍ਰੀਤਮ ਸਿੰਘ ਜੀ ਅਤੇ ਦਰਸ਼ਣ ਸਿੰਘ ਜੀ ਹੋਰਾਂ ਰਾਹੀ ਬੁਕ ਕੀਤੇ ਗਏ ਸਨ। ਇਨ੍ਹਾਂ ੮ ਟਿਕਟਾਂ ਦੀ ਮਾਇਆ ਵੀ ਇਨਾਂ ਨੇ ਹੀ ਦਿਤੀ ਸੀ ਜੋ ਕਰੀਬਨ ੨੫੦੦ ਸ਼ਲਿੰਗ ਸੀ।

ਹੁਣ ੧੫ ਫਰਵਰੀ ਦੀ ਰਾਤ ਆ ਗਈ, ਏਹ ਸਾਰੇ ਜਾਣਦੇਂ ਸਨ ਕਿ ਰਾਗੀ ਦਰਸ਼ਨ ਸਿੰਘ ਤੇ ਖਜਾਨ ਸਿੰਘ ਜੀ ਬੜਾ ਹੱਛਾ ਪ੍ਰਸੰਗ ਕਹਿ ਲੈਂਦੇ ਹਨ, ਕਿਉਂਕਿ ਪਿਛਲੇ ੧੯੫੩ ਦੇ ਦੌਰੇ ਤੇ ਇਨਾਂ ਨੇ ਸਾਹਿਬਜਾਦਿਆਂ ਦੀ ਸ਼ਹੀਦੀ ਦਾ ਕਰਣਾ ਮਈ ਪ੍ਰਸੰਗ ਸੁਣਾਇਆ ਸੀ, ਇਸ ਲਈ ਸੰਗਤ ਚਾਹੁੰਦੀ ਸੀ ਕਿ ਫਿਰ ਖਜਾਨ ਸਿੰਘ ਜੀ ਦੀ ਬਲੰਦ ਤੇ ਸੁਰੀਲੀ ਅਵਾਜ ਅਤੇ ਘੁੰਗਰੂਆਂ ਨਾਲ ਤਬਲਾ ਸੁਣਿਆ ਜਾਵੇ। ਸੰਗਤ ਬਹੁਤੀ ਤਾਂ ਨਹੀ ਸੀ ਆਈ ਫਿਰ ਵੀ ਕਾਫੀ

ਤੋ ਜਿਆਦਾ ਸੀ। ਕੀਰਤਨ ਅਰੰਭ ਕੀਤਾ ਗਿਆ। ਫਿਰ ਤਾਂ ਸਚ ਮੁਚ ਹੀ ਕਰੁਣਾ ਰਸ ਛਾ ਗਿਆ। ਇਕ ਤਾਂ ਸੰਗਤ ਨੂੰ ਸਤਿਗੁਰਾਂ ਦੇ ਜਾਣ ਦੀ ਉਦਾਸੀ ਡਾਢੀ ਵਿਆਕੁਲ ਕਰ ਰਹੀ ਸੀ, ਦੂਜਾ ਇਨ੍ਹਾਂ ਕਰੁਣਾਮਈ ਪ੍ਰਸੰਗ ਸ਼ੁਰੂ ਕਰ ਦਿਤਾ। ਬਸ -" ਜੋ ਮੇਰੇ ਹਰ ਪ੍ਰੀਤਕ ਕੀ ਕੋਈ ਬਾਤ ਸੁਣਾਵੈ ਅਨਦਿਨ ਫਿਰਉ ਹਉ ਤਿਸ ਪਿਛੈ ਬੈਰਾਗੀ।" ਧਨ ਨਾਲ ਰਜ ਕੇ ਸ਼ਬਦ ਦੀ ਸੇਵਾ ਕੀਤੀ ਜੋ ਇਨਾਂ ਦੀ ਕਿਸਮਤ ਦੀ ਹੋ ਸਕੀ। ਵਕਤ ਬਹੁਤਾ ਹੋ ਗਿਆ ਸੀ ਜੀ ਨਹੀ ਚਾਹੁੰਦਾ ਕਿ ਕੀਰਤਨ ਬੰਦ ਕੀਤਾ ਜਾਵੇ। ਫਿਰ ਵੀ ਇਸ ਸ਼ਰਤ ਤੇ ਬੰਦ ਹੋਇਆ ਕਿ ੧੯ ਫਰਵਰੀ ੧ ਵਜੇ ਪ੍ਰਸ਼ਾਦ ਛਕ ਕੇ ਤਿੰਨ ਵਜੇ ਤਾਂਈ ਕੀਰਤਨ ਕੀਤਾ ਜਾਵੇ। ਸੋ ਐਸਾ ਹੀ ਹੋਇਆ। ੧੯ ਫਰਵਰੀ ਸਵੇਰੇ ਵਾਰਾ ਲਾਇਆ ਗਿਆ, ਫਿਰ ਪ੍ਰਸ਼ਾਦ ਛਕ ਕੇ ਦੁਪੈਹਰ ਤੋਂ ਬਾਦ ਕੀਰਤਨ ਅਰੰਭ ਹੋਇਆ, ਸੰਗਤ ਨੇ ਯਥਾ ਤਥਾ ਧਨ ਦੀ ਬਰਖਾ ਕੀਤੀ। ਰਾਗੀ ਪ੍ਰਸੰਗ ਚਿਤ ਸਨ ਕਿਉਂਕਿ- " ਧਨ ਧਰਤੀ ਵਿਚ ਦਬੀਐ ਮਸਤਕ ਪ੍ਰਮਾਣੈ।" ਗਲੇ ਬੜੇ ਸੁਰੀਲੇ ਹੋ ਗਏ। ਖੁਸ਼ੀ ਬੜੀ ਅਧਭੁਤ ਚੀਜ ਹੈ ਭਾਈ! ਸਾਢੇ ਤਿੰਨ ਵਜੇ ਕੀਰਤਨ ਦੀ ਸਮਾਪਤੀ ਕਰਕੇ ਡੇਰੇ ਜਾ ਕੇ ਸਮਾਨ ਅਤੇ ਬਿਸਤਰੇ ਆਦ ਲੈ ਕੇ ੬ ਵਜੇ ਨੈਰੋਬੀ ਸਟੇਸ਼ਨ ਤੇ ਪਹੁੰਚ ਗਏ। ਸੀਟਾਂ (ਟਰੇਨ) ਸੈਕੰਡ ਕਲਾਸ ਪਹਿਲਾਂ ਹੀ ਬੁਕ ਕਰਾ ਦਿਤੀਆਂ ਹੋਈਆਂ ਸਨ, ਨੈਰੋਬੀ ਤੋਂ ਮੁੰਬਾਸੇ ਤਕ।

ਰਾਗੀ ਖਜਾਨ ਸਿੰਘ ਜੀ ਦਾ ਬੜਾ ਖੁਲਾਸਾ ਸੁਭਾ ਹੈ, ਦਰਸ਼ਨ ਸਿੰਘ ਜੀ ਤਾਂ ਬੜੇ ਸਾਧੂ ਸੁਭਾ ਪ੍ਰਤੀਤ ਹੁੰਦੇ ਹਨ ਇਸ ਲਈ ਸਾਰਿਆਂ ਤੋਂ ਵਧ ਸਟੇਸ਼ਨ ਤੇ ਖਜਾਨ ਸਿੰਘ ਜੀ ਦੇ ਮਿਤਰ ਪਲੇਟ ਫਾਰਮ ਤੇ ਆਏ ਹੋਏ ਸਨ। ਸੰਤ ਗੁਰਦਿਆਲ ਸਿੰਘ ਪੂਰਨ ਸਿੰਘ ਭਗਵਾਨ ਸਿੰਘ ਤੇ ਗਿਆਨੀ ਸਿੰਘ ਜੀ ਬੜੇ ਸੰਤੋਖੀ ਸਾਬਤ ਹੋਏ। ਭਾਈ ਵਜੀਰ ਸਿੰਘ ਤੇ ਸੰਤ ਰਤਨ ਸਿੰਘ ਜੀ ਤੇ ਭਾਈ ਮੰਗਲ ਸਿੰਘ ਜੀ ਇਨਾਂ ਦਾ ਤਾਂ ਜਿਕਰ ਹੀ ਕੀ ਕਰਨਾ ਹੈ ਸਭ ਨਾਲ ਇਕੋ ਜਿਹਾ ਵਰਤਾਉ ਰਿਹਾ ਕਿਸੇ ਨਾਲ ਦੁਸ਼ਮਣੀ ਨਹੀ 'ਸਭੇ ਸਾਂਝੀਵਾਲ ਸਦਾਇਨ ਕੋਇ ਨ ਦਿਸੈ ਬਾਹਰਾ ਜੀਉ।' ਖੈਰ! ਸਤਿਗੁਰੂ ਜੀ ਸਭ ਨੂੰ ਸ਼ਾਂਤੀ ਬਖਸ਼ਣ। ਏਨਾਂ ਦੀ ਪ੍ਰੇਮ ਖਿਚ ਸਦਕਾ ਸੰਗਤ ਬੇ ਅੰਤ ਸੀ। ਕੈਮਰਾ ਮੈਨਾਂ ਦਾ ਫੋਟੋ ਖਿਚਣ ਤੇ ਜੋਰ ਤੇ ਹਾਰ ਪੋਣ ਵਾਲਿਆਂ ਦਾ ਹਾਰਾਂ ਤੇ ਅਤੇ ਹਥ ਮਿਲੋਣ ਵਾਲਿਆਂ ਦਾ ਹਥਾਂ ਤੇ, ਨਿਰਾਲਾ ਹੀ ਢੰਗ ਸੀ। ਰਾਗੀ ਊਧਮ ਸਿੰਘ ਨੈਰੋਬੀ ਵਾਲਿਆਂ (ਪਿੰਡ ਲੈਲਪੁਰ ਧੋਗੜੀ ਜਿਲਾ ਜਲੰਧਰ) ਨੇ ਏਨਾਂ ੮ ਸਰੀਰਾਂ ਨੂੰ ਇਕ ਇਕ ਰੁਮਾਲ ਤੇ ੫-੫ ਸ਼ਲਿੰਗ ਦੇ ਕੇ ਆਪਣੀ ਮਿਲਵਰਤੋਂ ਦਾ ਸਬੂਤ ਦਿਤਾ। ਅੰਤ ਸਾਢੇ ੬ ਵਜੇ ਰੇਲ ਦੇ ਇੰਜਨ ਚੋਂ ਇਕ ਅਚਾਨਕ ਚੀਕ ਨਿਕਲੀ ਜੋ ਸਭ ਦੇ ਹਿਰਦੇ ਕੰਬਾ ਗਈ ਤੇ ਸਾਰੇ ਆਪੋ ਆਪਣੀਆਂ ਸੀਟਾਂ ਸੰਭਾਲਣ ਲਈ ਦੋੜੇ, ਦੂਸਰੀ ਸੀਟੀ ਤੇ ਰੇਲ ਪਲੇਟ ਫਾਰਮ ਤੋਂ ਹੌਲੀ ਹੌਲੀ ਤੁਰਨੀ ਅਰੰਭ ਹੋਈ। ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਸਟੇਸ਼ਨ ਦਾ ਪੰਡਾਲ ਗੂੰਜ ਉਠਿਆ, ਬਸ ਛਿਨ ਪਲ ਵਿਚ ਹੀ ਇਕ ਦੂਜੇ ਦੇ ਸਾਹਮਣੇ ਹਥ ਹਿਲੋਂਦੇ ਓਹਲੇ ਹੋ ਗਏ। ਇਸ ਤਰ੍ਹਾਂ ਏਹ ਮਹਾਨ ਸਤਿਗੁਰ ਦਰਸ਼ਨ ਕੁੰਭ ਦਾ ਦੋਰਾ ਸਮਾਪਤ ਹੋਇਆ।

ਹੁਣ ਓਹਨਾਂ ਸੁਹਿਰਦ ਸਜਣਾਂ ਦੇ ਧਨਵਾਦ ਸਹਿਤ ਨਾਮ ਵੇਰਵੇ ਅਨੁਸਾਰ ਲਿਖਦੇ ਹਾਂ ਜਿਨ੍ਹਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦੇ ਇਸ ਸੰਨ ੧੯੫੮ ਦੇ ਦੋਰੇ ਸਤਿਗੁਰੂ "ਦਰਸ਼ਨ-ਕੁੰਭ" ਲਈ ਤਨੋ ਮਨੋ ਅਤੇ ਧਨੋ ਸੇਵਾ ਕੀਤੀ।

੧. ਸ੍ਰ. ਅਮਰ ਸਿੰਘ ਜੀ ਦੇਉਗਣ ਮਾਲਕ ਬੰਬੇ ਫਰਨੀਚਰ ਮਾਰਟ ਅਤੇ ਪ੍ਰੀਵਾਰ, ਇਨ੍ਹਾਂ ਦੀ ਜਿੰਨੀ ਵੀ ਉਪਮਾ ਕੀਤੀ ਜਾਏ ਥੋੜੀ ਹੈ। ਜਿਨ੍ਹਾਂ ਨੇ ਜਦੋਂ ਤੋਂ ਸਤਿਗੁਰੂ ਜੀ ਦੇ ਔਣ ਦੀ ਸੋ ਸੁਣੀ ਸੀ ਤਦੋਂ ਤੋਂ ਹੀ ਆਪਣੇ ਸਾਰੇ ਕਾਰ ਵਿਹਾਰ ਛਡ ਕੇ ਏਧਰ ਨਾਮਧਾਰੀ ਸੰਗਤ ਨਾਲ ਜੁਟ ਗਏ ਸਨ। ਅਤੇ ਜਿੰਨਾਂ ਚਿਰ ਵੀ ਉਗ੍ਰਾਹੀ ਰਹੀ (ਬਲਕਿ ਸਤਿਗੁਰੂ ਜੀ ਦੇ ਵਾਪਸ ਭਾਰਤ

ਜਾਣ ਤਕ) ਆਪਣੀ ਮੋਟਰ ਬਕਸ ਬਾਡੀ ਤੇ ਡਰਾਈਵਿੰਗ ਵੀ ਆਪ ਕਰਦੇ ਸਨ ਅਤੇ ਪੈਟਰੋਲ ਵੀ ਆਪਣੇ ਪਲਿਓ ਪਾਕੇ ਲਗ ਭਗ ੪ ਮਹੀਨੇ ਦਾ ਅਰਸਾ ਰਾਤ ਦਿਨ ਸੇਵਾ ਕੀਤੀ। ਤਨ ਮਨ ਅਤੇ ਧਨ ਕਰਕੇ ਵੀ। ਇਨ੍ਹਾਂ ਦਾ ਪਿੰਡ ਡੁਗਰੀ ਜਿਲਾ ਲੁਧਿਹਾਣਾ ਹੈ, ਪਿਤਾ ਦਾ ਨਾਮ ਆਸਾ ਸਿੰਘ ਹੈ, ਨਾਮਧਾਰੀ ਸੰਗਤ ਨੈਰੋਬੀ ਦੇ ਸਦੀਵੀ ਮੈਂਬਰ ਹਨ। ਏਥੇ ਘਰ ਦਾ ਮਕਾਨ ਹੈ ਅਤੇ ਗੁਜਾਰਾ ਵੀ ਕਾਫੀ ਹੈ।

੨. ਸ੍ਰ. ਈਸਰ ਸਿੰਘ ਜੀ ਤੇ ਸ੍ਰ. ਖੇਮ ਸਿੰਘ ਅਤੇ ਸ੍ਰ. ਪ੍ਰੇਮ ਸਿੰਘ ਇਨ੍ਹਾਂ ਦੇ ਭਰਾਤਾ ਹਨ, ਜਿੰਨਾਂ ਨੇ ਜਿੰਨੇ ਦਿਨ ਪੰਡਾਲ ਬਣਦਾ ਰਿਹਾ ਵਧ ਚੜ ਕੇ ਸੇਵਾ ਕੀਤੀ, ਅਤੇ ਹੋਰ ਵੀ ਹਰਤਰਾਂ ਨਾਲ ਹਥ ਵਟੌਂਦੇ ਰਹੇ।

੩. ਸ੍ਰ: ਲਾਲ ਸਿੰਘ ਜੀ ਢੇਰੀਆਂ ਵਾਲੇ ਅਤੇ ਏਨਾਂ ਦੇ ਪ੍ਰੀਵਾਰ ਨੇ ਵੀ ਆਪਣੇ ਕੰਮ ਦੀ ਕੋਈ ਪ੍ਰਵਾਹ ਨਹੀ ਰਖੀ ਦੁਕਾਨ ਤੇ ਜਿੰਨੇ ਵੀ ਨੋਕਰ ਸਨ ਸਭ ਨੂੰ ਆਪਣੇ ਆਪ ਤੇ ਛਡੀ ਰਖਿਆ ਰਾਤ ਦਿਨ ਮਿਹਨਤ ਕਰਕੇ ਸਤਿਗੁਰੂ ਜੀ ਦੇ ਕੰਮ ਨੂੰ ਪੂਰਨ ਨਿਭਾਇਆ। ਪੰਡਾਲ ਦਾ ਕੰਮ ਆਪਣੇ ਆਦਮੀ ਲਾ ਕੇ ਬਿਨਾਂ ਪੈਸਿਉ ਕਰਵਾਇਆ ਅਤੇ ਆਪ ਰਾਤ ਦਿਨ ਹਾਜਰ ਰਹੇ।

**ਬਾਸਲ ਬ੍ਰਾਦਰਜ਼–**

(ਭਗਾਲੇ ਵਾਲੇ ਜਲੰਧਰ) ਜਿੰਨਾਂ ਨੇ ਗੈਰ ਨਾਮਧਾਰੀ ਹੁੰਦਿਆਂ ਹੋਇਆਂ ਵੀ ਸਤਿਗੁਰੂ ਜੀ ਦੇ ਨਾਲ ਅਤਿਅੰਤ ਪ੍ਰੇਮ ਦਿਖਾਇਆ। ਪੰਡਾਲ ਵਾਸਤੇ ਜਗ੍ਹਾ ਤੇ ਹੇਠ ਵਛੋਣ ਹਿਤ ਮਕੋਕੇ (ਸਫਾ) ਅਤੇ ਪੰਡਾਲ ਦੀ ਰਾਖੀ ਲਈ ਪਹਿਰੇਦਾਰ (ਚੋਕੀਦਾਰ) ਵੀ ਕਰੀਬਨ ਇਕ ਮਹੀਨੇ ਲਈ ਦੇ ਰਖੇ ਸਨ, ਅਤੇ ਹੋਰ ਲੋੜ ਪੈਣ ਤੇ ਜਿਸ ਚੀਜ ਦੀ ਮੰਗ ਹੋਈ ਪੂਰੀ ਕੀਤੀ।

***ਬਖ਼ਸ਼ੀਸ ਸਿਘ–***

ਸਿਆਣ, ਮੂਸਾ ਪੁਰੀ (ਜਲੰਧਰ) ਕੌਂਸਲਰ ਤੇ ਉਨਾਂ ਦੇ ਭ੍ਰਾਤਾ ਪ੍ਰਕਾਸ਼ ਸਿੰਘ ਜੀ ਹੋਰਾਂ ਨੇ ਪੰਡਾਲ ਹਿਤ ਰੂਫ ਲਈ ੧੦੦ ਚਦਰਾਂ ਤੇ ਦੋ ਆਦਮੀ ਜਿੰਨੇ ਦਿਨ ਪੰਡਾਲ ਬਣਦਾ ਰਿਹਾ ਕੰਮ ਕਰਦੇ ਰਹੇ ਅਤੇ ਖੁਦ ਵੀ ਲੋੜ ਪੈਣ ਤੇ ਹਰ ਵੇਲੇ ਹਾਜਰ ਸਨ।

ਨਗੀਨਾ ਸਿੰਘ ਕੰਟਰੈਕਟਰ ਦੇ ਸਪੁਤ੍ਰ ਸ੍ਰ.ਰਤਨ ਸਿੰਘ ਜੀ ਪਿੰਡ ਮਦਾਲੀ ਜਲੰਧਰ ਨੇ ਵੀ ਪੰਡਾਲ ਹਿਤ ਚਾਦਰਾਂ ਦਿਤੀਆਂ ਅਤੇ ਹੋਰ ਸੇਵਾ ਵੀ ਜਰੂਰਤ ਅਨੁਸਾਰ ਕੀਤੀ।

ਹਰਨਾਮ ਸਿੰਘ ਤੇ ਲਾਭ ਸਿੰਘ ਜੀ ਬੇਡੀ ਮੇਕਰਜ ਨੂਰਪੁਰੀ ਨੇ ਵੀ ਪੰਡਾਲ ਸਹਿਤ ੧੦੦ ਚਾਦਰਾਂ ਦਿਤੀਆਂ ਅਤੇ ਦਿਨ ਰਾਤ ਨਾਲ ਕੰਮ ਕਰੋਂਦੇ ਰਹੇ, ਏਨਾਂ ਨੇ ਤਾਂ ਬਹੁਤ ਕੰਮ ਕੀਤਾ।

ਰਾਮ ਸਿੰਘ ਜੀ ਕੋਟ ਬਾਦਲ ਖਾਨ ਨੇ ਵੀ ਆਪਣਾ ਕੰਮ ਕਾਰ ਛਡ ਕੇ ਇਸ ਕੰਮ ਨੂੰ ਰਾਤ ਦਿਨ ਇਕ ਕਰਕੇ ਤੋੜ ਨਿਭੋਣ ਵਿਚ ਬੜੀ ਸਹੈਤਾ ਕੀਤੀ।

ਬੀ.ਈ.ਏ. ਟਿੰਬਰ ਕੰਪਨੀ, ਸੂਬਾ ਲਾਲ ਸਿੰਘ ਜੀ ਦੇ ਸਪੁਤ੍ਰ ਸ੍ਰ. ਚੰਨਣ ਸਿੰਘ ਤੇ ਹਰਨਾਮ ਸਿੰਘ ਰਾਇਕੋਟ ਲੁਧਿਹਾਣਾ ਨੇ ਪੰਡਾਲ ਦੇ ਰੂਫ ਲਈ ੨੦੦੦ ਫੁਟ ਪੋਡੇ ਦੀ ਲਕੜੀ ੨ x ੩ ਦੀ ਤੇ ਸਤਿਗੁਰੂ ਜੀ ਤੇ ਰਾਗੀਆਂ ਦੀ ਸਟੇਜ ਹਿਤ ਫਲੋਰਿੰਗ ਆਦਿ ਦੀ ਮੁਫਤ ਭੇਟਾ ਕੀਤੀ ਜੋ ਫਿਰ ਵਾਪਸ ਹੀ ਨਹੀ ਲਈ। ਅੰਦਾਜਨ ਕੀਮਤ ੧੦੦੦ ਸ਼ਲਿੰਗ ਤੋਂ ਉਪਰ ਹੁੰਦੀ ਹੈ।

ਸ੍ਰੀ ਸੰਤ ਸਿੰਘ ਜੀ ਸ਼ੌਕਰ ਨੇ ਪੰਡਾਲ ਹਿਤ ਚਦਰਾਂ ਅਤੇ ਹੋਰ ਬਣੋਣ ਆਦਿਕ ਵਿਚ ਮਦਦ ਕੀਤੀ।

ਸੰਤ ਸੂਰਤ ਸਿੰਘ ਜੀ ਗੁਰਦਾਸਪੁਰੀ ਨੇ ਪੰਡਾਲ ਦੀ ਸੁੰਦਰਤਾ ਹਿਤ ਸਾਹਮਣੇ ਦਰਵਾਜੇ ਤੇ ਬਿਜਲੀ ਨਾਲ ਸਤਿ ਸ੍ਰੀ ਅਕਾਲ ਲਿਖਿਆ ਜੇਹੜਾ ਆਪੇ ਹੀ ਬੁਝ ਅਤੇ ਜਗ ਪੈਂਦਾ ਸੀ, ਬੜਾ ਬਚਿਤ੍ਰ ਢੰਗ ਸੀ ਮਾਨੋ ਪੰਡਾਲ ਦੀ ਸ਼ਾਨ ਤੇ ਚਾਰ ਚੰਨ ਲਗੇ ਸਨ, ਹੋਰ ਜਿਨੇ ਦਿਨ ਸਤਿਗੁਰੂ ਜੀ ਰਹੇ ਸਾਰੇ ਦਿਨ ਰਾਤ ਆਪਣਾ ਐਂਪਲੀਫਾਇਰ ਤੇ ਮਾਈਕਰੋਫੂਨ ਅਤੇ ਲਾਊਡ ਸਪੀਕਰ ਨਾਲ ਸੇਵਾ ਕੀਤੀ ਸਲਾਹੁਣਯੋਗ ਸੀ।

ਅਤਰ ਸਿੰਘ ਜੀ ਬਰਨਾਲੇ ਵਾਲੇ ਸ੍ਰੀ ਜੈ ਸਿੰਘ ਜੀ ਸ੍ਰੀ ਸੋਹਣ ਸਿੰਘ ਜੀ ਮਾਹਲਪੁਰੀ ਪਿਰਥਾ ਸਿੰਘ ਆਦਿ ਨੇ ਬੜੀ ਸੇਵਾ ਕੀਤੀ।

ਸ੍ਰ. ਪ੍ਰਮਾਤਮਾ ਸਿੰਘ ਜੀ ਇਲੈਕਟਰੀਸ਼ਨ ਨੇ ਪੰਡਾਲ ਲਈ ਨਵਾ ਲਾਈਟ ਮੀਟਰ ਤੇ ਹੋਰ ਸਾਰੀਆਂ ਲਾਈਟਾਂ ਆਦਿਕ ਲੇਣ ਦੀ ਸੇਵਾ ਕੀਤੀ। ਦੋ ਦਿਨਾਂ ਵਿਚ ਨਵਾਂ ਮੀਟਰ ਲੁਆਕੇ ਲਾਈਟ ਚਾਲੂ ਕੀਤੀ।

ਇਸਤ੍ਰੀ ਸਭਾ ਨੈਰੋਬੀ- ਅਤੇ ਹੋਰ ਬੀਬੀਆਂ ਨਾਲ ਮਿਲਕੇ ਜਿੰਨੇ ਦਿਨ ਪੰਡਾਲ ਬਣਦਾ ਰਿਹਾ ਅਤੇ ਜਿਨੇ ਵੀ ਆਦਮੀ ਕੰਮ ਕਰਦੇ ਸਨ, ਸਾਰਿਆਂ ਹਿਤ ਲੰਗਰ ਤਿਆਰ ਕਰਕੇ ਛਕੌਣ ਦੀ ਸੇਵਾ ਸ਼ਲਾਘਾ ਯੋਗ ਹੈ। ਇਸ ਨੇ ਹੀ ਨਾਮਧਾਰੀ ਇਸਤ੍ਰੀ ਸਭਾ ਦਾ ਮੁੱਢ ਬੰਨ੍ਹਿਆਂ ਹੈ ਅਤੇ ਨਾਮਧਾਰੀ ਪੰਥ ਦੀ ਉਸਾਰੀ ਹਿਤ ਇਸਦਾ ਸਭ ਤੋਂ ਵਡਾ ਹਿਸਾ ਹੈ।

ਹਰਨਾਮ ਸਿੰਘ ਜੀ ਕੋਟ ਬਾਦਲਖਾਨ ਨੇ ਵੀ ਪੰਡਾਲ ਬਣੌਣ ਦੀ ਸੇਵਾ ਕੀਤੀ ਹੈ।

ਸ੍ਰ: ਰਣਜੀਤ ਸਿੰਘ ਜੀ ਰਟੈਂਡਾ (ਜਲੰਧਰ) ਨੇ ਵੀ ਆਪਣੀ ਨੌਕਰੀ ਦੀ ਪ੍ਰਵਾਹ ਨਾ ਕਰਦਿਆਂ ਹੋਇਆ ਜਿੰਨੇ ਦਿਨ ਪੰਡਾਲ ਬਣਦਾ ਰਿਹਾ ਅਤੇ ਜਦ ਤਕ ਸਤਿਗੁਰੂ ਰਹੇ ਬਹੁਤਿਆਂ ਕੰਮਾਂ ਵਿਚ ਹਥ ਵਟਾਇਆ।

ਸ੍ਰ. ਊਧਮ ਸਿੰਘ ਪ੍ਰੀਤਮ ਸਿੰਘ ਜੀ ਪਲੰਬਰ (ਸ਼ੰਕਰ ਵਾਲੇ) ਜਲੰਧਰ ਕੇਵਲ ਸਤਿਗੁਰੂ ਜੀ ਦੇ ਔਣ ਦੀ ਖੁਸ਼ੀ ਵਿਚ ਧਰਮਸਾਲਾ ਵਿਚ ਇਕ ਨਵੀ ਟਟੀ ਅਤੇ ਡਰੇਨ ਪਾਈਪ ਜਿਥੇ ਦੀ ਟਟੀਆਂ ਦਾ ਮੈਲਾ ਪਾਣੀ ਜਾਂਦਾ ਹੈ, ਬੜੇ ਸਾਈਜ਼ ਦਾ ਨਵਾਂ ਪਾਇਆ ਤੇ ਪੁਰਾਣੀ ਟਟੀ ਦੀ ਮੁਰੰਮਤ, ਨਵੀ ਟੈਂਕੀ, ਹੋਰ ਰੂਫ ਦਾ ਗਟਰ ਆਦਿਕ ਲੌਣ ਬਣੌਣ ਦੀ ਸੇਵਾ ਕੀਤੀ।

ਹੁਣ ਉਨ੍ਹਾਂ ਸਜਣਾਂ ਦੇ ਨਾਮ ਲਿਖਦੇ ਹਾਂ ਜਿਨਾਂ ਨੇ ਦਰਸ਼ਣ ਕੁੰਭ ਹਿਤ ਉਗਰਾਹੀ ਤੇ ਮਾਇਆ ਭੇਟਾ ਕੀਤੀ।

| | ਨਾਮ | ਸ਼ਲਿੰਗ |
|---|---|---|
| ੧ | ਸ੍ਰ. ਮੋਹਣ ਸਿੰਘ ਜੀ ਡਿਪਟੀ ਮੇਅਰ | ੩੪੮੫ |
| ੨ | ਮੈਸਰਜ ਕੋਰੋ ਨੇਸ਼ਨ ਬਿਲਡਰ (ਸ਼ੰਕਰੀਏ) | ੧੫੦੦ |
| ੩ | ਮੈਸਰਜ ਨਗੀਨਾ ਸਿੰਘ ਕੰਟਰੈਕਟਰ(ਮਦਾਲੀ ਵਾਲੇ) | ੧੫੦੦ |
| ੪ | ਮੈਸਰਜ ਲਾਭ ਸਿੰਘ ਹਰਨਾਮ ਸਿੰਘ ਨੂਰ ਪੁਰੀਏ | ੧੦੦੦ |
| ੫ | ਮੈਸਰਜ ਐਮ.ਐਮ.ਸਿਆਣ ਐਂਡ ਕੰਪਣੀ | ੧੦੦੧ |
| ੬ | ਮੈਸਰਜ ਰਾਮਗੜੀਆ ਸਭਾ ਕਸੰਮੋ | ੧੦੦੦ |
| ੭ | ਸ੍ਰ: ਹਰਨਾਮ ਸਿੰਘ ਜੀ ਨੂਰ ਪੁਰੀ | ੫੦੧ |
| ੮ | ਮੈਸਰਜ ਜਨਰਲ ਵਰਕ ਸ਼ਾਪ | ੫੦੦ |

| | | |
|---|---|---|
| ੯ | ਮੈਸਰਜ ਹਰਦਿਆਲ ਸਿੰਘ ਐਂਡ ਬ੍ਰਦਰਜ | ੫੦੦ |
| ੧੦ | ਮੈਸਰਜ ਬਖਸ਼ੀਸ਼ ਸਿੰਘ ਸਿਆਣ ਐਂਡ ਬ੍ਰਦਰਜ | ੫੦੦ |
| ੧੧ | ਸ੍ਰ.ਮੰਗਲ ਸਿੰਘ ਬੇਡੀ ਮੇਕਰਜ (ਖੋਥੜਾ ਵਾਲਾ) | ੫੦੧ |
| ੧੨ | ਬੀਬੀ ਅੱਛਰ ਕੌਰ, ਸੁਪਤਨੀ ਸ੍ਰਦਾਰ ਠਾਕਰ ਸਿੰਘ | ੨੨੫ |
| ੧੩ | ਸ੍ਰ: ਸ੍ਰਵਣ ਸਿੰਘ ਜੀ ਸੇਖੀ ਨੂਰ ਪੁਰੀ | ੨੨੫ |
| ੧੪ | ਸ੍ਰ: ਬੰਤਾ ਸਿਘ ਟਰਾਜੇ ਕੰਪਨੀ | ੨੫੦ |
| ੧੫ | ਸ੍ਰ: ਨਾਨਕ ਸਿੰਘ ਫਰਨੀਚਰ ਮੇਕਰਜ | ੪੦੦ |
| ੧੬ | ਸ੍ਰ: ਅਮਰ ਸਿਘ ਜੀ ਦੇਉਗਣ ਬੰਬੇ ਫਰਨੀਚਰ | ੫੨੫ |
| ੧੭ | ਸ੍ਰ: ਲਾਲ ਸਿੰਘ ਜੀ ਢੇਰੀਆਂ | ੫੦੦ |
| ੧੮ | ਸ੍ਰ: ਉਜਾਗਰ ਸਿਘ ਜੀ ਢੇਰੀਆਂ | ੨੦੦ |
| ੧੯ | ਸ੍ਰ: ਸੂਰਤ ਸਿੰਘ ਜੀ ਗੁਰਦਾਸਪੁਰੀ | ੫੦੧ |
| ੨੦ | ਸ੍ਰ: ਅਤਰ ਸਿੰਘ ਜੀ ਬਰਨਾਲੇ ਵਾਲੇ | ੧੦੧ |
| ੨੧ | ਸ੍ਰ: ਜੈ ਸਿੰਘ ਜੀ | ੧੦੧ |
| ੨੨ | ਸ੍ਰ: ਰਘਬੀਰ ਸਿੰਘ ਜੀ | ੧੦੧ |
| ੨੩ | ਬੀਬੀ ਬਲਵੰਤ ਕੌਰ ਜੀ | ੫੧ |
| ੨੪ | ਭਗਤ ਸਿੰਘ ਪਨੇਸਰ | ੫੧ |
| ੨੫ | ਸ੍ਰੀ ਬਿਸ਼ਨ ਸਿੰਘ ਜੀ ਨੂਰ ਪੁਰੀ | ੧੦੧ |
| ੨੬ | ਸ੍ਰੀ ਬੰਤਾ ਸਿੰਘ ਜੀ ਨੇਤਰਾ. | ੨੫ |
| ੨੭ | ਸ੍ਰੀ ਅਮਰੀਕ ਸਿੰਘ ਜੀ | ੫੧ |
| ੨੮ | ਗਿਆਨੀ ਤੇਜਾ ਸਿੰਘ ਜੀ | ੧੦੧ |
| ੨੯ | ਸ੍ਰੀ ਰਿਪਦੁਮਣ ਸਿੰਘ ਜੀ | ੫੦ |
| ੩੦ | ਡਾ: ਭਗਤ ਸਿੰਘ ਜੀ | ੧੦੧ |
| ੩੧ | ਸ੍ਰ: ਚੰਚਲ ਸਿੰਘ ਜੀ | ੧੦੧ |
| ੩੨ | ਸ੍ਰ: ਗੁਰਬਖਸ਼ ਸਿੰਘ ਜੀ 'ਸ਼ੌਕ' | ੫੧ |
| ੩੩ | ਸ੍ਰ: ਜਗਤ ਸਿੰਘ ਜੀ ਐਂਡ ਕੰਪਨੀ | ੧੦੧ |
| ੩੪ | ਸ੍ਰ: ਬਾਵਾ ਸਿੰਘ ਜੀ ਮਹਦੀ ਪੁਰ | ੧੩੦ |
| ੩੫ | ਸ੍ਰ: ਪੂਰਨ ਸਿੰਘ ਹਰਨਾਮ ਸਿੰਘ ਜੀ | ੧੦੧ |
| ੩੬ | ਸ੍ਰ: ਲਾਲ ਸਿੰਘ ਜੀ ਰੇਲਵੇ | ੧੦੧ |
| ੩੭ | ਸ੍ਰ: ਲਾਭ ਸਿੰਘ ਭੰਡਾਰੀ (ਰੇਲਵੇ) | ੫੦ |
| ੩੮ | ਮੈ: ਹਿਟੀ ਫਰਨੀਚਰ ਕੰਪਨੀ | ੧੦੧ |
| ੩੯ | ਮੈ: ਖਾਲਸਾ ਬਿਲਡਿੰਗ ਫਰਨੀਚਰ | ੧੦੧ |
| ੪੦ | ਮੈ: ਬਾਸਲ ਐਂਡ ਸਨਜ਼ | ੫੦ |

| | | |
|---|---|---|
| ੪੧ | ਸ੍ਰੀ ਬੰਤਾ ਰਾਮ ਜੀ (ਖੇਥੜਾ ਵਾਲਾ) | ੧੦੧ |
| ੪੨ | ਮੈ: ਬਾਸਲ ਬ੍ਰਦਰਜ਼ | ੧੦੧ |
| ੪੩ | ਮੈ: ਨੈਸ਼ਨਲ ਸਰਵਿਸਜ | ੧੦੧ |
| ੪੪ | ਸ੍ਰ: ਹਜਾਰਾ ਸਿੰਘ ਜੀ ਸਾਹਨੀ ਵਾਲਾ | ੫੦ |
| ੪੫ | ਸ੍ਰ: ਰਣਜੀਤ ਸਿੰਘ ਜੀ ਮਾਹਲਪੁਰੀ | ੨੫ |
| ੪੬ | ਸ੍ਰ: ਵਰਯਾਮ ਸਿੰਘ ਜੀ ਘੜੀ ਸਾਜ (ਘਰਜਾਖੀਏ) | ੨੫ |
| ੪੭ | ਸ੍ਰ: ਮੰਗਲ ਸਿੰਘ ਜੀ ਬਾਂਸਲ | ੧੦੧ |
| ੪੮ | ਮੈ: ਰਾਣਾ ਸਪਰੇਇ ਕੰਪਨੀ | ੧੦੧ |
| ੪੯ | ਸ੍ਰ: ਚੰਨਣ ਸਿੰਘ ਜੀ | ੧੦੦ |
| ੫੦ | ਮੈ: ਸੁਵਰਣ ਸਿੰਘ ਬਰਦਰਜ | ੧੦੧ |
| ੫੧ | ਸ੍ਰੀ ਸੋਹਣ ਸਿੰਘ ਚੀਮਾਂ (ਭੰਡਾਰੀ) | ੧੦੧ |
| ੫੨ | ਸ੍ਰੀ ਤਾਰਾ ਸਿੰਘ ਜੀ ਕੋਟ ਬਾਦਿਲ ਖਾਨ | ੧੦੧ |
| ੫੩ | ਮੈ: ਡੀ. ਐਸ. ਚਾਨਾ ਐਡ ਕੰਪਨੀ | ੧੦੧ |
| ੫੪ | ਸ੍ਰ: ਬਿਸ਼ਨ ਸਿੰਘ ਜੀ | ੧੦੧ |
| ੫੫ | ਸ੍ਰ: ਸੁਲੱਖਣ ਸਿੰਘ ਜੀ ਤੇ ਭਰਾਤਾ | ੧੦੧ |

ਹੋਰ ਨਾਮਧਾਰੀ ਇਸਤਰੀ ਸਭਾ ਨੇ ਉਗਰਾਹੀ ਕਰਕੇ ਇਸ "ਸਤਿਗੁਰੂ ਦਰਸ਼ਣ ਕੁੰਭ" ਚਿ ਕਾਫੀ ਤੋਂ ਜਿਆਦਾ ਹਿਸਾ ਪਾਇਆ ਹੈ। ਸੇਵਕ ਇਸਤਰੀ ਸਭਾ ਦੀ ਜਥੇਦਾਰ ਅਤੇ ਹੋਰ ਸਾਥੀ ਸੰਗਣਾਂ ਦਾ ਅਤਿ ਧੰਨਵਾਦ ਹੈ।

ਉਪਰੋਕਤ ਨਾਵਾਂ ਚੋ ਕਿਸੇ ਸੱਜਣ ਦਾ ਨਾਮ ਭੁਲ ਭੁਲੇਖੇ ਲਿਖਣੋ ਰੈਹ ਗਿਆ ਹੋਵੇ ਤਾਂ ਸੇਵਕ ਖਿਮਾਂ ਦਾ ਯਾਚਕ ਹੈ।

## ਅੰਤਮ ਧੰਨਵਾਦ

ਮੈ ਈਸਟ ਅਫਰੀਕਨ ਨਾਮਧਾਰੀ ਸੰਗਤ ਨੈਰੋਬੀ ਦੀ ਪ੍ਰਬੰਧਕ ਕਮੇਟੀ ਵਲੋ ਉਹਨਾਂ ਸਜਣਾਂ ਦਾ ਧਨਵਾਦ ਕਰਦਾ ਹਾਂ, ਜਿਨਾਂ ਦੇ ਨਾਮ ਲਿਸਟ ਵਿਚ ਆ ਚੁਕੇ ਹਨ ਅਤੇ ਜਿਨਾਂ ਦੇ ਭੁਲ ਭੁਲੇਖੇ ਰੈਹ ਗਏ ਹੋਣ ਉਨਾਂ ਤੋਂ ਵੀ ਸੇਵਕ ਖਿਮਾਂ ਮੰਗਦਾਂ ਹੋਇਆ ਅਰਦਾਸ ਕਰਦਾ ਹੈ ਕਿ ਕਿ ਸਚੇ ਪਾਤਸ਼ਾਹ ਸਭ ਨੂੰ ਇਜਤ ਮਾਣ, ਨਾਮ ਦਾਨ ਅੰਮ੍ਰਿਤ ਵੇਲੇ ਦਾ ਇਸ਼ਨਾਨ ਬਖਸ਼ ਤੇ ਸੇਵਕਾਂ ਦੀਆਂ ਮਨੋ ਕਾਮਨਾਂ ਪੂਰੀਆਂ ਕਰੀ ਅਤੇ ਸਾਡਾ ਸਦੀਵ ਕਾਲ ਤੱਕ ਧਰਮ ਬਣਿਆ ਰਹੇ।

## ਅੰਤਮ

ਸਤਿਗੁਰੂ ਜੀ ਦੀ ਉਪਮਾਂ ਕੋਣ ਕੈਹ ਸਕਦਾ ਹੈ? ਮੇਰੇ ਪਾਸ ਉਹ ਅੱਖਰ ਨਹੀ ਉਹ ਜੀਭ ਨਹੀ ਅਤੇ ਨਾਂ ਹੀ ਸਵਛ ਬੁਧਿ ਹੀ ਹੈ ਕਿ ਜਿਸ ਨਾਲ ਮੈ ਆਪਣੇ ਪਿਆਰੇ ਪਰੀਤਮ ਦੇ ਗੁਣ ਗਾ ਸਕਾਂ ਕਿਉਂਕਿ ਗੁਰੂ ਦੀ ਗਤਿ ਅਗਾਧ ਹੁੰਦੀ ਹੈ ਇਸ ਲਈ ਕੇਵਲ ਏਹ ਕੈਹਕੇ ਹੀ ਸਮਾਪਤ ਕਰਦਾ ਹਾਂ ਕਿ

*"ਤੁਧ ਜੇਵਡ ਹੋਰ ਸਰੀਕ ਹੋਵੇ ਤਾ ਆਖੀਐ ਤੁਧ ਜੇਵਡ ਤੂੰ ਹੈ ਹੋਈ।"*

*(ਵਾਰ ਬਿਹਾਗੜਾ ਮ: ੪)*

ਅਤੇ

*ਕਹਿ ਰਵਿਦਾਸ ਅਕੱਥ ਕਥਾ ਬਹੁ ਕਾਇ ਕਰੀਜੈ।*
*ਜੈਸਾ ਤੂੰ ਤੈਸਾ ਤੁੰਹੀ ਕਿਆ ਉਪਮਾਂ ਦੀਜੈ।*
*(ਬਿਲਾਵਲ ਰਵ੬ )*

ਔਰ

*ਕਬੀਰ ਦੇਖਕੈ ਕਹਿ ਕਹੂੰ ਸਕਹੇ ਨਾ ਕੋ ਪਤੀਆਇ।*
*ਹਰ ਜੈਸਾ ਤੈਸਾ ਉਹੀ ਰਹੋ ਹਰਖ ਗੁਣ ਗਾਇ।*

## ਸਮਾਪਤੀ ਸਵੈਯਾ

ਇਕ ਹਜਾਰ ਨੌ ਸੈ ਅਠਵੰਜਾਂ, ਸਨ ਈਸਵੀ ਲੈ ਠੈਹਰਾਈਂ।
ਸੁਕਰ ਵਾਰ ਸਵੇਰ ਸੁਹਾਵਣ ਪੱਚੀਸ ਗੈਯੋ ਦਿਨ ਮਾਹ ਜੁਲਾਈ।
ਸ੍ਰੀ ਗੁਰੂ ਹਰੀ ਪ੍ਰਤਾਪ ਕਿਰਪਾ ਕਰ ਆਜ ਰਪੋਟ ਯਹ ਪੂਰੀ ਕਰਾਈ।
ਕੰਵਲ ਪਰਾ ਦਰ ਆਣ ਕਿਰਪਾ ਨਿਧ ਚਰਨ ਸਰਨ ਦੇਹ ਮੋ ਸੁਖਦਾਈ।

# ਈਸਟ ਅਫਰੀਕਾ ਦੇ ਸ਼ਹਿਰ "ਕੰਪਾਲੇ" ਵਿਖੇ ਹੋਲੇ ਦਾ ਮਹਾਨ ਪੁਰਬ

*ਸ੍ਰੀ ਸਤਿਗੁਰੂ ਜੀ ਤੇ ਠਾਕਰ ਜੀ ਦੇ ਪਾਵਨ ਦਰਸ਼ਨ*
*ਕਥਾ ਕੀਰਤਨ ਤੇ ਗੁਰਬਚਨਾਂ ਦੇ ਅਦੁਤੀ ਨਜ਼ਾਰੇ!*

ਸ੍ਰੀ ਹਜ਼ੂਰ ਸ੍ਰੀ ਸਤਿਗੁਰੂ ਜੀ ਮਹਾਂਰਾਜ ਨੇ ਇਸ ਸਾਲ ੧੯੫੯ ਦੇ ਹੋਲੇ ਦੇ ਮਹਾਨ ਪੁਰਬ ਨੂੰ ਈਸਟ ਅਫਰੀਕਾ ਦੇ ਸ਼ਹਿਰ ਕੰਪਾਲੇ ਵਿਖੇ ਮਨੌਣ ਲਈ ਜੋ ਪਿਛਲੇ ਸਾਲ ਮਨਜੂਰੀ ਦਿਤੀ ਸੀ, ਉਸਦੇ ਮੁਤਾਬਕ ਗਰੀਬ ਨਿਵਾਜ ਆਪਣੇ ਹਜੂਰੀ ਰਾਗੀ ਜਥੇ ਸਮੇਤ ਨੈਰੋਬੀ ਪਹੁੰਚੇ। ਇਕ ਦੋ ਦਿਨ ਨੈਰੋਬੀ ਰਹਿਕੇ ਹਜੂਰ ਉਥੋਂ ਦੇ ਕੁਝ ਮੁਖੀਆਂ ਸਮੇਤ, ਨਕੋਰੋ, ਕਰੀਚੋ, ਕਿਸੁੰਮੋ, ਮਬਾਲੀ ਦੀਆਂ ਸੰਗਤਾਂ ਨੂੰ ਤਾਰਦੇ ਹੋਏ ੨੨ ਮਾਰਚ ੧੯੫੯ ਵਾਲੇ ਦਿਨ ਐਤਵਾਰ ਸ਼ਾਮ ਨੂੰ ਸਵਾ ਪੰਜ ਵਜੇ ਕੰਪਾਲੇ ਦੀ ਮਸ਼ਹੂਰ "ਲਗੋਗੇ ਗਰਾਊਂਡ" ਵਿਚ ਦਰਸ਼ਨ ਦਿਤੇ, ਨੀਯਤ ਸਮੇਂ ਕੰਪਾਲੇ ਦੀਆਂ ਸਮੂਹ ਸੰਪ੍ਰਦਾਵਾਂ ਦੇ ਮੈਂਬਰ ਸ੍ਰੀ ਹਜ਼ੂਰ ਦਾ ਇੰਤਜਾਰ ਕਰ ਰਹੇ ਸਨ, ਸਰਦਾਰ ਮੋਹਨ ਸਿੰਘ ਜੀ ਮੇਕਰੇਰੇ ਵਾਲਿਆਂ ਵਲੋਂ "ਸ੍ਰੀ ਹਜ਼ੂਰ" ਦੇ ਗਲੇ ਵਿਚ ਤੇ ਸਰਦਾਰ ਜਗਤ ਸਿੰਘ ਜੀ ਮਸੈ ਹ ਹੋਰਾਂ ਵਲੋਂ "ਠਾਕਰ" ਜੀ ਦੇ ਗਲੇ ਵਿਚ ਫੁਲਾਂ ਦੇ ਹਾਰ ਸਸ਼ੋਭਤ ਕਰਨ ਤੋਂ ਉਪਰੰਤ ਸ਼ਹਿਰ ਦੀਆਂ ਤੇ ਬਾਹਰੋਂ ਆਈਆਂ ਕਾਰਾਂ ਤਰਤੀਬ ਵਾਰ ਜਲੂਸ ਦੀ ਸ਼ਕਲ ਵਿਚ ਢਾਈ ਤਿੰਨ ਮੀਲ ਦੇ ਨੀਯਤ ਕੀਤੇ ਰਸਤਿਆਂ ਰਾਹੀ ਹੁੰਦੀਆਂ ਹੋਈਆਂ ਪੰਡਾਲ ਵਿਚ ਪੁਜੀਆਂ, ਜਿਥੇ ਕਿ ਹਰ ਸ਼ਰੇ ਣੀ ਦੇ ਮੈਂਬਰਾਂ ਤੇ ਬੇਅੰਤ ਸੰਗਤਾਂ ਨੇ ਸਤਿਗੁਰੂ ਜੀ ਦਾ ਸੁਆਗਤ ਕੀਤਾ ਤੇ ਅਨੇਕਾਂ ਫੋਟੋ ਲਈਆਂ ਗਈਆਂ, ਜੋ ਕਿ ਅਫਰੀਕਾ ਦੇ ਮਸ਼ਹੂਰ ਅਖਬਾਰਾਂ ਵਿਚ ਭੀ ਛਪੀਆਂ, ਖਾਸ ਕਰ ਰਾਮਗੜ੍ਹੀਆ



੧੯੫੮ ਸਤਿਗੁਰੂ ਜੀ ਕਾਰ ਦੀ ਖਿੜਕੀ ਖੋਹਲਕੇ ਖੜੇ ਹਨ ਨਾਲ ਸੰਤ ਖੜਗ ਸਿੰਘ ਜੀ ਭਮਰਾ, ਪਿਛੇ ਸੰਤ ਲਾਲ ਸਿੰਘ ਜੀ ਢੇਰੀਆ ਵਾਲੇ ਅਤੇ ਸੰਤ ਮੰਗਲ ਸਿੰਘ ਜੀ ਭੁਲਾਗਈ ਵਾਲੇ ਇਹਨਾਂ ਦੋ ਸਜਨਾਂ ਦੇ ਨਾਮ ਯਾਦ ਨਹੀਂ ਰਹੇ।




ਅਫਰੀਕਾ ਦੇ ਜੰਗਲ ਵਿਚ ਕਾਰ ਵਿਚ ਸੈਰ ਕਰਦਿਆਂ ਮਹਾਰਾਜ ਜਗਜੀਤ ਸਿੰਘ ਵਿੱਚ ਬੈਠੇ ਹਨ ਕਾਰ ਦੇ ਬੋਨਟ ਤੇ ਬਾਂਦਰ ਬੈਠਾ ਹੈ ਇਹ ਫੋਟੋ ੧੯੫੮ ਵਿਚ ਲਈ ਗਈ ਸੀ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਈਸਟ ਅਫਰੀਕਾ ਦੇ ਟਰੋਰੋ ਹਸਪਤਾਲ ਵਿਖੇ ਦਰਸ਼ਨ ਦੇ ਰਹੇ ਹਨ। ਕੇ.ਐਸ. ਭਮਰਾ ਜੀ ਹੱਥ ਜੋੜ ਨਾਲ ਖਲੋਤੇ ਹਨ।



੧੯੫੮ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਹਾਰਾਜ ਜਗਜੀਤ ਸਿੰਘ ਜੀ ਪਾਰਕ ਵਿਚ ਸੰਗਤ ਸਮੇਤ ਵਿਚਰ ਰਹੇ ਹਨ।



੧੯੫੯ ਦੀ ਕੰਪਾਲਾ ਯੁਗੰਡਾ ਵਿਖੇ ਹੋਲੇ ਦੇ ਅੰਤਲੇ ਦਿਨ ਪਾਠਾਂ ਦੇ ਭੋਗਾਂ ਦਾ ਸੀਨ ਹੈ ਜਿਸ ਵਿਚ ਪਾਠੀ ਸਜਨ ਭੋਗ ਦੇ ਸਲੋਕ ਪੜ ਰਹੇ ਹਨ। ਖੱਬਿਓਂ ਸੱਜੇ: ਸੰ: ਗੁਰਬਖਸ਼ ਸਿੰਘ ਜੀ, ਸੰ: ਪੂਰਨ ਸਿੰਘ ਤੇ ਭਗਵਾਨ ਸਿੰਘ ਜੀ, ਸੰ: ਪ੍ਰੀਤਮ ਸਿੰਘ ਤੇ ਦਿਆਲ ਸਿੰਘ ਜੀ। ਸਕੱਤ੍ਰ ਛੁਮਣ ਸਿੰਘ ਕੰਵਲਜੀ ਅਤੇ ਕੋਲ ਬੈਠੇ ਸੰ: ਬਾਵਾ ਸਿੰਘ (ਛੰਕਰਵਾਲੇ) ਅਤੇ ਸ੍ਰ: ਭਗਤ ਸਿੰਘ ਜੀ ਰਾਗੀ ਗ੍ਰੰਥੀ ਕੰਪਾਲਾ ਗੁਰਦੁਆਰਾ ਵਾਲੇ।



ਇਹ ਗੁਪ ਦੀ ਫੋਟੋ ਕੰਪਾਲੇ ਵਿਚ ਹੋਏ ਹੋਲੇ ੧੯੫੮ ਦੀ ਹੈ, ਇਸ ਵਿਚ ਕੰਪਾਲੇ (ਯੁਗੰਡੇ) ਦੀ ਸੰਗਤ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਵਿਦਾਈ ਦੇ ਰਹੀ ਹੈ। ਇਹ ਫੋਟੋ ਸੀਨ ਇਥੋਂ ਦੇ ਹਵਾਈ ਅੱਡੇ ਤੇ ਲਿਆ ਗਿਆ ਹੈ। ਖਬਿਓਂ ਸਜੇ- ਮੋਹਰਲੀ ਪਾਲੀ – ਸੰ: ਚਰਨ ਸਿੰਘ ਜੀ, ਇੰ: ਬਿ: ਕੰ: ਵਾਲੇ ਨਾਲ ਖੜੇ ਸੂਬਾ ਦਸੌਧਾ ਸਿੰਘ ਜੀ ਨਗਰ ਵਾਲੇ। ਸੰ: ਪ੍ਰੀਤਮ ਸਿੰਘ ਜੀ ਇੰ: ਬਿ: ਕੰਟ੍ਰੈਕਟ ਵਾਲੇ। ਸੰ: ਬਾਵਾ ਸਿੰਘ ਜੀ (ਸ਼ੰਕਰ ਵਾਲੇ) ਇਹਨਾਂ ਦੋ ਸੱਜਨਾਂ ਦੇ ਨਾਮ ਯਾਦ ਨਹੀਂ ਰਹੇ। ਸੂਬਾ ਲਾਲ ਸਿੰਘ ਜੀ। ਪੰ: ਗੁਪਾਲ ਸਿੰਘ ਜੀ। ਸਤਿਗੁਰੂ ਪ੍ਰਤਾਪ ਸਿੰਘ ਜੀ। ਸੰ: ਨਰੈਣ ਸਿੰਘ ਜੀ ਪ੍ਰਤਾਪ ਸਾ ਮਿਲਜ਼ (ਮੁਸਿੰਧੀ ਵਾਲੇ)। ਸੰ: ਪੂਰਨ ਸਿੰਘ ਜੀ (ਪਧਾਣੇ ਵਾਲੇ) ਪਿਛੇ ਹੋਰ ਸਾਧ ਸੰਗਤ ਖੜੀ ਸੋਭਾ ਦੇ ਰਹੀ ਹੈ।



੧੯੫੮ ਦੀ ਫੋਟੋ ਹੈ, ਦਰਯਾਏ ਨੀਲ ਦੀ ਮੁਰਚੀਜ਼ਨ ਫਾਲ ਦਾ ਝਰਨਾ ਜੋ (੧੨) ਫੁਟ ਚੌੜਾਈ ਵਿਚ ਕਰੀਬਨ ਹੋਵੇਗਾ ਸਾਰੇ ਦਰਿਆ ਦਾ ਪਾਣੀ ਇਸ ਛੋਟੇਂ (ਭੀੜੇ) ਝਰਨੇ ਵਿਚ ਦੀ ਲੰਘਦਾ ਹੈ। ਅਜੀਬ ਸੀਨ ਹੈ।



੧੯੫੮ ਈਸਟ ਅਫਰੀਕਾ ਦੇ ਕੀਨੀਆ ਪਰਬਤ ਦੀ ਫੋਟੋ ਹੈ।

ਸਿਖ ਸਕੂਲ ਕੰਪਾਲਾ ਦੇ ਸਮੂਹ ਵਿਦਯਾਰਥੀਆਂ ਨੇ ਸਕੂਲ ਦੀ ਹੈਡਮਿਸਟ੍ਰੈਸ ਬੀਬੀ ਪ੍ਰੀਤਮ ਕੌਰ ਦੇ ਉਦਮ ਨਾਲ ਆਪਣੇ ਸਕੂਲ ਡਰੈਸ ਵਿਚ ਸ੍ਰੀ ਹਜ਼ੂਰ ਦਾ ਸੁਆਗਤ ਕਰਕੇ ਰੌਣਕ ਵਿਚ ਵਾਧਾ ਕੀਤਾ, ਪੰਡਾਲ ਦੇ ਮੋਹਰੇ ਬਣੇ ਹੋਏ ਗੇਟ ਦੇ ਸਾਹਮਣੇ ਮੁਖੀ ਸਜਣਾਂ ਵਲੋਂ ਸ੍ਰੀ ਸਤਿਗੁਰੂ ਜੀ ਤੇ ਠਾਕਰ ਜੀ ਦੇ ਗਲੀਂ ਹਾਰ ਪਹਿਨਾਏ ਗਏ ਤੇ ਜੈਕਾਰਿਆਂ ਨਾਲ ਅਸਮਾਨ ਗੂੰਜਾ ਦਿਤਾ। ਪੰਡਾਲ ਵਿਚ ਪਹੁੰਚਦਿਆਂ ਹੀ "ਸ੍ਰੀ ਸਤਿਗੁਰੂ" ਜੀ ਤੇ 'ਠਾਕਰ' ਜੀ ਤੇ ਰਾਗੀ ਸੱਜਣਾਂ ਤੇ ਹੋਰ ਸਮੂਹ ਦਰਸ਼ਨ ਦੇ ਰਹੀਆਂ ਸੰਗਤਾਂ ਨੂੰ ਬਾਬੂ ਕਿਸ਼ਨ ਸਿੰਘ ਜੀ ਪਨੇਸਰ ਹੋਰਾਂ ਜੀਉ ਆਇਆਂ ਆਖਿਆ ਤੇ ਅਪਣੇ ਮਿਠੇ ਬਚਨਾਂ ਰਾਹੀ ਸੰਗਤਾਂ ਪਾਸ ਬੇਨਤੀ ਕੀਤੀ ਕਿ ਇਸ ਅਮੋਲਕ ਅਵਸਰ ਨੂੰ ਹਥੋਂ ਨਾ ਗਵੌਣਾਂ ਤੇ ਸਤਿਗੁਰੂ ਜੀ ਦੇ ਬਚਨ ਸੁਣ ਤੇ ਮੰਨਕੇ ਜਨਮ ਸਫਲਾ ਕਰਨਾ , ਇਹਨਾਂ ਤੋਂ ਉਪਰੰਤ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ ਤੇ ਖਜਾਨ ਸਿੰਘ ਜੀ ਨੇ ਆਪਣੇ ਮਨੋਹਰ ਕੀਰਤਨ ਨਾਲ ਸੰਗਤਾਂ ਵਿਚ ਇਕ ਨਵੀ ਰੂਹ ਭਰ ਦਿੱਤੀ, ਤੇ ਇਹਨਾਂ ਤੋਂ ਪਿਛੋਂ ਸ੍ਰੀ ਹਜ਼ੂਰ ਪਾਤਸ਼ਾਹ ਨੇ ਆਪਣੇ ਮੁਖਾਰਬਿੰਦ ਤੋਂ ਫੁਲਾਂ ਦੀ ਬਰਖਾ ਕੀਤੀ ਜਿਸ ਵਿਚ ਸ੍ਰੀ ਦਸਮ ਪਾਤਸ਼ਾਹ ਦੀ ਚਲਾਈ ਰੀਤੀ 'ਹੋਲੇ' ਦੇ ਮਹੱਤਵ ਨੂੰ ਵਰਨਣ ਕਰਦਿਆਂ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਵਲੋਂ ਮੁੜ ਅਲੋਪ ਹੋਈ ਹੋਲੇ ਦੀ ਮਰਯਾਦਾ ਨੂੰ ਚਾਲੂ ਕਰਨ ਬਾਬਤ ਦਸਿਆ ਸਤਿਗੁਰੂ ਜੀ ਦੇ ਬਚਨਾਂ ਵਿਚ ਉਹੋ ਤਾਸੀਰ ਸੀ ਜਿਸ ਨੂੰ ਸੁਣ ਸੰਗਤਾਂ ਦੀ ਇਹੋ "ਕਹਿ ਕਬੀਰ ਗੂੰਗੇ ਗੁੜ ਖਾਇਆ" ਵਾਲੀ ਦਸ਼ਾ ਸੀ।

ਸਤਿਗੁਰੂ ਜੀ ਤੋਂ ਉਪਰੰਤ ਸੂਬਾ ਦਸੌਧਾ ਸਿੰਘ ਜੀ ਨੇ ਡੇਢ ਘੰਟੇ ਦੇ ਕਰੀਬ ਹੋਲੇ ਦਾ ਦੀਵਾਨ ਸਜਾਇਆ, ਜਿਸ ਵਿਚ ਗੁਰ ਪ੍ਰਨਾਲੀ ਤੇ ਰੌਸ਼ਨੀ ਪੌਂਦੇ ਹੋਇਆ ਸ੍ਰੀ ਸਤਿਗੁਰੂ ਜੀ ਵਲੋ ਹੋਲੇ ਦੀ ਦਸੀ ਮਰਯਾਦਾ ਦੇ ਵਰਨਣ ਦੀ ਪ੍ਰੋੜਤਾ ਕਰਦਿਆਂ ਦਸਿਆ ਕਿ ਇਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂਰਜ ਦੀ ਚਲਾਈ ਰੀਤੀ ਤੇ ਸਾਰਾ ਨਾਮਧਾਰੀ ਪੰਥ ਮੌਜੂਦਾ ਸਤਿਗੁਰੂ ਜੀ ਦੇ ਹੁਕਮ ਨਾਲ ਫੁਲ ਚੜ੍ਹਾ ਰਿਹਾ ਹੈ, ਗਿਆਨੀ ਕੇਸਰ ਸਿੰਘ ਜੀ ਕੰਪਾਲਾ ਵਲੋ ੨੩.੩.੧੯੫੯ ਦਾ ਪਰੋਗਰਾਮ ਦਸਣ ਤੋਂ ਬਾਦ ਦੀਵਾਨ ਦਾ ਭੋਗ ਪਾਇਆ ਗਿਆ ਤੇ ਸਮੂਹ ਇਕੱਤ੍ਰ ਹੋਈਆਂ ਸੰਗਤਾਂ ਨੇ ਰਾਮਗੜ੍ਹੀਆ ਸੇਵਕ ਜਥੇ ਦੇ ਉਦਮ ਨਾਲ ਤਿਆਰ ਕੀਤਾ ਗਿਆ ਲੰਗਰ ਛਕਕੇ ਸ਼ਹਿਰ ਨਿਵਾਸੀ ਆਪਣੇ ਘਰੀਂ ਤੇ ਬਾਹਰੋਂ ਆਈਆਂ ਸੰਗਤਾਂ ਨੇ ਰਾਮਗੜ੍ਹੀਆ ਸਿਖ ਸਕੂਲ ਵਿਖੇ ਅਰਾਮ ਕੀਤਾ।

੨੩.੩.੧੯੫੯ ਸਵੇਰੇ ਸਾਢੇ ਚਾਰ ਵਜੇ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ ਖਜਾਨ ਸਿੰਘ ਜੀ ਨੇ ਆਪਣੀਆਂ ਰਸ ਭਿੰਨੀਆਂ ਸਵਰਾਂ ਨਾਲ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਕੀਤਾ ਜਿਸਦਾ ਭੋਗ ਸੱਤ ਵਜੇ ਦੇ ਕਰੀਬ ਪਿਆ, ਸੰਤ ਖਜਾਨ ਸਿੰਘ ਜੀ ਦੇ ਤਬਲੇ ਨੇ ਸੰਗਤਾਂ ਨੂੰ ਮਸਤ ਕਰਕੇ ਆਪਾ ਭੁਲਾ ਦਿਤਾ, ਵਾਰ ਦੇ ਭੋਗ ਤੋ ਬਾਦ ਸਮੂਹ ਸੰਗਤਾਂ ਨੇ ਲੰਗਰ ਦੇ ਨੀਯਤ ਅਸਥਾਨ ਰਾਮਗੜ੍ਹੀਆ ਗੁਰਦਵਾਰੇ ਵਿਖੇ ਜਲ ਪਾਣੀ ਛਕਿਆ।

ਸਤਿਗੁਰੂ ਜੀ ਦੇ ਪਿਛਲੇ ਸਾਲ ਦੇ ਦੌਰੇ ਤੋਂ ਬਾਦ ਕਈ ਸੱਜਣਾਂ ਦੇ ਦਿਲੀ ਪ੍ਰਸ਼ਨ ਸਨ ਜਿਹਨਾਂ ਦੀ ਸ਼ੰਕਾ ਉਹ ਸਤਿਗੁਰੂ ਜੀ ਪਾਸੋਂ ਹੀ ਨਵਿਰਤ ਕਰੌਣਾ ਚੌਹਦੇ ਸਨ ਇਸ ਲਈ ਸ੍ਰੀ ਹਜ਼ੂਰ ਦੀ ਸੇਵਾ ਵਿਚ ਅਰਜ ਕਰਕੇ ਹਰ ਰੋਜ ਲਈ ਹੀ ੯ ਤੋ ੧੧ ਵਜੇ ਡੇਰੇ ਦਾ ਟਾਇਮ ਲਿਆਂ ਗਿਆ, ਜਿਸ ਵਿਚ ਅਭਿਲਾਸ਼ੀ ਸੱਜਣਾਂ ਨੇ ਸਤਿਗੁਰੂ ਜੀ ਨਾਲ ਖੁਲੇ ਬਚਨ ਕਰਕੇ ਅਪਣੀਆਂ ਸ਼ੰਕਾਵਾਂ ਨੂੰ ਨਵਿਰਤ ਕਰਦਿਆਂ ਹੋਇਆਂ ਅਪਣੀ ਜਿੰਦਗੀ ਦਾ ਅਗਲਾ ਪਰੋਗਰਾਮ ਭਜਨ ਬਾਣੀ ਵਿਚ ਲੌਣ ਦਾ ਪ੍ਰਣ ਕੀਤਾ, ਕਿਉਂਕਿ ਅਜ ਦਿਨ ਦਾ ਹੋਰ ਕੋਈ ਪਰੋਗਰਾਮ ਨਹੀ ਸੀ ਇਸ ਲਈ ਸ਼ਾਮ ਨੂੰ ਸੱਤ ਵਜੇ ਹਜ਼ੂਰੀ ਰਾਗੀਆਂ ਨੇ ਪੰਡਾਲ ਵਿਚ ਪਹੁੰਚਦਿਆਂ ਹੀ ਆਪਣਾ ਮਨੋਹਰ

ਕੀਰਤਨ ਅਰੰਭ ਕੀਤਾ, ਜਿਸ ਨੂੰ ਸੁਣ ਸੰਗਤਾਂ ਦੇ ਹਿਰਦੇ ਪ੍ਰਫੁਲਤ ਹੋਏ। ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਮੁਖਾਰ ਬਿੰਦ ਤੋ ਕਥਾ ਦਾ ਵਰਨਣ ਕਰਦਿਆਂ ਦਸਿਆ ਕਿ ਸਾਨੂੰ ਸ੍ਰੀ ਗੁਰੂ ਨਾਨਕ ਨਾਮ ਲੇਵਾ ਸਮੂਹ ਸੰਪ੍ਰਦਾਵਾਂ ਨੂੰ ਸਦਾ ਇਕੱਤਰ ਹੋ ਕੇ ਰਹਿਣਾ ਚਾਹੀਦਾ ਹੈ ਇਕ ਦੂਸਰੇ ਤੇ ਟੀਕਾ ਟਿੱਪਣੀ ਕਰਨੀ ਚੰਗੀ ਨਹੀਂ। ੧੯੭੩ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਕੀਤੀ ਗਈ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫ੍ਰੰਸ ਦਾ ਹਵਾਲਾ ਦਿੰਦਿਆਂ ਹਜ਼ੂਰ ਨੇ ਫੁਰਮਾਇਆ ਕਿ ਭਾਵੇ ਕੋਈ ਕਿੰਨੇ ਗੁਰੂਆਂ ਤਕ ਮੰਨੇ ਪਰ ਸਾਨੂੰ ਗੁਰੂ ਨਾਨਕ ਨਾਮ ਤੇ ਜ਼ਰੂਰ ਇਕੱਤਰ ਹੋ ਜਾਣਾ ਚਾਹੀਦਾ ਹੈ ਕਿਉਂਕਿ 'ਗੁਰੂ ਨਾਨਕ' ਸਾਡਾ ਮੁਢ ਹੈ ਤੇ ਅਸੀ ਸਾਰੇ ਉਸੇ ਦੀ ਫੁਲਵਾੜੀ ਹਾਂ, ਇਸ ਲਈ ਸਦਾ ਇਕੱਠੇ ਬੈਠਕੇ ਦੀਵਾਨ ਲਾਓ ਕੀਰਤਨ ਕਰੋ ਤੇ ਸਾਂਝੀਆਂ ਵਿਚਾਰਾਂ ਕਰਨ ਦੇ ਯਤਨ ਕਰੋ।

ਖਾਸ ਕਰ ਰਾਮਗੜ੍ਹੀਆ ਕੌਮ (ਜਿਸਦੀ ਇਥੇ ਅਫਰੀਕਾ ਵਿਚ ਬਹੁ ਗਿਣਤੀ ਹੈ) ਤੇ ਸਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਦੀ ਅਪਾਰ ਕਿਰਪਾ ਹੈ ਜਿਸਦੀ ਮਿਹਰ ਦੇ ਸਦਕੇ ਅਜ ਤੁਸੀ ਸਾਰੇ ਸੁਖੀ ਨਜ਼ਰ ਔਂਦੇ ਹੋ, ਭਾਵੇਂ ਸੁਖ ਵਿਚ ਰਬ ਜ਼ਰੂਰ ਭੁਲ ਜਾਂਦਾ ਹੈ ਪਰ ਉਸ ਨੂੰ ਚੇਤੇ ਰਖਣ ਦੇ ਯਤਨ ਨਾਮ ਬਾਣੀ ਦੇ ਅਭਿਆਸ ਦਵਾਰਾ ਕਰਦੇ ਰਹਿਣਾ ਸਾਡਾ ਜ਼ਰੂਰੀ ਫਰਜ਼ ਹੈ।

ਤੇ ਨਾਲ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਦੀ ਦਸੀ ਰੀਤੀ ਕੜਾਹ ਪ੍ਰਸ਼ਾਦ ਦੇ ਕਰਨ ਦੀ ਵਿਧੀ ਦਾ ਵਰਨਨ ਕਰਨ ਤੋਂ ਉਪਰੰਤ ਸਮੇ ਦੇ ਹਾਲਾਤ ਨੂੰ ਮੁਖ ਰਖਦਿਆਂ ਬਹੁਤੀ ਸੰਤਾਨ ਹੋਣ ਦੇ ਦੁਖ ਨੂੰ ਅਨੁਭਵ ਕਰਦਿਆਂ ਸਤਿਗੁਰਾਂ ਫੁਰਮਾਇਆ ਕਿ ਦਵਾਈਆਂ ਦੀ ਵਰਤੋਂ ਤੋਂ ਬਗੈਰ ਆਪਣੇ ਮਨ ਦਵਾਰਾ ਸੰਜਮ ਦਾ ਅਭਿਆਸ ਕਰੋ ਜਿਸ ਨਾਲ ਸਰੀਰ ਦਾ ਭੀ ਬਚਾ ਹੋ ਸਕੇ, ਹਰ ਬਚੇ ਦਾ ਚਾਰ ਪੰਜ ਸਾਲ ਦਾ ਫਰਕ ਹੋਣਾ ਬਹੁਤ ਜ਼ਰੂਰੀ ਹੈ। ਸ੍ਰੀ ਸਤਿਗੁਰੂ ਜੀ ਦੇ ਮੁਖਾਰਬਿੰਦ ਤੋ ਨਿਕਲੇ ਸ਼ੁਭ ਬਚਨ ਹਰੇਕ ਪ੍ਰਾਣੀ ਮਾਤਰ ਸ੍ਰੋਤਿਆਂ ਦੇ ਹਿਰਦੇ ਤੇ ਵੱਸਣ ਵਾਲੇ ਸਨ। ਸਾਰੇ ਪੰਡਾਲ ਵਿਚ ਚੁਪ ਹੋਣ ਕਰਕੇ ਸਮੂਹ ਸੰਗਤ ਮੂਰਤੀਮਾਨ ਹੋਈ ਬੈਠੀ ਸੀ, ਪ੍ਰੋਗਰਾਮਾਂ ਨੂੰ ਰੀਕਾਰਡ ਕਰਨ ਤੇ ਪਿਛੋ ਰਾਮਗੜ੍ਹੀਆ ਸਿਖ ਸਕੂਲ ਕੰਪਾਲਾ ਦੀ ਹੈਡ ਮਿਸਟ੍ਰੈਸ ਬੀਬੀ ਪ੍ਰੀਤਮ ਕੌਰ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਦੇ ਜੀਵਨ ਤੇ ਰੌਸ਼ਨੀ ਪਾਂਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਂਰਾਜ ਦੇ ਇਥੇ ਈਸਟ ਅਫਰੀਕਾ ਵਿਖੇ ਦਰਸ਼ਨ ਦੇਣ ਦੀ ਖੁਸ਼ੀ ਵਿਚ ਸੰਗਤਾਂ ਨੂੰ ਬਹੁਤ ਬਹੁਤ ਵਧਾਈ ਪੇਸ਼ ਕੀਤੀ ਤੇ ਹਜ਼ੂਰ ਦੇ ਦਰਸ਼ਨ ਕਰਨ ਲਈ ਧੰਨਭਾਗ ਸਮਝੇ।

ਅਠ ਵਜੇ ਤੋ ਦਸ ਵਜੇ ਤਕ ਪੰਡਤ ਗੋਪਾਲ ਸਿੰਘ ਜੀ ਨੇ ਆਪਣੇ ਹਲੇ ਦੇ ਕੀਰਤਨ ਤੇ ਲੈਕਚਰ ਦਵਾਰਾ ਸੰਗਤਾਂ ਨੂੰ ਨਿਹਾਲ ਕੀਤਾ। ਆਪ ਜੀ ਦਾ ਟਾਇਮ ਸਿਰਫ ਇਕ ਘੰਟਾ ਹੋਣ ਦੇ ਕਾਰਨ ਦੋ ਘੰਟੇ ਦੀਵਾਨ ਲਗਾ ਰਹਿਣ ਲਈ ਭੀ ਸੰਗਤਾਂ ਨੇ ਟਾਇਮ ਦੀ ਕੋਈ ਪ੍ਰਵਾਹ ਨਾ ਕੀਤੀ ਤੇ ਕੋਈ ਅਕੇਵਾਂ ਨਾ ਸਮਝਿਆ। ਸਰੋਤਿਆਂ ਪ੍ਰਸ਼ਾਦਾ ਛਕਣ ਦੀ ਲਾਲਸਾ ਛਡਕੇ ਭੀ ਪੰਡਤ ਜੀ ਦੇ ਦੀਵਾਨ ਦਾ ਰਸ ਮਾਨਣ ਵਿਚ ਹੀ ਆਪਣਾ ਭਲਾ ਸਮਝਿਆ, ਪੰਡਤ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਵਲੋਂ ਚਲਾਈ ਹੋਲੇ ਦੀ ਮਰਯਾਦਾ ਦੀ ਮਹਤਤਾ ਦਾ ਵਰਨਨ ਕਰਦਿਆਂ ਦੇਹਧਾਰੀ ਗੁਰੂ ਦੀ ਹੋਂਦ ਦਾ ਜਿਕਰ ਕੀਤਾ ਜੋ ਕਿ ਇਤਿਹਾਸ ਨਾਲ ਸਬੰਧਤ ਸੀ, ਪੰਡਤ ਜੀ ਦੇ ਇਸ ਦੀਵਾਨ ਦਾ ਰਸ ਕਹਿਣੀ ਤੇ ਕਥਨੀ ਤੋਂ ਬਾਹਰ ਸੀ।

ਦੂਸਰੇ ਦਿਨ ਦਾ ਪ੍ਰੋਗਰਾਮ ਗਿਆਨੀ ਕੇਸਰ ਸਿੰਘ ਜੀ ਵਲੋਂ ਸੁਣੈਣ ਤੋਂ ਬਾਦ ਦੀਵਾਨ ਦੀ ਸਮਾਪਤੀ ਕੀਤੀ ਗਈ। ਪਹਿਲੇ ਦਿਨ ਵਾਂਗਰ ਹੀ ਸਮੂਹ ਇਕੱਤ੍ਰ ਹੋਈਆਂ ਸੰਗਤਾਂ ਨੇ ਰਾਮਗੜ੍ਹੀਆ

ਗੁਰਦੁਵਾਰੇ ਵਿਖੇ ਲੰਗਰ ਛਕਿਆ , ਦੂਰ ਨੇੜੇ ਰਹਿੰਦੇ ਪ੍ਰਵਾਰਾਂ ਲਈ ਹਰੇਕ ਸ਼ਹਿਰੀ ਨੇ ਆਪੋ ਆਪਣੇ ਘਰੀ ਪਹੁੰਚਣ ਲਈ ਮੋਟਰ ਕਾਰਾਂ ਦਾ ਇਕ ਦੂਸਰੇ ਨੂੰ ਸਹਾਰਾ ਦਿਤਾ, ਤੇ ਬਾਹਰੋਂ ਆਈਆਂ ਸੰਗਤਾਂ ਨੇ ਉਸੇਤਰ੍ਹਾਂ ਰਾਮਗੜ੍ਹੀਆ ਸਕੂਲ ਵਿਚ ਅਰਾਮ ਕੀਤਾ।

੨੪.੩.੧੯੫੯- ਦੀ ਸਵੇਰ ਨੂੰ ਸਾਢੇ ਚਾਰ ਵਜੇ ਸੰਤ ਪ੍ਰੀਤਮ ਸਿੰਘ ਜੀ ਪਦੀ ਨੇ ਆਪਣੇ ਜਥੇ ਸਮੇਤ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਅਰੰਭਿਆ, ਇਹਨਾਂ ਦੇ ਨਾਲ ਹੀ ਸ੍ਰੀ ਹਜ਼ੂਰ ਨੇ ਜੋ ਸੰਗੀਤ ਅਲਾਪਨ ਦੀ ਵਰਖਾ ਆਪਣੇ ਮੁਖਾਰਬਿੰਦ ਤੋ ਕੀਤੀ ਉਸ ਦਾ ਰਸ ਕੁਝ ਨਿਆਰਾ ਜਿਹਾ ਸੀ ਜਿਸ ਨੂੰ ਸੁਨਕੇ ਨੈਰੋਬੀ ਤੋ ਆਈ ਬੀਬੀ ਮਸਤਾਨੀ ਹੋ ਗਈ ਤੇ ਆਪਾ ਭੁਲ ਗਈ, ਇਹ ਕੁਦਰਤੀ ਗਲ ਸੀ ਕਿ ਇਕ ਤਾਂ ਅੰਮ੍ਰਿਤ ਵੇਲੇ ਦਾ ਮਹਤਵ ਦੂਸਰੇ ਰਾਗ ਤੇ ਬਾਣੀ ਤੇ ਚੌਥੇ ਕਿ ਇਸ ਨੂੰ ਗਾਇਨ ਭੀ ਆਪ ਅਕਾਲ ਪੁਰਖ ਕਰਦਾ ਹੋਵੇ, ਇਹ ਅਵਸਰ ਸ਼ਾਇਦ ਦੇ ਵਤਿਆਂ ਨੂੰ ਭੀ ਕਦੇ ਕਦਾਈ ਪ੍ਰਾਪਤ ਹੁੰਦਾ ਹੋਵੇਗਾ ਜਿਹੜਾ ਸਤਿਗੁਰੂ ਜੀ ਦੀ ਬਖਸ਼ਸ਼ ਦਾ ਸਦਕਾ ਸਾਨੂੰ ਈਸਟ ਅਫ੍ਰੀਕਾ ਨਿਵਾਸੀਆਂ ਨੂੰ ਹੋਇਆ। ਸਾਢੇ ਸਤ ਵਜੇ ਵਾਰੇ ਦਾ ਭੋਗ ਪੈਣ ਤੇ ਉਪਰੰਤ ਸਮੂਹ ਇਕੱਤਰ ਹੋਈਆਂ ਸੰਗਤਾਂ ਨੇ ਜਲ ਪਾਣੀ ਛਕਿਆ, ਦੂਰ ਦੇਸ਼ਾਂਤਰਾਂ ਵਿਚ ਰਹਿਣ ਵਾਲੀਆਂ ਸੰਗਤਾਂ ਭਾਵੇਂ ਦਿਨ ਚੜੇ ਉਠਣ ਦੀਆਂ ਆਦੀ ਹੋ ਜਾਂਦੀਆਂ ਹਨ ਪਰ ਇਸ ਹੋਲੇ ਦੇ ਉਤਸਵ ਦੇ ਦਿਨਾਂ ਵਿਚ ਪਤਾ ਨਹੀ ਅਕਾਲ ਪੁਰਖ ਦੀ ਖੁਦ ਦੀ ਪ੍ਰੇਰਨਾ ਦਾ ਹੀ ਸਦਕਾ ਸੀ ਕਿ ਕੀਰਤਨ ਦੇ ਅਰੰਭ ਨਾਲ ਹੀ ਸੰਗਤਾਂ ਹੁੰਮ ਹੁਮਾਕੇ ਪੰਡਾਲ ਵਿਚ ਆ ਹਾਜਰ ਹੁੰਦੀਆਂ ਸਨ।

ਕਿਉਂਕਿ ਅਜ ਸਵੇਰੇ ਵਾਰ ਦੇ ਭੋਗ ਉਪ੍ਰੰਤ ਗਿਆਨੀ ਕੇਸਰ ਸਿੰਘ ਜੀ ਨੇ ਅਜ ਦੇ ਸਾਰੇ ਦਿਨ ਦੇ ਪ੍ਰੋਗਰਾਮਾਂ ਦੀ ਵੰਡ ਸਤਿਗੁਰੂ ਜੀ ਤੋ ਮਨਜ਼ੂਰੀ ਲੈਕੇ ਅਨਾਊਂਸ ਕੀਤੀ ਸੀ ਉਸਦੇ ਮੁਤਾਬਕ ਸੰਗਤਾਂ ਜਲ ਪਾਣੀ ਛਕਦੀਆਂ ਹੀ ਨੌਂ ਵਜੇ ਪੰਡਾਲ ਵਿਚ ਵਾਪਸ ਆ ਗਈਆਂ ਤੇ ੯ ਤੋ ੧੦॥ ਵਜੇ ਤਕ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਗੀਤ ਦਰਬਾਰ ਹੋਇਆ ਜਿਸ ਵਿਚ ਹੇਠ ਲਿਖੇ ਸੰਗੀਤ ਕਾਰਾਂ ਹਿਸਾ ਲਿਆ ਤੇ ਮਨੋਹਰ ਰਾਗ ਵਿਦਯਕ ਤਰੀਕੇ ਨਾਲ ਸੰਗਤਾਂ ਨੂੰ ਨਿਹਾਲ ਕਰਦਿਆਂ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ

੧. ਬੀਬੀ ਸੁਰਜੀਤ ਕੌਰ ਜੀਜਾ
੨. ਸੰਤ ਗੁਰਬਖਸ਼ ਸਿੰਘ ਜੀ 'ਸ਼ੌਕ' ਨੈਰੋਬੀ
੩. ਸ੍ਰ. ਊਧਮ ਸਿੰਘ ਜੀ ਨੈਰੋਬੀ
੪. ਸ੍ਰ. ਮੋਹਣ ਸਿੰਘ ਜੀ ਨੈਰੋਬੀ
੫. ਗਿਆਨੀ ਭਗਤ ਸਿੰਘ ਜੀ ਕੰਪਾਲਾ
੬. ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ ਖਜਾਨ ਸਿੰਘ ਜੀ।

੧੦.. ਤੋਂ ੧੧.. ਤਕ ਨੈਰੋਬੀ ਤੋ ਆਏ ਸੰਤ ਸੂਰਤ ਸਿੰਘ ਜੀ ਨੇ ਜਥੇ ਸਮੇਤ ਕੀਰਤਨ ਤੇ ਆਪਣੇ ਲੈਕਚਰ ਦਵਾਰਾ ਸੰਗਤਾਂ ਨੂੰ ਨਿਹਾਲ ਕੀਤਾ ਤੇ ਇਸ ਥੋੜੇ ਸਮੇ ਵਿਚ ਹੀ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਤੋਂ ਪਸਚਾਤ ਅਲੋਪ ਹੋਈ ਸਿਖੀ ਦੀ ਮਰਯਾਦਾ ਦਾ ਵਰਨਨ ਕਰਦਿਆਂ ਦਸਿਆ ਕਿ ਸਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਨੇ ਦਸਮ ਪਾਤਸ਼ਾਹ ਦੀ ਦਸੀ ਰੀਤੀ ਤੇ ਫੁਲ ਚੜ੍ਹਾਂਦਿਆਂ ਖਾਲਸੇ ਨੂੰ ਸਿਧੇ ਰਸਤੇ ਪਾਇਆ ਤੇ ਬਾਣੀ ਪੜ੍ਹਨ ਤੇ ਨਾਮ ਸਿਮਰਨ ਕਰਨ ਦੀਆਂ ਵਿਉਂਤਾਂ ਦਸਕੇ ਸਾਡੇ ਤੇ ਵਡਾ ਉਪਕਾਰ ਕੀਤਾ, ਜਿਸ ਨੂੰ ਭੁਲਣਾ ਸਾਡੀ ਅਕਿਰਤਘਣਤਾ ਹੈ, ਸਤਿਗੁਰੂ ਜੀ ਦੇ ਬਾਰ੍ਹਵੇਂ ਅਵਤਾਰ ਨੂੰ ਸਿਧ ਕੀਤਾ।

੧੧.. ਤੋਂ ੧੨.. ਤਕ ਨਕੋਰੋ ਤੋਂ ਆਏ ਪ੍ਰਸਿਧ ਕਵੀ ਤੇ ਲੈਕਚਰਾਰ ਗਿਆਨੀ ਕਰਤਾਰ ਸਿੰਘ ਜੀ 'ਸੇਵਕ' ਨੇ ਆਪਣਾ ਵਿਦਵਤਾ ਭਰਪੂਰ ਲੈਕਚਰ ਦਿਤਾ ਜਿਸ ਵਿਚ ਧਰਮ ਅਰਥ ਤੇ ਫਰਜ ਉਪਰ ਵਿਆਖਿਆ ਕੀਤੀ, ਸ੍ਰੋਤਿਆਂ ਨੇ ਬਹੁਤ ਅਨੰਦ ਮਾਣਿਆਂ, ਕਿਉਂਕਿ ਇਹਨਾਂ ਦੀ ਖੁਦ ਦੀ ਕਹਿਣੀ ਤੇ ਕਰਨੀ ਵਿਚ ਫਰਕ ਨਹੀ ਇਸ ਲਈ ਸੰਗਤਾਂ ਤੇ ਬਹੁਤ ਪ੍ਰਭਾਵ ਪਿਆ। ਅੰਤ ਵਿਚ ਇਹਨਾਂ ਇਕ ਕਵਿਤਾ ਪੜ੍ਹੀ ਜਿਸਦਾ ਭਾਵ ਸੀ ਕਿ 'ਏਕਤਾ' ਸਭ ਤੋਂ ਵਡੀ ਤੇ ਜਰੂਰੀ ਚੀਜ ਹੈ ਸਤੇ ਸਾਨੂੰ ਸਾਰਿਆਂ ਨੂੰ ਅਪਨੌਣੀ ਚਾਹੀਦੀ ਹੈ, ਇਹਨਾਂ ਮੇਲਿਆਂ ਦਾ ਭਾਵ ਇਹੋ ਹੁੰਦਾ ਹੈ ਕਿ ਅਸੀ ਇਥੇ ਕੁਝ ਸਿਖ ਕੇ ਜਾਈਏ, ਸੇਵਕ ਜੀ ਦੇ ਲੈਕਚਰ ਤੇ ਕਵਿਤਾ ਦੀ ਬਹੁਤ ਸਲਾਹੁਤਾ ਕੀਤੀ ਗਈ।

੧੨.. ਤੋਂ ੨ ਵਜੇ ਤਕ ਗੁਰੂ ਕਾ ਲੰਗਰ ਹਰ ਰੋਜ ਦੀ ਤਰਾਂ ਰਾਮਗੜ੍ਹੀਆ ਗੁਰਦਵਾਰੇ ਵਿਖੇ ਵਰਤਾਇਆ ਗਿਆ।

੨ ਤੋਂ ੪ ਵਜੇ ਤਕ ਨੈਰੋਬੀ ਤੋਂ ਇਸਤਰੀ ਸਭਾ ਦੀ ਮਾਤਾ ਪ੍ਰਧਾਨ ਜੋਗਿੰਦਰ ਕੌਰ ਜੀ ਨਾਲ ਆਏ ਨਾਮਧਾਰੀ ਇਸਤਰੀ ਸਭਾ ਦੇ ਜਥੇ ਨੇ ਪਹਿਲੋ ਸੋਹਣੀਆਂ ਤੇ ਸੁਰੀਲੀਆਂ ਸੁਰਾਂ ਵਿਚ ਧਾਰਨਾਂ ਦੇ ਸ਼ਬਦ ਪੜਨ ਤੇ ਉਪਰੰਤ ਕੀਰਤਨ ਤੇ ਲੈਕਚਰ ਕੀਤਾ ਜਿਸ ਵਿਚ ਦੇਹਧਾਰੀ ਗੁਰੂ ਦੀ ਲੋੜ ਨੂੰ ਅਨੇਕਾਂ ਇਤਿਹਾਸ ਪ੍ਰਮਾਣਾਂ ਦਵਾਰਾ ਸਿਧ ਕਰਕੇ ਸਰੋਤਿਆਂ ਨੂੰ ਨਿਹਾਲ ਕੀਤਾ, ਤੇ ਮਾਈਆਂ ਬੀਬੀਆਂ ਦੇ ਇਸ ਅਣਥਕ ਜਥੇ ਦੀ ਸੰਗਤ ਨੇ ਬਹੁਤ ਸ਼ਲਾਘਾ ਕੀਤੀ ਤੇ ਬਾਹਰੋਂ ਹੋਰ ਸ਼ਹਿਰਾਂ ਤੋਂ ਆਈਆਂ ਭੈਣਾਂ ਨੇ ਭੀ ਇਹਨਾਂ ਵਾਂਗ ਆਪਣੇ ਆਪਣੇ ਸ਼ਹਿਰੀ ਇਸਤਰੀ ਜਥੇ ਬਨੌਣ ਦੀ ਸਿਖਿਆ ਪ੍ਰਾਪਤ ਕੀਤੀ।

੪ ਤੋਂ ੫.. ਤਕ ਇੰਡੀਆ ਤੋਂ ਆਏ ਸੰਤ ਮਨਮੋਹਣ ਸਿੰਘ ਜੀ ਨੇ ਸਤਿਗੁਰੂ ਜੀ ਤੋਂ ਮਨਜੂਰੀ ਲੈ. ਕੇ ਏਕਤਾ ਤੇ ਵਿਆਖਿਆ ਕਰਦਿਆਂ 'ਸੂਈ ਤੇ ਕੈਂਚੀ' ਦਾ ਪ੍ਰਮਾਣ ਦਿੰਦਿਆਂ ਸਤਿਗੁਰੂ ਜੀ ਦੇ ਹੁਕਮ ਤੇ ਚਲਣ ਦੀ ਪ੍ਰੇਰਨਾ ਕੀਤੀ ਤੇ ਉਹਨਾਂ ਦੇ ਖੁਦਾਈ ਬਚਨਾਂ ਦੀ ਸਲਾਹੁਤਾ ਕੀਤੀ ਤੇ ਦਸਿਆ ਕਿ ਇਹ ਅਨਮੋਲ ਰਤਨ (ਸਤਿਗੁਰੂ ਜੀ ਦੇ ਬਚਨ) ਹਨ ਜੋ ਕਿ ਹੰਸਾਂ ਦਾ ਚੋਗਾ ਹੈ ਸਮਾਂ ਹਥੋਂ ਨ ਗਵੌਣਾਂ ਪਾਤਸ਼ਾਹ ਦੇ ਬਚਨ ਮੰਨ ਕੇ ਜਨਮ ਸਫਲ ਕਰਨਾ, ਗੁਰ ਸਿਖੀ ਦੇ ਸਾਖਿਆਤ ਨਮੂਨੇ ਦਾ ਵਰਨਨ ਕਰਦਿਆਂ ਨਾਮਧਾਰੀ ਪੰਥ ਦੀ ਮਹੱਤਤਾ ਦਾ ਜਿਕਰ ਕੀਤਾ ਤੇ ਪਿਛਲੇ ਸਮੇ ਦੇ ਸਿੰਘਾਂ ਵਿਚੋ ਭਾਈ ਸ਼ੁਬੇਗ ਸਿੰਘ ਜੀ ਦੀ ਕੁਰਬਾਨੀ ਦੀ ਸਾਖੀ ਸੁਣਾਕੇ ਆਪਣਾ ਲੈਕਚਰ ਖਤਮ ਕੀਤਾ।

੫.. ਤੋ ੭ ਵਜੇ ਤਕ ਸੂਬਾ ਦਸੌਧਾ ਸਿੰਘ ਜੀ ਨੇ ਹਲੇ ਦਾ ਦੀਵਾਨ ਲਾਇਆ ਤੇ ਮਨੋਹਰ ਲੈਕਚਰ ਵਿਚ ਸਿਖ ਰਾਜ ਤੇ ਪਿਛੋਂ ਸਿਖੀ ਵਿਗੜ ਜਾਣ ਦੀ ਹਾਲਾਤ ਤੇ ਰੋਸ਼ਨੀ ਪਾਦਿਆਂ ਦਸਿਆ ਕਿ ਸ਼ਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਦੀ ਬਖਸ਼ਸ਼ ਦਾ ਸਦਕਾ ਹੈ ਕਿ ਅਸੀ ਸਿਖੀ ਰੂਪ ਵਿਚ ਨਜਰ ਔਂਦੇ ਹਾਂ, ਸਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਨੇ ਸਿਖਾਂ ਲਈ ਬਹੁਤ ਕੁਝ ਕੀਤਾ ਹੈ, ਐਸ਼ੋ ਇਸ਼ਰਤ ਵਿਚ ਪਏ ਸਿਖ ਨੂੰ ਦਸਿਆ ਕਿ ਅਲਮਾਰੀਆਂ ਨੂੰ ਲਗੀਆਂ ਸਿਉਂਕਾਂ ਵਿਚੋਂ ਸ੍ਰੀ ਗ੍ਰੰਥ ਸਾਹਿਬ ਨੂੰ ਕਢ ਕੇ ਚੌਕਾਂ ਦੇਕੇ ਪ੍ਰਕਾਸ਼ ਕਰਨਾ ਤੇ ਉਥੇ ਧੂਪ ਦੀਪ ਦੇਣਾ ਸਾਡਾ ਧਰਮ ਹੈ ਤੇ ਹਜੂਰ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਂਰਾਜ ਦੀ ਚਲਾਈ ਪੂਰਨ ਮਰਯਾਦਾ ਭਾਈ ਰਾਏ ਸਿੰਘ ਜੀ ਦੀ ਹਥੀ ਮੰਗਵਾਕੇ ਉਸਤੇ ਚੱਲਣ ਲਈ ਸਾਨੂੰ ਖਾਲਸੇ ਨੂੰ ਪ੍ਰੇਰਨਾ ਦਿਤੀ। ਸੂਬਾ ਜੀ ਨੇ ਛੋਟੇ ਸਾਹਿਬਜਾਦਿਆਂ ਦੀ ਸ਼ਹੀਦੀ ਤੇ ਪ੍ਰਹਿਲਾਦ ਭਗਤ ਜੀ ਦੀ ਸਾਖੀ ਸੁਣਾਕੇ ਸੰਗਤਾਂ ਤੇ ਗਹਿਰਾ ਅਸਰ ਪਾਇਆ।

੭ ਤੇ ੭.. ਤਕ ਹਜ਼ੂਰੀ ਰਾਗੀ ਭਾਈ ਦਰਸ਼ਨ ਸਿੰਘ ਖਜਾਨ ਸਿੰਘ ਜੀ ਨੇ ਆਪਣੀ ਸੰਗੀਤ ਕਲਾਂ ਦਵਾਰਾ ਸੰਗਤਾਂ ਤੇ ਉਹ ਅਸਰ ਪਾਇਆ ਕਿ ਸ੍ਰੋਤੇ ਆਪਣਾ ਆਪ ਭੁਲ ਗਏ, ਸਾਹਮਣੇ ਸਤਿਗੁਰੂ ਜੀ ਦੇ ਸਾਖਿਆਤ ਦਰਸ਼ਨ ਤੇ ਕੰਨਾਂ ਵਿਚ ਸੰਗੀਤ ਦੀ ਗੂੰਜ, ਇਸਤੋਂ ਵਧ ਹੋਰ ਕੇ ਹੜਾ ਬੈਕੁੰਠ ਹੋ ਸਕਦਾ ਸੀ ਮਾਨੋਂ ਇਸ ਸਮੇਂ ਇਹੋ ਕੰਪਾਲੇ ਦੀ ਧਰਤੀ ਹੀ ਬੈਕੁੰਠ ਧਾਮ ਬਣ ਚੁਕੀ ਸੀ।

੭.. ਤੋਂ ੮ ਤਕ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿਤਰ ਮੁਖਾਰਬਿੰਦ ਤੋਂ ਫੂਲਾਂ ਦੀ ਵਰਖਾ ਕੀਤੀ, ਜਿਸ ਵਿਚ ਸੰਗਤ ਨੂੰ ਸ਼ੁਭ ਉਪਦੇਸ਼ ਕਰਦਿਆਂ ਦਸਿਆ ਕਿ ਸਾਡੀ ਏਕਤਾ ਹੋ ਜਾਣ ਦੇ ਨਾਲ ਸਾਨੂੰ ਇਹ ਤਿੰਨ ਕੰਮ ਕਰਨੇ ਬਹੁਤ ਜਰੂਰੀ ਹਨ ਤੇ ਖਾਸ ਕਰ ਆਪ ਅਫਰੀਕਾ ਨਿਵਾਸੀਆਂ ਲਈ ਇਹ ਸੇਵਾ ਜਰੂਰ ਬਣ ਔਂਦੀ ਹੈ ਇਸ ਲਈ ਜਰੂਰ ਕੋਸ਼ਸ਼ ਕਰੋ, ਇਸ ਵਿਚ ਬਹੁੜਿਆਂ ਦਾ ਭਲਾ ਹੈ।

(ੳ) ਗਰੀਬਾਂ ਲਈ ਲੰਗਰ ਦਾ ਪ੍ਰਬੰਧ ਜਰੂਰੀ ਕੀਤਾ ਜਾਵੇ, ਜੋ ਕਿ ਇਕ ਸਿਆਣਾ ਸਜਣ (ਭਾਈ) ਰਖੋ ਜੋ ਘਰਾਂ ਤੋਂ ਜਰੂਰਤ ਅਨੁਸਾਰ ਪ੍ਰਸ਼ਾਦੇ ਲਿਆ ਕੇ ਆਏ ਅਤਿਥੀਆਂ ਵਿਚ ਵੰਡ ਦਿਆ ਕਰੇ, ਤੇ ਉਤਨੇ ਘਰਾਂ ਤੋਂ ਇਕ ਇਕ ਪ੍ਰਸ਼ਾਦਾ ਲਿਆਵੇ ਜਿਤਨਿਆਂ ਦੀ ਲੋੜ ਹੋਵੇ, ਇਸਤਰ੍ਹਾਂ ਪ੍ਰਸ਼ਾਦੇ ਦੇਣ ਵਾਲਿਆਂ ਤੇ ਕੋਈ ਭਾਰ ਨਾ ਪੇਣ ਕਰਕੇ ਉਹ ਕੋਈ ਤਕਲੀਫ ਨਹੀ ਸਮਝਣਗੇ ਤੇ ਅਨੇਕਾਂ ਗ੍ਰੀਬਾਂ ਦੇ ਭੁਖੇ ਪੇਟਾਂ ਦੀ ਪਾਲਨਾ ਹੋ ਸਕੇਗੀ ਤੇ ਵਰੋਸਾਏ ਗਰਿਸਤੀਆਂ ਨੂੰ ਦਾਨ ਕਰਨ ਦਾ ਮੌਕਾ ਮਿਲਦਾ ਰਹੇਗਾ।

(ਅ) ਇਕ ਸਹਾਇਕ ਫੰਡ ਹੋਵੇ ਜਿਸ ਨਾਲ ਕਈ ਗ੍ਰੀਬਾਂ ਦੇ ਪੜ੍ਹਾਈ ਦਾ ਉਤਸ਼ਾਹ ਰਖਣ ਵਾਲੇ ਬੱਚੇ ਬਾਹਰ ਪੜ੍ਹਨ ਭੇਜੇ ਜਾ ਸਕਿਆ ਕਰਨ ਤੇ ਔਣ ਵਾਲੀ ਨੇਸ਼ਨ ਸੂਝਵਾਨ ਹੋ ਸਕੇ, ਕਿਉਂਕਿ ਬਹੁਤ ਗਰੀਬ ਘਰਾਣਿਆਂ ਦੇ ਪੁਤਰ ਮਾਇਆ ਦੀ ਤੰਗੀ ਹੋਣ ਕਰਕੇ ਵਿਦਿਆ ਹੀਣ ਰਹਿ ਜਾਂਦੇ ਹਨ ਇਸ ਲਈ ਇਸ ਸਹਾਇਕ ਫੰਡ ਰਾਹੀ ਉਹਨਾਂ ਦੀ ਸੇਵਾ ਕੀਤੀ ਜਾਇਆ ਕਰੇ।

(ੲ) ਪਾਠਸ਼ਾਲਾ ਦੀ ਮੁਢਲੀ ਵਿਦਿਆ ਵਿਚ ਤਿੰਨ ਜਮਾਤਾਂ ਤਕ ਧਾਰਮਿਕ ਵਿਦਿਆ ਜਰੂਰ ਹੋਵੇ, ਜਿਸ ਨੂੰ ਪੜ੍ਹੌਣ ਵਾਲਾ ਸਿਆਣੀ ਉਮਰ ਦਾ ਸਜਣ ਤੇ ਖੁਦ ਅਛੇ ਚਲਣ ਵਾਲਾ ਹੋਵੇ, ਉਪ੍ਰੰਤ ਪਾਠਸ਼ਾਲਾ ਵਿਚ ਦਸਤਕਾਰੀ ਦਾ ਹੋਣਾ ਬਹੁਤ ਜਰੂਰੀ ਹੈ ਜਿਤਨਾ ਚਿਰ ਬਚੇ ਹਥੀ ਕੰਮ ਕਰਨਾ ਨਹੀ ਸਿਖਣਗੇ ਆਲਸ ਵਧਦਾ ਜਾਵੇਗਾ ਤੇ ਬਚੇ ਨਿਰੋਲ ਕਲਮ ਦੀ ਨੌਕਰੀ ਦੀ ਤਲਾਸ਼ ਵਿਚ ਫਿਰਦੇ ਰਹਿਣਗੇ। ਇਸ ਲਈ ਤੁਹਾਡਾ ਮਾਪਿਆਂ ਤੇ ਖਾਸ ਕਰ ਸਕੂਲ ਅਧਿਆਪਕਾਂ ਦਾ ਫਰਜ ਹੈ ਕਿ ਸਕੂਲਾਂ ਵਿਚ ਦਸਤਕਾਰੀ ਦਾ ਹੋਣਾ ਜਰੂਰੀ ਨੀਯਤ ਕਰਕੇ ਬਚਿਆ ਨੂੰ ਮਿਹਨਤ ਨਾਲ ਕੰਮ ਕਰਨ ਦੀਆਂ ਆਦਤਾਂ ਪਾਈਆਂ ਜਾਣ।

ਸਤਿਗੁਰਾਂ ਫਰਮਾਇਆ ਚੂੰਕਿ ਰਾਮਗੜੀਆ ਕੌਮ ਦੀ ਈਸਟ ਅਫਰੀਕਾ ਵਿਚ ਬਹੁਗਿਣਤੀ ਹੈ ਇਸ ਲਈ ਇਥੇ ਕੌਮ ਦਾ ਜਰੂਰੀ ਫਰਜ ਹੈ ਕਿ ਇਹੋ ਜੇਹੀਆਂ ਕੌਮੀ ਉਨਤੀ ਦੀਆਂ ਸਕੀਮਾਂ ਵਿਚ ਵਧ ਤੋ ਵਧ ਸਮਾਂ ਤੇ ਧਨ ਖਰਚਕੇ ਆਪਣੇ ਬਚਿਆਂ ਦੀਆਂ ਜਿੰਦਗੀਆਂ ਨੂੰ ਉਚਿਆਂ ਕਰੇ। ਗ੍ਰਿਬ ਨਿਵਾਜ ਜੀ ਦੇ ਦਸੇ ਸ਼ੁਭ ਪ੍ਰੋਗਰਾਮਾਂ ਤੇ ਬਚਨਾਂ ਨੂੰ ਸੁਣਕੇ ਸੰਗਤਾਂ ਗਦ ਗਦ ਹੋ ਰਹੀਆਂ ਸਨ ਤੇ ਅਜੇ ਸਤਿਗੁਰੂ ਜੀ ਵਲੋਂ ਹੋਰ ਹੁਕਮਨਾਮੇ ਸੁਣਨ ਦੀ ਇਛਾ ਰਖਦੀਆਂ ਸਨ ਕਿ ਸਤਿਗੁਰੂ ਜੀ ਦੇ ਹੁਕਮ ਹੁੰਦਿਆਂ ਹੀ ਗਿਆਨੀ ਕੇਸਰ ਸਿੰਘ ਜੀ ਨੇ ਅਗਲੇ ੨੫.੩.੧੯੫੯ ਵਾਲੇ ਦਿਨ ਦਾ ਪ੍ਰੋਗ੍ਰਾਮ ਦਸਣਾ ਅਰੰਭ ਦਿਤਾ। ਪਾਤਸ਼ਾਹ ਨੇ ਡੇਰੇ ਜਾਣ ਤੋਂ ਪਹਿਲੇ ਸੌਦੇ ਗਏ

ਮਾਸਟਰ ਜੈਯੰਤ ਜੀ ਵਲੋਂ ਉਹਨਾਂ ਦੇ ਦਿਲਰੁਬਾ ਸੁਣਨ ਦੀ ਇਛਾ ਪ੍ਰਗਟ ਕੀਤੀ ਜੋ ਕਿ ਮਾਸਟਰ ਜੀ ਨੇ ਪੁਰਾਤਨ ਸੰਗੀਤ ਦੇ ਢੰਗ ਅਨੁਸਾਰ ਆਪਣਾ ਅਧੇ ਘੰਟੇ ਦਾ ਦਿਲਰੁਬਾ ਸੁਣੋਣ ਦਾ ਟਾਈਮ ਦੇਕੇ ਸੰਗਤਾਂ ਨੂੰ ਪ੍ਰਸੰਨ ਕਰਦੇ ਹੋਇਆਂ ਸਤਿਗੁਰਾਂ ਦੀਆਂ ਖੁਸ਼ੀਆਂ ਪ੍ਰਾਪਤ ਕੀਤੀਆਂ।

੮.. ਤੋਂ ੧੦ ਵਜੇ ਤਕ ਪੰਡਤ ਗੋਪਾਲ ਸਿੰਘ ਜੀ ਨੇ ਉਹ ਵਿਦਵਤਾ ਭਰਪੂਰ ਲੈਕਚਰ ਕੀਤਾ ਕਿ ਸੰਗਤਾਂ ਮੰਤ੍ਰ ਮੁਗਧ ਹੋ ਗਈਆਂ, ਸਤਿਗੁਰੂ ਜੀ ਦੀ ਬਖਸ਼ਸ਼ ਦਾ ਸਦਕਾ ਪੰਡਤ ਜੀ ਨੇ ਹੋਲੇ ਦੇ ਮਹਤਵ ਦੀ ਪ੍ਰੋੜਤਾ ਕਰਦਿਆਂ ਕਈ ਭਾਂਤ ਦੀਆਂ ਸਾਖੀਆਂ ਵਰਨਨ ਕਰਦਿਆਂ ਭਾਈ ਗੁਰਦਾਸ ਜੀ ਤੇ ਸ੍ਰੀ ਦਸਮ ਗ੍ਰੰਥ ਤੇ ਸ੍ਰੀ ਆਦਿ ਗ੍ਰੰਥ ਦੇ ਹਵਾਲੇ ਦਿੰਦਿਆਂ ਮਾਸ ਸ਼ਰਾਬ ਤੋਂ ਬਿਵਰਜਤ ਹੋਣ ਦੀ ਬੇਨਤੀ ਕੀਤੀ ਜਿਸਦੇ ਅਸਰ ਨਾਲ ਅਨੇਕਾਂ ਪ੍ਰਾਨੀਆਂ ਨੇ ਇਹਨਾਂ ਭੈੜੀਆਂ ਚੀਜ਼ਾਂ ਦਾ ਤਿਆਗਨ ਕਰਕੇ ਭਜਨ ਪੁਛ ਆਪਣਾ ਜਨਮ ਸਫਲਾ ਕੀਤਾ, ਪੰਡਤ ਜੀ ਦਾ ਅਜ ਦਾ ਲੈਕਚਰ ਬਹੁਤ ਹੀ ਕਾਬਲੇ ਤਾਰੀਫ ਸੀ ਤੇ ਸੰਗਤਾਂ ਬਹੁਤ ਪ੍ਰਸੰਨ ਹੋਈਆਂ । ਭੋਗ ਪੈਣ ਤੇ ਪ੍ਰਸ਼ਾਦ ਛਕਣ ਤੋਂ ਉਪ੍ਰੰਤ ਸੰਗਤਾਂ ਨੇ ਆਪਣੀ ਆਪਣੀ ਜਗਾ ਜਾ ਆਰਾਮ ਕੀਤਾ।

੨੫.੩.੧੯੫੯ - ਦੀ ਸਵੇਰ ਨੂੰ ੪-੩੦ ਤੋਂ ੭ ਵਜੇ ਤਕ ਹਜ਼ੂਰੀ ਰਾਗੀ ਭਾਈ ਦਰਸ਼ਨ ਸਿੰਘ ਖਜਾਨ ਸਿੰਘ ਜੀ ਨੇ ਮਧੁਰ ਕੀਰਤਨ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ ਉਪਰੰਤ ਗਿਆਨੀ ਕੇਸਰ ਸਿੰਘ ਜੀ ਨੇ ਸਤਿਗੁਰੂ ਜੀ ਤੋਂ ਹੁਕਮ ਲੈ ਕੇ ਅਜ ਦੇ ਸਾਰੇ ਦਿਨ ਦਾ ਪ੍ਰੋਗਰਾਮ ਐਨਾਊਂਸ ਕੀਤਾ ਜਿਸ ਦੇ ਮੁਤਾਬਕ ਸੰਗਤਾਂ ਗੁਰਦੁਵਾਰੇ ਜਲ ਪਾਣੀ ਛਕ੍ਣ ਤੋਂ ਉਪਰੰਤ ਸ਼ੀਘਰ ਹੀ ਪੰਡਾਲ ਵਿਚ ਫੇਰ ਗਹਿਮਾ ਗਹਿਮ ਕਰ ਦਿਤੀ ਤੇ ਪੂਰੇ ਨੌ ਵਜੇ ਸਤਿਗੁਰੂ ਜੀ ਦੀ ਆਮਦ ਦੇ ਨਾਲ ਹੀ 'ਕਵੀ ਦਰਬਾਰ' ਦੀ ਅਰੰਭਤਾ ਹੋਈ ਜਿਸ ਵਿਚ ਹੇਠ ਲਿਖੇ ਸੱਜਣਾਂ ਨੇ ਦਿਤੀਆਂ ਸਮੱਸਿਆਵਾਂ ਦੇ ਅਨੁਕੂਲ ਤੇ ਕੁਝ ਖੁੱਲੀਆਂ ਕਵਿਤਾ ਪੜਕੇ ਕਵੀ ਦਰਬਾਰ ਦੀ ਰੌਣਕ ਨੂੰ ਚਾਰ ਚੰਨ ਲਾਏ।

੧. ਸੰਤ ਗੁਰਬਖਸ਼ ਸਿੰਘ ਜੀ ਸ਼ੌਕ ਨਰੋਬੀ
੨. ਸੰਤ ਭੁਮਣ ਸਿੰਘ ਜੀ ਕੰਵਲ ਨਰੋਬੀ
੩. ਸੰਤ ਰਣਜੋਧ ਸਿੰਘ ਦੀਵਾਨਾ ਨਰੋਬੀ
੪. ਸੰਤ ਮਿਹਰ ਸਿੰਘ ਜੀ ਗਿਲ ਕੰਪਾਲਾ
੫. ਸੰਤ ਚੰਨਣ ਸਿੰਘ ਜੀ ਚੰਨ ਕੰਪਾਲਾ
੬. ਸੰਤ ਕਰਤਾਰ ਸਿੰਘ ਜੀ ਸੇਵਕ ਨਰੋਰੋ
੭. ਸੰਤ ਗੁਰਬਚਨ ਸਿੰਘ ਜੀ ਮੁਸਾਫਰ ਮਬਾਲੀ
੮. ਸੰਤ ਹਰਨਾਮ ਸਿੰਘ ਜੀ ਭੋਗਲ ਮਬਾਲੀ
੯. ਸੰਤ ਸੁਖਦੇਵ ਸਿੰਘ ਜੀ ਦੇਵ ਨੈਰੋਬੀ

ਕੰਪਾਲ ਦੇ ਪ੍ਰਸਿਧ ਕਵੀ ਸੰਤਾ ਸਿੰਘ ਜੀ ਤੇ ਪ੍ਰੀਤਮ ਸਿੰਘ 'ਲੋਟਾ' ਜੀ ਕਿਸੇ ਖਾਸ ਕਾਰਨ ਕਰਕੇ ਕਵੀ ਦਰਬਾਰ ਵਿਚ ਹਾਜਰ ਨਾ ਹੋ ਸਕੇ ਜਿਹਨਾਂ ਦੀਆਂ ਸਮਸਿਆ ਅਨੁਕੂਲ ਇਕ ਦੋ ਕਵਿਤਾਵਾਂ ਇਸ ਲੇਖ ਦੇ ਨਾਲ ਹੀ ਕਵਿਤਾ ਦੀ ਲਿਸਟ ਵਿਚ ਦਰਜ ਹਨ।

ਕੁਦਰਤੀ ਤੌਰ ਤੇ ਸਮਸਿਆਵਾਂ ਭੀ ਚੋਣਵੀਆਂ ਸਨ ਤੇ ਕਵਿਤਾ ਲਿਖਣ ਵਾਲਿਆਂ ਤੇ ਦਿਲਾਂ ਦੇ ਵਲਵਲਿਆਂ ਦੀਆਂ ਰੌਆਂ ਭੀ ਐਸੀਆਂ ਸਨ ਜਿਹਨਾਂ ਨੇ ਸਰੋਤਿਆਂ ਦੇ ਹਿਰਦਿਆਂ ਤੇ ਇਕ ਨਵਾਂ ਜੀਵਨ ਲਿਆ ਦਿਤਾ, ਹਰ ਸੱਜਣ ਦਾ ਜੀ ਚੌਹਦਾ ਸੀ ਕਿ ਅੱਜ ਦਾ ਸਾਰਾ ਦਿਨ ਕਵੀ

ਦਰਬਾਰ ਵਿਚ ਹੀ ਲੰਘ ਜਾਵੇ ਪਰ ਅਜ ਸਾਰੇ ਦਿਨ ਲਈ ਹੋਰ ਪਰੋਗਰਾਮ ਰੀਜਰਵ ਹੋਣ ਕਰਕੇ ਕਵੀ ਦਰਬਾਰ ਤੋਂ ਪਸਚਾਤ ਕੁਝ ਮਿੰਟਾਂ ਵਿਚ ਸੰਤ ਸੁੰਦਰ ਸਿੰਘ ਜੀ ਸਪਿਰਟੂਆਲਾ ਨੇ ਆਪਣੀ ਵਿਆਖਿਆ ਕੀਤੀ।

੧੧ ਤੋਂ ੧੨ ਵਜੇ ਤਕ ਸੰਤ ਹਰਨਾਮ ਸਿੰਘ ਜੀ ਤੇ ਰਣਜੋਧ ਸਿੰਘ ਜੀ ਨੈਰੋਬੀ ਵਾਲਿਆਂ ਨੇ ਆਪਣੇ ਮਨੋਹਰ ਕੀਰਤਨ ਦਵਾਰਾ ਸੰਗਤਾਂ ਨੂੰ ਨਿਹਾਲ ਕੀਤਾ।

੧੨ ਤੋ ੨ ਵਜੇ ਤਕ ਗੁਰੂ ਕਾ ਲੰਗਰ ਵਰਤਿਆ ਤੇ ਦੀਵਾਨ ਸ਼ੁਰੂ ਹੋਣ ਤੋਂ ਪਹਿਲੋਂ ਹੀ ਸੰਗਤਾਂ ਨੇ ਹੁਮ ਹੁਮਾਕੇ ਪੰਡਾਲ ਵਿਚ ਦਰਸ਼ਨ ਦਿਤੇ।

੨ ਤੋਂ ੩ ਵਜੇ ਤਕ ਸੂਬਾ ਦਸੌਧਾ ਸਿੰਘ ਜੀ ਨੇ ਹਲੇ ਦਾ ਦੀਵਾਨ ਲਾਇਆ ਜਿਸ ਵਿਚ ਗੁਰੂ ਘਰ ਦੀਆਂ ਅਨੇਕਾਂ ਪੁਰਾਤਨ ਸਾਖੀਆਂ ਸੁਣਾਕੇ ਤੇ ਇਤਿਹਾਸਕ ਹਵਾਲਿਆਂ ਰਾਹੀ ਦੇਹ ਧਾਰੀ ਦੀ ਲੋੜ ਦਾ ਵਰਨਣ ਕਰ ਸੰਗਤਾਂ ਤੇ ਗਹਿਰਾ ਅਸਰ ਪਾਇਆ।

੩ ਤੋਂ ੪ ਵਜੇ ਤਕ ਪੰਡਤ ਗੋਪਾਲ ਸਿੰਘ ਜੀ ਨੇ ਦੀਵਾਨ ਵਿਚ ਦਰਸ਼ਨ ਦਿਤੇ ਜਦ ਕਿ ਮੇਲੇ ਦਾ ਇਹ ਦਿਨ ਤੇ ਇਹ ਟੈਮ ਆਪਣੇ ਪੂਰੇ ਜੋਬਨ ਵਿਚ ਸੀ, ਪੰਡਤ ਜੀ ਨੇ ਹਲੇ ਦੀ ਧਾਰਨਾਂ ਪੜਨ ਤੋਂ ਉਪਰੰਤ ਆਪਣੇ ਲੈਕਚਰ ਵਿਚ ਅਜ ਫੇਰ ਇਤਹਾਸਕ ਪਰਮਾਣਾਂ ਨਾਲ ਮਾਸ ਸ਼ਰਾਬ ਦੀ ਨਖੇਧੀ ਕੀਤੀ ਜਿਸਦਾ ਸਦਕਾ ਸੈਂਕੜੇ ਸਰੀਰਾਂ ਭਜਨ ਪੁਛਕੇ ਮਾਸ ਸ਼ਰਾਬ ਦਾ ਤਿਆਗਣ ਕੀਤਾ, ਇਧਰ ਪੰਡਤ ਜੀ ਦਾ ਫਿਲਾਸਫੀ ਭਰਪੂਰ ਲੈਕਚਰ ਤੇ ਉਧਰ ਸਤਿਗੁਰੂ ਜੀ ਨਾਲ ਵਰੋਸਾਏ ਇੰਡੀਆ ਤੋ ਆਏ ਜਥੇ ਦੇ ਸਿੰਘ ਅੰਮ੍ਰਿਤ ਤਿਆਰ ਕਰ ਰਹੇ ਤੇ ਹਵਨ ਦੀਆਂ ਬਾਣੀਆਂ ਪੜ੍ਹ ਪ੍ਰਜਵੱਲਤ ਅਗਨੀ ਵਿਚ ਜਲ ਦੇ ਛਿਟੇ ਤੇ ਘਿਉ ਦੀਆਂ ਹੋਰ ਸਮੱਗਰੀ ਸਹਿਤ ਅਹੂਤੀਆਂ ਪਾ ਰਹੇ ਸਨ ਤੇ ਇਸੇ ਸਮੇਂ ਤੀਸਰੇ ਬੰਨੇ ਆਦਿ ਗ੍ਰੰਥ ਸਾਹਿਬਾਂ ਦੇ ਭੋਗ ਪੈਣ ਲਈ ਸਤਿਗੁਰੂ ਜੀ ਦੀ ਪਰੇਰਨਾਂ ਨਾਲ ਬੀੜਾਂ ਦੇ ਪ੍ਰਕਾਸ਼ ਹੋ ਰਹੇ ਸਨ ਤੇ ਚੌਥੇ ਪਾਸੇ ਸ਼ਹਿਨਸ਼ਾਹ " ਆਪ ਨਰਾਇਣ ਕਲਾ ਧਾਰ ਜਗ ਮਹਿ ਪ੍ਰਵਰਿਓ" ਦੇ ਬਚਨਾਂ ਅਨੁਸਾਰ ਕੋਟਾਨ ਪੂਰਨਮਾਂ ਦੇ ਚੰਦ੍ਰਮਾਂ ਵਤ ਦਰਸ਼ਨ ਦੇ ਰਹੇ ਸਨ, ਮਾਨੋਂ ਤੇਤੀਸ ਕਰੋੜ ਦੇਵਤੇ ਇਸ ਸਮਾਗਮ ਦੇ ਦਰਸ਼ਨਾਂ ਲਈ ਖਲੋਤੇ ਸਨ ਤੇ ਫੁਲਾਂ ਦੀ ਵਰਖਾ ਕਰ ਰਹੇ ਸਨ, ਅਰਸ਼ ਤੇ ਫਰਸ਼ ਵਿਚ ਕੋਈ ਫਰਕ ਨਹੀ ਸੀ ਰਿਹਾ, ਮਾਨੋਂ ਇਸ ਈਸਟ ਅਫਰੀਕਾ ਦੀ ਧਰਤੀ ਜਾਂ ਇਥੇ ਰਹਿਣ ਵਾਲਿਆਂ ਦੇ ਭਾਗ ਜਾਗੇ ਸਨ ਜਿਸ ਵਿਚ ਖਾਸ ਮਾਣ ਕੰਪਾਲਾ ਦੀ ਧਰਤੀ ਨੂੰ ਹੋਇਆ ਜਿਥੇ ਇਹ ਸਮਾਗਮ ਰਚਿਆ ਗਿਆ ਪਤਾ ਨਹੀ ਕਿਹਦੀ ਅਰਦਾਸ ਮਨਜੂਰ ਹੋ ਕੇ ਕਰੋੜਾਂ ਜੀਵਾਂ ਦਾ ਭਲਾ ਹੋਇਆ।

ਸੰਗਤਾਂ ਚਾਹੁੰਦੀਆਂ ਨਹੀ ਸੀ ਕਿ ਪੰਡਤ ਜੀ ਵੀ ਆਪਣੇ ਲੈਕਚਰ ਦਾ ਸੰਕੋਚ ਕਰਨ ਪਰ ਪਾਤਸ਼ਾਹ ਦੇ ਹੁਕਮ ਅਨੁਸਾਰ ਗਿਆਰਾਂ ਆਦਿ ਬੀੜਾਂ ਦੇ ਪ੍ਰਕਾਸ਼ ਹੁੰਦਿਆਂ ਹੀ ਪਾਠੀ ਸੱਜਣਾਂ ਨੇ ਕੀਤੇ ਗਏ ਹੋਲੇ ਸਬੰਧੀ ਪਾਠਾਂ ਦੇ ਭੋਗ ਪੈਣੇ ਸ਼ੁਰੂ ਕਰ ਦਿਤੇ ਤੇ ਉਧਰ ਸ੍ਰੀ ਹਜੂਰ ਦੇ ਹੁਕਮ ਨਾਲ ਹਜੂਰੀ ਰਾਗੀਆਂ ਨੇ ਆਪਣੇ ਮਨੋਹਰ ਸੰਗੀਤ ਦੀ ਅਰੰਭਤਾ ਕੀਤੀ ਜਿਸ ਨੂੰ ਸੁਣ ਸੰਗਤਾਂ ਕਿਸੇ ਹੋਰ ਮੰਡਲ ਵਿਚ ਹੀ ਪਰਵੇਸ਼ ਹੋਈਆਂ ਕਿਉਂਕਿ ਇਹ ਤਾਂ ਆਮ ਜੰਤਾਂ ਨੂੰ ਭੀ ਪਤਾ ਸੀ ਕਿ ਇਹੋ ਜਿਹੇ ਅਮੋਲਕ ਅਵਸਰ ਹਮੇਸ਼ਾਂ ਨਹੀ ਆਇਆ ਕਰਦੇ ਇਹ ਤਾਂ ਇਸ ਵਾਲੀਏ ਦੋ ਜਹਾਨ ਦੀ ਕਿਰਪਾ ਦਾ ਹੀ ਸਦਕਾ ਸੀ ਜੋ ਈਸਟ ਅਫਰੀਕਾ ਨਿਵਾਸੀ ਸੰਗਤਾਂ ਤੇ ਇਤਨੀ ਮਿਹਰ ਹੋਈ ਹੈ।

ਇਕ ਬੰਨੇ ਪਾਠਾਂ ਦੇ ਭੋਗ, ਦੂਸਰੇ ਪਾਸੇ ਉਚ ਕੋਟੀ ਦੇ ਰਾਗੀਆਂ ਦਾ ਕੀਰਤਨ ਤੀਸਰੇ

ਪਾਸੇ ਹਵਨ ਦੀ ਗਹਿਮਾ ਗਹਿਮ ਚੌਥੇ ਪੰਡਾਲ ਵਿਚ ਕਈ ਹਜਾਰਾਂ ਦੀ ਗਿਣਤੀ ਵਿਚ ਸੰਗਤਾਂ ਦੀ ਇਕੱਤਰਤਾ ਤੇ ਪੰਜਵੇਂ ਮੋਰੇ ਚੋਜੀ ਪਾਤਸ਼ਾਹ ਦੇ ਸੂਬਿਆਂ ਸਮੇਤ ਦਰਸ਼ਨ ਦਿਤੇ ਕੰਪਾਲੇ ਸ਼ਹਿਰ ਦੀਆਂ ਇਹ ਇਤਹਾਸਕ ਤੇ ਅਮੋਲਕ ਘੜੀਆਂ ਸਨ।

ਨੋਟ:- ਸਤਿਗੁਰੂ ਜੀ ਵਲੋ ਅੰਮ੍ਰਿਤ ਵਰਖਾ ਹੋਣ ਤੋਂ ਪਹਿਲੋ ਪਾਤਸ਼ਾਹ ਨੇ ਆਪਣੇ ਹਸਤ ਕੰਵਲਾਂ ਨਾਲ ਰਾਗ ਸਮੇਲਨ ਵਾਲੇ ਰਾਗੀਆਂ ਤੇ ਕਵੀ ਦਰਬਾਰ ਤੇ ਕਵਿਤਾ ਪੜ੍ਹਣ ਵਾਲਿਆਂ ਨੂੰ ਸਿਰੋ ਪਾਉ ਦਿਤੇ। ਤੇ ਰਾਮਗੜੀਆ ਸੇਵਕ ਜਥੇ ਦਾ ਖਾਸ ਪਰੇਮ ਦੇਖਕੇ ਉਹਨਾਂ ਨੂੰ ਪੰਜ ਮਿੰਟ ਲਈ ਪੰਡਾਲ ਵਿਚ ਬੈਂਡ ਵਜੌਣ ਦੀ ਖੁਲ੍ਹ ਦਿਤੀ।

ਰਾਗੀ ਸੱਜਣਾਂ ਦੇ ਕੀਰਤਨ ਕਰਨ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਆਪਣੇ ਪਵਿਤਰ ਮੁਖਾਰ ਬਿੰਦ ਤੋ ਬਚਨਾਂ ਦੀ ਅਰੰਭਣਾ ਕੀਤੀ ਜਿਸ ਵਿਚ ਹੋਲੇ ਤੇ ਸਮੂਹ ਦਰਸ਼ਨ ਦੇ ਰਹੀਆਂ ਸੰਗਤਾਂ ਤੇ ਮੇਲੇ ਦੀ ਅਗਵਾਈ ਕਰਨ ਵਾਲੇ ਸਜਣਾਂ ਨੂੰ ਅਸ਼ੀਰਵਾਦ ਦੇਣ ਦੇ ਨਾਲ ਹੀ ਸ਼ੁਭ ਉਪਦੇਸ਼ ਦਿੰਦਿਆਂ ਇਕ ਸੱਜਣ ਵਲੋਂ ਦਿਤੇ ਹੋਏ ਤਿੰਨ ਪ੍ਰਸ਼ਨਾਂ ਦਾ ਉਤਰ ਵੀ ਦਿਤਾ:

(ੳ) ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਸਚਾਤ ਇਤਹਾਸਕ ਖੋਜ ਨਾਲ ਸ੍ਰੀ ਗੁਰੂ ਬਾਲਕ ਸਿੰਘ ਜੀ ਤੇ ਸਤਿਗੁਰੂ ਰਾਮ ਸਿੰਘ ਜੀ ਮਹਾਂਰਾਜ ਦਾ ਬਾਰ੍ਹਵੀ ਜੋਤ ਵਿਚ ਅਵਤਾਰ ਹੋਣਾ।

(ਅ) ਵਿਆਹ ਵੇਲੇ ਜੋ ਫੇਰੇ ਦਿੰਦੇ ਹਨ (ਖਬੇ ਨੂੰ ਤੁਰਨਾਂ ਸਿਧਾ ਹੈ ਜਾਂ ਸੱਜੇ ਨੂੰ )ਕਿਧਰ ਨੂੰ ਸਿਧੇ ਮੰਨਣਾ ਚਾਹੀਦਾ ਹੈ।

(ੲ) ਕੜਾਹ ਪ੍ਰਸਾਦ ਵਿਚ ਕਰਦ ਭੇਟ ਕਰਨੀ ਜਰੂਰੀ ਹੈ ਕਿ ਨਹੀ?

ਸ੍ਰੀ ਹਜੂਰ ਨੇ ਚੰਗੇ ਮਿਠੇ ਬਚਨਾਂ ਦਵਾਰਾ ਇਹਨਾਂ ਪ੍ਰਸ਼ਣਾਂ ਦਾ ਉਤਰ ਦਿਤਾ ਜਿਸ ਨਾਲ ਸ਼ੰਕਾ-ਕਰਨ ਵਾਲੇ ਸੱਜਣ ਦੀ ਸ਼ੰਕਾ ਨਵਿਰਤ ਹੋਣ ਤੇ ਉਸਨੇ ਭਜਨ ਪੁਛਿਆ ਤੇ ਸਤਿਗੁਰੂ ਜੀ ਦੇ ਚਰਨਾਂ ਦੀ ਛੁਹ ਪ੍ਰਾਪਤ ਕੀਤੀ।

ਸਤਿਗੁਰੂ ਜੀ ਦੇ ਅਨਮੋਲ ਬਚਨ ਸੁਣ ਸੁਣ ਸੰਗਤਾਂ ਬਹੁਤ ਪ੍ਰਸੰਨ ਸਨ ਤੇ ਪ੍ਰਤੱਖ ਦਿਸ ਰਿਹਾ ਸੀ ਕਿ ਇਹੋ ਗੁਰੂ ਨਾਨਕ ਦੀ ਗਦੀ ਦੀ ਸਚੀ ਜੋਤ ਹੈ ਜੋ ਇਸ ਵੇਲੇ ਪ੍ਰਕਾਸ਼ਮਾਨ ਹੈ ਤੇ ਸਾਖਿਆਤ ਦਰਸ਼ਨ ਹੋ ਰਹੇ ਹਨ। ਇਸੇ ਦੀ ਕਿਰਪਾ ਦਾ ਸਦਕਾ ਹੈ। ਇਹੋ ਜਿਹੇ ਘੋਰ ਕਲਿਜੁਗ ਵਿਚ (ਜਦ ਕਿ ਸਾਰੀ ਦੁਨੀਆਂ ਦੀ ਬਹੁ ਗਿਣਤੀ ਮਾਸਾ ਹਾਰੀ ਬਣ ਚੁਕੀ ਹੈ ਤੇ "ਆਹ ਜਗ ਮਿਠਾ ਅਗਲਾ ਕਿਸ ਡਿਠਾ" ਦੀ ਕਹਾਵਤ ਹਰੇਕ ਦੇ ਮੂੰਹ ਵਿਚ ਹੈ ਤੇ ਪਾਪਣ ਸ਼ਰਾਬ ਨੇ ਕਰੋੜਾਂ ਜੀਵਾਂ ਦੇ ਦਿਲ ਸਾੜਕੇ ਰਬ ਨੂੰ ਭੁਲਾ ਦੇਣ ਵਿਚ ਕਸਰ ਬਾਕੀ ਨਹੀਂ ਰਖੀ) ਆਪਣੇ ਚਰਨੀ ਲਾਕੇ ਕਲਿਜੁਗ ਦੀ ਤਪਦੀ ਹਵਾ ਤੋ ਬਚੌਣ ਦੀ ਕਿਰਪਾ ਕੀਤੀ ਹੈ। ਅਜ ਦੀ ਇਕ ਇਕ ਘੜੀ ਤੇ ਪਲ ਪਲ ਵੀ ਭਾਗਾਂ ਭਰਿਆ ਤੇ ਦੁਰਲੱਭ ਸੀ ਜੋ ਪਤਾ ਨਹੀ ਫੇਰ ਕਿਸੇ ਭਾਗਾਂ ਵਾਲੇ ਨੂੰ ਹੀ ਮਿਲਣ ਦੀ ਗੁੰਜਾਇਸ਼ ਹੋ ਸਕਦੀ ਹੈ, ਸੰਗਤ ਵਿਚੋ ਕਿਸੇ ਦਾ ਦਿਲ ਨਹੀ ਚੌਹਦਾ ਸੀ ਕਿ ਸਤਿਗੁਰੂ ਜੀ ਮੁੜ ਭਾਰਤ ਚਲੇ ਜਾਣ ਪਰ ਚੂੰਕਿ ਜਿਹੜੇ ਚਰਨਾਂ ਦੇ ਭੌਰੇ ਆਪਣੇ ਭਜਨ ਦੀ ਖਿਚ ਨਾਲ ਸਤਿਗੁਰੂ ਜੀ ਨੂੰ ਆਪਣੇ ਕੋਲ ਸੱਦਣ ਲਈ ਮਜਬੂਰ ਕਰ ਸਕਦੇ ਹਨ ਉਹਨਾਂ ਦੇ ਸਦਕੇ ਗਰੀਬ ਨਿਵਾਜ ਨੇ ਅਜ ਹੀ ਮੇਲੇ ਦੀ ਸਮਾਪਤੀ ਦਾ ਹੁਕਮ ਦੇਂਦਿਆਂ ਦੂਸਰੇ ਦਿਨ ਸਵੇਰੇ ਆਸਾ ਜੀ ਦੀਵਾਰ ਦੇ ਕੀਰਤਨ ਤੋ ਉਪਰੰਤ ਵਾਪਸੀ ਦਾ



੧੯੫੯ ਯੁਗਾਂਡਾ ਈਸਟ ਅਫਰੀਕਾ ਦੇ ਦਰੀਆਏ ਨੀਲ ਦੇ ਕੰਢੇ ਤੇ ਦਰਿਆਈ ਘੋੜੇ (ਹਿੱਪੋ) ਤੇ ਮਗਰਮੱਛ ਦਿਸ ਰਹੇ ਹਨ।



ਯੁਗਾਂਡਾ ਈਸਟ ਅਫਰੀਕਾ ਦੇ ਨੈਸ਼ਨਲ ਪਾਰਕ ਵਿਚ ਇਕ ਗੈਂਡਾ ਫੈਮਲੀ ਖੜੀ ਹੈ।



ਇਹ ... ਜਿਸ ਵਿਚ ਊਠ ਦੀ ਕਿ... ਅਤੇ ... ਦੇ ਜਾਪਦੇ ਹਨ।





ਅਫਰੀਕਾ ਦਾ ਗੁਰੀਲਾ (ਮੱਮ), ਤੇ ਹਰਨ ਦੀ ਕਿਸਮ ਦਾ ਵਾਟਰ ਬੱਕ, ਅਤੇ ਬਬਰ ਸ਼ੇਰ।



ਪਰੋਗਰਾਮ ਸੁਣਾ ਦਿਤਾ ਜਿਸ ਨਾਲ ਸੰਗਤਾਂ ਦੇ ਚਿਤ ਘਬਰਾ ਗਏ ਪਰ ਸਤਿਗੁਰੂ ਜੀ ਦੇ ਹੁਕਮਾਂ ਅਗੇ ਕੋਈ ਪੇਸ਼ ਨਾ ਜਾਂਦਿਆਂ ਮਨਜ਼ੂਰ ਕਰਨਾ ਪਿਆ।

ਪਾਤਸ਼ਾਹ ਦੇ ਮੁਖਾਰ ਬਿੰਦ ਤੋਂ ਹੋਈ ਫੁਲਾਂ ਦੀ ਬਰਖਾ ਦੇ ਉਪਰੰਤ ਬਹਾਬੂ ਕਿਸ਼ਨ ਸਿੰਘ ਜੀ 'ਪਨੇਸਰ' ਤੇ ਗਿਆਨੀ ਕੇਸਰ ਸਿੰਘ ਜੀ ਨੇ ਸਤਿਗੁਰੂ ਜੀ ਦੀ ਮਹਾਨਤਾ, ਹਜ਼ੂਰੀ ਰਾਗੀਆਂ ਦੇ ਕੀਰਤਨ ਦੀ ਸ਼ੋਭਾ ਤੇ ਸੰਤ ਪਰੀਤਮ ਸਿੰਘ ਜੀ ਦੇ ਜਥੇ ਸਮੇਤ ਵਾਰੇ ਦੀ ਮਹਿਮਾਂ ਤੇ ਪੰਡਤ ਗੋਪਾਲ ਸਿੰਘ ਜੀ ਦੇ ਫਿਲਾਸਫੀ ਭਰਪੂਰ ਲੈਕਚਰ ਤੇ ਵਖਿਆਨ ਸੂਬਾ ਦਸੌਧਾ ਸਿੰਘ ਜੀ ਦੇ ਇਤਿਹਾਸਕ ਖੋਜ ਲੈਕਚਰ ਤੇ "ਠਾਕਰ" ਜੀ ਦੀ ਬਾਲ ਲੀਲ ਦਾ ਵਰਨਣ ਕਰਦਿਆਂ ਸਭ ਦਾ ਬਹੁਤ ਬਹੁਤ ਧਨਵਾਦ ਕੀਤਾ ਤੇ ਬਾਕੀ ਈਸਟ ਅਫਰੀਕਾ ਤੋ ਆਈ ਤੇ ਖਾਸ ਕਰ ਨੈਰੋਬੀ ਤੋ ਆਈ ਸੰਗਤ ਦਾ ਬਹੁਤ ਬਹੁਤ ਧਨਵਾਦ ਕੀਤਾ। ਰਾਮਗੜੀਆ ਸੇਵਕ ਜਥਾ ਕੰਪਾਲਾ ਤੇ ਇਸਤਰੀ ਸਤਿਸੰਗ ਜਿਨਾਂ ਦੀ ਕਿਰਪਾ ਨਾਲ ਲੰਗਰ ਦਾ ਪਰਬੰਧ ਹੁੰਦਾ ਰਿਹਾ ਸਭ ਦਾ ਧੰਨਵਾਦ ਕੀਤਾ।

ਭਾਵੇਂ ਬਾਹਰੋਂ ਆਏ ਕਿਸੇ ਮਾਈ ਭਾਈ ਵਲੋ ਕਿਸੇ ਕਿਸਮ ਦੀ ਕੋਈ ਸ਼ਕਾਇਤ ਨਹੀ ਸੀ ਮਿਲੀ ਪਰ ਫੇਰ ਭੀ ਇਸ ਗਲ ਦੀ ਖਿਮਾਂ ਮੰਗੀ ਕਿ ਜੇ ਕਿਸੇ ਦੀ ਸੇਵਾ ਨਾ ਹੋ ਸਕੀ ਹੋਵੇ ਤਾਂ ਉਹ ਸੱਜਣ ਖਿਮਾਂ ਬਖਸ਼ਣ ਦੀ ਕਿਰਪਾਲਤਾ ਕਰਨ ਬਾਬੂ ਕਿਸ਼ਨ ਸਿੰਘ ਜੀ ਹੋਰਾਂ ਬੜੀ ਗੰਭੀਰਤਾ ਨਾਲ ਤੇ ਅੰਦਰ ਦੀ ਖਿਚ ਨਾਲ ਸਇਹਨਾਂ ਸ਼ਬਦਾਂ ਦਾ ਵਰਨਣ ਕੀਤਾਂ ਕਿ ਗਰੀਬ ਨਿਵਾਜ! ਸਾਡਾ ਦਿਲ ਨਹੀ ਚੈਹਦਾ ਕਿ ਸਾਨੂੰ ਇਤਨੇ ਸੁਭਾਗੇ ਬਣਾਕੇ ਹਜ਼ੂਰ ਸਾਡੇ ਕੋਲੋ ਜਾਵੇ, ਸਾਡੀ ਇਹੋ ਅਰਦਾਸ ਹੈ ਕਿ ਸਾਨੂੰ ਆਪਣੀ ਚਰਨੀ ਲਾਕੇ ਨਾਮਬਾਣੀ ਦੀ ਦਾਤ ਬਖਸ਼ੋ ਸਾਡੇ ਤੇ ਕਿਰਪਾ ਕਰੋ ਅਸੀ ਭਜਨ ਬੰਦਗੀ ਨਹੀ ਕਰ ਸਕਦੇ ਇਸ ਲਈ ਤੇਰੇ ਘਰ ਵਿਚ ਗਰੀਬ ਹਾਂ ਸਾਡੇ ਤੇ ਮਿਹਰ ਭਰਿਆ ਹਥ ਰਖੋ, ਤੇ ਇਹ ਸ਼ਬਦ ਵੈਰਾਗ ਵਿਚ ਆਖਦਿਆਂ ਆਖਦਿਆਂ ਕਿਨਾਂ ਚਿਰ ਚੁਪ ਹੋ ਗਏ ਪਤਾ ਨਹੀ ਇਹਨਾਂ ਦੇ ਬੋਲਣ ਵਿਚ ਕੀ ਤਾਸੀਰ ਸੀ ਕਿ ਸਭ ਦੇ ਦਿਲ ਧੁਏ ਗਏ।

ਚੂੰਕਿ ਪਾਠਾਂ ਦੇ ਬਾਕੀ ਭੋਗ ਪੈ ਚੁਕੇ ਸਨ ਤੇ ਗਿਆਰਾਂ ਸਮਾਪਤੀ ਦੇ ਭੋਗ ਪੌਣ ਲਈ ਹਜ਼ੂਰੀ ਪਾਠੀ ਸੰਤ ਦਿਆਲ ਸਿੰਘ ਭਗਵਾਨ ਸਿੰਘ ਜੀ ਤੇ ਸੰਤ ਪੂਰਣ ਸਿੰਘ ਗਿਆਨੀ ਸਿੰਘ ਤੇ ਸੰਤ ਪ੍ਰੀਤਮ ਸਿੰਘ ਤੇ ਸੰਤ ਛੁਮਣ ਸਿੰਘ ਜੀ"ਕੰਵਲ" ਹੋਰਾਂ ਨੂੰ ਹੁਕਮ ਲਾਇਆ ਗਿਆ, ਪੁਰਾਤਨ ਮਰਯਾਦਾ ਤੇ ਪਾਠ ਕਰਨ ਦੀ ਟਕਸਾਲ ਨਾਲ ਹੋਂਦੇ ਪਾਠੀਆਂ ਨੇ ਭੋਗਾਂ ਦੇ ਸਲੋਕ ਪੜੇ ਜਿਸ ਨੂੰ ਸੁਣਕੇ ਸੰਗਤਾਂ ਬਹੁਤ ਹੀ ਪ੍ਰਸੰਨ ਹੋਈਆਂ। ਈਸਟ ਅਫਰੀਕਾ ਦੇ ਭਿੰਨ ਭਿੰਨ ਸ਼ਹਿਰਾਂ ਤੇ ਕੀਤੇ ਗਏ ਇਕ ਸੋ ਇਕਵੰਜਾ ਸਹਿਜ ਪਾਠਾਂ ਦੇ ਭੋਗ ਪਾਏ ਗਏ ਜਿਸ ਵਿਚ ੧੫੦ ਪਾਠਾਂ ਦੇ ਭੋਗ ਈਸਟ ਅਫਰੀਕਾ ਵਿਚ ਹੋਲੇ ਦੀ ਖੁਸ਼ੀ ਤੇ ਸਤਿਗੁਰੂ ਜੀ ਦੇ ਦਰਸ਼ਨਾਂ ਨਮਿਤ ਸਨ ਤੇ ਇਕ ਪਾਠ ਦਾ ਭੋਗ ਬਾਬਾ ਬੀਰ ਸਿੰਘ ਜੀ ਦੀ ਰਿਹਾਈ ਨਮਿਤ ਸੀ ਤੇ ਨੈਰੋਬੀ ਵਾਲੀ ਸੰਗਤ ਦੇ ਉਦਮ ਨਾਲ ਤਿੰਨ ਸ੍ਰੀ ਦਸਮ ਗਰੰਥ ਦੀ ਬੀੜ ਦੇ ਭੋਗ ਪਾਏ ਗਏ ਜਿਹਨਾਂ ਦੇ ਸਲੋਕ ਸੰਤ ਦਿਆਲ ਸਿੰਘ ਜੀ ਤੇ ਸੰਤ ਛੁਮਣ ਸਿੰਘ ਜੀ ਹੋਰਾਂ ਸੰਗਤਾਂ ਨੂੰ ਸਰਵਨ ਕਰਾਏ ਫਾਰਸੀ ਜਬਾਨ ਵਿਚ ਪੜ੍ਹ ਹੁੰਦੀ ਬਾਣੀ ਸੁਣ ਮੁਸਲਮਾਨੀ ਮੱਤ ਦੇ ਲੋਕਾਂ ਦੀ ਖੁਸ਼ੀ ਦੀ ਕੋਈ ਹੱਦ ਨਾ ਰਹੀ ਤੇ ਵਾਹ ਵਾਹ ਗੁਰੂ ਗੋਬਿੰਦ ਸਿੰਘ ਕਹਿ ਉਠੇ। ਜਿਹਨਾਂ ਜਿਹਨਾਂ ਸਜਨਾਂ ਪਾਠ ਕੀਤੇ ਸਾਰੇ ਪਾਠਾਂ ਦੇ ਵੇਰਵੇ ਦੀ ਲਿਸਟ ਵੀ ਵਖਰੇ ਰੂਪ ਵਿਚ ਇਸੇ ਲੇਖਦੇ ਨਾਲ ਹੈ।

ਭੋਗ ਪੈਣ ਤੋਂ ਪਸਚਾਤ ਫੇਰ ਗਿਆਨੀ ਕੇਸਰ ਸਿੰਘ ਜੀ ਨੇ ਸਮੂਹ ਬਾਹਰੋ ਆਈਆਂ ਤੇ ਸ਼ਹਿਰ ਨਿਵਾਸੀ ਸੰਗਤਾਂ ਦਾ ਧੰਨਵਾਦ ਕੀਤਾ, ਸਤਿਗੁਰੂ ਜੀ ਦਾ ਕੋਟਾਨ ਕੋਟ ਧਨਵਾਦ ਕਰਦਿਆਂ

ਪਾਤਸ਼ਾਹ ਤੋ ਮੇਲੇ ਵਿਚ ਹੋਈਆਂ ਭੁਲਾਂ ਤੇ ਰਹੀਆਂ ਤਰੁਟੀਆਂ ਦੀ ਖਿਮਾਂ ਮੰਗੀ। ਜਿਹਨਾਂ ੨ ਸਭਾਵਾਂ ਰਾਮਗੜ੍ਹੀਆ ਸਭਾ, ਰਾਮਗੜ੍ਹੀਆ ਸਪੋਰਟਸ ਕਲੱਬ, ਇਸਤਰੀ ਸਭਾ ਸੇਵਕ ਜਥਾ ਤੇ ਸਮੂਹ ਮੇਲੇ ਵਿਚ ਹਥ ਵਟੌਣ ਵਾਲਿਆਂ ਤੇ ਹਰ ਤਰਾਂ ਦਾ ਮਿਲਵਰਤਣ ਦੇਣ ਵਾਲਿਆਂ ਦਾ ਗਿਆਨੀ ਜੀ ਰਾਹੀਂ ਨਾਮਧਾਰੀ ਸੰਗਤ ਕੰਪਾਲਾ ਵਲੋਂ ਧੰਨਵਾਦ ਕੀਤਾ ਗਿਆ।

ਸਮੂਹ ਇਕਤਰ ਹੋਈਆਂ ਸੰਗਤਾਂ ਨੂੰ ਜਿਥੇ ਸਤਿਗੁਰੂ ਜੀ ਦੇ ਬਚਨ ਪਿਆਰੇ ਲਗਦੇ ਸਨ ਉਥੇ (ਇਹਨਾਂ ਦੇ ਪੋਤਰੇ) "ਠਾਕਰ" ਜੀ ਦੇ ਬਾਲ ਕੌਤਕ ਭੀ ਦਿਲਾਂ ਨੂੰ ਮੋਹਦੇ ਸਨ ਤੇ ਦਰਸ਼ਨ ਕਰ ਅਖਾਂ ਥਕਦੀਆਂ ਨਹੀ ਸਨ।

ਭੋਗ ਪੈ ਚੁਕਣ ਤੋਂ ਬਾਦ ਪੰਡਤ ਜੀ ਵਲੋਂ ਸਤਿਗੁਰੂ ਚਰਣਾਂ ਵਿਚ ਅਰਦਾਸ ਹੋਣ ਉਪਰੰਤ ਸੈਂਕੜੇ ਜੀਵਾਂ ਨੇ ਅੰਮ੍ਰਿਤ ਛਕਿਆ ਤੇ ਭਜਨ ਪੁਛ ਸਤਿਗੁਰ ਚਰਣਾਂ ਨਾਲ ਅਭੇਦ ਹੋਣ ਵਿਚ ਆਪਣੀ ਭਲਾਈ ਸਮਝੀ ਅੰਤ ਵਿਚ ਕੜਾਹ ਪ੍ਰਸਾਦਿ ਵਰਤਾਕੇ ਸਮਾਪਤੀ ਕੀਤੀ ਗਈ। ਤੇ ਹਰ ਰੋਜ ਦੀ ਤਰਾਂ ਅਜ ਭੀ ਗੁਰਦਵਾਰੇ ਵਿਚ ਲੰਗਰ ਦਾ ਸੋਹਣਾ ਪ੍ਰਬੰਧ ਹੋਣ ਕਰਕੇ ਸਮੂਹ ਇਕੱਤਰ ਹੋਈਆਂ ਸੰਗਤਾਂ ਨੇ ਪਰੇਮ ਪੂਰਵਕ ਲੰਗਰ ਛਕ ਕੇ ਪੈਦਲ ਤੇ ਮੋਟਰਾਂ ਦਵਾਰਾ ਘਰੋ ਘਰੀ ਜਾਣ ਲਈ ਚਾਲੇ ਪਾ ਦਿਤੇ।

੨੬.੩.੧੯੫੯ ਅੰਮ੍ਰਿਤ ਵੇਲੇ ੪-੩੦ ਤੋਂ ੭ ਤਕ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਸੰਤ ਪਰੀਤਮ ਸਿੰਘ ਜੀ ਨੇ ਆਪਣੇ ਜਥੇ ਸਮੇਤ ਕੀਤਾ ਇਹਨਾਂ ਦੀਆਂ ਸੁਰੀਲੀਆਂ ਤੇ ਮਨਮੋਹਕ ਸੁਰਾਂ ਨੇ ਅਸਮਾਨ ਗੁੰਜਾ ਦਿਤਾ, ਭਾਵੇਂ ਮੇਲੇ ਦੀ ਸਮਾਪਤੀ ਦਾ ਐਨਾਊਂਸ ਹੋ ਚੁਕਾ ਸੀ ਪਰ ਫੇਰ ਵੀ ਪੰਡਾਲ ਵਿਚ ਸੰਗਤਾਂ ਦੀ ਗਹਿਮਾ ਗਹਿਮ ਸੀ, ਸਤਿਗੁਰੂ ਚਰਣਾਂ ਦੇ ਭੌਰਿਆਂ ਨੇ ਗੁਰਬਾਣੀ ਦਾ ਕੀਰਤਨ ਸੁਣਕੇ ਰੱਬੀ ਜੋਤ ਦੇ ਦਰਸ਼ਨ ਕਰ ਅਪਣਾ ਜਨਮ ਸਫਲਾ ਕੀਤਾ।

ਜਲ ਪਾਣੀ ਛਕਣ ਤੋਂ ਪਸ਼ਚਾਤ ਸਤਿਗੁਰੂ ਜੀ ਅਪਣੇ ਸੇਵਕਾਂ ਦੇ ਘਰੀ ਚਰਨ ਪਾ ਕੇ ਰਾਮਗੜ੍ਹੀਆ ਸਿਖ ਸਕੂਲ ਕੰਪਾਲਾ ਦੇ ਵਿਦਿਆਰਥੀਆਂ ਨੂੰ ਨਿਵਾਜਦੇ ਹੋਇਆਂ ਪੰਡਾਲ ਦੇ ਮੋਹਰੇ ਆਪਣੇ ਸੇਵਕਾਂ ਨਾਲ ਫੋਟੋ ਲਹੌਣ ਦਾ ਸਹਿਯੋਗ ਦਿੰਦਿਆਂ ਹੋਇਆਂ ਮੁੜ ਜੀਜੇ ਜਾਣ ਲਈ ਚਾਲੇ ਪਾ ਦਿਤੇ ਤੇ ਸੰਗਤਾਂ ਖੜੀਆਂ ਤਕਦੀਆਂ ਹੀ ਰਹਿ ਗਈਆਂ ਜਦ ਕਿ ਸਤਿਗੁਰੂ ਜੀ ਦੀ ਕਾਰ ਪਲੋ ਪਲੀ ਵਿਚ ਤੇਜੀ ਨਾਲ ਚਲ ਪਈ। ਜਿਹਨਾਂ ਸਜਣਾਂ ਦੇ ਘਰੀ ਹਜੂਰ ਨੇ ਚਰਨ ਪਾਏ ਉਸਦੀ ਲਿਸਟ ਵੀ ਵਖਰੀ ਇਸਦੇ ਨਾਲ ਹੈ।

ਅਜ ੨੬.੩.੧੯੫੯ ਸ਼ਾਮ ਦਾ ਦੀਵਾਨ ਰਾਮਗੜੀਆ ਗੁਰਦਵਾਰਾ ਜੀਜੇ ਵਿਖੇ ਸਜਿਆ ਜਿਸ ਵਿਚ ਹਜੂਰੀ ਰਾਗੀ ਸੰਤ ਦਰਸ਼ਨ ਸਿੰਘ ਜੀ ਖਜਾਨ ਸਿੰਘ ਜੀ ਦੇ ਕੀਰਤਨ ਕਰਨ ਤੋਂ ਉਪਰੰਤ ਸ੍ਰੀ ਸਤਿਗੁਰੂ ਜੀ ਨੇ ਸਮੂਹ ਸ਼ਹਿਰ ਨਿਵਾਸੀ ਤੇ ਬਾਹਰੋ ਆਈਆਂ ਸੰਗਤਾਂ ਨੂੰ ਅਪਣੇ ਮਨੋਹਰ ਬਚਨਾਂ ਨਾਲ ਤਾਰਿਆ ਤੇ ਪਿਛੋਂ ਪੰਡਤ ਜੀ ਦੇ ਦੀਵਾਨ ਤੇ ਲੈਕਚਰ ਦਾ ਉਹ ਰਸ ਬਣਿਆ ਕਿ ਸੰਗਤਾਂ ਮਸਤੀ ਵਿਚ ਝੂਮ ਉਠੀਆਂ ਪੰਡਤ ਜੀ ਦੀ ਵਿਦਵਤਾ ਦੀ ਦਾਦ ਦਿਤੀ। ਅਜ ਦਾ ਪਰੋਗਰਾਮ ਸੁਣਕੇ ਸੰਗਤਾਂ ਬਹੁਤ ਹੀ ਪਰਸੰਨ ਜਾਪਦੀਆਂ ਸਨ।

੨੭.੩.੧੯੫੯ ਦੀ ਸਵੇਰ ਨੂੰ ਰਾਮਗੜੀਆ ਗੁਰਦਵਾਰਾ ਜੀਜੇ ਵਿਖੇ ਸੰਤ ਪਰੀਤਮ ਸਿੰਘ ਜੀ ਨੇ ਆਪਣੇ ਜਥੇ ਸਮੇਤ ਵਾਹ ਵਾਹ ਤੇ ਉਚੀਆਂ ਸੁਰਾਂ ਵਿਚ ਸ੍ਰੀ ਆਸਾ ਜੀ ਦੀ ਵਾਰ ਦਾ ਗਾਇਨ ਕੀਤਾ ਉਪਰੰਤ ਸ੍ਰੀ ਹਜੂਰ ਨੇ ਆਪਣੇ ਸੇਵਕਾਂ ਨੂੰ ਅਸ਼ੀਰਵਾਦ ਦੇਣ ਤੋਂ ਪਸਚਾਤ ਆਪਣੇ ਸ਼ਰਧਾਲੂ ਸਿੰਘਾਂ ਦੇ ਘਰੀ ਚਰਣ ਪੌਣ ਤੋ ਬਾਦ ਆਪਣੇ ਅਨਿਨ ਸੇਵਕ ਸੰਤ ਨਰੈਣ ਸਿੰਘ ਜੀ ਦੀ ਬੇਨਤੀ ਨੂੰ ਮਸਿੰਦੀ ਜਾਣ ਲਈ ਪਰਵਾਨ ਕੀਤਾ, ਏਅਰ ਪੋਰਟ ਤੇ ਜਾਣ ਤੋਂ ਪਹਿਲੋਂ ਸੰਤ

ਪ੍ਰੀਤਮ ਸਿੰਘ ਦਰਸ਼ਨ ਸਿੰਘ (ਇੰਡੀਅਨ ਬਿਲਡਿੰਗ ਕੰਟਰੈਕਟਰਜ) ਦੇ ਘਰ ਚਰਣ ਪਾਏ ਜਿਥੇ ਕਿ ਕੰਪਾਲਾ, ਜੀਜੇ, ਤੇ ਮਬਾਲੀ ਦੀਆਂ ਨਾਮਧਾਰੀ ਸੰਗਤ ,ਦੀਆਂ ਚੋਣਾਂ ਕਰਨ ਦੇ ਨਾਲ ਹੀ ਸ੍ਰ.ਪਰੀਤਮ ਸਿੰਘ ਜੀ ਮਬਾਲੀ (ਮਾਲਿਕ ਚੰਨਣ ਸਿੰਘ ਪ੍ਰੀਤਮ ਸਿਘ ਬਿਲਡਿੰਗ ਕੰਟਰੈਕਟਰਜ ਮਬਾਲੀ) ਵਾਲਿਆਂ ਨੂੰ ਯੁਗੰਡੇ ਵਿਚ ਨਾਮਧਾਰੀ ਪੰਥ ਦੇ ਸਿਰਤਾਜ 'ਸੂਬਾ' ਜੀ ਦੀ ਪਦਵੀ ਬਖਸ਼ੀ ਤੇ ਇਹਨਾਂ ਦੇ ਐਸਿਸਟੈਂਟ ਯਾਨੀ ਯੁਗੰਡੇ ਦੇ ਨਾਮਧਾਰੀ ਪੰਥ ਦੇ ਜਨਰਲ ਸੈਕਟਰੀ ਬਨਣ ਦਾ ਮਾਣ ਗਿਆਨੀ ਕੇਸਰ ਸਿੰਘ ਜੀ ਕੰਪਾਲੇ ਵਾਲਿਆਂ ਨੂੰ ਦਿਤਾ ਗਿਆ। ਜੀਜੇ ਹਵਾਈ ਅਡੇ ਤੇ ਪਹੁੰਚ ਕੇ (ਸੰਤ ਨਰੈਣ ਸਿੰਘ ਜੀ ਵਲੋਂ ਕੀਤੇ ਗਏ ਸਪੈਸ਼ਲ ਪ੍ਰਬੰਧ) ਸਪੈਸ਼ਲ ਏਅਰ ਮੇਲ ਦੀ ਸਰਵਿਸ ਰਾਹੀ ਇਹਨਾਂ ਦੀ ਮਿਲ "ਪ੍ਰਤਾਪ ਸੈ ਮਿਲ ਮਸਿੰਦੀ" ਨੂੰ ਠਾਕਰ ਜੀ ਤੇ ਸੰਤ ਰਤਨ ਸਿੰਘ ਭਾਈ ਵਜੀਰ ਸਿੰਘ ਜੀ ਸਹਿਤ ਜਾ ਭਾਗ ਲਾਏ, ਤੇ ਉਥੇ ਚਾਰ ਘੰਟੇ ਦੇ ਕਰੀਬ ਇਹਨਾਂ ਦੇ ਪ੍ਰਵਾਰ ਨੂੰ ਤਾਰਨ ਤੋਂ ਬਾਦ ਉਸੇ ਏਅਰ ਸਰਵਿਸ ਰਾਹੀ ਸਤਿਗੁਰੂ ਜੀ ਆਪਣੇ ਹਜੂਰੀਆਂ ਸਮੇਤ ਕਿਟਾਲੀ ਕੀਨੀਆ ਪਹੁੰਚੇ ਜਿਥੇ ਕਿ ਬਿਅੰਤ ਸੰਗਤਾਂ ਨੇ ਸ੍ਰੀ ਹਜੂਰ ਦਾ ਕਿਟਾਲੀ ਏ ਅਰਪੋਰਟ ਤੇ ਸੁਆਗਤ ਕੀਤਾ। ਜੀਜੇ ਏਅਰਪੋਰਟ ਤੇ ਸਤਿਗੁਰੂ ਜੀ ਨੇ ਯੁਗੰਡੇ ਦੀ ਸਮੁਚੀ ਸੰਗਤ ਵਲੋਂ ਹੋਲਾ ਮਹੱਲਾ ਮਨਾਇਆ ਜਾਣ ਦਾ ਅਸ਼ੀਰਵਾਦ ਦਿੰਦਿਆਂ ਆਪਣੀ ਖੁਸ਼ੀ ਦਾ ਇਜਹਾਰ ਕੀਤਾ ਤੇ ਕਈ ਸੁਫਲ ਵਰ ਯੁਗੰਡੇ ਦੀ ਸੰਗਤ ਨੂੰ ਬਖਸ਼ੇ।

ਇਸ ਲਈ ਮਾਨੋਂ ਸਤਿਗੁਰੂ ਜੀ ਦੀ ਕਿਰਪਾ ਨਾਲ ਇਹ ਈਸਟ ਅਫਰੀਕਾ ਦੇ ਸ਼ਹਿਰ (ਕੰਪਾਲੇ) ਦਾ ਮਹਾਨ ਉਤਸਵ ਹੋਲਾ ਮਨਾਇਆ ਜਾਣ ਦਾ ਦਿਨ ਇਕ ਇਤਹਾਸਕ ਦਿਨ ਮੰਨਿਆ ਜਾਵੇਗਾ। ਜੇਹੜਾ ਕਿ ਸਾਰੀ ਈਸਟ ਅਫਰੀਕਾ ਵਿਚ ਸਦਾ ਯਾਦ ਰਹੇਗਾ, ਇਹ ਸਭ ਸਤਿਗੁਰੂ ਜੀ ਦੀ ਮਿਹਰ ਦਾ ਹੀ ਸਦਕਾ ਹੈ ਜਿਹਨਾਂ ਦੀ ਕਿਰਪਾ ਨਾਲ ਇਹ ਕਾਰਜ ਨੇਪਰੇ ਚੜ੍ਹ ਸਕਿਆ।

ਇਸ ਮਹਾਨ ਪੁਰਬ ਵਿਚ ਉਹ ਉਂਞ ਤੇ ਸਮੂਹ ਸੰਗਤਾਂ ਨੇ ਵਧ ਚੜ ਕੇ ਹਿਸਾ ਲਿਆ ਤੇ ਅਸੀਂ ਨਾਮਧਾਰੀ ਸੰਗਤ ਤੇ ਪ੍ਰਬੰਧਕ ਸਭ ਦੇ ਧਨਵਾਦੀ ਹਾਂ ਪਰ ਕੁਝ ਸੱਜਣਾਂ ਦੇ ਨਾਮ ਇਸ ਪ੍ਰਕਾਰ ਹਨ ਜਿਹਨਾਂ ਨੇ ਅਪਣੇ ਅਪਣੇ ਜ਼ਿੰਮੇ ਲਈ ਹੋਈ ਸੇਵਾ ਨੂੰ ਉਤਸ਼ਾਹ ਨਾਲ ਨਿਬਾਹ ਕਰਕੇ ਧਨਵਾਦੀ ਬਣਾਇਆ।

ਸਭ ਤੋਂ ਵਡੀ ਤੇ ਮੇਲੇ ਦੀ ਸਿਰਤਾਜ ਸੇਵਾ ੭੫-੧੫੦ ਫੁਟ ਦਾ ਪੰਡਾਲ ਬਨੌਣ ਦੀ ਸੇਵਾ ਸੰਤ ਚਰਣ ਸਿੰਘ ਜੀ ਅਥਵਾ ਇੰਡੀਅਨ ਬਿਲਡਿੰਗ ਕੰਟਰੈਕਟਰਜ ਜੀਜਾ ਵਾਲਿਆਂ ਨੇ ਕੀਤੀ ਤੇ ਸੰਤ ਗੁਰਚਰਨ ਸਿੰਘ ਵਲੋਂ ਸ਼ੁਰੂ ਕੀਤੇ ਗੇਟ ਨੂੰ ਵੀ ਇਹਨਾਂ ਨੇ ਮੁਕੰਮਲ ਕਰਾਕੇ ਸਜਾਵਟ ਵਿਚ ਵਾਧਾ ਕੀਤਾ, ਇਸ ਪੰਡਾਲ ਵਿਚ ਸਾਢੇ ਚਾਰ ਹਜਾਰ ਦੇ ਕਰੀਬ ਸੱਜਣ ਬੈਠ ਸਕਦੇ ਸਨ। ਪੰਡਾਲ ਵਿਚ ਤੇ ਸਕੂਲ ਲਈ ਝੰਡੀਆ ਬਨੌਣ ਤੇ ਲੈਂਣ ਦੀ ਸੇਵਾ ਬੀਬੀ ਪ੍ਰੀਤਮ ਕੌਰ ਹੈਡਮਿਸਟ੍ਰੈਸ ਰਾਮਗੜ੍ਹੀਆ ਸਕੂਲ ਕੰਪਾਲਾ ਨੇ ਆਪਣੇ ਸਟਾਫ ਤੇ ਵਿਦਿਆਰਥੀਆਂ ਸਮੇਤ ਪੂਰੇ ਯੋਗ ਤਰੀਕੇ ਨਾਲ ਨਿਭਾਇਆ ਤੇ ਹੋਰ ਡੈਕੋਰੇਟ ਦਾ ਕੰਮ ਜੋ ਬਾਬੂ ਸੋਹਣ ਸਿੰਘ ਜੀ ਸੂਰੀ ਹੋਰਾਂ ਨੂੰ ਸੌਪਿਆ ਗਿਆ ਬੜੇ ਚੰਗੇ ਢੰਗ ਨਾਲ ਇਹਨਾਂ ਪੂਰਾ ਕੀਤਾ।

ਪੰਡਾਲ ਦੀ ਸਜਾਵਟ ਦਾ ਖਾਸ ਅੰਗ 'ਲਾਈਟ' ਜਿਸ ਨੂੰ ਕਿ ਸ੍ਰਦਾਰ ਗੁਰਚਰਨ ਸਿੰਘ (ਜਨਰਲ ਇਲੈਕਟਰੋ ਐਂਡ ਫਰਿਜ ਇੰਜੀਨੀਅਰ) ਵਾਲਿਆਂ ਤੇ ਸਰਦਾਰ ਬਖਸੀਸ਼ ਸਿੰਘ ਜੀ (ਈਸਟਰ ਇਲੈਕਟਰੀਕਲ ਕੰਪਨੀ) ਵਾਲਿਆਂ ਨੇ ਆਪਣੇ ਕੋਲੋਂ ਮੈਟੀਰੀਅਲ ਖਰਚ ਕਰਕੇ ਪੂਰਾ ਕੀਤਾ ਤੇ ਲਾਈਟ ਤੇ ਲਾਊਡ ਸਪੀਕਰ ਆਦਿ ਕਿਸੇ ਕੰਮ ਵਿਚ ਭੀ ਕੋਈ ਊਣਤਾਈ ਨਹੀ ਹੋਣ ਦਿਤੀ ਤੇ ਹੋਰ ਪਹਿਲੂ ਤੇ ਇਸ ਕੰਮ ਨੂੰ ਸਫਲ ਕੀਤਾ।

ਰਾਮਗੜੀਆ ਸਕੂਲ ਕਮੇਟੀ ਕੰਪਾਲਾ ਜਿਹਨਾਂ ਨੇ ਕਿ ਤਿੰਨ ਚਾਰ ਦਿਨ ਲਈ ਸਕੂਲ ਬੰਦ ਰਖਕੇ ਮੇਲੇ ਤੇ ਆਏ ਯਾਤਰੂਆਂ ਨੂੰ ਮੁਕੰਮਲ ਅਰਾਮ ਦੇਣ ਵਿਚ ਕੋਈ ਕਸਰ ਨਹੀ ਰਖੀ, ਇਸਦਾ ਸਿਹਰਾ ਸ੍ਰ.ਨਰਿਜਣ ਸਿੰਘ ਜੀ 'ਬਾਂਸਲ' ਪ੍ਰਧਾਨ ਰਾਮਗੜੀਆ ਸਿਖ ਸਕੂਲ ਦੇ ਸਿਰ ਹੈ ਜਿਹਨਾਂ ਨੇ ਇਹ ਉਦਮ ਬਖਸ਼ਿਆ।

ਸਭ ਤੋਂ ਵਡੀ "ਲੰਗਰ" ਦੀ ਸੇਵਾ ਜੋ ਕਿ ਲੰਗਰ ਦੇ ਪਰਧਾਨ ਸ੍ਰਦਾਰ ਦਿਲਬਾਗ ਸਿੰਘ ਬਖਸ਼ੀਸ਼ ਸਿੰਘ ਤੇ ਸਕੱਤ੍ਰ ਸ੍ਰ.ਕਸ਼ਮੀਰਾ ਸਿੰਘ ਚਰਨ ਸਿੰਘ ਤੇ ਜਵਾਲਾ ਰਾਮ ਜੀ ਨੇ ਬੜੇ ਚਾਉ ਦੇ ਉਦਮ ਤੇ ਕਿਸੇ ਟੈਮ ਬੇ ਟੈਮ ਪ੍ਰਵਾਹ ਨਾ ਕਰਦਿਆਂ ਆਪਣੇ ਸਮੂਹ ਮੈਬਰਾਂ ਸਮੇਤ ਕੀਤੀ ਜਿਸ ਵਿਚ ਰਾਮਗੜੀਆ ਇਸਤਰੀ ਸਭਾ ਨੇ ਵੀ ਬਹੁਤ ਹਥ ਵਟਾਇਆ ਤੇ ਇਸ ਸੇਵਾ ਨੂੰ ਯੋਗਤਾ ਨਾਲ ਨਿਭਾਇਆ।

ਰਾਮਗੜ੍ਹੀਆ ਸਭਾ ਕੰਪਾਲਾ ਜਿਸਨੇ ਲੰਗਰ ਲਈ ਤੇ ਹੋਰ ਅਰਾਮ ਲਈ ਸਾਰੇ ਰਾਮਗੜੀਆ ਹਾਲ ਦੀ ਬਖਸ਼ਸ਼ ਕੀਤੀ ਤੇ ਇਸ ਪਰੋਗਰਾਮ ਨੂੰ ਸਿਰੇ ਚਾੜ੍ਹਨ ਵਿਚ ਪੂਰਾ ਪੂਰਾ ਮਿਲਵਰਤਨ ਦਿਤਾ।

ਰਾਮਗੜ੍ਹੀਆ ਸਪੋਰਟਸ ਕਲੱਬ ਦੇ ਵਰਕਰਾਂ ਜਿਹਨਾਂ ਸਾਰੇ ਕੰਮਾਂ ਕਾਰਾਂ ਵਿਚ ਪੂਰਾ ਸਾਥ ਦਿਤਾ।

ਹੋਰ ਜੋ ਨੈਰੋਬੀ, ਨਕੋਰੋ, ਕਿਸੂਮੋ, ਕਰੀਚੋ, ਐਲਡੋਰੇਟ, ਟਾਂਗਾ ਤੇ. ਮਬਾਲੀ, ਸਰੋਟੀ, ਜੀਜੇ ਤੋਂ ਮਸਾਕੇ, ਯੁਕੈਂਬੇ ਤੋਂ ਆਈਆਂ ਤੇ ਸ਼ਹਿਰ ਨਿਵਾਸੀ ਸੰਗਤਾਂ ਜਿਹਨਾਂ ਨੇ ਆਪਣੇ ਕੀਮਤੀ ਕੰਮਾਂ ਕਾਰਾਂ ਵਿਚੋਂ ਟੈਮ ਕਢਕੇ ਤੇ ਮਾਇਕ ਤੇ ਹਥੀ ਸੇਵਾ ਕਰਕੇ ਇਸ ਮੇਲੇ ਦੇ ਸਮੂਰੇ ਪ੍ਰੋਗਰਾਮਾਂ ਨੂੰ ਸਿਰੇ ਚਾੜ੍ਹਨ ਵਿਚ ਜੋ ਮਿਲਵਰਤਨ ਦਿਤਾ ਅਸੀ ਨਾਮਧਾਰੀ ਸੰਗਤ ਸਭ ਦੇ ਹੀ ਤਹਿ ਦਿਲੋਂ ਧਨਵਾਦੀ ਹਾਂ ਤੇ ਇਸ ਮਹਾਨ ਉਤਸਵ ਈਸਟ ਅਫਰੀਕਾ ਵਿਚ ਪਹਿਲੇ ਮਨਾਏ ਗਏ "ਹੋਲੇ" ਦੀ ਵਧਾਈ ਪੇਸ਼ ਕਰਦੇ ਹਾਂ।

ਨਾਮਧਾਰੀ ਸੰਗਤ ਕੰਪਾਲਾ ਦੇ ਮੁਖੀ ਸੱਜਣ ਬਾਬੂ ਕਿਸ਼ਨ ਸਿੰਘ ਜੀ ਜਿਹਨਾਂ ਨੇ ਕਿ ਇਸ ਮੇਲੇ ਨੂੰ ਯੋਗਤਾ ਨਾਲ ਸਿਰੇ ਚਾੜਨ ਦੇ ਸਾਧਨ ਸੋਚੇ ਗਿਆਨੀ ਕੇਸਰ ਸਿੰਘ ਜੀ ਜਿਨਾਂ ਨੇ ਕਿ ਮੇਲੇ ਲਈ ਮਾਇਆ ਇਕੱਤਰ ਕਰਨ ਲਈ ਦਿਨ ਰਾਤ ਅਣਥੱਕ ਸੇਵਾ ਕੀਤੀ ਸੰਤ ਚਰਨ ਸਿੰਘ ਜੀ ਇੰਡੀਅਨ ਬਿ:ਕੰਟ: ਵਾਲੇ ਜਿਹਨਾਂ ਨੇ ਪੰਡਾਲ ਦੀ ਮਹਾਨ ਸੇਵਾ ਕਰਕੇ ਹੋਲਾ ਸਫਲ ਬਨੌਣ ਲਈ ਕੋਸ਼ਸ਼ ਕੀਤੀ, ਸੰਤ ਅਵਤਾਰ ਸਿੰਘ ਜੀ (ਮਾਲਿਕ ਨਾਮਕਧਾਰੀ ਫਰਨੀਚਰ ਵਰਕਸ ਕੰਪਾਲਾ) ਤੇ ਇਹਨਾਂ ਦੇ ਸਪੁਤ੍ਰ ਸੰਤ ਹਰਜਿੰਦਰ ਸਿੰਘ ਜੀ ਜੋ ਕੰਪਾਲੇ ਵਿਚ ਨਾਮਧਾਰੀ ਸੰਗਤ ਦੇ ਮੋਢੀ ਹਨ ਤੇ ਇਹਨਾਂ ਦੀ ਕਿਰਪਾ ਨਾਲ ਅਜ ਇਕ ਤੋਂ ਇਕੀਸ ਵਾਲੀ ਕਹਾਵਤ ਅਨੁਸਾਰ ਸਾਰਾ ਕੰਪਾਲਾ ਨਾਮਧਾਰੀ ਹੀ ਨਜ਼ਰ ਔਂਦਾ ਹੈ, ਇਹਨਾਂ ਪਤਵੰਤਿਆਂ ਤੇ ਇਹਨਾਂ ਨਾਲ ਸਹਿਯੋਗ ਦੇਣ ਵਾਲੇ ਸਮੂਹ ਮੈਬਰਾਂ ਦਾ ਸੇਵਕ (ਸਕੱਤਰ) ਅਤੀ ਧਨਵਾਦੀ ਹੈ ਜਿਹਨਾਂ ਦੇ ਉਦਮ ਨਾਲ ਇਥੇ ਕੰਪਾਲੇ ਵਿਚ ਮਨਾਇਆ ਗਿਆ ਹੋਲਾ ਸਫਲ ਹੋਇਆ ਤੇ ਸਤਿਗੁਰੂ ਜੀ ਨੇ ਆਪਣੇ ਪਵਿਤ੍ਰ ਦਰਸ਼ਨ ਦੀਂ ਦਾਤ ਦੇ ਕੇ ਹਜ਼ਾਰਾਂ ਤੜਪ ਦੀਆਂ ਰੂਹਾਂ ਨੂੰ ਸ਼ਾਂਤੀ ਬਖਸ਼ੀ।

ਨਾਮਧਾਰੀ ਸੰਗਤ ਯੁਗੰਡਾ ਆਪਨੇ ਨਵੇਂ ਬਣੇ 'ਸੂਬੇ' ਸੰਤ ਪ੍ਰੀਤਮ ਸਿੰਘ ਜੀ ਨੂੰ ਇਹ ਪਦਵੀ ਮਿਲਣ ਤੇ ਬਹੁਤ ਮਾਣ ਤੇ ਖੁਸ਼ੀ ਪ੍ਰਗਟ ਕਰਦੀ ਹੋਈ ਸੰਤ ਪ੍ਰੀਤਮ ਸਿੰਘ 'ਸੂਬਾ'



ਇਹ ਫੋਟੋ ੧੯੫੩ ਦੇ ਦੂਸਰੇ ਦੌਰੇ ਦੀ ਯੁਗੰਡਾ ਦੇ ਰਾਮਗੜੀਆ ਸਕੂਲ ਦੇ ਮੋਹਰੇ ਲਈ ਹੋਈ ਹੈ। ਵਿਚਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜਗਜੀਤ ਸਿੰਘ ਜੀ, ਗਿ: ਕੇਸਰ ਸਿੰਘ ਜੀ, ਦਰਸ਼ਣ ਸਿੰਘ ਜੀ ਇੰ: ਬਿ: ਕੰ: ਵਾਲੇ ਸ੍ਰ: ਚਰਨ ਸਿੰਘ ਜੀ ਇੰ: ਬਿ: ਕੰ: ਵਾਲੇ, ਗਿਆਨੀ ਸਿੰਘ ਜੀ ਭਧਾਣੇ ਵਾਲੇ ਬਾਕੀਆਂ ਦੇ ਨਾਮ ਯਾਦ ਨਹੀਂ ਰਹੇ-ਖਿਮਾਂ ਕਰਨੀ। "ਕੰਵਲ"



੧੯੫੮ ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਮਾ: ਜਗਜੀਤ ਸਿੰਘ ਜੀ ਵਿਚਕਾਰ ਬੈਠੇ ਸੂਬਾ ਲਾਲ ਸਿੰਘ ਜੀ ਪੰ: ਗੁਪਾਲ ਸਿੰਘ ਜੀ ਅਤੇ ਨਾਮਧਾਰੀ ਇਸਤ੍ਰੀ ਸਭਾ ਦੀਆਂ ਮਾਈਆਂ ਬੈਠੀਆਂ ਹਨ।



੧੯੫੮ ਬਾਲਕ ਰੂਪ ਠਾਕੁਰ ਦਲੀਪ ਸਿੰਘ ਜੀ ਸਮਾਧੀ ਸਥਿੱਤ ਬੈਠੇ ਹਨ। ਬਾਬੇ ਸਤਿਗੁਰੂ ਪ੍ਰਤਾਪ ਸਿੰਘ ਜੀ ਆਦੁਰ ਭਾਵ ਦਰਸਾ ਰਹੇ ਹਨ।



ਇਹ ਫੋਟੋ ਕੰਪਾਲੇ (ਯੁਗੰਡਾ) ਦੇ ਗੁਰਦੁਆਰੇ ਵਿਚ ਲਈ ਗਈ ਹੈ, ਜਿਸ ਵਿਚ ਗਿਆਨੀ ਕੇਸਰ ਸਿੰਘ ਜੀ ਸਤਿਗੁਰੂ ਜੀ ਤੋਂ ਕਿਸੇ ਸ਼ਬਦ ਦਾ ਅਰਥ ਭਾਵ ਪੁੱਛ ਰਹੇ ਹਨ।



ਇਹ ਫੋਟੋ ਨਾਮਧਾਰੀ ਇਸਤ੍ਰੀਸਭਾ ਨੈਰੋਬੀ (ਕੀਨੀਆ) ਕਾ ਦ੍ਰਿਸ਼ ਹੈ। ਇਸ ਸਭਾ ਦੀ ਸਥਾਪਨਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ, ੧੯੫੫, ਈ:, ਵਿਚ ਹੋਈ। ਸਭਾ ਦੀ ਜੱਥੇਦਾਰ, (ਪ੍ਰਧਾਨ) ਬੀ: ਹਰਜਿੰਦਰ ਕੋਰ ਤੇ ਸਕੱਤ੍ਰ ਦੀ ਸੇਵਾ ਬੀ: ਨਰਿੰਦਕੌਰ, ਸਪੁੱਤ੍ਰੀ, ਸੰਤ ਸੂਰਤ ਸਿੰਘ ਜੀ, ਅਤੇ: ਸੁਪੱਤਨੀ ਸੰਤ ਜਸਵੰਤ ਸਿੰਘ ਜੀ, ਕੱਲ੍ਹਾ, ਨੂੰ ਸੌਂਪੀ ਗਈ। ਇਸ ਇਸਤ੍ਰੀ ਸਭਾ ਨੇ, ਸਤਿਗੁਰੂ ਰਾਮ ਸਿੰਘ ਜੀ ਦੇ ਸਚੇ ਪ੍ਰਚਾਰ ਦਾ, ਢੰਡੋਰਾ ਘਰ-ਘਰ ਪਹੁੰਚਾਇਆ ਤੇ ਕਈ ਉਲਝਣਾ ਜੋ ਨਾਮਧਾਰੀ, ਪੰਥ ਵਿਰੁੱਧ (ਝੂਠਾ ਪ੍ਰਚਾਰ ਕਰਕੇ) ਅਨਜਾਣ ਲੋਕਾਂ ਵਲੋਂ, ਪਾਈਆਂ ਗਈਆਂ ਸਨ, ਓਹ ਇਸ ਇਸਤ੍ਰੀ-ਸਭਾ ਨੇ ਹਰ ਵੀਰਵਾਰ, ਹਰ ਗੁਰਪੁਰਬਾਂ ਤੇ ਨਾਮਧਾਰੀ ਧਰਮਸਾਲਾ ਵਿਚ ਸਤਿਸੰਗ ਕਰਕੇ ਸੁਲਝਾਏ। ਜਿਸ ਦਾ ਫਲ-ਸਰੂਪ ਅਜ ਹਰੇਕ ਇਸਤ੍ਰੀਦੇ ਦਿਲਵਿਚ ਨਾਮਧਾਰੀ ਪੰਥ ਹਿਤ ਸ਼ਰਧਾ ਹੈ,

ਇਸ ਪ੍ਰਚਾਰ ਸਦਕਾ ਹੀ ਅਜ ਹਰੇਕ ਸਤਿਸੰਗਣ ਦੇ ਨਾਮਧਾਂਰੀ ਬਾਣਾ (ਉਜਲਾ-ਸੁਫੈਦ) ਤੇ ਚੂੜੀਦਾਰ ਘੁਟਮੇ ਪਹੁਚੇ ਦੀ ਸੁੱਥਣ ਆਦਿ ਦਾ, ਪਹਿਨਣਾ ਤੇ ਸੋਧ, ਮ੍ਰਯਾਦਾ ਵਿਚ ਰਹਿਣਾ ਹੁਣ ਤਕ ਰਿਵਾਜ ਹੈ।

ਹੁਣ ਬੀ ਇਸ ਇਸਤ੍ਰੀ ਸਭਾ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ, ਮਹਾਰਾਜ ਦੀ ਬੜੀ ਕਿਰਪਾ ਹੈ।

"ਕਵਲ"



ਇਹ ਗ੍ਰੁੱਪ ਫੋਟੋ ੧੯੫੩ ਦੇ ਦੌਰੇ ਦੀ ਹੈ। ਸੰਤ ਹਰੀ ਸਿੰਘ ਜੀ ਭੋਗਲ ਪ੍ਰਧਾਨ ਨਾਮਧਾਰੀ ਸੰਗਤ ਲੀਡਜ਼ (ਇੰਗਲੈਂਡ) ਵਲੋਂ ਭੇਜੀ ਗਈ ਹੈ। ਇਸ ਵਿਚ ਵਿਚਾਲੇ ਖੜੇ ਹੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨਾਲ ਸੰ: ਹਰੀ ਸਿੰਘ ਜੀ ਭੋਗਲ, ਪੰ: ਗੋਪਾਲ ਸਿੰਘ ਜੀ, ਸੂਬਾ ਦਸੌਂਧਾ ਸਿੰਘ ਜੀ, ਪਾਠੀ ਜੋਗਿੰਦਰ ਸਿੰਘ ਜੀ, ਸੰ: ਦਰਸ਼ਣ ਸਿੰਘ ਜੀ ਇੰਡੀਆ ਥਿ: ਕੰਟ੍ਰੈ: ਵਾਲੇ, ਸੰ: ਅੰਮਰ ਸਿੰਘ ਜੀ ਧੰਜਲ ਕਸੁੰਮੋਵਾਲੀ ਮੁੰਬਾਲੀ ਵਾਲੇ, ਸੂਬਾ ਪ੍ਰੀਤਮ ਸਿੰਘ ਜੀ ਅਤੇ ਸੰਤ ਸਿੰਘ ਜੀ ਚਾਨਾ (ਸ਼ੰਕਰ ਵਾਲੇ) ਅਤੇ ਹੋਰ ਸਾਧ ਸੰਗਤ ਮਾਈ-ਭਾਈ ਨਾਲ ਖੜੇ ਹਨ। ਬਹੁਤ ਅਰਸਾ ਹੋਣ ਕਾਰਣ ਬਾਕੀ ਨਾਮ ਯਾਦੋ ਵਿਸਰ ਗਏ ਕਾਰਣ ਸੇਵਕ ਖਿਮਾਂ ਦਾ ਯਾਚਿਕ ਹੈ।



੧੯੫੩ ਦੇ ਦੌਰੇ ਸਮੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਸ੍ਰ: ਗੁਰਬਖਸ਼ ਸਿੰਘ "ਸ਼ੌਕ" ਦੀ ਸਪੁੱਤ੍ਰੀ ਦਾ ਨਾਮਧਾਰੀ ਮ੍ਰਯਾਦਾ ਅਨੁਸਾਰ ਅਨੰਦ ਕਾਰਜ ਹੋ ਰਿਹਾ ਹੈ।

ਜੀ ਨੂੰ ਬਹੁਤ ਬਹੁਤ ਵਧਾਈ ਪੇਸ਼ ਕਰਦੀ ਹੈ ਤੇ ਸਤਿਗੁਰੂ ਜੀ ਦਾ ਕੋਟਾਨ ਕੋਟ ਧਨਵਾਦ ਕਰਦੀ ਹੋਈ ਉਸ ਸ਼ਹਿਨਸ਼ਾਹ ਦੇ ਚਰਣਾਂ ਵਿਚ ਅਰਜੋਈ ਕਰਦੀ ਹੈ ਕਿ ਆਪਣਾ ਮਿਹਰ ਭਰਿਆ ਹਥ ਈਸਟ ਅਫਰੀਕਾ ਦੀ ਸੰਗਤ ਤੇ ਰਖਣ ਤੇ ਸੂਬਾ ਜੀ ਨੂੰ ਸਿਖੀ ਵਿਚ ਵਾਧਾ ਕਰਨ ਦਾ ਬਲ ਬਖਸ਼ਣ।

ਜਿਹਨਾਂ ਸਜਣਾਂ ਨੇ ਸੇਵਾ ਤਨੋਂ ਮਨੋਂ ਧਨੋਂ ਹੋਕੇ ਕੀਤੀ ਤੇ ਬਹੁਤ ਚਾਉ ਪ੍ਰਗਟ ਕੀਤਾ ਪਰ ਉਹਨਾਂ ਦੇ ਨਾਮ ਨਹੀ ਲਿਖੇ ਜਾ ਸਕੇ ਉਹਨਾਂ ਪਾਸੋ ਹਰ ਤਰ੍ਹਾਂ ਖਿਮਾਂ ਦੇ ਜਾਚਕ ਹਾਂ ਤੇ ਹਾਰਦਿਕ ਧਨਵਾਦੀ ਹਾਂ।

(ਕੰਪਾਲੇ) ਹੋਲੇ ਦੇ ਮੇਲੇ ਤੇ ਸਤਿਗੁਰੂ ਜੀ ਦੇ ਦਰਸ਼ਨ ਨਮਿਤ ਜਿਨਾਂ ਜਿਨਾਂ ਸਜਣਾਂ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਭੋਗ ਪੇਣ ਲਈ ਪਾਠ ਤਿਆਰ ਕੀਤੇ ਉਸ ਦਾ ਵੇਰਵਾ ਇਸ ਪ੍ਰਕਾਰ ਹੈ –

**ਨੈਰੋਬੀ ਤੋਂ–**

| | |
|---|---|
| ਸੰਤ ਜੋਗਿੰਦਰ ਸਿਘ ਜੀ | ੧ ਪਾਠ |
| ਸੰਤ ਤਾਰਾ ਸਿੰਘ ਜੀ | ੧ ਪਾਠ |
| ਸੰਤ ਸੋਹਣ ਸਿੰਘ ਜੀ ਭੰਡਾਰੀ | ੧ ਪਾਠ |
| ਸੰਤ ਜੈ ਸਿੰਘ ਜੀ | ੩ ਪਾਠ |
| ਸੰਤ ਕਰਤਾਰ ਸਿੰਘ ਜੂਜਾ | ੨ ਪਾਠ |
| ਸੰਤ ਸੁਖਦੇਵ ਸਿੰਘ | ੧ ਪਾਠ |
| ਸੰਤ ਸੂਰਤ ਸਿੰਘ | ੫ ਪਾਠ |
| ਸੰਤ ਹਰਨਾਮ ਸਿੰਘ ਜੀ | ੫ ਪਾਠ |
| ਸੰਤ ਜਸਵੰਤ ਸਿੰਘ ਜੀ ਮੀਸਕੱਤਰ | ੫ ਪਾਠ |
| ਸੰਤ ਭੂਮਣ ਸਿੰਘ ਜੀ 'ਕੰਵਲ' | ੨ ਪਾਠ |
| ਸੰਤ ਪ੍ਰਿਥਾ ਸਿੰਘ ਜੀ | ੧ ਪਾਠ |
| ਸੰਤ ਗੁਰਬਖਸ਼ ਸਿੰਘ ਜੀ 'ਸ਼ੌਕ' | ੧ ਪਾਠ |
| ਸਪੁਤ੍ਰੀ ਸੰਤ ਹਰਨਾਮ ਸਿੰਘ ਜੀ ਨੂਰਪੁਰ | ੧ ਪਾਠ |
| ਬੀਬੀ ਰਾਜਿੰਦ੍ਰ ਕੌਰ ਜੀ | ੧ ਪਾਠ |
| ਸੰਤ ਰਘਬੀਰ ਸਿੰਘ ਜੀ | ੬ ਪਾਠ |
| ਸੰਤ ਸਵਰਨ ਸਿੰਘ ਗੋਂਦਪੁਰੀ | ੧ ਪਾਠ |
| ਸੰਤ ਸਅਰਜਨ ਸਿੰਘ ਸ:ਤਾਰਾ ਸਿੰਘ | ੧ ਪਾਠ |
| ਬੀਬੀ ਅਮਰਜੀਤ ਕੌਰ | ੧ ਪਾਠ |
| ਬੀਬੀ ਸੁਰਿੰਦਰ ਕੌਰ | ੧ ਪਾਠ |
| ਜੋੜ | ੪੦ ਪਾਠ |

**ਕਿਸਮੋ ਤੋਂ**

| | |
|---|---|
| ਸੰਤ ਪ੍ਰੀਤਮ ਸਿੰਘ ਜੀ,ਸੰਤ ਚੰਨਣ ਸਿੰਘ ਜੀ ਤੇ ਇਨ੍ਹਾਂ ਦੇ ਸਹਾਇਕ | ੧੫ ਪਾਠ |

ਕਿਟਾਲੀ ਤੋਂ–

| | |
|---|---|
| ਸੰਤ ਧਰਮ ਸਿੰਘ ਜੀ ਸੂਰਾ | ੧ ਪਾਠ |
| ਸੰਤ ਊਧਮ ਸਿੰਘ ਜੀ ਜੈਤੂ | ੨ ਪਾਠ |
| ਸੰਤ ਗੁਰਬਚਨ ਸਿੰਘ ਜੀ ਭਵਰਾ | ੧ ਪਾਠ |
| ਸੰਤ ਭਗਤ ਸਿੰਘ ਜੀ | ੧ ਪਾਠ |
| ਸੰਤ ਗੁਰਬਚਨ ਸਿੰਘ ਸੈਹਭੀ | ੧ ਪਾਠ |
| ਸੰਤ ਕਿਸ਼ਨ ਸਿੰਘ ਜੀ ਪਨੇਸਰ | ੫ ਪਾਠ |
| ਸੰਤ ਠਾਕੁਰ ਸਿੰਘ ਜੀ ਕ੍ਰਤਾਰ ਸਿੰਘ ਜੀ ਚੱਗਰ | ੧ ਪਾਠ |
| ਜੋੜ | ੧੨ ਪਾਠ |

ਨਕੋਰੋ ਤੋਂ–

| | |
|---|---|
| ਨਾਮਧਾਰੀ ਸੰਗਤ ਨਕੋਰੋ ਵਲੋ ਸਹਿਤ ਭਾਈ ਹਰਦਿਤ ਸਿੰਘ ਹਰਬੰਸ ਸਿੰਘ ਜੀ | ੬ ਪਾਠ |
| ਬੀਬੀ ਤੇਜ ਕੌਰ | ੨ ਪਾਠ |
| ਸੰਤਾ ਸਿੰਘ ਜੀ ਰੇਲਵੇ ਨਕੋਰੋ ਵਲੋਂ ਬਾਬਾ ਜੀ ਦੀ ਰਿਹਾਈ ਨਮਿਤ | ੧ ਪਾਠ |
| ਥਾਮਸਨ ਫਾਲ ਦੀ ਸੰਗਤ ਵਲੋਂ | ੨ ਪਾਠ |
| ਜੋੜ | ੧੧ ਪਾਠ |

ਐਲਡੋਰੇਟ ਤੋਂ–

| | |
|---|---|
| ਸੰਤ ਕੁੰਵਰ ਸਿੰਘ ਜੀ ਬਾਂਸਲ | ੫ ਪਾਠ |
| ਸੰਤ ਜੋਗਿੰਦਰ ਸਿੰਘ ਜੀ | ੧ ਪਾਠ |
| ਸੰਤ ਨਾਜਰ ਸਿੰਘ ਜੀ | ੧ ਪਾਠ |
| ਸੰਤ ਕਰਮ ਸਿੰਘ ਜੀ | ੧ ਪਾਠ |
| ਜੋੜ | ੮ ਪਾਠ |

ਜੀਂਜੇ ਤੋਂ–

| | |
|---|---|
| ਸੰਤ ਬਾਵਾ ਸਿੰਘ ਜੀ | ੪ ਪਾਠ |
| ਨਾਮਧਾਰੀ ਸੰਗਤ ਜੀਜਾ | ੩ ਪਾਠ |
| ਜੋੜ | ੭ ਪਾਠ |

ਮਬਾਲੀ ਤੋਂ–

| | |
|---|---|
| ਸੰਤ ਪ੍ਰੀਤਮ ਸਿੰਘ ਜੀ | ੧ ਪਾਠ |
| ਬੀਬੀ ਗਿਆਨ ਕੌਰ | ੧ ਪਾਠ |
| ਸੰਤ ਚੰਨਣ ਸਿੰਘ ਜੀ ਬਾਂਸਲ | ੧ ਪਾਠ |

| | |
|---|---|
| ਬੀਬੀ ਪ੍ਰੀਤਮ ਕੌਰ ਬਾਂਸਲ | ੧ ਪਾਠ |
| ਬੀਬੀ ਸੁਰਜੀਤ ਕੌਰ ਹਰਭਜਨ ਕੌਰ ਸਪੁਤ੍ਰੀਆਂ ਸਾਧੂ ਸਿੰਘ ਜੀ ਸੋਹਲ | ੨ ਪਾਠ |
| ਸੰਤ ਆਤਮਾ ਸਿੰਘ ਜੀ | ੧ ਪਾਠ |
| ਸੰਤ ਸੁਰਜੀਤ ਸਿੰਘ ਜੀ | ੧ ਪਾਠ |
| ਸੰਤ ਕਿਰਪਾਲ ਸਿੰਘ ਜੀ | ੧ ਪਾਠ |
| ਸੰਤ ਹਰੀ ਸਿੰਘ ਜੀ ਭੋਗਲ | ੨ ਪਾਠ |
| ਸੰਤ ਨਾਨਕ ਸਿੰਘ ਜੀ ਭੋਗਲ | ੧ ਪਾਠ |
| ਗਿਆਨੀ ਗਿਆਨ ਸਿੰਘ ਜੀ | ੧ ਪਾਠ |
| ਸੰਤ ਸੰਤ ਸਿੰਘ ਜੀ | ੧ ਪਾਠ |
| ਸੰਤ ਦਰਸ਼ਨ ਸਿੰਘ ਜੀ | ੬ ਪਾਠ |
| ਜੋੜ | ੨੦ ਪਾਠ |

ਕੈਂਪਾਲੇ ਤੋਂ–

| | |
|---|---|
| ਸੰਤ ਅਵਤਾਰ ਸਿੰਘ ਜੀ | ੪ ਪਾਠ |
| ਗਿਆਨੀ ਕੇਸਰ ਸਿੰਘ ਜੀ | ੧ ਪਾਠ |
| ਗਿਆਨੀ ਮੇਹਰ ਸਿੰਘ ਜੀ ਗਿਲ | ੨ ਪਾਠ |
| ਜਸਵੰਤ ਕੌਰ | ੧ ਪਾਠ |
| ਬੀਬੀ ਸਤਵੰਤ ਕੌਰ | ੧ ਪਾਠ |
| ਬੀਬੀ ਸਿੰਦਰ ਕੌਰ | ੧ ਪਾਠ |
| ਸੰਤ ਚਰਨ ਸਿੰਘ ਜੀ ਇੰ:ਖਿ:ਕੰ: | ੨੮ ਪਾਠ |
| ਜੋੜ: | ੩੮ ਪਾਠ |
| ਸਾਰੇ ਪਾਠਾਂ ਦਾ ਕੁਲ ਜੋੜ | ੧੫੧ ਪਾਠ |

## ਨੈਰੋਬੀ ਤੋਂ ਸ੍ਰੀ ਦਸਮ ਬੀੜ ਦੇ ਕੀਤੇ ਗਏ ਪਾਠਾਂ ਦਾ

ਵੇਰਵਾ ਇਸ ਪ੍ਰਕਾਰ ਹੈ-

| | |
|---|---|
| ਸੰਤ ਜੋਗਿੰਦਰ ਸਿੰਘ ਜੀ | ੧ ਪਾਠ |
| ਸੰਤ ਤਾਰਾ ਸਿੰਘ ਜੀ | ੧ ਪਾਠ |
| ਸੰਤ ਛੁੰਮਣ ਸਿੰਘ ਜੀ 'ਕੰਵਲ' | ੨ ਪਾਠ |
| ਜੋੜ: | ੪ ਪਾਠ |

ਹੋਲੇ ਦੇ ਮੇਲੇ ਤੇ ਕੈਂਪਾਲੇ ਵਿਖੇ ਜਿਹੜੇ ਸਜਣਾਂ ਦੇ ਘਰੀ ਸਤਿਗੁਰੂ ਜੀ ਨੇ ਠਾਕਰ ਜੀ ਸਹਿਤ ਚਰਨ ਪਾਏ ਉਸ ਦਾ ਵੇਰਵਾ ਇਸ ਪ੍ਰਕਾਰ ਹੈ-

| | |
|---|---|
| ੧ ਗਿਆਨੀ ਕੇਸਰ ਸਿੰਘ ਸਜੀ | ੨ ਸੰਤ ਚਰਨ ਸਿੰਘ ਜੀ ਇੰ:ਖਿ:ਕੰ: |
| ੩ ਸੰਤ ਅਵਤਾਰ ਸਿੰਘ ਜੀ | ੪ ਰਤਨ ਸਿੰਘ ਜੀ ਸਕਤ੍ਰ ਇੰ:ਖਿ:ਕੰ: |
| ੫ ਸੰਤ ਸਰਵਣ ਸਿੰਘ ਸਜੀ ਕਲਸੀ | ੬ ਸੰਤ ਗੁਰਚਰਨ ਸਿੰਘ ਜੀ ਇੰ:ਖਿ:ਕੰ: |

੭ ਸੰਤ ਜਗਤ ਸਿੰਘ ਜੀ ਕਲਸੀ
੮ ਸੰਤ ਅਮਰ ਸਿੰਘ ਜੀ ਸੋਹਲੀ ਇੰ:ਬਿ:ਕੰ:
੯ ਮਿਸਤਰੀ ਕਰਤਾਰ ਸਿੰਘ ਜੀ
੧੦ ਮਿਸਤਰੀ ਸਰਵਣ ਸਿੰਘ ਜੀ ਇੰ:ਬਿ:ਕੰ:
੧੧ ਸੰਤ ਪ੍ਰਕਾਸ਼ ਸਿੰਘ ਜੀ
੧੨ ਸੰਤ ਚੂਹੜ ਸਿੰਘ ਜੀ ਕਸੇਨੀ ਇੰ:ਬਿ:ਕੰ:
੧੩ ਸੰਤ ਦਿਆਲ ਸਿੰਘ ਜੀ ਕਸੇਨੀ
੧੪ ਗ੍ਰੰਥੀ ਸਾਧੂ ਸਿੰਘ ਜੀ ਪਨੇਸਰ
੧੫ ਸੰਤ ਸਰਵਣ ਸਿੰਘ ਜੀ ਚਾਨਾ
੧੬ ਸੰਤ ਮੇਲਾ ਸਿੰਘ ਜੀ ਇੰ:ਬਿ:ਕੰ:
੧੭ ਸੰਤ ਗੁਰਬਚਨ ਸਿੰਘ ਚੌਗਰ
੧੮ ਖੜਗ ਸਿੰਘ ਜੀ ਭਮਰਾ ਇੰ:ਬਿ:ਕੰ:
੧੯ ਸੰਤ ਏਕਮ ਸਿੰਘ ਜੀ ਰੇਲਵੇ
੨੦ ਸੰਤ ਕਰਤਾਰ ਸਿੰਘ ਜੀ ਚਾਨਾ
੨੧ ਸੰਤ ਜੋਗਿੰਦਰ ਸਿੰਘ ਜੀ ਲੋਟਾ
੨੨ ਇੰ:ਬਿ:ਕੰਟਰੈਕਟਰ (ਵਰਕਸ਼ਾਪ)
੨੩ ਨਾਮਧਾਰੀ ਫਰਨੀਚਰ ਵਰਕਸ਼ਾਪ
੨੪ ਨਾਮਧਾਰੀ ਫਰਨੀਚਰ ਹਾਊਸ ਔਫਿਸ
੨੫ ਨਾਮਧਾਰੀ ਬਿਲਡਰਜ਼ ਔਫਿਸ
੨੬ ਰੀਜ਼ਰਵ ਐਕਸ਼ਨ ਮਾਲਟ ਔਫਿਸ
੨੭ ਰਾਮਗੜ੍ਹੀਆ ਸਿਖ ਸਕੂਲ ਕੰਪਾਲਾ

ਜੀ ਜਿਨਾਂ ਨੇ ਕਿ ਮੇਲੇ ਲਈ ਮਾਇਆ ਇਕੱਤਰ ਕਰਨ ਲਈ ਦਿਨ ਰਾਤ ਅਣਥੱਕ ਸੇਵਾ ਕੀਤੀ ਸੰਤ ਚਰਨ ਸਿੰਘ ਜੀ ਇੰਡੀਅਨ ਬਿ:ਕੰਟ: ਵਾਲੇ ਜਿਹਨਾਂ ਨੇ ਪੰਡਾਲ ਦੀ ਮਹਾਨ ਸੇਵਾ ਕਰਕੇ ਹੋਲਾ ਸਫਲ ਬਨੌਣ ਲਈ ਕੋਸ਼ਸ਼ ਕੀਤੀ, ਸੰਤ ਅਵਤਾਰ ਸਿੰਘ ਜੀ (ਮਾਲਿਕ ਨਾਮਧਾਰੀ ਫਰਨੀਚਰ ਵਰਕਸ ਕੰਪਾਲਾ) ਤੇ ਇਹਨਾਂ ਦੇ ਸਪੁਤ੍ਰ ਸੰਤ ਹਰਜਿੰਦਰ ਸਿੰਘ ਜੀ ਜੋ ਕੰਪਾਲੇ ਵਿਚ ਨਾਮਧਾਰੀ ਸੰਗਤ ਦੇ ਮੋਢੀ ਹਨ ਤੇ ਇਹਨਾਂ ਦੀ ਕਿਰਪਾ ਨਾਲ ਅਜ ਇਕ ਤੋਂ ਇਕੀਸ ਵਾਲੀ ਕਹਾਂਵਤ ਅਨੁਸਾਰ ਸਾਰਾ ਕੰਪਾਲਾ ਨਾਮਧਾਰੀ ਹੀ ਨਜਰ ਔਂਦਾ ਹੈ, ਇਹਨਾਂ ਪਤਵੰਤਿਆਂ ਤੇ ਇਹਨਾਂ ਨਾਲ ਸਹਿਯੋਗ ਦੇਣ ਵਾਲੇ ਸਮੂਹ ਮੈਂਬਰਾਂ ਦਾ ਸੇਵਕ (ਸਕੱਤਰ) ਅਤੀ ਧਨਵਾਦੀ ਹੈ ਜਿਹਨਾਂ ਦੇ ਉਦਮ ਨਾਲ ਇਥੇ ਕੰਪਾਲੇ ਵਿਚ ਮਨਾਇਆ ਗਿਆ ਹੋਲਾ ਸਫਲ ਹੋਇਆ ਤੇ ਸਤਿਗੁਰੂ ਜੀ ਨੇ ਆਪਣੇ ਪਵਿਤ੍ਰ ਦਰਸ਼ਨ ਦੀ ਦਾਤ ਦੇ ਕੇ ਹਜਾਰਾਂ ਤੜਪ ਦੀਆਂ ਰੂਹਾਂ ਨੂੰ ਸ਼ਾਂਤੀ ਬਖਸ਼ੀ।

ਨਾਮਧਾਰੀ ਸੰਗਤ ਯੁਗੰਡਾ ਆਪਨੇ ਨਵੇਂ ਬਣੇ 'ਸੂਬੇ' ਸੰਤ ਪ੍ਰੀਤਮ ਸਿੰਘ ਜੀ ਨੂੰ ਇਹ ਪਦਵੀ ਮਿਲਣ ਤੇ ਬਹੁਤ ਮਾਣ ਤੇ ਖੁਸ਼ੀ ਪ੍ਰਗਟ ਕਰਦੀ ਹੋਈ ਸੰਤ ਪ੍ਰੀਤਮ ਸਿੰਘ 'ਸੂਬਾ' ਜੀ ਨੂੰ ਬਹੁਤ ਬਹੁਤ ਵਧਾਈ ਪੇਸ਼ ਕਰਦੀ ਹੈ ਤੇ ਸਤਿਗੁਰੂ ਜੀ ਦਾ ਕੋਟਾਨ ਕੋਟ ਧਨਵਾਦ ਕਰਦੀ ਹੋਈ ਉਸ ਸ਼ਹਿਨਸ਼ਾਹ ਦੇ ਚਰਣਾਂ ਵਿਚ ਅਰਜੋਈ ਕਰਦੀ ਹੈ ਕਿ ਆਪਣਾ ਮਿਹਰ ਭਰਿਆ ਹਥ ਈਸਟ ਅਫਰੀਕਾ ਦੀ ਸੰਗਤ ਤੇ ਰਖਣ ਤੇ ਸੂਬਾ ਜੀ ਨੂੰ ਸਿਖੀ ਵਿਚ ਵਾਧਾ ਕਰਨ ਦਾ ਬਲ ਬਖਸ਼ਣ।

ਜਿਹਨਾਂ ਸਜਣਾਂ ਨੇ ਸੇਵਾ ਤਨੋਂ ਮਨੋਂ ਧਨੋਂ ਹੋਕੇ ਕੀਤੀ ਤੇ ਬਹੁਤ ਚਾਉ ਪ੍ਰਗਟ ਕੀਤਾ ਪਰ ਉਹਨਾਂ ਦੇ ਨਾਮ ਨਹੀ ਲਿਖੇ ਜਾ ਸਕੇ ਉਹਨਾਂ ਪਾਸੋ ਹਰ ਤਰ੍ਹਾਂ ਖਿਮਾਂ ਦੇ ਜਾਚਕ ਹਾਂ ਤੇ ਹਾਰਦਿਕ ਧਨਵਾਦੀ ਹਾਂ।

*ਲੇਖਕ:-*

**ਰਤਨ ਸਿੰਘ "ਚੀਮਾਂ", ਸੈਕਟਰੀ ਨਾਮਧਾਰੀ ਸੰਗਤ ਕੰਪਾਲਾ**

*ਪ੍ਰਾਰਥਕ:-*

**ਗਿਆਨੀ ਕੇਸਰ ਸਿੰਘ "ਰੀਹਲ", ਸੈਕਟਰੀ ਆਫ ਨਾਮਧਾਰੀ ਸੰਗਤ ਯੁਗੰਡਾ**

❋❋❋

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਇਕ ਮਿਲਣੀ !

**ਬਲਵੰਤ ਸਿੰਘ ਕਪੂਰ**
– ਐਡੀਟਰ ਸ਼ੇਰੇ ਪੰਜਾਬ ਲੰਡਨ

*(ਇਹ ਲੇਖ ਸ੍ਰ. ਬਲਵੰਤ ਸਿੰਘ ਕਪੂਰ ਐਡੀਟਰ ਅਖ਼ਬਾਰ ਸ਼ੇਰੇ ਪੰਜਾਬ ਵਲੋਂ ੭.੨.੯੦ ਨੂੰ ਲੰਡਨ ਵਿਖੇ ਛਪਿਆ ਸੀ। ਇਸਦਾ ਮੁਢਲਾ ਪੰਨਾ ਨਹੀ ਮਿਲਿਆ, ਪਰ ਸਾਰਾ ਲੇਖ ਪੜ੍ਹਨ ਤੋਂ ਸਹੀ ਤਾਤਪਰਯ ਸਮਝ ਵਿਚ ਆ ਜਾਂਦਾ ਹੈ। ਪਾਠਕਾਂ ਦੀ ਜਾਣਕਾਰੀ ਲਈ, ਧੰਨਵਾਦ ਸਹਿਤ ਏਥੇ ਦਰਜ ਕੀਤਾ ਗਿਆ ਹੈ।)*

*ਪੀ.ਐਸ. 'ਕੰਵਲ'*

ਕਹਾਣੀ ਉਹਨਾਂ ਤਕ ਕਿਸੇ ਨੇ ਦਸੀ ਹੋਈ ਸੀ। ਯਾਦ ਰਹੇ ਕਿ ਗੋਰੀ ਸਰਕਾਰ ਦੇ ਵੇਲੇ ਇਹ ਤਰੀਕਾ ਭੀ ਵਰਤੋਂ ਵਿਚ ਸੀ। ਟੀਕੇ ਦੀ ਦਵਾਈ ਬਣਾਉਣ ਲਈ ਪਰ ਆਜ਼ਾਦੀ ਤੋਂ ਉਪਰੰਤ ਇਸ ਦਵਾਈ ਲਈ ਇਹ ਤਰੀਕਾ ਬੰਦ ਕਰ ਦਿਤਾ ਗਿਆ ਸੀ। ਨਾਮਧਾਰੀ ਸੰਪਰਦਾ ਜਿਸ ਨੇ ਗਊ ਹਤਿਆ ਲਈ ਆਪਣੀਆਂ ਜਾਨਾਂ ਕੁਰਬਾਨ ਕੀਤੀਆਂ– ਸ਼ਹੀਦੀਆਂ ਦਿੱਤੀਆਂ ਫਾਂਸੀ ਦੇਣ ਲਈ ਜੋ ਗਊ ਦੀ ਤੰਦ ਵਰਤੀ ਜਾਂਦੀ ਸੀ ਉਸਦੀ ਥਾਂ ਵੀ ਰੇਸ਼ਮ ਦੀ ਰਸੀ ਦੀ ਵਰਤੋਂ ਨੂੰ ਮਨਜ਼ੂਰ ਕਰਾਇਆ। ਇਸ ਲਈ ਨਾਮਧਾਰੀ ਕਦੋਂ ਇਹ ਬਰਦਾਸ਼ਤ ਕਰਦੇ ਸਨ।

ਉਸ ਵੇਲੇ ਪੰਜਾਬ ਦਾ ਚੀਫ ਮਨਿਸਟਰ ਭੀਮ ਸੈਨ ਸੱਚਰ ਇਹ ਟੀਚੇ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਦਸਣ ਲਈ ਭੈ ਖਾਂਦਾ ਸੀ। ਇਕ ਦਿਨ ਸੈਰ ਤੇ ਜਾ ਰਹੀ ਰਾਜ ਕੁਮਾਰੀ ਨੇ ਮੈਨੂੰ ਇਹ ਕਹਾਣੀ ਦਸੀ ਅਤੇ ਅਖਾਣ ਲਗੀ ਕਿ ਇਕ ਬੜੀ ਵਡੀ ਸਮਸਿਆ ਹੈ ਕਿਵੇਂ ਗੱਲ ਕੀਤੀ ਜਾਵੇ। ਕੋਈ ਸਮਝ ਨਹੀਂ ਆ ਰਹੀ। ਅਗੋਂ ਮੈਂ ਉਤਰ ਦਿੱਤਾ ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਦਾਸ ਹਾਜ਼ਰ ਹੈ। ਰਾਜਕੁਮਾਰੀ ਨੇ ਕਿਹਾ ਤੂੰ ਕੀ ਕਰ ਸਕਦਾ ਹੈਂ। ਮੈਂ ਬੇਨਤੀ ਕੀਤੀ ਕਿ ਨਾਮਧਾਰੀ ਪੰਥ ਦਾ ਇਕ ਬਹੁਤ ਵਡਾ ਪਰਚਾਰਕ ਜਿਸ ਦਾ ਨਾਮ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਹੈ ਉਹ ਮੇਰੇ ਨਾਲ ੧੯੪੩-੪੪ ਵਿਚ ਮੁਲਤਾਨ ਦੀ ਪੁਰਾਣੀ ਜੇਲ੍ਹ ਦੀ ਇਕੋ ਕੋਠੜੀ ਵਿਚ ਰਹੇ ਸਾਂ। ਉਹਨਾਂ ਨੇ ਭਾਰਤ ਦੀ ਸੁੰਤਤਰਤਾ ਤੋਂ ਜਲਦੀ ਮਗਰੋਂ ਪਾਰਲੀਮੈਂਟ ਨੇ ਇਕ ਬਿਲ ਪਾਸ ਕੀਤਾ ਸੀ ਕਿ ਹਰ ਭਾਰਤਵਾਸੀ ਨੂੰ ਚੀਚਕ (ਮਾਤਾ ਦਾ) ਟੀਕਾ ਕਾਨੂੰਨੀ ਤੌਰ ਤੇ ਜ਼ਰੂਰ ਲਗਵਾਉਣਾ ਪਵੇਗਾ। ਕਿਉਂਕਿ ਭਾਰਤ

ਵਿਚ ਜਦੋਂ ਕਿਸੇ ਹਿੱਸੇ ਵਿਚ ਇਸ ਬਿਮਾਰੀ ਦਾ ਹਮਲਾ ਹੁੰਦਾ ਸੀ। ਸੈਂਕੜੇ ਬੰਦੇ ਮੌਤ ਦੀ ਗੋਦ ਵਿਚ ਸੌਂ ਜਾਂਦੇ ਸਨ ਜਾਂ ਅੰਨ੍ਹੇ-ਕਾਣੇ ਹੋ ਜਾਂਦੇ ਸਨ।

ਉਹਨਾਂ ਦਿਨਾਂ ਵਿਚ ਮੈਂ ਸਿਹਤ ਮੰਤਰੀ ਰਾਜ ਕੁਮਾਰੀ ਅੰਮ੍ਰਿਤ ਕੌਰ ਦੇ ਸੋਸ਼ਲ ਵਿਭਾਗ ਵਿਚ ਸੈਕਟਰੀ ਸਾਂ। ਉਦੋਂ ਇਹ ਸਵਾਲ ਉਠਿਆ ਕਿ ਸਿੱਖਾਂ ਵਿਚ ਇਕ ਸੰਪਰਦਾ ਜਿਸ ਨੂੰ ਕੂਕੇ ਜਾਂ ਨਾਮਧਾਰੀ ਆਖਦੇ ਹਨ ਉਹ ਚੀਚਕ ਦੇ ਟੀਕੇ ਨੂੰ ਨਹੀ ਲਗਵਾਉਂਦੇ। ਅੰਮ੍ਰਿਤ ਕੌਰ ਰਾਜ ਕੁਮਾਰੀ ਨੇ ਇਸ ਸਵਾਲ ਨੂੰ ਸੋਚਿਆ ਕਿ ਇਹ ਕਿਵੇਂ ਹਲ ਕੀਤਾ ਜਾਵੇ, ਕਿਉਂਕਿ ਨਾਮਧਾਰੀਆਂ ਨੂੰ ਇਸ ਟੀਕੇ ਬਾਰੇ ਇਹ ਜਾਣਕਾਰੀ ਮਿਲੀ ਹੋਈ ਸੀ ਕਿ ਗਊ ਦੇ ਬਛੜੇ ਦੀ ਨਾਫ ਚੋਂ ਇਹ ਖੂਨ ਆਦਿ ਨਾਲ ਤਿਆਰ ਕੀਤਾ ਜਾਂਦਾ ਹੈ ਜਿਹੜਾ ਕਿ ਬਿਲਕੁਲ ਗਲਤ ਸੀ। ਮੈਨੂੰ ਸਤਿਗੁਰ ਪ੍ਰਤਾਪ ਸਿੰਘ ਜੀ ਦੇ ਛੋਟੇ ਭਾਈ ਮਹਾਰਾਜ ਨਿਹਾਲ ਸਿੰਘ ਜੀ ਨਾਲ ਮੁਲਾਕਾਤ ਕਰਾਈ ਹੈ। ਸੋ ਮੈਂ ਸਤਿਗੁਰੂ ਜੀ ਨੂੰ ਮਿਲਣ ਤੋਂ ਪਹਿਲਾਂ ਮਹਾਰਾਜ ਨਿਹਾਲ ਸਿੰਘ ਜੀ ਨੂੰ ਸਾਰੀ ਵਾਰਦਾਤ ਪੇਸ਼ ਕਰ ਦਿਆਂਗਾ ਅਤੇ ਇਸ ਸਮੱਸਿਆ ਨੂੰ ਹਲ ਕਰਨ ਲਈ ਉਹ ਜ਼ਰੂਰ ਕੋਈ ਨਾ ਕੋਈ ਰਸਤਾ ਦਸਣਗੇ ਜਾਂ ਮਹਾਰਾਜ ਨਿਹਾਲ ਸਿੰਘ ਆਪ ਪਾਸ ਆ ਜਾਣਗੇ। ਇਹ ਮੇਰੀ ਕਹਾਣੀ ਸੁਣ ਕੇ ਰਾਜ ਕੁਮਾਰੀ ਨੇ ਮੈਨੂੰ ਫੌਰਨ ਇਸ ਸਮੱਸਿਆ ਨੂੰ ਹਲ ਕਰਨ ਲਈ ਨੀਯਤ ਕਰ ਦਿਤਾ।

ਮੈਂ ਦੂਜੇ ਹੀ ਦਿਨ ਪਹਾੜ ਗੰਜ ਦਿੱਲੀ ਵਿਖੇ ਮਹਾਰਾਜ ਨਿਹਾਲ ਸਿੰਘ ਦੀ ਕੋਠੀ ਪੁਜਾ। ਉਹਨਾਂ ਬੜੇ ਪ੍ਰੇਮ ਨਾਲ ਮੈਨੂੰ ਨਿਵਾਜਿਆ ਅਤੇ ਮੈਂ ਸਾਰੀ ਕਹਾਣੀ ਉਹਨਾਂ ਨੂੰ ਸੁਣਾਈ ਤੇ ਉਨ੍ਹਾਂ ਨੇ ਬੜੇ ਗੌਰ ਨਾਲ ਸੁਣੀ ਤੇ ਹੱਸ ਪਏ ਤੇ ਆਖਣ ਲਗੇ ਇਹ ਕੋਈ ਮਾਮੂਲੀ ਜੇਹੀ ਗੱਲ ਨਹੀ ਹੈ ਅਤੇ ਨਾ ਹੀ ਸੌਖੀ ਹੈ। ਇਸ ਲਈ ਰਾਜ ਕੁਮਾਰੀ ਜੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸੰਪਰਕ ਕਰਨਾ ਜ਼ਰੂਰੀ ਹੈ। ਫਿਰ ਵੀ ਮੈਂ ਰਾਜ ਕੁਮਾਰੀ ਪਾਸ ਤੁਹਾਡੇ ਨਾਲ ਜਾਣ ਲਈ ਤਿਆਰ ਹਾਂ। ਮਹਾਰਾਜ ਨਿਹਾਲ ਸਿੰਘ ਜੀ ਉਸੇ ਵੇਲੇ ਮੇਰੇ ਨਾਲ ਰਾਜ ਕੁਮਾਰੀ ਦੀ ਕੋਠੀ ਪਹੁੰਚ ਗਏ। ਉਥੇ ਇਹ ਗੱਲ ਤੈਹ ਹੋਈ ਕਿ ਰਾਜ ਕੁਮਾਰੀ ਨੇ ਆਪਣੀ ਵਲੋਂ ਚਿਠੀ ਲਿਖ ਕੇ ਮੈਨੂੰ (ਬਲਵੰਤ ਸਿੰਘ ਕਪੂਰ) ਨੂੰ ਦਿੱਤੀ ਕਿ ਮੈਂ ਇਹ ਚਿਠੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣੀ ਹਥੀਂ ਦੇ ਕੇ ਆਵਾਂ। ਸੋ ਮੈਂ ਇਹ ਚਿਠੀ ਲੈ ਕੇ ਸ੍ਰੀ ਜੀਵਨ ਨਗਰ (ਸਿਰਸਾ) ਲੈ ਕੇ ਗਿਆ। ਉਥੋਂ ਪਤਾ ਲਗਾ ਕਿ ਸ੍ਰੀ ਸਤਿਗੁਰੂ ਜੀ ਭੈਣੀ ਸਾਹਿਬ ਦਰਸ਼ਨ ਦੇ ਰਹੇ ਹਨ। ਮੇਰੇ ਨਾਲ ਸਿਰਸੇ ਦਾ ਪੁਲੀਸ ਕਪਤਾਨ ਸੀ। ਜਦੋਂ ਅਸੀ ਵਾਪਸ ਭੈਣੀ ਸਾਹਿਬ ਨੂੰ ਤੁਰਨ ਲਗੇ ਤਾਂ ਸਤਿਗੁਰੂ ਜੀ ਦੇ ਛੋਟੇ ਸਾਹਿਬਜ਼ਾਦਾ ਬਾਬਾ ਬੀਰ ਸਿੰਘ ਨੇ ਮੈਨੂੰ ਆਖਿਆ ਕਿ ਲੰਗਰ ਛਕੇ ਬਿਨਾਂ ਨਹੀ ਜਾਣ ਦੇਣਾ। ਸੋ ਅਸੀ ਲੰਗਰ ਛਕ ਕੇ ਸ੍ਰੀ ਭੈਣੀ ਸਾਹਿਬ ਪੁਜੇ। ਮੇਰੇ ਭੈਣੀ ਸਾਹਿਬ ਪੁਜਣ ਦੀ ਇਤਲਾਹ ਪੁਜ ਚੁਕੀ ਸੀ ਕਿ ਭਾਰਤ ਸਰਕਾਰ ਦਾ ਇਕ ਨੁਮਾਇੰਦਾ ਆ ਰਿਹਾ ਹੈ। ਸੋ ਮੇਰੇ ਬਾਰੇ ਸਤਿਗੁਰੂ ਜੀ ਨੂੰ ਉਨ੍ਹਾਂ ਦੇ ਸੇਵਕਾਂ ਨੇ ਦਸਿਆ। ਮੈਂ ਕੋਠੀ ਵਲ ਜਾ ਰਿਹਾ ਸੀ ਅਗੋਂ ਸ੍ਰੀ ਸਤਿਗੁਰੂ ਜੀ ਬਾਹਰ ਆ ਰਹੇ ਸਨ। ਮੈਂ ਨਮਸਕਾਰ ਕੀਤੀ ਅਗੋਂ ਉਹਨਾਂ ਹੁਕਮ ਕੀਤਾ ਕਿ ਬਲਵੰਤ ਸਿੰਘ ਤੂੰ ਹੀ ਹੈਂ। ਹਾਂ ਜੀ ਉਤਰ ਦਿੱਤਾ ਤੇ ਆਖਣ ਲਗੇ ਕਿ ਅਸੀ ਤੇ ਹੁਣ ਸਕੇਤ ਮੰਡੀ ਜਾ ਰਹੇ ਹਾਂ। ਮੈਂ ਬੇਨਤੀ ਕੀਤੀ ਕਿ ਮੈਂ ਤੇ ਆਪ ਜੀ ਤਕ ਕੁਝ ਅਰਜਾਂ ਕਰਨੀਆਂ ਹਨ। ਅਗੋਂ ਹੁਕਮ ਕੀਤਾ ਕਿ ਸਾਡੇ ਨਾਲ ਹੀ ਗਡੀ ਵਿਚ ਆ ਜਾ। ਤੇ ਮੇਰੇ ਵਾਲੀ ਕਾਰ ਵਿਚ ਇਕ ਸੇਵਕ ਨੂੰ ਭੇਜ ਦਿਤਾ ਤੇ ਮੈਂ ਸ੍ਰੀ ਸਤਿਗੁਰੂ ਜੀ ਨਾਲ ਪਿਛਲੀ ਸੀਟ ਤੇ ਬੈਠ

ਗਿਆ। ਇਕ ਘੰਟਾ ਤਕ ਉਨ੍ਹਾਂ ਕੋਈ ਬਚਨ ਨਹੀਂ ਕੀਤਾ। ਉਪਰੰਤ ਜੋ ਚਿਠੀ ਰਾਜਕੁਮਾਰੀ ਨੇ ਮੈਨੂੰ ਦਿਤੀ ਸੀ, ਉਹ ਉਨ੍ਹਾਂ ਲੈ ਕੇ ਰਖ ਲਈ। ਮੇਰੇ ਬਾਰੇ ਉਨ੍ਹਾਂ ਪੁਛਿਆ ਅਤੇ ਮੈਂ ਆਪਣੀ ਜਾਣਕਾਰੀ ਦਸੀ। ਜਿਸ ਨਾਲ ਉਹ ਮੇਰੇ ਤੇ ਬੜੇ ਖੁਸ਼ ਅਤੇ ਮੇਹਰਬਾਨ ਹੋਏ। ਕੋਈ ਰਾਤ ਦੇ ਦਸ ਵਜੇ ਮੰਡੀ ਪੁਜੇ। ਸ੍ਰੀ ਸਤਿਗੁਰੂ ਜੀ ਇਕ ਆਪਣੇ ਸੇਵਕ ਦੇ ਘਰ ਜਿਹੜੇ ਕਿ ਬੰਦੂਕਾਂ ਬਣਾਦੇ ਸਨ, ਗਏ ਬੈਠੇ ਅਤੇ ਮੈਂ ਪ੍ਰਨਾਮ ਕਰਕੇ ਬੇਨਤੀ ਕੀਤੀ ਕਿ ਮੈਨੂੰ ਕੀ ਹੁਕਮ ਹੈ। ਅਗੋਂ ਬੜੇ ਹੀ ਪਿਆਰ ਨਾਲ ਹੁਕਮ ਕੀਤਾ ਕਿ ਤੇਰਾ ਕੰਮ ਹੋ ਗਿਆ। ਰਾਜਕੁਮਾਰੀ ਨੂੰ ਆਖ ਦੇਣਾ। ਕੋਈ ਫਿਕਰ ਨਾ ਕਰੇ। ਰਾਤ ਮੰਡੀ ਦੇ ਰਾਜੇ ਦੇ ਘਰ ਆਰਾਮ ਕੀਤਾ ਅਤੇ ਇਹ ਖਬਰ ਲੈ ਕੇ ਦਿੱਲੀ ਪੁਜਾ। ਇਹ ਹੈ ਸਤਿਗੁਰੂ ਦੀ ਵਡਿਆਈ।

# ਅੰਤਕਾ

ਇਸ ਭਗਵਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਨੰਤ ਸਿਮ੍ਰਤੀ ਵਿਚ ਕਿਸੇ ਇਕੱਲੇ ਸੱਜਣ ਦੀ ਫੋਟੋ ਪ੍ਰਕਾਸ਼ਤ ਨਹੀ ਕੀਤੀ ਗਈ। ਇਸ ਲਈ ਕਿ ਇਸਦੇ ਅੰਦਰ ਛਪੀਆਂ ਸਤਿਗੁਰੂ ਜੀ ਨਾਲ ਸ਼ਰਧਾਲੂ ਸੇਵਕਾਂ ਦੀਆ ਅਨੰਤ ਪੋਰਟ ਰੇਟ ਫੋਟੋਆਂ ਆ ਚੁੱਕੀਆਂ ਹਨ, ਕੇਵਲ ਗੁਰੂ ਭਗਵਾਨ ਸਤਿਗੁਰੂ ਜੀ ਦੇ ਈਸਟ ਅਫਰੀਕਾ ਵਿਚਲੇ ਚਾਰ ਦੌਰਿਆ ਦਾ ਮੁਕੰਮਲ ਹਾਲ ਹੈ।

ਗੁਰੂ ਰਾਮ ਸਿੰਘ ਜੀ ਦੀ ਫੋਟੋਗ੍ਰਾਫ ਵੀ ਇਸਦੇ ਸੁੰਦਰ ਦਰਸ਼ਣ ਦੀਦਾਰ ਲਈ ਵਿਦਮਾਨ ਕੀਤੀ ਗਈ ਹੈ, ਇਸ ਲਈ ਬੀ ਕਿ ਇਹ ਨਾਮਧਾਰੀ ਸੰਸਥਾ ਦੇ ਮੋਢੀ ਸੰਚਾਲਿਕ ਸਨ, ਅਤੇ ਇਸ ਸੰਸਥਾ ਦਾ ਨਾਮ "ਕੂਕੇ ਯਾ ਨਾਮਧਾਰੀ" ਵੀ ਇਸ ਤੋਂ ਹੀ ਪ੍ਰਸਿੱਧ ਪ੍ਰਗਟਿਆ।

**ਧੰਨਵਾਦ :** ਇਸ ਪੁਸਤਕ ਅਨੰਤ ਸਿਮ੍ਰਤੀ ਦੇ ਛਾਪਦ ਦਾ ਉਦੱਮ ਇੰਗਲੈਂਡ ਅਤੇ ਈਸਟ ਅਫਰੀਕਾ ਨੈਰੋਬੀ (ਕੀਨੀਆ) ਦੇ ਨਿਵਾਸੀ ਸੱਜਣਾਂ ਦੇ ਸਹਿਯੋਗ ਨਾਲ ਹੀ ਪੂਰਾ ਉਤਰਿਆ ਹੈ।

ਇੰਗਲੈਂਡ ਵਿਚੋਂ ਅਰੰਭਕ ਉਦੱਮ ਸ੍ਰ. ਹਰਿਜਿੰਦਰ ਸਿੰਘ 'ਕੰਵਲ' ਵਲੋਂ, ਕੋਵੈਂਟਰੀ ਯੂਕੇ ਤੋਂ, ਸੰ. ਏਕਮ ਸਿੰਘ ਜੀ ਬ੍ਰਮਿੰਘਮ ਯੂਕੇ ਵਲੋਂ ਅਤੇ ਸ੍ਰ. ਖੜਗ ਸਿੰਘ ਜੀ 'ਭਮਰਾ' ਮੋਡਨ ਹੈਡ ਲੰਡਨ ਯੂਕੇ, ਈਸਟ ਅਫਰੀਕਾ ਨੈਰੋਬੀ (ਕੀਨੀਆ) ਵਿਚੋਂ ਸੰ. ਸਾਹਾਵਾ ਸਿੰਘ ਜੀ ਅਤੇ ਕੰਪਨੀ, ਤੇ ਸੰ. ਸਰਵਣ ਸਿੰਘ ਜੀ ਸੋਖੀ। ਉਗ੍ਰਾਹੀ ਦਾ ਉਦਮ ਬੀਬੀ ਹਰਬੰਸ ਕੌਰ ਸੁਪੱਤਨੀ ਸੰ. ਸਾਹਾਵਾ ਸਿੰਘ ਜੀ ਅਤੇ ਬੀਬੀ ਹਰਭਜਨ ਕੌਰ ਸੁਪੱਤਨੀ ਸੂਬਾ ਸੋਹਣ ਸਿੰਘ ਜੀ ਵਲੋਂ ਸ਼ਲਾਘਾ (ਸ਼ਰਧਾ) ਯੋਗ ਉਦਮ (ਮੇਹਨਤ) ਕਰਕੇ ਪੂਰਾ ਕੀਤਾ। ਮੈਂ ਉਪਰੋਕਤ ਸ਼ਹਿਰਦ ਵੀਰਾਂ ਭੈਣਾਂ ਦਾ ਅਤਿ ਤੈਹਦਿਲ ਤੋਂ ਧੰਨਵਾਦ ਕਰਦਾ ਹਾਂ, ਅਕਾਲ ਪੁਰਖ ਭਗਵਾਨ ਗੁਰੂ ਪ੍ਰਤਾਪ ਸਿੰਘ ਜੀ ਇਹਨਾਂ ਤੇ ਸਦਾ ਆਪਣੀ ਮੇਹਰ ਭਰਿਆ ਸਿਰ ਤੇ ਹੱਥ ਰੱਖਣ।

ਕਿਸੇ ਊਣਤਾਈ ਲਈ ਸੇਵਕ ਖਿਮਾਂ ਦਾ ਯਾਚਿਕ ਹੈ।

ਸੰਗਤ ਅਤੇ ਸਤਿਗੁਰੂ ਜੀ ਦੀ ਚਰਨਰੇਣ

***ਪੀ.ਐਸ. 'ਕੰਵਲ'***



**1959 — 1890**

## ਬੈਕੁੰਡ ਨਜ਼ਾਰੇ ਦੀ ਯਾਦ

ਸਤਿਗੁਰੂ ਬੈਠੇ ਵਿਚ ਕੰਵਲ ਦੇ ਅਖੰਡ ਸੁਮਾਧ ਲਗਾਕੇ।
ਸਰੋਵਰ ਵਿਚੋਂ ਵਰੁਣ ਦੇਵਤਾ, ਆਇਆ ਦੀਪ ਜਗਾਕੇ।
ਐਰਾਵਤ ਫੁੱਲਾਂ ਦੀਆਂ ਮਾਲਾਂ, ਲਿਆਏ ਸੁੰਡੀ ਫੜਕੇ।
ਕਰਨ ਸੁਆਗਤ ਜੋਤਿ ਨਿਰੰਜਨੀ, "ਕੰਵਲ" ਦੁਤੂਫੀ ਖੜਕੇ।
ਗੁਰੂ ਜੀ ਫੜੀ ਅਠੋਤ੍ਰੀ ਮਾਲਾ, ਅਜਪਾ ਜਾਪ ਨੇ ਕਰਦੇ।
ਸ੍ਵਾਸ ਨ ਕੋਈ ਜਾਵੇ ਬਿਰਥਾ, ਦ੍ਰਿੜ ਨਿਸਚਾ ਨੇ ਕਰਦੇ।
ਹਰ ਕੋਈ ਪਹੁੰਚ ਨ ਸਕਦਾ ਏਥੇ, ਮੰਜਲ ਬੜੀ ਲੰਮੇਰੀ।
ਜੀਆ ਨ ਕਿਸਦਾ ਹੀਆ ਭਰਦਾ, ਕੋਸ਼ਸ਼ ਕਰਨ ਬਥੇਰੀ।
ਦੋਨੋ ਪਾਸੀ ਪਰੀਆਂ ਉਤੋ, ਹਾਰ "ਕੰਵਲ" ਲਟਕਾਏ।
ਰੀਝ ਪਿਆਰੇ ਪੂਜਣ ਕਾਰਣ, ਅੱਸ਼ਟ ਸੁਗੰਧ ਫੈਲਾਏ।
ਆਸਣ ਡਾਹਕੇ 'ਕੰਵਲ' ਪੰਖੁੜੀ ਜਲ ਪਰ ਘਰੁ ਬਣਾਇਆ ਹੈ।
ਅਠੋ ਪਹਰ ਸਮਾਧੀ ਲਾਕੇ, ਮਾਤ ਸ਼ੰਕਰ ਨੂੰ ਪਾਇਆ ਹੈ।
ਚਾਰੋ ਤਰਫ ਗਿਆਨ ਦੇ ਦੀਪਕ, ਕਰ ਰਹੇ ਨੂਰ ਸਵਾਇਆ ਹੈ।
ਐਰਾਵਤ ਲੈ ਹਾਰ ਪੁਸ਼ਪ ਦੇ, ਸੁੰਡ ਉਪਰ ਨੂੰ ਚਾਇਆ ਹੈ।
ਬ੍ਰਹਮ ਪੁਰੀ ਤੋ ਪ੍ਰਗਟ ਹੋਕੇ, ਬਿਸ਼ਨ ਪੁਰੀ ਮੁੜਿ ਜਾ ਵਸਿਯੋ।
"ਕੰਵਲ" ਦਾ ਮੂਹਾੜਾ ਡਾਹ ਕੇ ਤੇ, ਬੈਕੁੰਠ ਲੈਹਰ ਵਿਚ ਜਾ ਰਸਿਯੋ।

*ਪੀ. ਐਸ. "ਕੰਵਲ"*